# ਮਹਾਤਮਾ ਗਾਂਧੀ ਦੇ ਵਿਚਾਰ

ਸੰਕਲਨ ਅਤੇ ਸੰਪਾਦਨ ਕਰਤਾ
ਆਰ. ਕੇ. ਪ੍ਰਭੂ
ਯੂ. ਆਰ. ਰਾਓ

ਆਦਿ–ਕਥਨ
ਆਚਾਰੀਆ ਵਿਨੋਭਾ ਭਾਵੇ
ਅਤੇ
ਡਾ. ਐਸ. ਰਾਧਾਕ੍ਰਿਸ਼ਨਨ

ਅਨੁਵਾਦਕ
ਡਾ. ਗੁਰਬਖ਼ਸ਼ ਸਿੰਘ ਫ਼ਰੈਂਕ



ਨੈਸ਼ਨਲ ਬੁਕ ਟਰੱਸਟ, ਇੰਡੀਆ

ਇਹ ਪੁਸਤਕ
ਮਹਾਦੇਵ ਡੀਸਾਈ ਨੂੰ
ਸਮਰਪਤ ਹੈ
ਜਿਨ੍ਹਾਂ ਨੂੰ ਇਸਦੇ
ਸੰਕਲਨ ਕਰਤਾ ਹੋਣਾ ਚਾਹੀਦਾ ਸੀ

# ਤਤਕਰਾ

## 5. ਅਹਿੰਸਾ



## 6. ਸੱਤਿਆਗ੍ਰਹਿ



## 7. ਸੰਪਤੀ–ਰਹਿਤਤਾ



## 8. ਕਿਰਤ



## 9 ਸਰਵੋਦੇ

## 10. ਟਰੱਸਟੀਸ਼ਿਪ



## 11. ਬ੍ਰਹਮਚਰਯ



## 12. ਆਜ਼ਾਦੀ ਅਤੇ ਲੋਕਤੰਤਰ

## 13. ਸਵਦੇਸ਼ੀ



## 14. ਭਰਾਤਰੀਭਾਵ



## 15. ਫੁਟਕਲ ਵਿਚਾਰ

# ਆਦਿ–ਕਥਨ
## (ਸੋਧੇ ਹੋਏ ਅੰਗ੍ਰੇਜ਼ੀ ਸੰਸਕਰਣ ਲਈ)

ਖੁਸ਼ੀ ਦੀ ਗੱਲ ਹੈ ਕਿ ਸ੍ਰੀ ਪ੍ਰਭੂ ਅਤੇ ਸ੍ਰੀ ਰਾਓ ਵਲੋਂ ਸੰਪਾਦਿਤ 'ਮਹਾਤਮਾ ਗਾਂਧੀ ਦੇ ਵਿਚਾਰ' ਦੀ ਨਵੀਂ, ਸੋਧੀ ਅਤੇ ਵਧਾਈ ਹੋਈ ਐਡੀਸ਼ਨ ਨਵਜੀਵਨ ਟਰੱਸਟ ਵਲੋਂ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ। ਇਸ ਦੀਆਂ ਪਹਿਲੀਆਂ ਦੋ ਐਡੀਸ਼ਨਾਂ ਬਹੁਤ ਲੋਕਪ੍ਰਿਯ ਹੋਈਆਂ ਹਨ ਅਤੇ ਇਸਦਾ ਅਨੁਵਾਦ ਕਈ ਭਾਸ਼ਾਵਾਂ ਵਿਚ ਹੋ ਚੁੱਕਾ ਹੈ।

ਇਸ ਨਵੇਂ ਸੰਸਕਰਣ ਵਿਚ ਗਾਂਧੀ ਜੀ ਦੇ ਅੰਤਿਮ ਵਿਚਾਰ ਸ਼ਾਮਲ ਕੀਤੇ ਗਏ ਹਨ। ਇਸ ਨਾਲ ਇਹ ਸੰਸਕਰਣ 'ਅਪਟੂਡੇਟ' ਹੋ ਗਿਆ ਹੈ – ਇੰਝ ਕਿਹਾ ਜਾ ਸਕਦਾ ਹੈ।

"ਲੋਕੋਤਰਾਣਾਂ ਚੇਤਾਂਸਿ ਕੋ ਹਿ ਵਿਗਿਆਤੁਮਰਹਤਿ" – ਮਹਾਂਪੁਰਸ਼ਾਂ ਦਾ ਮਨ ਕੌਣ ਜਾਣ ਸਕਦਾ ਹੈ, ਇਹ ਕਵੀ ਭਵਭੂਤੀ ਦਾ ਪ੍ਰਸਿੱਧ ਕਥਨ ਹੈ। ਮਹਾਂਪੁਰਸ਼ ਹੁੰਦਿਆਂ ਹੋਇਆਂ ਵੀ ਗਾਂਧੀ ਜੀ ਨੇ ਆਪਣਾ ਮਨ ਪੂਰੀ ਤਰ੍ਹਾਂ ਲੋਕਾਂ ਦੇ ਸਾਹਮਣੇ ਖੋਹਲ ਕੇ ਰੱਖਿਆ ਹੋਇਆ ਸੀ। ਆਪਣੇ ਵਲੋਂ ਉਹਨਾਂ ਨੇ ਕੋਈ ਗੱਲ ਲੁਕੀ ਨਹੀਂ ਸੀ ਰਹਿਣ ਦਿੱਤੀ। ਫਿਰ ਵੀ ਉਹਨਾਂ ਦੇ ਜੀਵਨ ਦਾ ਆਖਰੀ ਕਾਂਡ, ਜਿਸਨੂੰ ਮੈਂ ਸਵਰਗਾਰੋਹਣ–ਪਰਵ, ਜਾਂ ਸਵਰਗ ਵੱਲ ਚੜ੍ਹਾਈ ਦੇ ਕਾਂਡ ਦਾ ਨਾਂ ਦੇ ਰਖਿਆ ਹੈ, ਮੇਰੇ ਲਈ ਰਹੱਸ ਹੀ ਰਹਿ ਗਿਆ ਹੈ, ਮੈਨੂੰ ਇਹ ਗੱਲ ਮੰਨ ਲੈਣੀ ਚਾਹੀਦੀ ਹੈ, ਸਗੋਂ ਮੈਨੂੰ ਤਾਂ ਇਹ ਭਗਵਾਨ ਕ੍ਰਿਸ਼ਨ ਦੀ ਅੰਤਿਮ ਲੀਲਾ ਵਾਂਗ ਹੀ ਪ੍ਰਤੀਤ ਹੁੰਦਾ ਹੈ। ਇਸ ਰਹੱਸ ਨੂੰ ਖੋਹਲਣ ਲਈ ਤਾਂ ਗਾਂਧੀ ਜੀ ਨੂੰ ਹੀ ਦੁਬਾਰਾ ਆਉਣਾ ਪਵੇਗਾ। ਪਰ ਉਦੋਂ ਤੱਕ ਸੱਚ ਦੀ ਖੋਜ ਕਰਨ ਵਾਲੇ ਸਰਵੋਦੇ–ਸਾਧਕਾਂ ਨੂੰ ਗਾਂਧੀ ਜੀ ਦੇ ਵਿਚਾਰ ਸਮਝਣ ਵਿਚ ਇਹ ਪੁਸਤਕ ਅਵੱਸ਼ ਹੀ ਮਦਦ ਦੇਵੇਗੀ – ਮੈਂ ਇਹ ਆਸ਼ਾ ਕਰਦਾ ਹਾਂ।

ਕਿਸ਼ਨਗੰਜ
ਜਿਲਾ ਪੂਰਨੀਆ
ਬਿਹਾਰ,
12 ਮਈ, 1966

**ਜੈ ਜਗਤ!**
**ਵਿਨੋਬਾ**

# ਆਦਿ–ਕਥਨ
## (ਪਹਿਲੀ ਅਤੇ ਦੂਜੀ ਅੰਗ੍ਰੇਜ਼ੀ ਸੰਸਕਰਣਾ ਦੇ)

ਸਿਰਫ਼ ਕਦੇ–ਕਦਾਈਂ ਕੋਈ ਟਾਵੀਂ–ਟਾਵੀਂ ਆਤਮਾ ਆਮ ਪੱਧਰ ਤੋਂ ਉੱਚੀ ਉੱਠਦੀ ਹੈ, ਜਿਸਨੇ ਪਰਮਾਤਮਾ ਬਾਰੇ ਵਧੇਰੇ ਡੂੰਘੀ ਤਰ੍ਹਾਂ ਚਿੰਤਨ ਕੀਤਾ ਹੁੰਦਾ ਹੈ ਅਤੇ ਜਿਹੜੀ ਦੈਵੀ ਮੰਤਵ ਬਾਰੇ ਵਧੇਰੇ ਸਪਸ਼ਟਤਾ ਨਾਲ ਸੋਚਦੀ ਹੈ ਅਤੇ ਦੈਵੀ ਅਗਵਾਈ ਨੂੰ ਵਧੇਰੇ ਦਲੇਰੀ ਨਾਲ ਅਮਲ ਵਿਚ ਲਿਆਉਂਦੀ ਹੈ। ਇਹੋ ਜਿਹੀਆਂ ਆਤਮਾਵਾਂ ਦੀ ਰੋਸ਼ਨੀ ਇਸ ਹਨੇਰੇ ਅਤੇ ਬੇਤਰਤੀਬੇ ਸੰਸਾਰ ਉਤੇ ਸ਼ਕਤੀਸ਼ਾਲੀ ਚਾਨਣ–ਮੁਨਾਰੇ ਵਜੋਂ ਚਮਕਦੀ ਹੈ। ਗਾਂਧੀ ਜੀ ਪੈਗੰਬਰਾਂ ਦੀ ਉਸ ਪੀੜ੍ਹੀ ਨਾਲ ਸੰਬੰਧ ਰਖਦੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਦਲੇਰੀ, ਆਤਮਾ ਵਿਚ ਨਿਮਰਤਾ ਅਤੇ ਨਿਡਰ ਲੋਕਾਂ ਵਾਲਾ ਹਾਸਾ ਹੁੰਦਾ ਹੈ। ਆਪਣੇ ਜੀਵਨ ਅਤੇ ਸਿੱਖਿਆ ਰਾਹੀਂ, ਉਹ ਉਹਨਾਂ ਕਦਰਾਂ ਦੀ ਸ਼ਾਹਦੀ ਭਰਦੇ ਹਨ ਜਿਨ੍ਹਾਂ ਉਤੇ ਇਹ ਦੇਸ ਯੁਗਾਂ ਤੋਂ ਡਟਿਆ ਰਿਹਾ ਹੈ – ਆਤਮਾ ਵਿਚ ਵਿਸ਼ਵਾਸ, ਇਸਦੇ ਰਹੱਸਾਂ ਲਈ ਸਤਿਕਾਰ, ਪਵਿੱਤਰਤਾ ਦੀ ਸੁੰਦਰਤਾ, ਜ਼ਿੰਦਗੀ ਦੇ ਫ਼ਰਜ਼ਾਂ ਨੂੰ ਪ੍ਰਵਾਨ ਕਰਨਾ, ਆਚਰਨ ਦਾ ਤਰਕ–ਸੰਗਤ ਹੋਣਾ; ਇਹ ਉਹ ਕਦਰਾਂ ਹਨ ਜਿਹੜੀਆਂ ਨਾ ਤਾਂ ਕੌਮੀ ਹਨ, ਨਾ ਹੀ ਕੌਮਾਂਤਰੀ, ਸਗੋਂ ਬ੍ਰਹਿਮੰਡੀ ਹਨ।

ਕਈ ਹਨ ਜਿਹੜੇ ਗਾਂਧੀ ਜੀ ਨੂੰ ਇਹ ਕਹਿ ਕੇ ਬਰਖਾਸਤ ਕਰ ਦੇਂਦੇ ਹਨ ਕਿ ਉਹ ਅਜਿਹੇ ਪੇਸ਼ਾਵਰ ਸਿਆਸਤਦਾਨ ਸਨ ਜਿਹੜੇ ਨਾਜ਼ੁਕ ਮੌਕਿਆਂ ਉਤੇ ਕੰਮ ਵਿਗਾੜ ਦੇਂਦੇ ਹਨ। ਇਕ ਪੱਖੋਂ ਸਿਆਸਤ ਪੇਸ਼ਾ ਹੈ ਅਤੇ ਸਿਆਸਤਦਾਨ ਅਜਿਹਾ ਵਿਅਕਤੀ ਹੁੰਦਾ ਹੈ ਜਿਹੜਾ ਸੁਯੋਗ ਤਰੀਕੇ ਨਾਲ ਜਨਤਕ ਕਾਰੋਬਾਰ ਚਲਾਉਂਦਾ ਹੈ। ਇਕ ਹੋਰ ਵੀ ਪੱਖ ਹੈ, ਜਿਸ ਅਨੁਸਾਰ ਸਿਆਸਤ ਇਕ ਕਰਤੱਵ ਹੈ ਅਤੇ ਸਿਆਸਤਦਾਨ ਅਜਿਹਾ ਵਿਅਕਤੀ ਹੈ ਜਿਹੜਾ ਆਪਣੇ ਇਸ ਮਿਸ਼ਨ ਤੋਂ ਚੇਤੰਨ ਹੈ ਕਿ ਉਸਨੇ ਆਪਣੇ ਲੋਕਾਂ ਦੀ ਰਾਖੀ ਕਰਨੀ ਹੈ ਅਤੇ ਉਹਨਾਂ ਵਿਚ ਪਰਮਾਤਮਾ ਵਿਚ ਵਿਸ਼ਵਾਸ ਅਤੇ ਮਨੁੱਖਤਾ ਲਈ ਹਮਦਰਦੀ ਵਾਸਤੇ ਪ੍ਰੇਰਨਾ ਭਰਨੀ ਹੈ। ਇਹੋ ਜਿਹਾ ਸਿਆਸਤਦਾਨ ਸਰਕਾਰ ਦੇ ਅਮਲੀ ਕਾਰੋਬਾਰ ਵਿਚ, ਹੋ ਸਕਦਾ ਹੈ ਅਸਫ਼ਲ ਰਹੇ, ਪਰ ਆਪਣੇ ਸਾਥੀਆਂ ਵਿਚ ਆਪਣੇ ਸਾਂਝੇ ਉਦੇਸ਼ ਪ੍ਰਤਿ ਅਜਿੱਤ ਵਿਸ਼ਵਾਸ ਪੈਦਾ ਕਰਨ ਵਿਚ ਸਫ਼ਲ ਹੁੰਦਾ ਹੈ। ਤੱਤ ਰੂਪ ਵਿਚ, ਗਾਂਧੀ ਜੀ ਇਹਨਾਂ ਮਗਰਲੇ ਅਰਥਾਂ ਵਿਚ ਸਿਆਸਤਦਾਨ ਹਨ। ਉਹਨਾਂ ਦਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਅਸੀਂ ਅਜਿਹਾ ਸੰਸਾਰ ਉਸਾਰ ਸਕਦੇ ਹਾਂ ਜਿਸ ਵਿਚ ਕੰਗਾਲੀ ਅਤੇ ਬੇਰੋਜ਼ਗਾਰੀ, ਜੰਗਾਂ ਅਤੇ ਖੂਨ–ਖਰਾਬੇ ਨਾ ਹੋਣ, ਸਿਰਫ਼ ਜੇ ਅਸੀਂ ਆਤਮਾ ਦੀ ਦੁਨੀਆ ਵਿਚ ਪੱਕਾ ਟਿਕਾਣਾ ਬਣਾ ਲਈਏ। ਉਹਨਾਂ ਦਾ ਕਹਿਣਾ ਹੈ : 'ਭਲਕ ਦਾ ਸੰਸਾਰ ਅਹਿੰਸਾ ਉੱਪਰ ਆਧਾਰਿਤ ਸਮਾਜ ਹੋਣਾ ਚਾਹੀਦਾ ਹੈ। ਇਹ ਇਕ ਦੁਰਾਡਾ ਉਦੇਸ਼, ਗ਼ੈਰ–

ਅਮਲੀ ਸੁਪਨ–ਸੰਸਾਰ ਲੱਗ ਸਕਦਾ ਹੈ। ਪਰ ਅਜਿਹਾ ਖਿਲਕੁਲ ਨਹੀਂ ਕਿ ਇਹ ਪ੍ਰਾਪਤ ਨਾ ਕੀਤਾ ਜਾ ਸਕੇ, ਕਿਉਂਕਿ ਇਸ ਵਾਸਤੇ ਇਥੋਂ, ਹੁਣ ਤੋਂ ਹੀ ਕੰਮ ਸ਼ੁਰੂ ਕੀਤਾ ਜਾ ਸਕਦਾ ਹੈ। ਇਕ ਵਿਅਕਤੀ ਭਵਿੱਖ ਵਾਲਾ ਇਹ ਜੀਵਨ–ਢੰਗ – ਅਹਿੰਸਾ ਵਾਲਾ ਢੰਗ – ਅਪਣਾ ਸਕਦਾ ਹੈ, ਬਿਨ੍ਹਾਂ ਇਸ ਗੱਲ ਦੀ ਉਡੀਕ ਕੀਤਿਆਂ ਕਿ ਦੂਜੇ ਵੀ ਅਜਿਹਾ ਕਰਨ। ਅਤੇ ਜੇ ਇਕ ਵਿਅਕਤੀ ਅਜਿਹਾ ਕਰ ਸਕਦਾ ਹੈ, ਤਾਂ ਵਿਅਕਤੀਆਂ ਦਾ ਪੂਰਾ ਗਰੁੱਪ ਇਹ ਨਹੀਂ ਕਰ ਸਕਦਾ ? ਮਨੁੱਖ ਆਰੰਭ ਕਰਨ ਤੋਂ ਅਕਸਰ ਝਿਜਕਦੇ ਹਨ ਕਿਉਂਕਿ ਉਹ ਮਹਿਸੂਸ ਕਰ ਰਹੇ ਹੁੰਦੇ ਹਨ ਕਿ ਸਮੁੱਚੇ ਰੂਪ ਵਿਚ ਨਿਸ਼ਾਨਾ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਮਨ ਦਾ ਇਹ ਰੌਂਅ ਹੀ ਅੱਗੇ ਵਧਣ ਵਿਚ ਸਾਡੇ ਲਈ ਸਭ ਤੋਂ ਵੱਡੀ ਰੁਕਾਵਟ ਹੈ – ਇਕ ਐਸੀ ਰੁਕਾਵਟ ਜਿਸਨੂੰ ਆਦਮੀ ਦੂਰ ਕਰ ਸਕਦਾ ਹੈ, ਸਿਰਫ਼ ਜੇ ਉਹ ਇਰਾਦਾ ਕਰ ਲਵੇ ਤਾਂ।[1]

ਇਹ ਆਲੋਚਨਾ ਆਮ ਕੀਤੀ ਜਾਂਦੀ ਹੈ ਕਿ ਗਾਂਧੀ ਜੀ ਦੀ ਦ੍ਰਿਸ਼ਟੀ ਉਹਨਾਂ ਦੀ ਅਨੁਭੂਤੀ ਤੋਂ ਵੀ ਉੱਚੀ ਉੱਠ ਜਾਂਦੀ ਹੈ, ਕਿ ਉਹ ਇਸ ਸੁਖਾਵੀਂ ਪਰ ਗ਼ਲਤ ਮਨੌਤ ਤੋਂ ਤੁਰਦੇ ਹਨ ਕਿ ਦੁਨੀਆ ਵਿਚ ਸੰਤ ਹੀ ਹਨ। ਇਹ ਗਾਂਧੀ ਜੀ ਦੇ ਵਿਚਾਰਾਂ ਦੀ ਗ਼ਲਤ ਪੇਸ਼ਕਾਰੀ ਹੈ। ਉਹ ਜਾਣਦੇ ਹਨ ਕਿ ਚੰਗੀ ਤੋਂ ਚੰਗੀ ਸਥਿਤੀ ਵਿਚ ਵੀ ਜੀਵਨ ਦੂਜੀ ਥਾਂ ਉਤੇ ਚੰਗੇ ਤੋਂ ਚੰਗਾ ਜੀਵਨ ਹੁੰਦਾ ਹੈ, ਆਦਰਸ਼ ਅਤੇ ਸੰਭਾਵਨਾ ਵਿਚਕਾਰ ਨਿਰੰਤਰ ਸਮਝੌਤਾ ਹੁੰਦਾ ਹੈ। ਪਰਮਾਤਮਾ ਦੀ ਬਾਦਸ਼ਾਹਤ ਵਿਚ ਕੋਈ ਸਮਝੌਤੇ ਨਹੀਂ ਹੁੰਦੇ, ਕੋਈ ਅਮਲੀ ਸੀਮਾਵਾਂ ਨਹੀਂ ਹੁੰਦੀਆਂ । ਪਰ ਇਥੇ ਧਰਤੀ ਉਤੇ ਪ੍ਰਕਿਰਤੀ ਦੇ ਬੇਰਹਿਮ ਕਾਨੂੰਨ ਹਨ। ਮਨੁੱਖੀ ਮਨੋਵੇਗਾਂ ਦੇ ਆਧਾਰ ਉਤੇ ਸਾਨੂੰ ਇਕ ਨਿਯਮਿਤ ਬ੍ਰਹਿਮੰਡ ਉਸਾਰਨਾ ਪੈਂਦਾ ਹੈ। ਘਾਲਣਾ ਅਤੇ ਮੁਸ਼ਕਲ ਰਾਹੀਂ ਆਦਰਸ਼ ਆਪਣੀ ਪੂਰਤੀ ਲਈ ਯਤਨਸ਼ੀਲ ਹੁੰਦੇ ਹਨ। ਭਾਵੇਂ ਗਾਂਧੀ ਜੀ ਮਹਿਸੂਸ ਕਰਦੇ ਹਨ ਕਿ ਅਹਿੰਸਾ ਸਭਯ ਸਮਾਜ ਦਾ ਆਦਰਸ਼ ਹੈ, ਉਹ ਤਾਕਤ ਦੀ ਵਰਤੋਂ ਦੀ ਆਗਿਆ ਦੇਂਦੇ ਹਨ। ਜੇ ਵਿਅਕਤੀ ਵਿਚ ਹਿੰਮਤ ਨਹੀਂ, ਤਾਂ ਮੈਂ ਚਾਹੁੰਦਾ ਹਾਂ ਕਿ ਉਹ ਮਾਰਨ ਅਤੇ ਮਾਰੇ ਜਾਣ ਦੀ ਕਲਾ ਸਿੱਖੇ, ਇਸ ਨਾਲੋਂ ਕਿ ਉਹ ਬੁਜ਼ਦਿਲਾਂ ਵਾਂਗ ਖਤਰੇ ਤੋਂ ਦੌੜ ਜਾਏ।[2] ਦੁਨੀਆ ਨਿਰੀ ਮੰਤਕ ਅਨੁਸਾਰ ਨਹੀਂ ਚੱਲਦੀ। ਖੁਦ ਜ਼ਿੰਦਗੀ ਵਿਚ ਕਿਸੇ ਨਾ ਕਿਸੇ ਤਰ੍ਹਾਂ ਦੀ ਹਿੰਸਾ ਪਾਈ ਜਾਂਦੀ ਹੈ, ਅਤੇ ਸਾਡੇ ਲਈ ਘੱਟ ਤੋਂ ਘੱਟ ਹਿੰਸਾ ਦੇ ਰਾਹ ਦੀ ਚੋਣ ਕਰਨੀ ਜ਼ਰੂਰੀ ਹੁੰਦੀ ਹੈ।[3] ਸਮਾਜਾਂ ਦੇ ਵਿਕਾਸ ਵਿਚ ਤਿੰਨ ਪੜਾਅ ਉਘੜਵੀਂ ਤਰ੍ਹਾਂ ਦਿਸਦੇ ਹਨ, ਪਹਿਲਾ, ਜਿਥੇ ਜੰਗਲ ਦਾ ਕਾਨੂੰਨ ਚੱਲਦਾ ਹੈ, ਜਿੱਥੇ ਹਿੰਸਾ ਅਤੇ ਖੁਦਗ਼ਰਜ਼ੀ ਹੁੰਦੀ ਹੈ; ਦੂਜਾ, ਜਿਥੇ ਕਾਨੂੰਨ ਅਤੇ ਕਚਹਿਰੀਆਂ, ਪੁਲੀਸ ਅਤੇ ਜੇਲ੍ਹਾਂ ਦਾ ਬੇਲਾਗ ਨਿਆਂ ਪ੍ਰਚੱਲਤ ਹੁੰਦਾ ਹੈ, ਅਤੇ ਤੀਜਾ, ਜਿਥੇ ਅਹਿੰਸਾ ਅਤੇ ਬੇਗ਼ਰਜ਼ੀ ਪਾਈ ਜਾਂਦੀ ਹੈ, ਜਿੱਥੇ ਪਿਆਰ ਅਤੇ ਕਾਨੂੰਨ ਇਕਮਿਕ ਹੋਏ ਹੁੰਦੇ ਹਨ। ਇਹ ਆਖਰੀ ਪੜਾਅ ਸਭਯ ਮਨੁੱਖਤਾ ਦਾ ਨਿਸ਼ਾਨਾ ਹੈ ਅਤੇ ਗਾਂਧੀ ਜੀ ਵਰਗੇ ਆਦਮੀਆਂ ਦਾ ਜੀਵਨ ਅਤੇ ਕੰਮ ਇਸਨੂੰ ਨੇੜੇ ਲੈ ਆਉਂਦੇ ਹਨ।

1. ਲਿਬਰਟੀ, ਲੰਦਨ, 1931
2. ਹਰੀਜਨ, 15-1-1938, ਪੰਨਾ 418
3. ਹਰੀਜਨ, 28-9-1934, ਪੰਨਾ 259

ਗਾਂਧੀ ਜੀ ਦੇ ਵਿਚਾਰਾਂ ਅਤੇ ਸੋਚਣ–ਢੰਗਾਂ ਬਾਰੇ ਅੱਜ ਬਹੁਤ ਜ਼ਿਆਦਾ ਗ਼ਲਤ–ਫਹਿਮੀ ਹੈ। ਅਸੀਂ ਦੇਖਦੇ ਹਾਂ ਕਿ ਇਸ ਪੁਸਤਕ ਵਿਚ ਗਾਂਧੀ ਜੀ ਦੇ ਵਿਸ਼ਵਾਸ ਅਤੇ ਵਿਹਾਰ ਬਾਰੇ ਉਹਨਾਂ ਦੀਆਂ ਆਪਣੀਆਂ ਲਿਖਤਾਂ ਵਿਚੋਂ ਸੰਬੰਧਿਤ ਟੂਕਾਂ ਇਕੱਠੀਆਂ ਕੀਤੀਆਂ ਗਈਆਂ ਹਨ, ਇਸ ਲਈ ਇਹ ਪੁਸਤਕ ਅੱਜ ਦੇ ਬੁਧੀਮਾਨ ਨੂੰ ਗਾਂਧੀ ਜੀ ਦੀ ਪੁਜ਼ੀਸ਼ਨ ਵਧੇਰੇ ਸਪਸ਼ਟ ਕਰਨ ਵਿਚ ਸਹਾਇਤਾ ਕਰੇਗੀ।

ਬਨਾਰਸ — ਐਸ. ਰਾਧਾਕ੍ਰਿਸ਼ਨਨ

4 ਅਪ੍ਰੈਲ, 1945

# ਭੂਮਿਕਾ
## (ਸੋਧੀ ਹੋਈ ਅੰਗ੍ਰੇਜ਼ੀ ਐਡੀਸ਼ਨ ਦੀ)

ਕਿਸੇ ਮਹਾਂਪੁਰਸ਼ ਬਾਰੇ ਨਿਰਣਾ ਕਰਨਾ ਜਾਂ ਉਸਦੇ ਜਿਉਂਦੇ ਜੀਅ ਇਤਿਹਾਸ ਵਿਚ ਉਸਦੀ ਥਾਂ ਬਾਰੇ ਫ਼ੈਸਲਾ ਕਰਨਾ ਸੌਖਾ ਕੰਮ ਨਹੀਂ। ਗਾਂਧੀ ਜੀ ਨੇ ਇਕ ਵਾਰੀ ਲਿਖਿਆ ਸੀ : "ਕਿਸੇ ਮਨੁੱਖ ਦੇ ਜਿਉਂਦੇ–ਜੀਅ ਉਸਦੀ ਖੁਸ਼ੀ ਬਾਰੇ ਕੁਝ ਕਹਿਣਾ ਸੋਲਨ ਨੂੰ ਮੁਸ਼ਕਲ ਲਗਦਾ ਸੀ; ਕਿਸੇ ਮਨੁੱਖ ਦੀ ਮਹਾਨਤਾ ਬਾਰੇ ਫ਼ੈਸਲਾ ਕਰਨਾ ਇਸਤੋਂ ਕਿੰਨਾ ਜ਼ਿਆਦਾ ਮੁਸ਼ਕਲ ਹੁੰਦਾ ਹੋਵੇਗਾ;?"[1] ਕਿਸੇ ਹੋਰ ਮੌਕੇ ਉਤੇ ਆਪਣੇ ਬਾਰੇ ਗੱਲ ਕਰਦਿਆਂ ਉਹਨਾਂ ਨੇ ਕਿਹਾ ਸੀ : "ਜਦੋਂ ਮੇਰੀਆਂ ਅੱਖਾਂ ਮੀਟੀਆਂ ਜਾਣਗੀਆਂ, ਅਤੇ ਇਸ ਕਾਇਆਂ ਨੂੰ ਅਗਨੀ ਦੇ ਸਪੁਰਦ ਕੀਤਾ ਜਾ ਚੁੱਕਾ ਹੋਵੇਗਾ, ਤਾਂ ਮੇਰੇ ਕੰਮ ਬਾਰੇ ਫ਼ੈਸਲਾ ਕਰਨ ਵਾਸਤੇ ਕਾਫ਼ੀ ਸਮਾਂ ਹੋਵੇਗਾ।"[2] 19 ਸਾਲ ਹੋ ਗਏ ਹਨ ਉਹਨਾਂ ਨੂੰ ਪੂਰਾ ਹੋਇਆਂ–ਸ਼ਹੀਦ ਹੋਇਆਂ।

ਉਹਨਾਂ ਦੀ ਮੌਤ ਉਤੇ ਸਾਰੀ ਦੁਨੀਆ ਨੇ ਇੰਝ ਸ਼ੋਕ ਮਨਾਇਆ ਸੀ, ਜਿਵੇਂ, ਯਕੀਨਨ, ਮਨੁੱਖਾ ਇਤਿਹਾਸ ਵਿਚ ਹੋਰ ਕਿਸੇ ਮੌਤ ਉਤੇ ਨਹੀਂ ਮਨਾਇਆ ਹੋਣਾ। ਜਿਸ ਢੰਗ ਨਾਲ ਉਹਨਾਂ ਦੀ ਮੌਤ ਹੋਈ, ਉਸਨੇ ਗ਼ਮ ਵਿਚ ਹੋਰ ਵੀ ਵਾਧਾ ਕਰ ਦਿਤਾ। ਜਿਵੇਂ ਕਿ ਇਕ ਨਿਰੀਖਕ ਨੇ ਕਿਹਾ ਸੀ, ਉਹਨਾਂ ਦਾ ਕਤਲ ਆਉਂਦੀਆਂ ਸਦੀਆਂ ਤੱਕ ਯਾਦ ਕੀਤਾ ਜਾਂਦਾ ਰਹੇਗਾ। ਅਮਰੀਕਾ ਦੀ ਹਰਸਟ ਪ੍ਰੈੱਸ ਦਾ ਵਿਸ਼ਵਾਸ ਸੀ ਕਿ ਉਸ ਸਮੇਂ ਦੁਨੀਆ ਉਤੇ ਪਏ ਭਾਵਕ ਪ੍ਰਭਾਵ ਦੇ ਪੱਖੋਂ ਲਿੰਕਨ ਦੀ ਇਸੇ ਤਰ੍ਹਾਂ ਨਾਲ ਹੋਈ ਮੌਤ ਤੋਂ ਮਗਰੋਂ ਮਨੁੱਖ ਇਤਿਹਾਸ ਵਿਚ ਹੋਰ ਕੋਈ ਉਦਾਹਰਣ ਨਹੀਂ ਮਿਲਦੀ। ਗਾਂਧੀ ਜੀ ਬਾਰੇ ਵੀ ਹੁਣ ਠੀਕ ਹੀ ਇਹ ਕਿਹਾ ਜਾ ਸਕਦਾ ਸੀ ਕਿ "ਯੁਗਾਂ ਵਿਚ ਉਹਨਾਂ ਨੇ ਥਾਂ ਲੈ ਲਈ ਹੈ", ਉਸ ਗ਼ਮ ਵਾਲੀ ਸ਼ਾਮ ਜਵਾਹਰਲਾਲ ਨਹਿਰੂ ਵਲੋਂ ਕਹੇ ਗਏ ਯਾਦਗਾਰੀ ਸ਼ਬਦ ਸਾਨੂੰ ਯਾਦ ਆਉਂਦੇ ਹਨ : "ਸਾਡੀ ਜ਼ਿੰਦਗੀ ਵਿਚੋਂ ਇਕ ਚਾਨਣ ਅਲੋਪ ਹੋ ਗਿਆ ਹੈ।" 31 ਜਨਵਰੀ, 1948 ਦੇ ਨਿਊ ਯਾਰਕ ਟਾਈਮਜ਼ ਨੇ ਇਹਨਾਂ ਸ਼ਬਦਾਂ ਨੂੰ ਉਘਾੜ ਕੇ ਲਿਖਿਆ ਅਤੇ ਨਾਲ ਹੀ ਇਹ ਗੱਲ ਲਿਖੀ ਕਿ ਬਾਕੀ ਦਾ ਸਭ ਕੁਝ ਲਿਖਣਾ ਹੁਣ ਇਤਿਹਾਸ ਦੇ ਅਮੋੜ ਹੱਥ ਦਾ ਕੰਮ ਰਹਿ ਗਿਆ ਹੈ। ਤਾਂ ਫਿਰ, ਗਾਂਧੀ ਜੀ ਬਾਰੇ ਇਤਿਹਾਸ ਦਾ ਕੀ ਫ਼ੈਸਲਾ ਹੋਵੇਗਾ?

ਜੇ ਸਮਕਾਲੀ ਲੋਕ–ਰਾਏ ਨੂੰ ਧਿਆਨ ਵਿਚ ਰਖਿਆ ਜਾਏ ਤਾਂ ਗਾਂਧੀ ਜੀ ਦਾ ਸਥਾਨ ਮਨੁੱਖਾ ਇਤਿਹਾਸ ਵਿਰਲੇ ਮਹਾਨ ਤੋਂ ਮਹਾਨ ਪੁਰਸ਼ਾਂ ਦੇ ਨਾਲ ਹੋਵੇਗਾ। ਈ. ਐਮ. ਫੌਸਟਰ

---

1. ਹਰੀਜਨ, 10-12-1938, ਪੰਨਾ 377
2. ਹਰੀਜਨ, 4-4-1920, ਪੰਨਾ 107

ਦਾ ਵਿਸ਼ਵਾਸ ਸੀ ਕਿ ਸੰਭਵ ਤੌਰ ਉਤੇ ਉਹਨਾਂ ਨੂੰ ਸਾਡੀ ਸਦੀ ਦਾ ਸਭ ਤੋਂ ਮਹਾਨ ਪੁਰਸ਼ ਗਿਣਿਆ ਜਾਇਗਾ, ਜਦ ਕਿ ਆਰਨਲਡ ਟਾਇੰਬੀ ਨੂੰ ਯਕੀਨ ਸੀ ਕਿ ਉਹ ਯਕੀਨਨ ਸਭ ਤੋਂ ਮਹਾਨ ਹਨ। ਡਾ. ਜੇ. ਐਚ. ਹੋਲਮਜ਼ ਨੇ ਵਧੇਰੇ ਠੋਸ ਜਾਇਜ਼ਾ ਪੇਸ਼ ਕੀਤਾ ਜਦੋਂ ਉਹਨਾਂ ਨੇ ਕਿਹਾ ਕਿ ਗਾਂਧੀ ਜੀ ਗੌਤਮ ਬੁੱਧ ਤੋਂ ਮਗਰੋਂ ਸਭ ਤੋਂ ਮਹਾਨ ਭਾਰਤੀ ਸਨ ਅਤੇ ਈਸਾ ਮਸੀਹ ਤੋਂ ਮਗਰੋਂ ਸਭ ਤੋਂ ਮਹਾਨ ਇਨਸਾਨ ਸਨ। ਪਰ ਆਪਣੇ ਲੋਕਾਂ ਦੇ ਦਿਲਾਂ ਵਿਚ, ਸੰਭਵ ਤੌਰ ਉਤੇ, ਉਹ ਮਹਾਤਮਾ ਵਜੋਂ, ਜਾਂ ਵਧੇਰੇ ਪਿਆਰ ਨਾਲ, ਬਾਪੂ ਵਜੋਂ ਟਿਕੇ ਰਹਿਣਗੇ – "ਕੌਮ ਦੇ ਬਾਪੂ" ਵਜੋਂ, ਜਿਹੜਾ ਖ਼ੂਨ–ਖਰਾਬੇ ਤੋਂ ਰਹਿਤ ਇਨਕਲਾਬ ਰਾਹੀਂ ਆਜ਼ਾਦੀ ਤੱਕ ਲੈ ਗਿਆ।

ਗਾਂਧੀ ਜੀ ਵਿਚਲੀਆਂ ਕਿਹੜੀਆਂ ਖ਼ੂਬੀਆਂ ਮਹਾਨਤਾ ਦਾ ਸੂਤਰ ਬਣਦੀਆਂ ਸਨ? ਉਹ ਸਿਰਫ਼ ਮਹਾਨ ਪੁਰਸ਼ ਹੀ ਨਹੀਂ ਸੀ; ਸਗੋਂ ਉਹ ਦੋਵੇਂ ਚੀਜ਼ਾਂ ਸਨ, ਮਹਾਨ ਵੀ ਅਤੇ ਚੰਗੇ ਇਨਸਾਨ ਵੀ — ਇਕ ਐਸਾ ਸੁਮੇਲ ਜਿਹੜਾ, ਜਿਵੇਂ ਕਿ ਇਕ ਆਲੋਚਕ ਨੇ ਕਿਹਾ ਸੀ, ਬਹੁਤ ਹੀ ਘੱਟ ਪ੍ਰਾਪਤ ਹੁੰਦਾ ਹੈ ਅਤੇ ਬਹੁਤ ਘੱਟ ਸਲਾਹਿਆ ਜਾਂਦਾ ਹੈ। ਸਾਨੂੰ ਜਾਰਜ ਬਰਨਾਰਡ ਸ਼ਾਅ ਦੀ ਸੂਤਰ–ਰੂਪੀ ਟਿੱਪਣੀ ਯਾਦ ਆਉਂਦੀ ਹੈ : "ਏਨੇਂ ਜ਼ਿਆਦਾ ਚੰਗੇ ਹੋਣਾ ਵੀ ਖਤਰਨਾਕ ਹੈ।"

ਇਤਿਹਾਸ ਵਿਚ ਇਹ ਵੀ ਅੰਕਿਤ ਕੀਤਾ ਜਾਇਗਾ ਕਿ ਇਹ ਛੋਟਾ ਜਿਹਾ ਮਨੁੱਖ ਆਪਣੇ ਸਾਥੀਆਂ ਦੇ ਮਨਾਂ ਉਤੇ ਕਿਵੇਂ ਅਥਾਹ ਤੌਰ ਉਤੇ – ਲਗਭਗ ਬੇਮਿਸਾਲ – ਰਾਜ ਕਰਦਾ ਸੀ। ਅਜੀਬ ਗੱਲ ਹੈ, ਕਿਉਂਕਿ ਇਸ ਰਾਜ ਕਰਨ ਪਿੱਛੇ ਕਿਸੇ ਸੰਸਾਰਕ ਤਾਕਤ ਜਾਂ ਫੌਜੀ ਸ਼ਕਤੀ ਦੀ ਆਗਿਆ ਕੰਮ ਨਹੀਂ ਸੀ ਕਰ ਰਹੀ। ਇਸ ਰਹੱਸ ਨੂੰ, ਜੇ ਇਹ ਰਹੱਸ ਹੀ ਸੀ ਤਾਂ, ਜਾਨਣ ਦਾ ਰਸਤਾ ਗਾਂਧੀ ਜੀ ਦਾ ਨਿੱਜੀ ਆਚਰਨ ਅਤੇ ਉਦਾਹਰਣ ਸੀ, ਜਿਵੇਂ ਕਿ ਲਾਰਡ ਹੇਲੀਫੈਕਸ ਨੇ ਕਿਹਾ ਸੀ, ਜਿਹੜਾ ਕਿ ਗਾਂਧੀ ਜੀ ਦੇ ਨਿਮਨ ਸਤਿਆਗ੍ਰਹਿ ਦੇ ਦਿਨਾਂ ਸਮੇਂ ਵਾਇਸਰਾਏ ਵਜੋਂ ਉਹਨਾਂ ਨੂੰ ਸਮਝਣ ਦੇ ਬਹੁਤ ਨੇੜੇ ਨੇੜੇ ਪੁੱਜ ਗਿਆ ਸੀ। ਆਚਰਨ ਦੀ ਅਤੇ, ਕਥਨ ਦੇ ਮੁਕਾਬਲੇ ਉਤੇ, ਕਰਨੀ ਦੀ ਇਹ ਤਾਕਤ ਸੀ ਜਿਸਨੇ ਗਾਂਧੀ ਜੀ ਨੂੰ ਆਪਣੀ ਪੁਸ਼ਤ ਦੀ ਸੋਚਣੀ ਨੂੰ ਏਨਾਂ ਡੂੰਘੀ ਤਰ੍ਹਾਂ ਪ੍ਰਭਾਵਿਤ ਕਰਨ ਦੇ ਸਮਰੱਥ ਬਣਾਇਆ। ਪ੍ਰੋਫ਼ੈਸਰ ਐਲ. ਡਬਲਿਊ. ਗਰੇਨਸਟੈਡ ਦਾ ਕਹਿਣਾ ਠੀਕ ਹੀ ਹੈ ਕਿ ਗਾਂਧੀ ਜੀ ਦੀ ਮਹਾਨਤਾ ਉਹਨਾਂ ਦੀ ਪ੍ਰਾਪਤੀ ਵਿਚ ਨਹੀਂ, ਸਗੋਂ ਉਹਨਾਂ ਦੇ ਆਚਰਨ ਵਿਚ ਸੀ। ਫਿਲਿਪ ਨੋਏਲ–ਬੇਕਰ ਇਸ ਵਿਚ ਉਦੇਸ਼ ਦੀ ਸ਼ੁੱਧਤਾ ਅਤੇ ਉਸ ਆਦਰਸ਼ ਪ੍ਰਤਿ, ਜਿਸ ਵਿਚ ਉਹ ਵਿਸ਼ਵਾਸ ਰਖਦੇ ਸਨ, ਬੇਗ਼ਰਜ਼ ਲਗਨ ਨੂੰ ਸ਼ਾਮਲ ਕਰਦਾ ਹੈ।

ਪਰ, ਯਕੀਨਨ ਗਾਂਧੀ ਜੀ ਦੇ ਬੇਮਿਸਾਲ ਪ੍ਰਭੁਤਵ ਦਾ ਇਹੀ ਸਿਰਫ਼ ਕਾਰਨ ਨਹੀਂ ਸੀ। ਜੇ ਇਕ ਹੋਰ ਸਮਕਾਲੀ ਗਵਾਹੀ ਦਾ ਹਵਾਲਾ ਦੇਣਾ ਹੋਵੇ ਤਾਂ ਰੇਜੀਨਾਲਡ ਸੋਮੈਨਸਨ ਦਾ ਵਿਸ਼ਵਾਸ ਸੀ ਕਿ ਨਾ ਸਿਰਫ਼ ਭਾਰਤ ਵਿਚ ਹੀ ਸਗੋਂ ਸਾਡੇ ਆਧੁਨਿਕ ਦੌਰ ਉਤੇ ਹੀ ਗਾਂਧੀ ਜੀ ਨੇ ਏਨਾਂ ਪ੍ਰਭਾਵ ਪਾਇਆ ਜਿਸਦਾ ਹਿਸਾਬ ਨਹੀਂ ਲਾਇਆ ਜਾ ਸਕਦਾ। ਇਸਦਾ ਕਾਰਨ ਇਹ ਸੀ ਕਿ ਉਹ ਆਤਮਾ ਦੀ ਸ਼ਕਤੀ ਦੀ ਸ਼ਾਹਦੀ ਭਰਦੇ ਸਨ ਅਤੇ ਆਪਣੀਆਂ ਰਾਜਨੀਤਕ ਸਰਗਰਮੀਆਂ ਵਿਚ ਇਸਨੂੰ ਅਮਲ ਵਿਚ ਲਿਆਉਣਾ ਚਾਹੁੰਦੇ ਸਨ। ਤਾਂ ਫਿਰ ਗਾਂਧੀ ਜੀ ਦੀ ਬੇਜੋੜਤਾ ਇਸ ਗੱਲ ਵਿਚ ਪਾਈ ਜਾਂਦੀ ਹੈ ਕਿ ਉਹਨਾਂ ਨੇ ਮਨੁੱਖੀ ਆਤਮਾ ਵਿਚ ਵਿਸ਼ਵਾਸ ਦੀ ਮੁੜ–ਪੁਸ਼ਟੀ ਕੀਤੀ ਅਤੇ ਸੰਸਾਰਕ ਮਾਮਲਿਆਂ ਵਿਚ ਰੂਹਾਨੀ ਕਦਰਾਂ ਅਤੇ ਤਕਨੀਕਾਂ

ਨੂੰ ਲਾਗੂ ਕੀਤਾ। ਇਸੇ ਸੰਦਰਭ ਵਿਚ ਹੀ ਡਾ. ਫਰਾਂਸਿਸ ਨੀਲਸਨ ਨੇ ਗਾਂਧੀ ਜੀ ਬਾਰੇ ਕਿਹਾ ਹੈ : "ਗਾਂਧੀ ਜੀ ਕਰਨੀ ਵਿਚ ਦੇਵਜਾਨਸ, ਨਿਮਰਤਾ ਵਿਚ ਸੇਂਟ ਫ਼ਰਾਂਸਿਸ, ਸਿਆਣਪ ਵਿਚ ਸੁਕਰਾਤ ਹਨ, ਅਤੇ ਉਹ ਅਜਿਹੇ ਸਿਆਸਤਦਾਨ ਵਾਲੇ ਢੰਗਾਂ ਦੀ ਨਿਰੋਲ ਤੁੱਛਤਾ ਨੂੰ ਦੁਨੀਆ ਸਾਹਮਣੇ ਉਘਾੜਦੇ ਹਨ, ਜਿਹੜਾ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਲਈ ਤਾਕਤ ਉਤੇ ਭਰੋਸਾ ਰਖਦਾ ਹੈ। ਇਸ ਮੁਕਾਬਲੇ ਵਿਚ ਰਾਜ ਦੀਆਂ ਸ਼ਕਤੀਆਂ ਦੀ ਸਰੀਰਕ ਵਿਰੋਧਤਾਈ ਉਤੇ ਰੂਹਾਨੀ ਈਮਾਨਦਾਰੀ ਵਿਜੈ ਪ੍ਰਾਪਤ ਕਰਦੀ ਹੈ।"[3]

ਗਾਂਧੀ ਜੀ ਨੇ ਰਾਜ ਦੀ ਜਥੇਬੰਦ ਸ਼ਕਤੀ ਦੇ ਮੁਕਾਬਲੇ ਉਤੇ ਅਹਿੰਸਾ ਅਤੇ ਸੱਚ ਦੀ ਨਿਰੋਲ ਤਾਕਤ ਨੂੰ ਖੜਾ ਕੀਤਾ ਸੀ। ਅਤੇ ਉਹਨਾਂ ਨੇ ਜਿੱਤ ਪ੍ਰਾਪਤ ਕੀਤੀ ਸੀ। ਪਰ ਜਿਸ ਅਹਿੰਸਾ ਅਤੇ ਸੱਚ ਦੇ ਧਰਮ–ਉਪਦੇਸ਼ ਦਾ ਉਹਨਾਂ ਨੇ ਪ੍ਰਚਾਰ ਕੀਤਾ ਸੀ ਅਤੇ ਜਿਸ ਉਤੇ ਅਮਲ ਕੀਤਾ ਸੀ, ਉਹ ਕੋਈ ਨਵੀਂ ਫ਼ਿਲਾਸਫ਼ੀ ਨਹੀਂ ਸੀ। ਉਹਨਾਂ ਨੇ ਤਾਂ ਅਸਲ ਵਿਚ ਇਹ ਮੰਨਿਆ ਸੀ, ਨਹੀਂ, ਸਗੋਂ ਦਾਅਵਾ ਕੀਤਾ ਸੀ ਕਿ ਇਹ "ਪਹਾੜਾਂ ਜਿੰਨੀ ਪੁਰਾਣੀ ਹੈ।" ਉਹਨਾਂ ਨੇ ਤਾਂ ਸਿਰਫ਼ ਇਸ ਫ਼ਿਲਾਸਫ਼ੀ ਵਿਚ ਮੁੜ ਰੂਹ ਫੂਕੀ ਸੀ ਅਤੇ ਨਵੀਂ ਪੱਧਰ ਉਤੇ ਇਸਦੀ ਵਰਤੋਂ ਕੀਤੀ ਸੀ। ਉਹਨਾਂ ਦਾ ਵਿਸ਼ਵਾਸ ਸੀ ਕਿ ਸੱਚ, ਇਕ ਸਜੀਵ ਅਸੂਲ ਵਜੋਂ, ਵਧਦਾ–ਫੁਲਦਾ ਹੈ ਅਤੇ ਇਸ ਕਰਕੇ ਇਹ ਆਪਣੇ ਕਿਸੇ ਵੀ ਉਤਸ਼ਾਹੀ ਭਗਤ ਅੱਗੇ ਲਾਜ਼ਮੀ ਤੌਰ ਉਤੇ ਦਿਨੋ ਦਿਨ ਨਵੇਂ ਪੱਖ ਉਜਾਗਰ ਕਰੇਗਾ। ਆਪਣੇ ਇਸ ਵਿਸ਼ਵਾਸ ਦੇ ਅਨੁਕੂਲ ਉਨ੍ਹਾਂ ਦਾ ਦਾਅਵਾ ਸੀ ਕਿ ਉਨ੍ਹਾਂ ਨੇ ਅਹਿੰਸਾ ਦੇ ਅਸੂਲ ਵਿਚ ਨਵੇਂ ਪਸਾਰਾਂ ਅਤੇ ਨਵੀਆਂ ਤਾਕਤਾਂ ਦਾ ਆਵਿਸ਼ਕਾਰ ਕੀਤਾ ਹੈ। ਠੀਕ ਹੈ ਕਿ ਇਹ ਅਸੂਲ ਸੱਚ ਦਾ ਹੀ ਦੂਜਾ ਪਾਸਾ ਸੀ; ਪਰ ਇਸੇ ਕਰਕੇ ਹੀ ਇਹ ਸੱਚ ਤੋਂ ਅਨਿੱਖੜ ਸੀ। ਗਾਂਧੀ ਜੀ ਨੇ ਆਪਣਾ ਇਹ ਵਿਸ਼ਵਾਸ ਦੁਨੀਆ ਭਰ ਵਿਚਲੇ ਆਪਣੇ ਸਾਥੀਆਂ ਨੂੰ ਦ੍ਰਿੜ੍ਹ ਕਰਾਉਣ ਨੂੰ ਆਪਣੇ ਜੀਵਨ ਦਾ ਮਿਸ਼ਨ ਬਣਾ ਲਿਆ ਹੋਇਆ ਸੀ ਕਿ ਵਿਅਕਤੀਆਂ ਵਜੋਂ, ਭਾਈਚਾਰਿਆਂ ਵਜੋਂ ਜਾਂ ਕੌਮਾਂ ਵਜੋਂ, ਉਹਨਾਂ ਵਾਸਤੇ ਮੁਕਤੀ ਦਾ ਹੋਰ ਕੋਈ ਰਾਹ ਨਹੀਂ, ਜਦੋਂ ਤੱਕ ਕਿ ਉਹ ਅਹਿੰਸਾ ਅਤੇ ਸੱਚ ਦੇ ਰਾਹ ਉਤੇ ਨਹੀਂ ਚਲਦੇ।

ਰਾਜਨੀਤੀ ਵਿਚ ਇਸ ਰਾਹ ਦਾ ਮਤਲਬ ਸੀ – ਅਤੇ ਹੈ – ਜਿਵੇਂ ਕਿ ਇਕ ਆਲੋਚਕ ਨੇ ਕਿਹਾ ਸੀ, ਹੋਰ ਕਿਸੇ ਵੀ ਇਨਕਲਾਬ ਨਾਲੋਂ ਕਿਤੇ ਵਧੇਰੇ ਬੁਨਿਆਦੀ ਇਨਕਲਾਬ, ਕਿਉਂਕਿ ਇਸਦਾ ਮਤਲਬ ਸੀ ਕਿ ਸਾਨੂੰ ਨਿੱਜੀ ਜਾਂ ਰਾਜਸੀ ਜੀਵਨ ਦੀ ਸਾਰੀ ਵਿਵਸਥਾ ਬਦਲਣੀ ਚਾਹੀਦੀ ਹੈ, ਜਾਂ ਫਿਰ ਕੁਝ ਵੀ ਨਹੀਂ ਬਦਲੇਗਾ। ਪਰ ਗਾਂਧੀ ਜੀ ਲਈ ਮਨੁੱਖ ਦੇ ਨਿੱਜੀ ਅਤੇ ਜਨਤਕ ਜੀਵਨ, ਅੰਦਰਲੇ ਅਤੇ ਬਾਹਰਲੇ ਜੀਵਨ ਵਿਚਕਾਰ ਵੰਡ ਪਾਉਂਦੀ ਕੋਈ ਦੀਵਾਰ ਨਹੀਂ ਸੀ ਅਤੇ ਨਾ ਹੀ ਹੋ ਸਕਦੀ ਸੀ। ਇਸ ਪੱਖੋਂ ਉਹ ਦੁਨੀਆ ਦੇ ਬਹੁਤੇ ਸਿਆਸਤਦਾਨਾਂ ਅਤੇ ਰਾਜਨੇਤਾਵਾਂ ਤੋਂ ਸਪਸ਼ਟ ਤੌਰ ਉਤੇ ਵੱਖਰੇ ਅਤੇ ਉਚੇ ਸਨ। ਅਤੇ ਇਸੇ ਵਿਚ ਹੀ ਉਹਨਾਂ ਦੀ ਤਾਕਤ ਦਾ ਭੇਦ ਸੀ।

ਗਾਂਧੀ ਜੀ ਆਪ ਕਿਹਾ ਕਰਦੇ ਸਨ ਕਿ ਜਿੰਨੀ ਵੀ ਤਾਕਤ, ਜਿੰਨਾ ਵੀ ਪ੍ਰਭਾਵ ਉਹਨਾਂ ਦਾ ਸੀ ਜਾਂ ਉਹ ਰਖਦੇ ਸਨ, ਉਸਦਾ ਸੋਮਾ ਧਰਮ ਸੀ। ਸਟੈਫਰਡ ਕਰਿਪਸ ਦੇ ਮਨ ਵਿਚ ਸ਼ਾਇਦ ਇਹੀ ਤੱਥ ਸੀ ਜਦੋਂ ਉਹਨਾਂ ਨੇ ਕਿਹਾ ਸੀ ਕਿ ਸਾਡੇ ਸਮੇਂ ਦੇ ਸੰਸਾਰ ਵਿਚ ਇਹਨਾਂ

---

3. ਐਸ. ਰਾਧਾਕ੍ਰਿਸ਼ਨਨ : 'ਮਹਾਤਮਾ ਗਾਂਧੀ : ਏਸੇਜ਼ ਐਂਡ ਰਿਫਲੈਕਸ਼ਨ ਆਨ ਹਿਜ਼ ਲਾਈਫ਼ ਐਂਡ ਵਰਕ', ਜਾਰਜ ਐਲਨ, ਐਂਡ ਅਨਵਿਨ, ਲੰਦਨ (1949), ਪੰਨਾ 537

ਤੋਂ ਮਹਾਨ ਹੋਰ ਕੋਈ ਰੂਹਾਨੀ ਆਗੂ ਨਹੀਂ ਰਿਹਾ। 31 ਜਨਵਰੀ, 1948 ਦਾ 'ਮਾਨਚੈਸਟਰ ਗਾਰਡੀਅਨ' ਗਾਂਧੀ ਜੀ ਦੀ ਸ਼ਖ਼ਸੀਅਤ ਦੇ ਇਸੇ ਪੱਖ ਦਾ ਨਿਚੋੜ ਪੇਸ਼ ਕਰ ਰਿਹਾ ਸੀ ਜਦੋਂ ਇਸਨੇ ਲਿਖਿਆ : "ਸਭ ਤੋਂ ਵੱਡੀ ਗੱਲ, ਉਹ ਇਕ ਅਜੇਹੇ ਪੁਰਸ਼ ਸਨ ਜਿਨ੍ਹਾਂ ਨੇ ਧਰਮ ਦੇ ਅਰਥ ਅਤੇ ਕਦਰ ਬਾਰੇ ਸਾਡੀ ਸੋਝੀ ਨੂੰ ਮੁੜ-ਸੁਰਜੀਤ ਅਤੇ ਸੱਜਰਾ ਕੀਤਾ। ਭਾਵੇਂ ਉਹਨਾਂ ਕੋਲ ਸਭ ਕੁਝ ਸਮਝਣ ਵਾਲੀ ਬੁਧੀ ਜਾਂ ਭਾਵਕ ਅਮੀਰੀ ਨਹੀਂ ਸੀ ਜਿਹੜੀ ਨਵੇਂ ਫ਼ਲਸਫ਼ੇ ਜਾਂ ਨਵੇਂ ਧਰਮ ਨੂੰ ਉਸਾਰ ਸਕਦੀ ਅਤੇ ਸ਼ੁੱਧਤਾਈ ਦਾ ਸੋਮਾ ਸਪਸ਼ਟ ਤੌਰ ਉਤੇ ਡੂੰਘੀਆਂ ਧਾਰਮਿਕ ਭਾਵਨਾਵਾਂ ਹੀ ਸਨ...."

ਸਾਰੇ ਮੰਨਦੇ ਹਨ ਕਿ ਅੱਜ ਦੁਨੀਆ ਇਹੋ ਜਿਹੀ ਤਬਾਹੀ ਦੀ ਦੰਦੀ ਉਤੇ ਖੜੀ ਹੈ ਜਿਸ ਦੇ ਅਸਰ ਨੂੰ ਹੋ ਸਕਦਾ ਹੈ, ਖਤਮ ਨਾ ਕੀਤਾ ਜਾ ਸਕਦਾ ਹੋਵੇ। ਕਾਰਨ : ਨਿਰੰਤਰ ਵਿਚਾਰਧਾਰਕ ਟਕਰਾਅ, ਸਖਤ ਨਸਲੀ ਨਫ਼ਰਤਾਂ ਜਿਹੜੀਆਂ, ਹੋ ਸਕਦਾ ਹੈ, ਅਜਿਹੀਆਂ ਜੰਗਾਂ ਨੂੰ ਜਨਮ ਦੇਣ ਜਿਹੜੀਆਂ ਇਤਿਹਾਸ ਵਿਚਲੀ ਕਿਸੇ ਵੀ ਜੰਗ ਨਾਲੋਂ ਵਧੇਰੇ ਭਿਆਨਕ ਹੋਣ, ਅਤੇ ਪ੍ਰਮਾਣੂ ਫੈਲਾਅ ਦਾ ਸਦਾ-ਮੌਜੂਦ ਖਤਰਾ, ਜਿਸ ਵਿਚ ਕਿਆਸੋਂ ਬਾਹਰੀ ਤਬਾਹੀ ਦੀ ਸੰਭਾਵਨਾ ਲੁਕੀ ਹੋਈ ਹੈ। ਅਜਿਹੀ ਸਥਿਤੀ ਵਿਚ, ਮਨੁੱਖਤਾ ਨੂੰ—ਨਿਰੋਲ ਆਪਣੀ ਹੋਂਦ ਦੀ ਖਾਤਰ – ਨੈਤਿਕ ਅਤੇ ਪਦਾਰਥਕ ਸ਼ਕਤੀਆਂ ਵਿਚੋਂ ਚੋਣ ਕਰਨੀ ਪੈਣੀ ਹੈ। ਪਦਾਰਥਕ ਸ਼ਕਤੀਆਂ ਮਨੁੱਖਤਾ ਨੂੰ ਸਿੱਧਾ ਆਪਣੀ ਤਬਾਹੀ ਦੇ ਰਾਹ ਉਤੇ ਪਾ ਰਹੀਆਂ ਹਨ। ਗਾਂਧੀ ਜੀ ਦੂਜਾ ਰਸਤਾ ਦਿਖਾਉਂਦੇ ਹਨ, ਕਿਉਂਕਿ ਉਹ ਨੈਤਿਕ ਸ਼ਕਤੀਆਂ ਦੀ ਪ੍ਰਤਿਨਿਧਤਾ ਕਰਦੇ ਹਨ। ਹੋ ਸਕਦਾ ਹੈ ਕਿ ਇਹ ਕੋਈ ਨਵਾਂ ਰਸਤਾ ਨਾ ਹੋਵੇ। ਪਰ ਇਹ ਹੀ ਉਹ ਰਸਤਾ ਹੈ ਜਿਸਨੂੰ ਦੁਨੀਆ ਜਾਂ ਤਾਂ ਮੁੱਦਤਾਂ ਤੋਂ ਭੁੱਲ ਚੁੱਕੀ ਹੈ, ਜਾਂ ਜਿਸ ਰਸਤੇ ਪੈਣ ਦੀ ਉਸ ਕੋਲ ਹਿੰਮਤ ਨਹੀਂ, ਪਰ ਹੁਣ ਇਹ ਆਪਣੀ ਹੋਂਦ ਦੀ ਕੀਮਤ ਉਤੇ ਹੀ ਇਸ ਵਲੋਂ ਅਵੇਸਲੀ ਰਹਿ ਸਕਦੀ ਹੈ।

ਇਥੇ, ਆਪਣੇ ਹੀ ਕਥਨਾਂ ਵਾਲੀ ਇਸ ਪੁਸਤਕ ਵਿਚ, ਮਹਾਤਮਾ ਗਾਂਧੀ ਗੱਲ ਕਰਦੇ ਹਨ, ਆਪਣੀ ਗੱਲ ਕਰਦੇ ਹਨ ਜਦ ਕਿ ਉਹਨਾਂ ਅਤੇ ਪਾਠਕ ਵਿਚਕਾਰ ਕੋਈ ਵਿਆਖਿਆਕਾਰ ਨਹੀਂ, ਕਿਉਂਕਿ ਕਿਸੇ ਵਿਆਖਿਆਕਾਰ ਦੀ ਲੋੜ ਹੀ ਨਹੀਂ। ਪੱਛਮ ਦੇ ਲੋਕਾਂ ਨੇ ਉਹਨਾਂ ਨੂੰ ਸਮਝਣ ਵਿਚ ਕਦੀ-ਕਦੀ ਮੁਸ਼ਕਲ ਦਾ ਪ੍ਰਗਟਾਵਾ ਕੀਤਾ ਹੈ। ਉਦਾਹਰਣ ਵਜੋਂ, ਹਾਰੇਸ ਅਲੈਕਜ਼ਾਂਡਰ ਦੇ ਬਿਆਨ ਵੱਲ ਧਿਆਨ ਦਿਓ ਕਿ ਕਈ ਤਰ੍ਹਾਂ ਨਾਲ ਗਾਂਧੀ ਜੀ ਦਾ ਡੂੰਘਾ ਆਧਿਆਤਮਵਾਦੀ ਤਰਕ ਐਂਗਲੋ-ਸੈਕਸਨ ਮਨ ਲਈ ਬੜਾ ਹੈਰਾਨ ਕਰ ਦੇਣ ਵਾਲਾ ਹੁੰਦਾ ਹੈ। ਹਥਲੀ ਸੈਂਚੀ ਨੈਤਿਕ, ਸਮਾਜਕ, ਰਾਜਨੀਤਕ ਅਤੇ ਰੂਹਾਨੀ ਮਾਮਲਿਆਂ ਬਾਰੇ ਗਾਂਧੀ ਜੀ ਦੇ ਮਨ ਨੂੰ ਸਮਝਣ ਲਈ ਬੁਨਿਆਦੀ ਮਸਾਲਾ ਮੁਹਈਆ ਕਰਦੀ ਹੈ। ਪਰ ਮਨੋਵਿਗਿਆਨ ਦੇ ਉੱਨਤ ਵਿਦਿਆਰਥੀ ਨੂੰ ਲੋੜ ਪੈ ਸਕਦੀ ਹੈ ਕਿ ਉਹ ਗਾਂਧੀ ਜੀ ਦੀ ਪ੍ਰੇਰਨਾ ਅਤੇ ਵਿਹਾਰ ਦੀਆ ਮੂਲ ਬੁਨਿਆਦਾਂ ਅਤੇ ਸੋਮਿਆਂ ਦਾ ਡੂੰਘੀ ਤਰ੍ਹਾਂ ਨਿਰੀਖਣ ਕਰੇ। ਉਸ ਵਾਸਤੇ ਹਥਲੀ ਕਿਰਤ ਹਵਾਲਾ-ਪੁਸਤਕ ਦਾ ਕੰਮ ਹੀ ਦੇ ਸਕਦੀ ਹੈ।

ਹਥਲੀ ਸੋਧੀ ਹੋਈ ਅਤੇ ਵਧਾਈ ਹੋਈ ਐਡੀਸ਼ਨ ਪਹਿਲੀਆਂ ਐਡੀਸ਼ਨਾਂ ਤੋਂ ਵੀਹ ਤੋਂ ਵੱਧ ਸਾਲ ਮਗਰੋਂ ਛਪ ਰਹੀ ਹੈ। ਇਸ ਵਿਚ ਉਹ ਕੁਝ ਸ਼ਾਮਲ ਹੈ ਜੋ ਕੁਝ ਉਹਨਾਂ ਵਿਚ ਸ਼ਾਮਲ ਨਹੀਂ ਸੀ ਹੋ ਸਕਦਾ : ਗਾਂਧੀ ਜੀ ਦੇ ਨਾਜ਼ਕ ਅੰਤਲੇ ਸਾਲਾਂ, 1946-48, ਦੇ ਵਿਚਾਰ ਅਤੇ ਫ਼ਿਲਾਸਫ਼ੀ, ਜਦੋਂ ਉਹ ਜ਼ਾਤ-ਪਾਤ, ਧਰਮ, ਪਾਰਟੀ, ਅਤੇ ਇਥੋਂ ਤਕ ਕਿ ਦੇਸ ਤੋਂ ਵੀ ਉੱਪਰ ਮਨੁੱਖੀ ਆਤਮਾ ਦੀਆਂ ਅਨੁਭਵ-ਅਤੀਤ ਉਚਾਈਆਂ ਤੱਕ ਉੱਚਾ ਉੱਠ ਚੁਕੇ ਸਨ। ਉਦੋਂ

ਉਹ, ਹੋਰ ਕਿਸੇ ਵੀ ਸਮੇਂ ਨਾਲੋਂ ਵਧੇਰੇ ਸੱਚੀ ਤਰ੍ਹਾਂ, ਸਾਰੀ ਮਨੁੱਖਤਾ ਦੇ ਹੋ ਚੁੱਕੇ ਸਨ। ਕਿਉਂਕਿ ਉਹਨਾਂ ਸਾਲਾਂ ਵਿਚ, ਜਿਹੜੇ ਅਟੱਲ ਤੌਰ ਉਤੇ ਉਹਨਾਂ ਨੂੰ ਆਪਣੇ ਵਿਸ਼ਵਾਸ ਦੀ ਰਾਖੀ ਲਈ ਸ਼ਹੀਦੀ ਪਾਉਣ ਦੇ ਸਰਵੁੱਚ ਅੰਤ ਵਲ ਲੈ ਗਏ ਸਨ, ਉਹਨਾਂ ਨੇ ਮਾਨਵਤਾ ਦੇ ਧਰਮ ਦਾ ਪ੍ਰਚਾਰ ਕੀਤਾ ਅਤੇ ਉਸ ਉਤੇ ਅਮਲ ਕੀਤਾ, ਜੋ ਕਿ ਇਕੋ ਇਕ ਅਜਿਹਾ ਧਰਮ ਹੈ ਜਿਸ ਨਾਲ ਮਨੁੱਖਤਾ ਬਚ ਸਕਦੀ ਹੈ। ਅਤੇ ਇਹੀ ਕਾਰਨ ਹੈ ਕਿ ਉਹਨਾਂ ਅੰਤਲੇ ਸਾਲਾਂ ਵਿਚ ਉਹਨਾਂ ਨੇ ਜਿਹੜੇ ਵਿਚਾਰ ਅਤੇ ਮੱਤ ਪੇਸ਼ ਕੀਤੇ, ਉਹ ਸਾਡੇ ਲਈ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਅਜਿਹੀ ਪਵਿੱਤਰਤਾ ਅਤੇ ਅਲਵਿਦਾਈ ਪੂਰਨਤਾ ਇਖਤਿਆਰ ਕਰ ਲੈਂਦੇ ਹਨ, ਜਿਹੜੀ ਉਹਨਾਂ ਦੇ ਮਨ ਦੀ ਸਮੁੱਚਤਾ ਨੂੰ ਸਮਝਣ ਲਈ ਇਹਨਾਂ ਨੂੰ ਲਾਜ਼ਮੀ ਬਣਾ ਦੇਂਦੀ ਹੈ। ਮੌਜੂਦਾ ਸੈਂਚੀ ਵਿਚ ਉਹਨਾਂ ਦੀ ਸ਼ਮੂਲੀਅਤ ਕਾਰਨ ਕੁਝ ਨਵੇਂ ਕਾਂਡ ਤਿਆਰ ਕਰਨੇ ਪਏ ਹਨ ਅਤੇ ਕਈ ਪਹਿਲੇ ਕਾਂਡਾਂ ਨੂੰ ਵਧਾਉਣਾ ਪਿਆ ਹੈ।

ਫਿਰ ਪਹਿਲੀਆਂ ਐਡੀਸ਼ਨਾਂ ਵਿਚ ਕਿਸੇ ਹੱਦ ਤੱਕ ਇਹ ਵੀ ਕਮੀ ਸੀ ਕਿ ਨਿਰੋਲ ਭਾਰਤੀ ਦਿਲਚਸਪੀ ਵਾਲੇ ਮਸਲਿਆਂ ਬਾਰੇ ਉਹਨਾਂ ਦੇ ਵਧੇਰੇ ਵਿਚਾਰ ਜੇ ਪੂਰੀ ਤਰ੍ਹਾਂ ਨਹੀਂ ਤਾਂ ਕਾਫੀ ਹੱਦ ਤੱਕ ਇਹਨਾਂ ਵਿਚ ਸ਼ਾਮਲ ਨਹੀਂ ਸਨ। ਇੰਞ ਦੋ ਕਾਰਨਾਂ ਕਰਕੇ ਕੀਤਾ ਗਿਆ ਸੀ – ਥਾਂ ਦੀ ਕਮੀ ਕਰਕੇ ਅਤੇ ਬਦੇਸ਼ਾਂ ਵਿਚਲੇ ਵਧੇਰੇ ਵਿਸ਼ਾਲ ਪਾਠਕ–ਵਰਗ ਦੀਆਂ ਲੋੜਾਂ ਕਰਕੇ। ਇਹ ਨੁਕਸ ਦੂਰ ਕਰਨ ਦੀ ਲੋੜ ਸੀ। ਜੇ ਗਾਂਧੀ ਜੀ ਦੀ ਸ਼ਖ਼ਸੀਅਤ ਅਤੇ ਦ੍ਰਿਸ਼ਟੀ ਨੂੰ ਉਹਨਾਂ ਦੀ ਪੂਰਨਤਾ ਵਿਚ ਸਮਝਿਆ ਜਾਣਾ ਸੀ ਤਾਂ ਉਹਨਾਂ ਦੀਆਂ ਨਜ਼ਰਾਂ ਵਿਚ, ਦੁਨੀਆ ਵਿਚ ਭਾਰਤ ਦਾ ਇਕ ਮਿਸ਼ਨ ਸੀ ਅਤੇ ਉਹ ਚਾਹੁੰਦੇ ਸਨ ਕਿ ਭਾਰਤ ਇਕੋ ਵੇਲੇ ਉਹਨਾਂ ਦੀ ਫ਼ਿਲਾਸਫ਼ੀ ਦੀ ਉਦਾਹਰਣ ਵੀ ਬਣੇ ਅਤੇ ਇਸਦਾ ਵਿਆਖਿਆਕਾਰ ਵੀ। ਉਹਨਾਂ ਦੇ ਸੁਪਨਿਆਂ ਦਾ ਇਹ ਭਾਰਤ ਹੁਣ ਲਗਭਗ ਪੂਰੀ ਤਰ੍ਹਾਂ ਇਕ ਨਵੇਂ ਭਾਗ – "ਆਜ਼ਾਦੀ ਅਤੇ ਲੋਕਰਾਜ"– ਵਿਚ ਪੇਸ਼ ਹੈ।

ਅਜਿਹੇ ਮਸਾਲੇ ਨੂੰ, ਜਿਸਦਾ ਮੰਤਵ ਇਸ ਪੁਸਤਕ ਦੇ ਨਿਸ਼ਾਨੇ ਅਤੇ ਮੰਤਵ ਨੂੰ ਵਧੇਰੇ ਚੰਗੀ ਤਰ੍ਹਾਂ ਪੂਰਾ ਕਰਨਾ ਸੀ, ਉੱਘੜਵੀਂ ਤਰ੍ਹਾਂ ਨਾਲ ਪੁਨਰ–ਗਠਿਤ ਕੀਤਾ ਗਿਆ ਹੈ ਅਤੇ ਮੁੜ ਤਰਤੀਬ ਦਿਤੀ ਗਈ ਹੈ।

ਸੰਕਲਣ–ਕਰਤਾਵਾਂ ਵਲੋਂ ਉਹਨਾਂ ਸਾਰੀਆਂ ਕਿਤਾਬਾਂ, ਰਸਾਲਿਆਂ ਆਦਿ ਦੇ ਪ੍ਰਕਾਸ਼ਕਾਂ ਦਾ, ਜਿਨ੍ਹਾਂ ਵਿਚੋਂ ਇਸ ਸੈਂਚੀ ਦੀ ਤਿਆਰੀ ਲਈ ਮਸਲਾ ਚੁਣਿਆ ਗਿਆ ਹੈ, ਕ੍ਰਿਤਗਤਾ–ਪੂਰਨ ਆਭਾਰ ਪ੍ਰਗਟ ਕਰਨਾ ਬਣਦਾ ਹੈ, ਅਤੇ ਉਹ ਇਹ ਆਭਾਰ ਪ੍ਰਗਟ ਕਰਦੇ ਹਨ। ਸੰਕਲਣ ਕਰਤਾ ਆਚਾਰੀਆ ਵਿਨੋਬਾ ਭਾਵੇ ਦੇ ਤਹਿ ਦਿਲ ਤੋਂ ਆਭਾਰੀ ਹਨ, ਜਿਨ੍ਹਾਂ ਨੇ ਇਸ ਨਵੀਂ ਐਡੀਸ਼ਨ ਲਈ ਭਾਰੀ ਮਹੱਤਤਾ ਵਾਲਾ ਆਦਿ–ਕਥਨ ਲਿਖਿਆ।

ਸਿਰਫ਼ ਜ਼ਾਤੀ ਕਿਸਮ ਦੀ ਇਕ ਹੋਰ ਗੱਲ ਕਰਨੀ ਬਾਕੀ ਰਹਿ ਜਾਂਦੀ ਹੈ। ਜਿਵੇਂ ਕਿ ਦੇਖੋਗੇ, ਇਹ ਭੂਮਿਕਾ ਸਿਰਫ਼ ਇਕ ਸੰਕਲਣ ਕਰਤਾ ਦੇ ਨਾਂ ਹੇਠ ਛਪ ਰਹੀ ਹੈ। ਕਿਉਂਕਿ ਦੂਜਾ ਸੰਕਲਣ ਕਰਤਾ ਹੁਣ ਸਾਡੇ ਵਿਚ ਨਹੀਂ ਰਿਹਾ। ਗਾਂਧੀ ਜੀ ਦੀਆਂ ਸਿੱਖਿਆਵਾਂ ਦਾ ਜੀਵਨ–ਭਰ ਦਾ ਵਿਦਿਆਰਥੀ ਅਤੇ ਵਫ਼ਾਦਾਰ ਵਿਆਖਿਆਕਾਰ, ਆਰ. ਕੇ. ਪ੍ਰਭੂ, ਜਿਹੜਾ ਆਪਣੇ ਸਹਿਯੋਗੀ ਸਮੇਤ ਬਹੁਤ ਸਾਰਿਆਂ ਦਾ ਮਿੱਤਰ, ਫ਼ਿਲਾਸਫ਼ਰ ਅਤੇ ਪੱਥ–ਪਰਦਰਸ਼ਕ ਸੀ, 4 ਜਨਵਰੀ ਨੂੰ ਪੂਰਾ ਹੋ ਗਿਆ। ਇਹ ਗੱਲ ਨਵੀਂ ਐਡੀਸ਼ਨ ਦੀ ਭੂਮਿਕਾ ਲਿਖੇ ਜਾਣ ਅਤੇ ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਤੋਂ ਪਹਿਲਾਂ ਵਾਪਰੀ। ਇਸ ਲਈ, ਇਥੇ ਜੋ ਕੁਝ ਲਿਖਿਆ

ਗਿਆ ਹੈ, ਉਸ ਵਿਚੋਂ ਬਹੁਤੇ ਭਾਗ ਲਈ ਜ਼ਿਮੇਵਾਰੀ ਪਿੱਛੇ ਰਹਿ ਗਿਆ ਸੰਕਲਣਕਰਤਾ ਹੈ; ਇਸੇ ਤਰ੍ਹਾਂ ਜੋ ਕੁਛ ਕਿਹਾ ਜਾਣਾ ਚਾਹੀਦਾ ਸੀ, ਪਰ ਨਹੀਂ ਕਿਹਾ ਗਿਆ, ਉਸ ਲਈ ਦੋਸ਼ੀ ਵੀ ਉਹੀ ਹੈ। ਫਿਰ ਵੀ ਜ਼ਿਮੇਵਾਰ ਵੀ ਅਤੇ ਅਤੇ ਦੋਸ਼ ਵੀ ਕਿਸੇ ਹੱਦ ਤੱਕ ਇਸ ਕਰਕੇ ਘੱਟ ਹੋ ਗਿਆ ਹੈ ਕਿ ਪ੍ਰਭੂ ਦੇ ਸਮੇਂ ਸਮੇਂ ਲਿਖੇ ਗਏ ਨੋਟ ਅਤੇ 'ਸਤਹਿ-ਸੋਚਾਂ', ਜਿਵੇਂ ਕਿ ਉਹ ਇਹਨਾਂ ਨੂੰ ਕਿਹਾ ਕਰਦਾ ਸੀ, ਲੇਖਕ ਦੇ ਕੋਲ ਸਨ; ਆਪਣੇ ਲਗਭਗ ਆਖਰੀ ਸਮੇਂ ਤੱਕ ਉਹ ਚਿੱਠੀਆਂ ਰਾਹੀਂ ਇਹਨਾਂ ਨੂੰ ਮੇਰੇ ਤੱਕ ਪੁਚਾਉਂਦਾ ਰਿਹਾ ਸੀ।

ਇਹਨਾਂ ਸਤਰਾਂ ਦੇ ਲੇਖਕ ਨੂੰ ਤੀਹ ਸਾਲ ਪ੍ਰਭੂ ਦੀ ਮਿੱਤਰਤਾ ਮਾਣਨ ਦਾ ਸੁਭਾਗ ਪ੍ਰਾਪਤ ਰਿਹਾ ਹੈ, ਅਤੇ ਇਹਨਾਂ ਵਿਚੋਂ ਕਾਫ਼ੀ ਸਾਰੇ ਸਾਲ ਉਸ ਨਾਲ ਸਰਗਰਮ ਮਿਲਵਰਤਣ ਦੇ ਰਹੇ ਹਨ। ਇਸ ਲਈ, ਉਸ ਵਲੋਂ ਪੇਸ਼ ਕੀਤੀ ਜਾਣ ਵਾਲੀ ਕੋਈ ਵੀ ਸ਼ਰਧਾਂਜਲੀ ਉਸਦੀਆਂ ਆਪਣੀਆਂ ਨਜ਼ਰਾਂ ਵਿਚ ਅਧੂਰੀ ਹੋਵੇਗੀ : ਅਜਿਹੇ ਕਾਰਨ ਕਰਕੇ ਹੀ ਉਸ ਵਲੋਂ ਪੇਸ਼ ਕੀਤੇ ਜਾਣ ਵਾਲੀ ਕੋਈ ਵੀ ਸ਼ਰਧਾਂਜਲੀ, ਹੋ ਸਕਦਾ ਹੈ, ਪਾਠਕਾਂ ਦੀਆਂ ਨਜ਼ਰਾਂ ਵਿਚ ਪੂਰੀ ਤਰ੍ਹਾਂ ਨਿਰਪੱਖ ਨਾ ਲੱਗੇ।

ਪ੍ਰਭੂ ਉਸ "ਸ਼ਾਨਦਾਰ" ਗਾਂਧੀ ਪ੍ਰਜੈਕਟ ਦਾ ਮੋਢੀ ਸੀ, ਜਿਸ ਵਿਚ ਗਾਂਧੀ ਜੀ ਦੇ ਵਿਚਾਰਾਂ ਅਤੇ ਫ਼ਲਸਫ਼ੇ ਦੀ ਹਥਲੀ ਸੈਂਚੀ ਅਤੇ ਕਈ ਹੋਰ ਸੈਂਚੀਆਂ ਸ਼ਾਮਲ ਸਨ। ਪਰ ਸਾਂਝੀ ਕਿਰਤ ਤੋਂ ਸਿਰਫ਼ ਤਿੰਨ ਸੈਂਚੀਆਂ ਹੀ ਸਾਕਾਰ ਹੋ ਸਕੀਆਂ । ਖੁਸ਼ਕਿਸਮਤੀ ਨੂੰ, ਪ੍ਰਭੂ ਨੇ ਆਪੇ ਹੀ ਕਈ ਹੋਰ ਛੋਟੀਆਂ ਵੱਡੀਆਂ ਸੈਂਚੀਆਂ ਤਿਆਰ ਕੀਤੀਆਂ, ਜਿਹੜੀਆਂ ਸਾਰੀਆਂ ਹੀ ਨਵਜੀਵਨ ਨੇ ਪ੍ਰਕਾਸ਼ਿਤ ਕੀਤੀਆਂ। ਇਹ ਕੰਮ ਗਾਂਧੀ-ਸਾਹਿਤ ਦੇ ਗੰਭੀਰ ਵਿਦਿਆਰਥੀ ਦਾ ਹੈ ਕਿ ਉਹ ਇਸ ਪੱਖੋਂ ਪ੍ਰਭੂ ਦੀ ਦੇਣ ਦਾ ਮੁੱਲ ਪਾਏ। ਉਸਦੇ ਸਹਿਯੋਗੀ ਨੂੰ ਤਾਂ ਉਸਦੇ ਕਰਜ਼ ਦਾ ਆਭਾਰ ਪ੍ਰਗਟ ਕਰਕੇ ਹੀ ਸੰਤੁਸ਼ਟ ਹੋਣਾ ਚਾਹੀਦਾ ਹੈ, ਜਿਹੜਾ ਉਸਦੀ ਪ੍ਰੇਰਨਾ ਬਣਿਆ, ਜਿਸਨੇ ਉਸਨੂੰ ਇਸ ਪਾਸੇ ਵੱਲ ਪਾਇਆ ਅਤੇ ਉਸਦਾ ਸਾਥ ਦਿਤਾ।

ਪਰ ਗਾਂਧੀ ਸੰਕਲਣਾਂ ਦੇ ਖੇਤਰ ਵਿਚ ਪ੍ਰਭੂ ਦੀ ਥਾਂ ਬਾਰੇ ਦੋ ਬੜੀਆਂ ਵਿਸ਼ੇਸ਼ ਅਤੇ ਅਣਮੰਗੀਆਂ ਟਿੱਪਣੀਆਂ ਇਥੇ ਪੇਸ਼ ਕੀਤੀਆ ਜਾਂ ਸਕਦੀਆਂ ਹਨ। ਇਕ ਖੁਦ ਗਾਂਧੀ ਜੀ ਦੀ ਹੈ, ਜਿਹੜੀ ਉਹਨਾਂ ਨੇ ਪੂਨਾ ਦੇ ਪ੍ਰਕਿਰਤਕ ਚਿਕਿਤਸਾ ਕੇਂਦਰ ਵਿਚ, 27 ਜੂਨ, 1944 ਨੂੰ ਸੰਕਲਣ ਕਰਤਾਵਾਂ ਦੇ ਨਾਲ ਇਕ ਯਾਦਗਾਰੀ ਇੰਟਰਵਿਊ ਦੇ ਦੌਰਾਨ ਕੀਤੀ ਸੀ : "ਤੁਸੀਂ ਮੇਰੀਆਂ ਲਿਖਤਾਂ ਦੀ ਭਾਵਨਾ ਨਾਲ ਪੂਰੀ ਤਰ੍ਹਾਂ ਲਬਰੇਜ਼ ਹੋ।" ਦੂਜੀ ਟਿੱਪਣੀ ਗਾਂਧੀ ਜੀ ਦੇ ਉੱਘੇ ਫ਼ਿਲਾਸਫ਼ਰ-ਵਿਆਖਿਆਕਾਰ ਡਾ. ਸਰਵਪੱਲੀ ਰਾਧਾਕ੍ਰਿਸ਼ਨਨ ਦੀ ਹੈ, ਜਿਨ੍ਹਾਂ ਨੇ ਪ੍ਰਭੂ ਦੀ ਮੌਤ ਉਤੇ ਭੇਜੇ ਆਪਣੇ ਸ਼ੋਕ-ਸੰਦੇਸ਼ ਵਿਚ ਲਿਖਿਆ ਸੀ : "ਗਾਂਧੀ ਜੀ ਬਾਰੇ ਉਸ ਦੀ ਕਿਰਤ ਦਾ ਪ੍ਰਕਾਸ਼ਿਤ ਹੋਣਾ ਜ਼ਿੰਦਗੀ ਵਿਚ ਉਸਦੀ ਮੁਖ ਦਿਲਚਸਪੀ ਬਾਰੇ ਸਾਨੂੰ ਚੰਗੀ ਤਰ੍ਹਾਂ ਯਾਦ ਕਰਾਉਂਦਾ ਰਹੇਗਾ।"

ਨਵੀਂ ਦਿੱਲੀ — ਯੂ. ਆਰ. ਰਾਓ

ਜਨਵਰੀ 13, 1967

# ਭੂਮਿਕਾ
## (ਪਹਿਲੀ ਅਤੇ ਦੂਜੀ ਅੰਗ੍ਰੇਜ਼ੀ ਐਡੀਸ਼ਨ ਦੀ)

'ਗਾਂਧੀ ਇਕ ਅੜਾਉਣੀ ਹੈ।' ਇਹ ਗੱਲ ਅਕਸਰ ਹੀ ਕਹੀ ਜਾਂਦੀ ਸੁਣੀਂਦੀ ਹੈ, ਨਾ ਸਿਰਫ਼ ਉਹਨਾਂ ਲੋਕਾਂ ਦੇ ਮੂੰਹੋਂ ਜਿਹੜੇ ਉਹਨਾਂ ਦੇ ਕਥਨਾਂ ਅਤੇ ਕੰਮਾਂ ਦੇ ਆਲੋਚਕ ਹਨ, ਸਗੋਂ ਉਹਨਾਂ ਦੇ ਮੂੰਹੋਂ ਵੀ ਜਿਹੜੇ ਉਹਨਾਂ ਨਾਲ ਡੂੰਘੀ ਤਰ੍ਹਾਂ ਜੁੜੇ ਹੋਏ ਹਨ। ਇਹ ਗੱਲ ਹੋਰ ਵੀ ਹੈਰਾਨ ਕਰਨ ਵਾਲੀ ਇਸ ਕਰਕੇ ਹੈ ਕਿ ਪਿਛਲੇ ਪੰਜਾਹ ਸਾਲਾਂ ਤੋਂ ਉਹਨਾਂ ਦੇ ਨਿੱਜੀ ਜੀਵਨ ਵਰਗੀ ਚੀਜ਼ ਕੋਈ ਨਹੀਂ ਰਹੀ। ਉਹ ਸ਼ਾਇਦ ਹੀ ਕਦੀ ਇੱਕਲੇ ਰਹੇ ਹੋਣ, ਅਤੇ ਆਪਣੇ ਅਨੁਆਈਆਂ ਦੇ ਸੰਗ ਵਿਚ ਹੀ ਕੰਮ ਕਰਦੇ, ਗੱਲਬਾਤ ਕਰਦੇ, ਸਮਾਧੀ ਲਾਉਂਦੇ, ਪ੍ਰਾਰਥਨਾ ਕਰਦੇ ਅਤੇ ਖਾਂਦੇ-ਪੀਂਦੇ ਹਨ। ਜਦੋਂ ਉਹ ਸੌਂਦੇ ਹਨ, ਤਾਂ ਹਵਾ-ਹਰੇ, ਸਾਂਝੇ ਸੌਣ-ਕਮਰੇ ਵਿਚ, ਆਪਣੇ ਵਖਰੇ ਕਮਰੇ ਵਿਚ ਕਦੀ ਵੀ ਨਹੀਂ।

ਗਾਂਧੀ ਜੀ ਨੇ ਅਕਸਰ ਮੰਨਿਆਂ ਹੈ ਕਿ ਉਹਨਾਂ ਦੇ ਜੀਵਨ ਵਿਚ ਵਿਰੋਧਤਾਈਆਂ ਰਹੀਆਂ ਹਨ। ਆਪਣੇ ਆਪ ਨੂੰ ਇਹਨਾਂ ਲਈ ਮੁਆਫ਼ ਕਰਨਾ ਤਾਂ ਇਕ ਪਾਸੇ, ਉਹਨਾਂ ਨੇ ਸਗੋਂ ਲਿਖਿਆ ਹੈ, 'ਮੈਂ ਇਕਸਾਰਤਾ ਨੂੰ ਪੂਜਣਯੋਗ ਜੜ੍ਹ-ਰੂਪ ਕਦੀ ਵੀ ਨਹੀਂ ਦਿਤਾ। ਮੈਂ ਸੱਚ ਦਾ ਸਮਰਥਕ ਹਾਂ, ਅਤੇ ਕਿਸੇ ਸੰਬੰਧਿਤ ਮੌਕੇ ਉਤੇ ਕਿਸੇ ਸਵਾਲ ਬਾਰੇ ਮੈਂ ਕੀ ਮਹਿਸੂਸ ਕਰਦਾ ਅਤੇ ਸੋਚਦਾ ਹਾਂ, ਮੈਨੂੰ ਉਹੀ ਕਹਿਣਾ ਚਾਹੀਦਾ ਹੈ, ਬਿਨ੍ਹਾਂ ਇਹ ਖ਼ਿਆਲ ਕੀਤਿਆਂ ਕਿ ਇਸ ਬਾਰੇ ਪਹਿਲਾਂ ਕਦੇ ਮੈਂ ਕੀ ਕਿਹਾ ਹੋਵੇਗਾ।... ਜਿਉਂ-ਜਿਉਂ ਮੇਰੀ ਦ੍ਰਿਸ਼ਟੀ ਵਧੇਰੇ ਸਾਫ਼ ਹੋਈ ਜਾਂਦੀ ਹੈ, ਮੇਰੇ ਵਿਚਾਰ ਰੋਜ਼ਾਨਾ ਅਮਲ ਦੇ ਨਾਲ ਵਧੇਰੇ ਸਪਸ਼ਟ ਹੁੰਦੇ ਜਾਣੇ ਚਾਹੀਦੇ ਹਨ।'[1] ਉਹਨਾਂ ਦਾ ਵਿਸ਼ਵਾਸ ਸੀ ਕਿ ਉਹਨਾਂ ਦੀਆਂ ਅਜੋੜਤਾਵਾਂ ਸਿਰਫ਼ ਦੇਖਣ ਨੂੰ ਸਨ। 'ਮੈਂ ਖ਼ਿਆਲ ਕਰਦਾ ਹਾਂ ਕਿ ਮੇਰੀਆਂ ਅਜੋੜਤਾਵਾਂ ਵਿਚ ਇਕ ਵਿਧੀ ਹੈ।'[2] ਉਹਨਾਂ ਨੇ ਲਿਖਿਆ ਹੈ। ਉਹਨਾਂ ਦੀਆਂ ਕੁਝ ਅਜੋੜਤਾਵਾਂ ਸਮਝੌਤਾ ਕਰਨ ਦੀ ਉਸ ਭਾਵਨਾ ਵਿਚੋਂ ਪੈਦਾ ਹੁੰਦੀਆਂ ਹਨ ਜਿਹੜੀ ਉਹਨਾਂ ਦੀ ਰੂਹਾਨੀ ਬਣਤਰ ਦਾ ਇਕ ਅਟੁੱਟ ਹਿੱਸਾ ਹੈ। ਉਹਨਾਂ ਨੇ ਟਿੱਪਣੀ ਕਰਦਿਆਂ ਲਿਖਿਆ ਹੈ ਕਿ 'ਆਪਣੇ ਸਾਰੇ ਜੀਵਨ ਵਿਚ, ਸੱਚ ਉਤੇ ਜ਼ੋਰ ਦੇਣ ਨੇ ਹੀ ਮੈਨੂੰ ਸਮਝੌਤਾ ਕਰਨ ਦੀ ਸੁੰਦਰਤਾ ਦਾ ਮੁੱਲ ਪਾਉਣਾ ਸਿਖਾਇਆ ਹੈ।'[3] ਇਹ ਸਚਾਈ ਨੂੰ ਉਹਨਾਂ ਦੀ ਸ਼ਰਧਾਂਜਲੀ ਹੀ ਹੈ ਜਿਹੜੀ ਉਹਨਾਂ ਨੂੰ ਦੂਜਿਆਂ ਦੇ ਦ੍ਰਿਸ਼ਟੀਕੋਣ ਵਿਚਲੀ ਸਚਾਈ ਨੂੰ ਪਛਾਨਣ ਵੱਲ ਲੈ ਜਾਂਦੀ ਹੈ। ਇਸਦੇ

---

1. ਹਰੀਜਨ, 28-9-1934, ਪੰਨਾ 260
2. ਯੰਗ ਇੰਡੀਆ, 13-2-1930, ਪੰਨਾ 52
3. ਸਵੈਜੀਵਨੀ, ਪੰਨਾ 107

ਨਾਲ ਹੀ ਉਹਨਾਂ ਦਾ ਵਿਸ਼ਵਾਸ ਹੈ ਕਿ ਸਦੀਵੀ ਅਸੂਲ ਵੀ ਹੁੰਦੇ ਹਨ ਜਿਹੜੇ ਕਿਸੇ ਸਮਝੌਤੇ ਦੀ ਆਗਿਆ ਨਹੀਂ ਦੇਂਦੇ ਅਤੇ ਉਹਨਾਂ ਉਪਰ ਅਮਲ ਕਰਦਿਆਂ ਬੰਦੇ ਨੂੰ ਆਪਣੇ ਜੀਵਨ ਦੀ ਬਲੀ ਦੇਣ ਲਈ ਤਿਆਰ ਰਹਿਣਾ ਚਾਹੀਦਾ ਹੈ।

ਗਾਂਧੀ ਜੀ ਦੇ ਮਨ ਦੀ ਅੜਾਉਣੀ ਉਹਨਾਂ ਦੀ ਆਤਮਾ ਦੀ ਅੜਾਉਣੀ ਹੈ। "ਅੰਤਹਕਰਣ ਦੇ ਆਪਣੇ ਤਰਕ ਹੁੰਦੇ ਹਨ, ਜਿਨ੍ਹਾਂ ਤੋਂ ਤਰਕ–ਬੁੱਧੀ ਜਾਣੂੰ ਨਹੀਂ ਹੁੰਦੀ।"[4] ਬਿਖਰੀਆਂ ਹੋਈਆਂ ਲਿਖਤਾਂ ਅਤੇ ਕਥਨਾਂ ਤੋਂ ਉਹਨਾਂ ਦੀ ਫ਼ਿਲਾਸਫ਼ੀ ਦਾ ਸੰਸਲੇਸ਼ਣ ਕੀਤਾ ਜਾਣਾ ਜ਼ਰੂਰੀ ਹੈ। ਉਹ ਆਪਣੇ ਧਰਮ ਦਾ ਪੂਰਾ ਵਰਨਣ ਲਿਖਣ ਲਈ ਕਦੀ ਨਹੀਂ ਬੈਠੇ, ਅਤੇ ਉਹਨਾਂ ਦੀ ਸਵੈ ਜੀਵਨੀ ਦਾ ਸਿਰਲੇਖ, ਸੱਚ ਨਾਲ ਮੇਰੇ ਤਜਰਬਿਆਂ ਦੀ ਕਹਾਣੀ ਹੀ ਦਰਸਾਉਂਦਾ ਹੈ ਕਿ ਉਹ ਆਪਣੇ ਆਪ ਨੂੰ ਸਿਰਫ਼ ਖੋਜੀ ਸਮਝਦੇ ਹਨ, ਜਿਹੜਾ ਦੂਜਿਆਂ ਨਾਲ ਆਪਣੇ ਤਜ਼ਰਬੇ ਸਾਂਝੇ ਕਰਨ ਲਈ ਤਿਆਰ ਹੈ ਅਤੇ ਉਤਾਵਲਾ ਹੈ, ਪਰ ਆਪਣੇ ਕੱਢੇ ਸਿੱਟਿਆਂ ਦੇ ਅੰਤਮ ਹੋਣ ਦਾ ਕੋਈ ਦਾਅਵਾ ਨਹੀਂ ਕਰਦਾ। ਉਹਨਾਂ ਉਪਰ ਉਸ ਤਰੀਕੇ ਲਈ ਅਕਸਰ ਗ਼ੈਰ–ਜ਼ਿਮੇਵਾਰੀ ਦਾ ਦੋਸ਼ ਲਾਇਆ ਜਾਂਦਾ ਹੈ, ਜਿਸ ਤਰੀਕੇ ਨਾਲ ਉਹ ਕਦੀ ਅਜਿਹੇ ਸਮੇਂ ਆਪਣੇ ਦਿਲ ਦੀ ਗੱਲ ਕਹਿ ਦੇਂਦੇ ਹਨ, ਜਦੋਂ ਕਿ ਰਾਜਨੀਤਕ ਮਸਲਤ ਇਕ ਕੌਮੀ ਆਗੂ ਤੋਂ ਚੁੱਪ ਰਹਿਣ ਦੀ ਜਾਂ ਕੋਈ ਦੂਜਾ ਦ੍ਰਿਸ਼ਟੀਕੋਣ ਪ੍ਰਗਟ ਕਰਨ ਦੀ ਮੰਗ ਕਰੇਗੀ, ਪਰ ਇਸ ਦੋਸ਼ ਬਾਰੇ ਉਹਨਾਂ ਦਾ ਜਵਾਬ ਇਹ ਹੈ ਕਿ ਇਹ ਮਨੁੱਖ ਦਾ ਫ਼ਰਜ਼ ਹੈ ਕਿ ਉਹ ਸੱਚ ਨੂੰ ਉਸੇ ਤਰ੍ਹਾਂ ਨਾਲ ਪ੍ਰਗਟ ਕਰੇ ਜਿਸ ਤਰ੍ਹਾਂ ਨਾਲ ਉਹ ਇਸਨੂੰ ਦੇਖਦਾ ਹੈ। ਜੇ ਮੰਤਵ ਸ਼ੁੱਧ ਹੋਵੇ ਤਾਂ ਇਸਦਾ ਸਿੱਟਾ ਕਿਸੇ ਨੁਕਸਾਨ ਵਿਚ ਨਹੀਂ ਨਿਕਲ ਸਕਦਾ। ਮੇਰਾ ਵਿਸ਼ਵਾਸ ਹੈ ਕਿ ਜੇ ਅਤਿ ਚੰਗੀਆਂ ਭਾਵਨਾਵਾਂ ਦੇ ਬਾਵਜੂਦ ਕਿਸੇ ਕੋਲੋਂ ਗ਼ਲਤੀਆਂ ਹੋ ਜਾਂਦੀਆਂ ਹਨ, ਤਾਂ ਉਹਨਾਂ ਦੇ ਸਿੱਟੇ ਵਜੋਂ ਸਚਮੁਚ ਦੁਨੀਆ ਦਾ, ਜਾਂ ਫਿਰ ਕਹਿ ਲਵੋ, ਕਿਸੇ ਵਿਅਕਤੀ ਦਾ ਕੋਈ ਨੁਕਸਾਨ ਨਹੀਂ ਹੁੰਦਾ।[5]

ਰੂਹਾਨੀ ਮਾਮਲਿਆਂ ਵਿਚ ਉਹਨਾਂ ਦਾ ਦਾਅਵਾ ਹੈ ਕਿ ਉਹ ਅਜ਼ਮਾਉਣ ਅਤੇ ਗ਼ਲਤੀ ਕਰਨ ਦਾ ਢੰਗ ਵਰਤਦੇ ਹਨ, ਵਿਗਿਆਨੀ ਦਾ ਪ੍ਰਯੋਗਿਕ ਢੰਗ, ਅਤੇ ਭਾਵੇਂ ਹੋ ਸਕਦਾ ਹੈ ਕਿ ਉਹ ਕਿਸੇ ਅੰਤਮ ਸਿੱਟੇ ਉਤੇ ਨਾ ਪੁੱਜੇ ਹੋਣ, ਫਿਰ ਵੀ ਅਜਿਹੇ ਤਾਰਾ–ਵਿਗਿਆਨੀ ਵਾਂਗ ਜਿਹੜਾ ਆਨਸਟਾਈਨ ਦੇ ਸਾਪੇਖਤਾ ਦੇ ਸਿਧਾਂਤ ਦਾ ਗਿਆਨ ਰਖਦਾ ਹੋਇਆ ਵੀ ਇਹ ਕਹਿਣ ਤੋਂ ਨਹੀਂ ਝਿਜਕਦਾ ਕਿ ਧਰਤੀ ਤੋਂ ਚੰਨ ਦਾ ਔਸਤ ਫ਼ਾਸਲਾ 2, 38, 857 ਮੀਲ ਹੈ, ਸੱਚ ਨਾਲ ਤਜਰਬਿਆਂ ਦੇ ਜੀਵਨ ਤੋਂ ਪਿਛੋਂ ਗਾਂਧੀ ਜੀ ਅਜਿਹੇ ਪੜਾਅ ਉਤੇ ਪੁੱਜ ਗਏ ਹਨ ਜਦੋਂ ਉਹਨਾਂ ਦੇ ਨੈਤਿਕ ਨਿਰਣੇ ਠੋਸ ਅਤੇ ਵਿਸ਼ਵਾਸ ਭਰੇ ਹਨ। ਆਪਣੇ ਬ੍ਰਹਿਮੰਡ ਵਿਚ ਉਹ ਸੱਚ, ਪਿਆਰ ਅਤੇ ਕਿਰਤ ਦੇ ਸਿਤਾਰਿਆਂ ਨੂੰ ਮੁਖ ਰੱਖ ਕੇ ਵਿਚਾਰਦੇ ਹਨ। ਉਹਨਾਂ ਦਾ ਕਹਿਣਾ ਹੈ ਕਿ "ਸਵੈ–ਸ਼ੁੱਧੀ ਪ੍ਰਾਪਤ ਕਰਨ ਦਾ ਨਿਰੰਤਰ ਯਤਨ ਕਰਨ ਪਿਛੋਂ ਮੈਂ ਇਸ ਗੱਲ ਦੀ ਥੋਹੜੀ ਜਿਹੀ ਸਮਰੱਥਾ ਪ੍ਰਾਪਤ ਕਰ ਲਈ ਹੈ ਕਿ ਮੈਂ ਆਪਣੇ ਅੰਦਰ ਦੀ ਹੋਰ ਵੀ ਥੋਹੜੀ ਜਿਹੀ ਆਵਾਜ਼ ਨੂੰ ਸੁਣ ਸਕਾਂ,"[6] ਅਤੇ ਇਹ ਅੰਦਰ ਦੀ ਆਵਾਜ਼, ਉਹਨਾਂ ਲਈ, ਸੱਚ

---

4. ਪਾਸਕਲ, ਪੇਨਸੀਜ਼, IV, ਪੰਨਾ 277
5. ਯੰਗ ਇੰਡੀਆ, 3-1-1929, ਪੰਨਾ 6
6. ਦੇ ਐਪਿਕ ਫਾਸਟ, ਪੰਨਾ 34

ਹੈ। ਪਿਆਰ ਅਤੇ ਪਰਮਾਤਮਾ ਇਕ ਦੂਜੇ ਦੀ ਥਾਂ ਲੈ ਲੈਣ ਵਾਲੇ ਸ਼ਬਦ ਹਨ : ਮੇਰਾ ਟੀਚਾ ਦੁਨੀਆ ਨਾਲ ਮਿੱਤਰਤਾ ਹੈ...'[7] 'ਮੈਂ ਮਨੁੱਖੀ ਫਿਤਰਤ ਉੱਤੇ ਸ਼ੱਕ ਕਰਨ ਤੋਂ ਇਨਕਾਰੀ ਹਾਂ। ਇਹ ਕਿਸੇ ਵੀ ਉੱਚੇ-ਸੁੱਚੇ ਅਤੇ ਦੋਸਤਾਨਾਂ ਕਾਰਜ ਦਾ ਹੁੰਗਾਰਾ ਭਰੇਗੀ, ਅਤੇ ਅਜਿਹਾ ਕਰਨਾ ਇਸ ਲਈ ਅਨਿਵਾਰੀ ਹੈ।'[8] ਆਖਰੀ ਗੱਲ, ਉਹਨਾਂ ਦਾ ਵਿਸ਼ਵਾਸ ਹੈ ਕਿ 'ਕੰਮ ਉੱਪਰ ਜਿੰਨਾ ਜ਼ਿਆਦਾ ਜ਼ੋਰ ਦਿੱਤਾ ਜਾਵੇ, ਥੋੜ੍ਹਾ ਹੈ।'[9] 'ਜੇ ਸਾਰੇ ਹੀ ਆਪਣੀ ਰੋਟੀ ਲਈ ਕੰਮ ਕਰਨ ਅਤੇ ਬਸ, ਤਾਂ ਫਿਰ ਸਾਰਿਆਂ ਲਈ ਖਾਣ ਨੂੰ ਕਾਫ਼ੀ ਖੁਰਾਕ ਅਤੇ ਆਰਾਮ ਲਈ ਕਾਫ਼ੀ ਸਮਾ ਹੋਵੇਗਾ।'[10] ਫਿਰ, ਸਾਡੀਆਂ ਲੋੜਾਂ ਘਟ ਜਾਣਗੀਆਂ, ਸਾਡੀ ਖੁਰਾਕ ਸਾਦਾ ਹੋ ਜਾਏਗੀ। ਫਿਰ ਅਸੀਂ ਜਿਊਣ ਲਈ ਖਾਵਾਂਗੇ, ਨਾ ਕਿ ਖਾਣ ਲਈ ਜਿਊਵਾਂਗੇ।'[11] ਗਾਂਧੀ ਜੀ ਇਕੱਲੀ ਇਕੱਲੀ ਆਤਮਾ ਲਈ ਫ਼ਿਕਰਮੰਦ ਹਨ, ਅਤੇ ਉਹਨਾਂ ਲਈ ਉੱਚੀ ਸੋਚਣੀ ਨੂੰ ਸਾਦਾ ਜ਼ਿੰਦਗੀ ਤੋਂ ਵੱਖ ਨਹੀਂ ਕੀਤਾ ਜਾ ਸਕਦਾ। 'ਮੈਂ ਵਾਧਾ ਜ਼ਰੂਰ ਚਾਹੁੰਦਾ ਹਾਂ, ਮੈਂ ਸਵੈ-ਨਿਰਣਾ ਜ਼ਰੂਰ ਚਾਹੁੰਦਾ ਹਾਂ, ਮੈਂ ਆਜ਼ਾਦੀ ਜ਼ਰੂਰ ਚਾਹੁੰਦਾ ਹਾਂ, ਪਰ ਮੈਂ ਇਹ ਸਭ ਕੁਝ ਆਤਮਾ ਲਈ ਚਾਹੁੰਦਾ ਹਾਂ।'[12]

ਸ਼ਾਇਦ ਇਹ ਦੱਸਣਾ ਦਿਲਚਸਪੀ ਵਾਲੀ ਗੱਲ ਹੋਵੇ ਕਿ ਹਥਲੀ ਕਿਰਤ ਕਿਵੇਂ ਲਿਖੀ ਗਈ। ਦਰਜਨ ਤੋਂ ਵੱਧ ਸਾਲ ਹੋਏ, ਸਾਡੇ ਵਿਚੋਂ ਇਕ ਨੂੰ ਇਹ ਖਿਆਲ ਸੁੱਝਾ ਕਿ ਗਾਂਧੀ ਜੀ ਵਲੋਂ ਆਪਣੀਆਂ ਲਿਖਤਾਂ ਅਤੇ ਤਕਰੀਰਾਂ ਵਿਚ ਪ੍ਰਗਟ ਕੀਤੀਆਂ ਗਈਆਂ 'ਸਦੀਵੀ ਸਚਾਈਆਂ' ਦਾ ਬਾਕਾਇਦਾ ਸੰਗ੍ਰਹਿ ਕੀਤਾ ਜਾਏ ਅਤੇ ਇਹਨਾਂ ਨੂੰ ਇਸ ਤਰ੍ਹਾਂ ਨਾਲ ਜੋੜਿਆ ਜਾਏ ਕਿ ਉਹਨਾਂ ਦੇ ਪਿੱਛੇ ਕੰਮ ਕਰਦੇ ਦਾਰਸ਼ਨਿਕ ਚਿੰਤਨ ਨੂੰ ਉਭਾਰਿਆ ਜਾ ਸਕੇ ਅਤੇ ਗਾਂਧੀਵਾਦੀ ਜੀਵਨ-ਫ਼ਲਸਫ਼ੇ ਬਾਰੇ ਅੰਤਰ-ਦ੍ਰਿਸ਼ਟੀ ਦਿੱਤੀ ਜਾ ਸਕੇ। ਇਕ ਦਰਜਨ ਸੈਂਚੀਆਂ ਦੀ ਯੋਜਨਾ ਬਣਾਈ ਗਈ, ਜਿਨ੍ਹਾਂ ਵਿਚ ਇਹੋ ਜਿਹੇ ਵਿਸ਼ਿਆਂ ਬਾਰੇ ਗਾਂਧੀ ਜੀ ਦੇ ਵਿਚਾਰ ਦਿਤੇ ਜਾਣ ਜਿਵੇਂ ਕਿ ਸੱਚ, ਅਹਿੰਸਾ, ਸੱਤਿਆਗ੍ਰਹਿ, ਪਿਆਰ, ਵਿਸ਼ਵਾਸ, ਆਜ਼ਾਦੀ, ਵਰਤ, ਪ੍ਰਾਰਥਨਾ, ਬ੍ਰਹਮਚਾਰੀਆ, ਕਿਰਤ, ਮਸ਼ੀਨਰੀ, ਆਦਿ, ਅਤੇ ਇਕ ਵੱਖਰੀ ਸੈਂਚੀ ਵੀ ਤਿਆਰ ਕੀਤੀ ਜਾਏ ਜਿਸ ਵਿਚ ਇਹਨਾਂ ਵਿਸ਼ਿਆਂ ਬਾਰੇ ਉਹਨਾਂ ਦੇ ਵਿਚਾਰਾਂ ਦਾ ਨਿਚੋੜ ਦਿਤਾ ਜਾਏ। ਮਸਾਲਾ ਇਕੱਠਾ ਕਰਨ ਦਾ ਕੰਮ ਸ਼ੁਰੂ ਕਰ ਦਿਤਾ ਗਿਆ। ਕੁਝ ਹੀ ਸਾਲਾਂ ਦੇ ਅੰਦਰ ਅੰਦਰ ਪਤਾ ਲਗ ਗਿਆ ਕਿ ਇਹ ਕੰਮ ਏਨਾਂ ਵਿਸ਼ਾਲ ਸੀ ਕਿ ਇਸ ਵਾਸਤੇ ਕਿਸੇ ਸਹਿਕਾਮੇ ਦੀ ਮਿਲਵਰਤਣ ਲੈਣੀ ਜ਼ਰੂਰੀ ਸੀ, ਅਤੇ ਉਦੋਂ ਤੋਂ ਲੈ ਕੇ ਅਸੀਂ ਦੋਵੇਂ ਬਿਨ੍ਹਾਂ ਆਰਾਮ ਕੀਤਿਆਂ ਕੰਮ ਕਰਦੇ ਆ ਰਹੇ ਹਾਂ। ਪਿਛਲੇ ਦੋ ਸਾਲਾਂ ਦੇ ਦੌਰਾਨ ਹਾਲਾਤ ਨੇ ਵਿਘਨ ਪਾ ਦਿਤਾ, ਜਿਸ ਕਾਰਨ ਅਸੀਂ ਆਖਰੀ ਸੈਂਚੀ ਉਤੇ ਆਪਣਾ ਧਿਆਨ ਕੇਂਦਰਿਤ ਕਰਨ ਲਈ ਮਜਬੂਰ ਹੋ ਗਏ, ਇਕ ਅਜਿਹੀ ਸੈਂਚੀ ਜਿਸ ਵਿਚ ਸਮੁੱਚੇ ਤੌਰ ਉਤੇ ਗਾਂਧੀ ਜੀ ਦੀ ਸਿੱਖਿਆ ਦਾ ਤੱਤ ਦਿਤਾ ਗਿਆ ਹੋਵੇ ਅਤੇ ਇਹੀ ਸੈਂਚੀ ਹੈ ਜਿਹੜੀ ਇਸ ਵੇਲੇ ਪਾਠਕ ਨੂੰ ਪੇਸ਼ ਕੀਤੀ ਜਾ ਰਹੀ ਹੈ,

7. **ਯੰਗ ਇੰਡੀਆ**, 10-3-1920, ਪੰਨਾ 5
8. **ਯੰਗ ਇੰਡੀਆ**, 4-8-1920, ਪੰਨਾ 5
9. ਹਰੀਜਨ, 2-11-1935, ਪੰਨਾ 298
10. ਹਰੀਜਨ, 29-6-1935, ਪੰਨਾ 156
11. ਉਹੀ।
12. ਯੰਗ ਇੰਡੀਆ, 13-10-1921, ਪੰਨਾ 325

ਭਾਵੇਂ ਕਿ ਇਹ ਉਸ ਨਾਲੋਂ ਵਧੇਰੇ ਸੰਖਿਪਤ ਰੂਪ ਵਿਚ ਹੈ, ਜਿਸਦੀ ਕਿ ਪਹਿਲਾਂ ਯੋਜਨਾ ਬਣਾਈ ਗਈ ਸੀ।

ਇਸ ਪੁਸਤਕ ਦੇ ਪਰੂਫ ਗਾਂਧੀ ਜੀ ਨੂੰ ਭੇਜੇ ਗਏ ਸਨ ਅਤੇ ਉਹਨਾਂ ਨੇ ਪੜ੍ਹੇ ਸਨ ਅਤੇ ਅਸੀਂ ਉਹਨਾਂ ਦੇ ਦਿਲੋਂ ਧੰਨਵਾਦੀ ਹਾਂ ਕਿ ਉਹਨਾਂ ਨੇ ਸਾਡੀ ਘਾਲਣਾ ਨੂੰ ਪ੍ਰਵਾਨਗੀ ਦਿਤੀ, ਅਤੇ ਨਵਜੀਵਨ ਟਰਸਟੀਜ਼ ਦੇ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਉਹਨਾਂ ਦੀਆਂ ਲਿਖਤਾਂ ਦੀ ਵਰਤੋਂ ਕਰਨ ਦੀ ਆਗਿਆ ਦਿਤੀ। ਅਸੀਂ ਸ੍ਰੀ ਕਾਨ੍ਹੂ ਗਾਂਧੀ ਦੇ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਗਾਂਧੀ ਜੀ ਦੀ ਇਕ ਫੋਟੋ ਇਸ ਪੁਸਤਕ ਵਿਚ ਛਾਪਣ ਦੀ ਆਗਿਆ ਦਿਤੀ।

— ਆਰ. ਕੇ. ਪ੍ਰਭੂ
— ਯੂ. ਆਰ. ਰਾਓ

# ਗਾਂਧੀ ਜੀ ਦੇ ਵਿਚਾਰ
## ਪਾਠਕ ਨੂੰ

ਆਪਣੀਆਂ ਲਿਖਤਾਂ ਦੇ ਉੱਦਮੀ ਪਾਠਕ ਨੂੰ ਅਤੇ ਇਹਨਾਂ ਵਿਚ ਦਿਲਚਸਪੀ ਰਖਦੇ ਦੂਜੇ ਸੱਜਣਾਂ ਨੂੰ ਮੈਂ ਇਹ ਕਹਿਣਾ ਚਾਹਾਂਗਾ ਕਿ ਮੈਂ ਇਸ ਗੱਲ ਬਾਰੇ ਬਿਲਕੁਲ ਫਿਕਰਮੰਦ ਨਹੀਂ ਕਿ ਮੈਂ ਦੇਖਣ ਵਿਚ ਇਕਸਾਰ ਲੱਗਾਂ। ਆਪਣੀ ਸੱਚ ਦੀ ਖੋਜ ਵਿਚ, ਮੈਂ ਕਈ ਵਿਚਾਰ ਛੱਡੇ ਹਨ ਅਤੇ ਕਈ ਨਵੀਆਂ ਚੀਜ਼ਾਂ ਸਿੱਖੀਆਂ ਹਨ। ਉਮਰ ਵਿਚ ਤਾਂ ਮੈਂ ਬੁੱਢਾ ਹਾਂ ਹੀ, ਪਰ ਮੇਰੇ ਵਿਚ ਇਹੋ ਜਿਹਾ ਕੋਈ ਅਹਿਸਾਸ ਨਹੀਂ ਕਿ ਅੰਦਰੋਂ ਮੇਰਾ ਵਾਧਾ ਰੁਕ ਗਿਆ ਹੈ ਜਾਂ ਫਿਰ ਇਸ ਦੇਹ ਦੇ ਖੁਰਣ ਨਾਲ ਮੇਰਾ ਵਾਧਾ ਰੁਕ ਜਾਇਗਾ। ਮੈਂ ਜਿਸ ਚੀਜ਼ ਬਾਰੇ ਫਿਕਰਮੰਦ ਹਾਂ ਉਹ ਇਹ ਹੈ ਕਿ ਮੈਂ ਹਰ ਲੰਘਦੇ ਪਲ ਦੇ ਦੌਰਾਨ ਸੱਚ ਦੇ, ਆਪਣੇ ਪਰਮਾਤਮਾ ਦੇ ਹੁਕਮ ਨੂੰ ਮੰਨਣ ਲਈ ਤਤਪਰ ਰਹਾਂ; ਇਸ ਲਈ ਜਦੋਂ ਕਿਸੇ ਨੂੰ ਮੇਰੀਆਂ ਦੋ ਲਿਖਤਾਂ ਵਿਚ ਕੋਈ ਅਸੰਗਤੀ ਦਿਸਦੀ ਹੈ, ਅਤੇ ਜੇ ਉਸਨੂੰ ਮੇਰੇ ਮਾਨਸਿਕ ਸੰਤੁਲਨ ਵਿਚ ਅਜੇ ਵੀ ਵਿਸ਼ਵਾਸ ਹੈ, ਤਾਂ ਚੰਗਾ ਹੋਵੇਗਾ ਕਿ ਉਹ ਇਕੋ ਵਿਸ਼ੇ ਉਤੇ ਦੋਹਾਂ ਕਥਨਾਂ ਵਿਚੋਂ ਮਗਰਲੇ ਕਥਨ ਦੀ ਚੋਣ ਕਰੇ।

ਹਰੀਜਨ, 29–4–1933, ਪੰਨਾ 2 — ਮੋਹਨਦਾਸ ਕਰਮਚੰਦ ਗਾਂਧੀ

# 1. ਆਪਣੇ ਬਾਰੇ

## 1. ਨਾ ਸੰਤ ਨਾ ਪਾਪੀ

ਮੇਰਾ ਖਿਆਲ ਹੈ ਕਿ 'ਸੰਤ' ਸ਼ਬਦ ਨੂੰ ਅਜੋਕੇ ਜੀਵਨ ਵਿਚੋਂ ਖਾਰਜ ਕਰ ਦੇਣਾ ਚਾਹੀਦਾ ਹੈ। ਇਹ ਏਨਾਂ ਜ਼ਿਆਦਾ ਪਵਿੱਤਰ ਸ਼ਬਦ ਹੈ ਕਿ ਇਸਨੂੰ ਸਰਸਰੀ ਤੌਰ ਉਤੇ ਕਿਸੇ ਲਈ ਵੀ ਨਹੀਂ ਵਰਤਿਆ ਜਾ ਸਕਦਾ, ਮੇਰੇ ਵਰਗੇ ਬੰਦੇ ਲਈ ਤਾਂ ਹੋਰ ਵੀ ਘੱਟ ਵਰਤਿਆ ਜਾ ਸਕਦਾ ਹੈ ਜਿਹੜਾ ਸਿਰਫ਼ ਸੱਚ ਦਾ ਨਿਮਾਣਾ ਜਿਹਾ ਖੋਜੀ ਹੋਣ ਦਾ ਹੀ ਦਾਅਵਾ ਕਰਦਾ ਹੈ, ਆਪਣੀਆਂ ਸੀਮਾਂ ਨੂੰ ਜਾਣਦਾ ਹੈ, ਗ਼ਲਤੀਆਂ ਕਰਦਾ ਹੈ, ਜਦੋਂ ਗ਼ਲਤੀਆਂ ਕਰਦਾ ਹੈ ਤਾਂ ਇਹਨਾਂ ਨੂੰ ਮੰਨਣ ਤੋਂ ਕਦੀ ਨਹੀਂ ਝਿਜਕਦਾ, ਅਤੇ ਸਾਫ਼ ਸਾਫ਼ ਮੰਨਦਾ ਹੈ ਕਿ ਉਹ ਇਕ ਵਿਗਿਆਨੀ ਵਾਂਗ, ਜ਼ਿੰਦਗੀ ਦੀਆਂ ਕੁਝ 'ਸਦੀਵੀ ਸਚਾਈਆਂ ਬਾਰੇ' ਤਜਰਬੇ ਕਰ ਰਿਹਾ ਹੈ, ਪਰ ਵਿਗਿਆਨੀ ਹੋਣ ਦਾ ਵੀ ਦਾਅਵਾ ਨਹੀਂ ਕਰ ਸਕਦਾ, ਕਿਉਂਕਿ ਉਹ ਆਪਣੇ ਢੰਗਾਂ ਵਿਚ ਵਿਗਿਆਨਕ ਸ਼ੁੱਧਤਾਈ ਦਾ ਕੋਈ ਠੋਸ ਸਬੂਤ, ਜਾਂ ਆਪਣੇ ਤਜਰਬਿਆਂ ਦੇ ਅਜੇਹੇ ਠੋਸ ਸਿੱਟੇ ਨਹੀਂ ਦਿਖਾ ਸਕਦਾ ਜਿਨ੍ਹਾਂ ਦੀ ਕਿ ਅੱਜ ਦਾ ਵਿਗਿਆਨ ਮੰਗ ਕਰਦਾ ਹੈ।[1]

ਮੈਨੂੰ ਸੰਤ ਕਹਿਣਾ ਜੇ ਸੰਭਵ ਹੋਵੇ ਵੀ, ਤਾਂ ਵੀ ਇਹ ਅਜੇ ਦੂਰ ਦੀ ਗੱਲ ਹੈ। ਮੈਂ ਖੁਦ ਕਿਸੇ ਵੀ ਸ਼ਕਲ ਜਾਂ ਰੂਪ ਵਿਚ ਸੰਤ ਮਹਿਸੂਸ ਨਹੀਂ ਕਰਦਾ। ਪਰ ਮੈਂ ਇਹ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਅਚੇਤ ਉਕਾਈਆਂ ਅਤੇ ਵਧੀਕੀਆਂ ਦੀਆਂ ਆਪਣੀਆਂ ਸਾਰੀਆਂ ਗ਼ਲਤੀਆਂ ਦੇ ਬਾਵਜੂਦ ਮੈਂ ਸੱਚ ਦਾ ਪੁਜਾਰੀ ਹਾਂ।

### ਸੱਚ ਦੀ ਨੀਤੀ

ਮੈਂ 'ਸੰਤ ਦੇ ਚੋਗੇ ਵਿਚ ਸਿਆਸਤਦਾਨ' ਨਹੀਂ ਹਾਂ। ਪਰ ਕਿਉਂਕਿ ਸੱਚ ਸਭ ਤੋਂ ਉੱਚੀ ਸਿਆਣਪ ਹੈ, ਇਸ ਲਈ ਮੇਰੇ ਕੰਮ ਸਰਵੁੱਚ ਸਿਆਸਤਦਾਨੀ ਦੇ ਨਾਲ ਮੇਲ ਖਾਂਦੇ ਲਗਦੇ ਹਨ। ਪਰ ਮੈਂ ਆਸ ਕਰਦਾ ਹਾਂ ਕਿ ਮੇਰੇ ਵਿਚ ਕੋਈ ਨੀਤੀ ਨਹੀਂ ਸਿਵਾਏ ਸੱਚ ਅਤੇ ਅਹਿੰਸਾ ਦੀ ਨੀਤੀ ਦੇ। ਮੈਂ ਆਪਣੇ ਦੇਸ਼ ਜਾਂ ਧਰਮ ਦੀ ਮੁਕਤੀ ਵਾਸਤੇ ਵੀ ਸੱਚ ਅਤੇ ਅਹਿੰਸਾ ਦੀ ਕੁਰਬਾਨੀ ਨਹੀਂ ਦੇਵਾਂਗਾ। ਇਹ ਗੱਲ ਇਸ ਤਰ੍ਹਾਂ ਕਹਿਣ ਦੇ ਬਰਾਬਰ ਹੈ ਕਿ ਇਹਨਾਂ ਵਿਚੋਂ ਕਿਸੇ ਨੂੰ ਵੀ ਇੰਝ ਮੁਕਤ ਨਹੀਂ ਕਰਾਇਆ ਜਾ ਸਕਦਾ।[2]

ਮੈਨੂੰ ਆਪਣੇ ਜੀਵਨ ਵਿਚ ਨਾ ਤਾਂ ਵਿਰੋਧਤਾਈ ਦਿਸਦੀ ਹੈ ਨਾ ਅਸੰਤੁਲਨ ਜਿਵੇਂ— ਆਪਣੀ ਪਿੱਠ ਨਹੀਂ ਦੇਖ ਸਕਦਾ, ਉਸੇ ਤਰ੍ਹਾਂ ਉਹ ਆਪਣੀਆਂ ਗ਼ਲਤੀਆਂ ਜਾਂ ਮਾਨਸਿਕ

ਅਸੰਤੁਲਨ ਨਹੀਂ ਦੇਖ ਸਕਦਾ। ਪਰ ਸੁਜਾਨ ਪੁਰਸ਼ਾਂ ਨੇ ਧਾਰਮਿਕ ਜੀਵ ਦੀ ਤੁਲਨਾ ਅਕਸਰ ਪਾਗਲ ਬੰਦੇ ਨਾਲ ਕੀਤੀ ਹੈ। ਇਸ ਲਈ ਮੈਂ ਇਸ ਵਿਸ਼ਵਾਸ ਉੱਤੇ ਖੁਸ਼ ਹਾਂ ਕਿ ਹੋ ਸਕਦਾ ਹੈ ਮੈਂ ਪਾਗ਼ਲ ਨਾ ਹੋਵਾਂ ਅਤੇ ਸਚਮੁਚ ਹੀ ਧਾਰਮਿਕ ਹੋਵਾਂ। ਅਸਲ ਵਿਚ ਇਹਨਾਂ ਦੋਹਾਂ ਵਿਚੋਂ ਮੈਂ ਕੀ ਹਾਂ, ਇਸ ਦਾ ਫ਼ੈਸਲਾ ਤਾਂ ਮੇਰੀ ਮੌਤ ਤੋਂ ਮਗਰੋਂ ਹੀ ਕੀਤਾ ਜਾ ਸਕਦਾ ਹੈ।[3]

ਮੈਨੂੰ ਲੱਗਦਾ ਹੈ ਕਿ ਮੈਂ ਸੱਚ ਦੇ ਆਦਰਸ਼ ਨੂੰ ਅਹਿੰਸਾ ਦੇ ਆਦਰਸ਼ ਨਾਲੋਂ ਜ਼ਿਆਦਾ ਚੰਗੀ ਤਰ੍ਹਾਂ ਸਮਝਦਾ ਹਾਂ, ਅਤੇ ਮੇਰਾ ਤਜ਼ਰਬਾ ਮੈਨੂੰ ਦੱਸਦਾ ਹੈ ਕਿ ਜੇ ਮੈਂ ਸੱਚ ਦੀ ਆਪਣੀ ਪਕੜ ਛੱਡ ਦੇਵਾਂ, ਤਾਂ ਮੈਂ ਅਹਿੰਸਾ ਦੀ ਅੜਾਉਣੀ ਕਦੇ ਹਲ ਨਹੀਂ ਕਰ ਸਕਾਂਗਾ।.... ਦੂਜੇ ਸ਼ਬਦਾਂ ਵਿਚ, ਸ਼ਾਇਦ, ਸਿੱਧਾ ਰਸਤਾ ਇਖਤਿਆਰ ਕਰਨ ਦੀ ਮੇਰੇ ਵਿਚ ਹਿੰਮਤ ਨਹੀਂ। ਆਪਣੀ ਤਹਿ ਵਿਚ ਦੋਹਾਂ ਦਾ ਅਰਥ ਇਕੋ ਹੀ ਹੈ, ਕਿਉਂਕਿ ਸ਼ੰਕਾ ਅਕਸਰ ਹੀ ਵਿਸ਼ਵਾਸ ਦੀ ਘਾਟ ਜਾਂ ਕਮਜ਼ੋਰੀ ਦਾ ਸਿੱਟਾ ਹੁੰਦਾ ਹੈ। ਇਸ ਲਈ, ਪਰਮਾਤਮਾ ਮੈਨੂੰ ਵਿਸ਼ਵਾਸ ਦੇਵੇ ਇਕੋ ਪ੍ਰਾਰਥਨਾ ਹੈ ਜਿਹੜੀ ਮੈਂ ਦਿਨ ਰਾਤ ਕਰਦਾ ਹਾਂ।[4]

ਮੈਂ ਬਚਪਨ ਤੋਂ ਹੀ ਸੱਚ ਦਾ ਉਪਾਸ਼ਕ ਹੋਣ ਦਾ ਦਾਅਵਾ ਕਰਦਾ ਹਾਂ। ਮੇਰੇ ਲਈ ਇਹ ਸਭ ਤੋਂ ਵੱਧ ਕੁਦਰਤੀ ਚੀਜ਼ ਸੀ। ਮੇਰੀ ਪ੍ਰਾਰਥਨਾ ਭਰੀ ਖੋਜ ਨੇ ਮੈਨੂੰ ਇਹ ਅੱਖਾਂ ਖੋਹਲਣ ਵਾਲਾ ਸਿਧਾਂਤ-ਵਾਕ ਦਿਤਾ 'ਸੱਚ ਪਰਮਾਤਮਾ ਹੈ', ਆਮ ਵਰਤੇ ਜਾਂਦੇ ਸਿਧਾਂਤ-ਵਾਕ 'ਪਰਮਾਤਮਾ ਸੱਚ ਹੈ' ਦੀ ਥਾਂ । ਇਹ ਸਿਧਾਂਤ ਵਾਕ ਮੈਨੂੰ ਇਕ ਤਰ੍ਹਾਂ ਨਾਲ ਪਰਮਾਤਮਾ ਨੂੰ ਆਹਮੋ-ਸਾਹਮਣੇ ਹੋ ਕੇ ਦੇਖਣ ਦੇ ਸਮਰੱਥ ਬਣਾਉਂਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਮੇਰੀ ਹਸਤੀ ਦੇ ਕਣ ਕਣ ਵਿਚ ਰਮ ਰਿਹਾ ਹੈ।[5]

## ਠੀਕ ਵਿਚ ਵਿਸ਼ਵਾਸ

ਮੈਂ ਆਸ਼ਾਵਾਦੀ ਰਹਿੰਦਾ ਹਾਂ, ਇਸ ਲਈ ਨਹੀਂ ਕਿ ਮੇਰੇ ਕੋਲ ਕੋਈ ਸਬੂਤ ਹੈ ਜਿਹੜਾ ਮੈਂ ਦੇ ਸਕਦਾ ਹਾਂ ਕਿ ਠੀਕ ਹੀ ਪ੍ਰਫੁੱਲਤ ਹੋਵੇਗਾ। ਸਗੋਂ ਇਸ ਲਈ ਕਿ ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਅੰਤ ਠੀਕ ਨੂੰ ਹੀ ਪ੍ਰਫੁੱਲਤ ਹੋਣਾ ਚਾਹੀਦਾ ਹੈ।.....ਸਾਡੀ ਪ੍ਰੇਰਨਾ ਸਾਡੇ ਇਸ ਵਿਸ਼ਵਾਸ ਵਿਚੋਂ ਹੀ ਪੈਦਾ ਹੋ ਸਕਦੀ ਹੈ ਕਿ ਆਖਰ ਠੀਕ ਗੱਲ ਦਾ ਹੀ ਬੋਲ-ਬਾਲਾ ਹੋਵੇਗਾ।[6]

ਕਿਸੇ ਨਾ ਕਿਸੇ ਤਰ੍ਹਾਂ ਮੈਂ ਮਨੁੱਖਤਾ ਵਿਚਲੀਆਂ ਸਭ ਤੋਂ ਵੱਧ ਉੱਚੀਆਂ-ਸੁੱਚੀਆਂ ਗੱਲਾਂ ਨਿਤਾਰ ਸੱਕਣ ਦੇ ਸਮਰੱਥ ਹੁੰਦਾ ਹਾਂ, ਅਤੇ ਇਹੀ ਗੱਲ ਹੈ ਜਿਹੜੀ ਮੈਨੂੰ ਪਰਮਾਤਮਾ ਵਿਚ ਅਤੇ ਮਨੁੱਖਾ ਪ੍ਰਕਿਰਤੀ ਵਿਚ ਆਪਣਾ ਵਿਸ਼ਵਾਸ ਕਾਇਮ ਰੱਖਣ ਦੇ ਮੈਨੂੰ ਸਮਰੱਥ ਬਣਾਉਂਦੀ ਹੈ।[7]

## ਕੋਈ ਤਿਆਗੀ ਨਹੀਂ

ਮੈਂ ਆਪਣੇ ਆਪ ਨੂੰ ਕਦੀ ਸੰਨਿਆਸੀ ਨਹੀਂ ਕਿਹਾ। ਸੰਨਿਆਸ ਸਖਤ ਵਸਤੂ ਦਾ ਬਣਿਆ ਹੋਇਆ ਹੈ। ਮੈਂ ਆਪਣੇ ਆਪ ਨੂੰ ਗ੍ਰਿਹਸਥੀ ਸਮਝਦਾ ਹਾਂ ਜਿਹੜਾ ਸੇਵਾ ਵਾਲਾ ਨਿਰਮਾਨ ਜੀਵਨ ਬਿਤਾ ਰਿਹਾ ਹੈ ਅਤੇ ਆਪਣੇ ਸਾਥੀ-ਕਾਮਿਆਂ ਵਾਂਗ ਹੀ, ਦੋਸਤਾਂ ਦੇ ਪਰਉਪਕਾਰ ਉੱਤੇ ਜਿਉਂਦਾ ਹੈ।....ਮੈਂ ਜਿਹੜਾ ਜੀਵਨ ਜਿਊ ਰਿਹਾ ਹਾਂ ਉਹ ਸਾਰੇ ਦਾ ਸਾਰਾ ਬੜਾ ਸੌਖਾ ਅਤੇ ਬੜਾ ਆਰਾਮਦੇਹ ਹੈ, ਜੇ ਸੌਖ ਅਤੇ ਸੁਖ ਨੂੰ ਦਿਮਾਗੀ ਅਵਸ਼ਥਾ ਸਮਝਿਆ ਜਾਵੇ ਤਾਂ

ਕੋਈ ਨਿੱਜੀ ਖਜ਼ਾਨੇ ਸਾਂਭ ਕੇ ਰੱਖਣ ਦੀ ਜ਼ਰਾ ਵੀ ਪ੍ਰਵਾਹ ਕੀਤੇ ਤੋਂ ਬਿਨ੍ਹਾਂ, ਮੇਰੇ ਕੋਲ ਉਹ ਸਭ ਕੁਝ ਹੈ ਜਿਸਦੀ ਮੈਨੂੰ ਲੋੜ ਹੈ।[8]

ਮੇਰੀ ਲੰਗੋਟੀ ਮੇਰੇ ਜੀਵਨ ਦਾ ਅਨਿੱਖੜ ਵਿਕਾਸ ਹੈ। ਇਸ ਤੱਕ ਮੈਂ ਸੁਭਾਉਕੀ ਹੀ, ਬਿਨ੍ਹਾਂ ਕਿਸੇ ਯਤਨ ਦੇ; ਬਿਨਾਂ ਪਹਿਲਾਂ ਸੋਚੇ-ਸਮਝੇ ਦੇ, ਪਹੁੰਚ ਗਿਆ।[9]

ਮੈਂ ਵਿਸ਼ੇਸ਼ਾਧਿਕਾਰ ਅਤੇ ਇਜਾਰੇਦਾਰੀ ਨੂੰ ਨਫ਼ਰਤ ਕਰਦਾ ਹਾਂ। ਜੋ ਕੁਝ ਵੀ ਜਨਤਾ ਨਾਲ ਸਾਂਝਾ ਨਹੀਂ ਕੀਤਾ ਜਾ ਸਕਦਾ ਉਹ ਮੇਰੇ ਲਈ ਵਰਜਿਤ ਹੈ।[10]

ਮੈਨੂੰ ਤਿਆਗੀ ਕਹਿਣਾ ਗ਼ਲਤ ਹੈ। ਜਿਹੜੇ ਆਦਰਸ਼ ਮੇਰੇ ਜੀਵਨ ਨੂੰ ਨਿਯਮਬੱਧ ਕਰਦੇ ਹਨ, ਉਹ ਸਮੁੱਚੀ ਮਨੁੱਖਤਾ ਦੀ ਪ੍ਰਵਾਨਗੀ ਲਈ ਪੇਸ਼ ਹਨ। ਮੈਂ ਦਰਜਾ-ਬਦਰਜਾ ਵਿਕਾਸ ਕਰਕੇ ਉਹਨਾਂ ਤੱਕ ਪੁੱਜਾ ਹਾਂ। ਹਰ ਕਦਮ ਸੋਚਿਆ ਗਿਆ ਸੀ। ਚੰਗੀ ਤਰ੍ਹਾਂ ਵਿਚਾਰਿਆ ਗਿਆ ਸੀ ਅਤੇ ਵੱਧ ਤੋਂ ਵੱਧ ਧਿਆਨ ਨਾਲ ਚੁੱਕਿਆ ਗਿਆ ਸੀ।

ਮੇਰੇ ਸੰਜਮ ਅਤੇ ਅਹਿੰਸਾ ਦੋਵੇਂ ਹੀ ਨਿੱਜੀ ਤਜਰਬੇ ਤੋਂ ਨਿਕਲੇ ਸਨ ਅਤੇ ਜਨਤਕ ਫ਼ਰਜ਼ ਦੀਆਂ ਲੋੜਾਂ ਦੀ ਪੂਰਤੀ ਲਈ ਲਾਜ਼ਮੀ ਹੋ ਗਏ ਸਨ। ਦੱਖਣੀ ਅਫ਼ਰੀਕਾ ਵਿਚ ਮੈਨੂੰ ਜਿਹੜਾ ਇਕਲਵਾਂਝਾ ਜਿਹਾ ਜੀਵਨ ਬਿਤਾਉਣਾ ਪਿਆ, ਭਾਵੇਂ ਇਹ ਗ੍ਰਿਹਸਥੀ ਵਜੋਂ ਸੀ, ਭਾਵੇਂ ਵਕੀਲ ਵਜੋਂ, ਸਮਾਜ ਸੁਧਾਰਕ ਵਜੋਂ ਜਾਂ ਸਿਆਸਤਦਾਨ ਵਜੋਂ ਸੀ, ਇਹਨਾਂ ਫ਼ਰਜ਼ਾਂ ਦੀ ਠੀਕ ਪੂਰਤੀ ਲਈ ਮੰਗ ਕਰਦਾ ਸੀ ਕਿ ਮੈਂ ਆਪਣੇ ਲਿੰਗਕ ਜੀਵਨ ਨੂੰ ਵੱਧ ਤੋਂ ਵੱਧ ਕਰੜੀ ਤਰ੍ਹਾ ਨਿਯਮਬੱਧ ਕਰਕੇ ਰੱਖਾਂ; ਅਤੇ ਮਨੁੱਖੀ ਸੰਬੰਧਾਂ ਵਿਚ, ਭਾਵੇਂ ਇਹ ਮੇਰੇ ਆਪਣੇ ਦੇਸ-ਵਾਸੀਆਂ ਨਾਲ ਹੋਣ ਅਤੇ ਭਾਵੇਂ ਯੂਰਪੀਨਾਂ ਨਾਲ, ਅਹਿੰਸਾ ਅਤੇ ਸੱਚ ਉਤੇ ਕਰੜੀ ਤਰ੍ਹਾਂ ਅਮਲ ਕਰਾਂ।[11]

ਮੇਰਾ ਜੀਵਨ ਨਿਰੰਤਰ ਕੰਮ ਦੇ ਦਰਮਿਆਨ ਖੁਸ਼ੀ ਨਾਲ ਭਰਿਆ ਹੋਇਆ ਜੀਵਨ ਹੈ। ਇਸ ਗੱਲ ਬਾਰੇ ਸੋਚਣ ਦੀ ਇੱਛਾ ਨਾ ਰਖਦਿਆਂ ਹੋਇਆਂ, ਕਿ ਭਲਕ ਮੇਰੇ ਲਈ ਕੀ ਲਿਆਇਗੀ, ਮੈਂ ਪੰਛੀ ਵਾਂਗ ਆਜ਼ਾਦ ਮਹਿਸੂਸ ਕਰਦਾ ਹਾਂ।.....ਇਹ ਖਿਆਲ ਮੈਨੂੰ ਬਲ ਬਖਸ਼ਦਾ ਹੈ ਕਿ ਮੈਂ ਸ਼ਰੀਰ ਦੀਆਂ ਲੋੜਾਂ ਦੇ ਖਿਲਾਫ਼ ਨਿਰੰਤਰ ਅਤੇ ਈਮਾਨਦਾਰੀ ਨਾਲ ਘੋਲ ਕਰ ਰਿਹਾ ਹਾਂ।[12]

ਵਿਸ਼ਵਾਸ ਤੋਂ ਬਿਨ੍ਹਾਂ ਕੰਮ ਕਰਨਾ ਕੜ-ਪਾਟੇ ਟੋਏ ਦੀ ਤਹਿ ਤੱਕ ਪੁੱਜਣ ਦੀ ਕੋਸ਼ਿਸ਼ ਵਾਂਗ ਹੈ।[13]

## ਹਉਮੈ ਤਜਣਾ

ਮੈਨੂੰ ਪਤਾ ਹੈ ਕਿ ਮੇਰੇ ਅੱਗੇ ਮੁਸ਼ਕਲ ਰਸਤਾ ਪਿਆ ਹੈ ਜਿਸ ਉਤੇ ਮੈਂ ਚੱਲਣਾ ਹੈ। ਮੈਨੂੰ ਆਪਣੇ ਆਪ ਨੂੰ ਘਟਾ ਕੇ ਸਿਫ਼ਰ ਤੱਕ ਲੈ ਆਉਣਾ ਚਾਹੀਦਾ ਹੈ। ਜਿੰਨਾ ਚਿਰ ਤੱਕ ਮਨੁੱਖ ਨਿਰੋਲ ਆਪਣੀ ਮਰਜ਼ੀ ਨਾਲ ਆਪਣੇ ਆਪ ਨੂੰ ਆਪਣੇ ਨਾਲ ਦੇ ਸਾਥੀਆਂ ਵਿਚ ਆਖਰੀ ਥਾਂ ਉਤੇ ਨਹੀਂ ਰਖਦਾ, ਉਦੋਂ ਤੱਕ ਉਸ ਲਈ ਕੋਈ ਮੁਕਤੀ ਨਹੀਂ। ਅਹਿੰਸਾ ਨਿਮਰਤਾ ਦੀ ਦੂਰ ਤੋਂ ਦੂਰ ਵਾਲੀ ਸੀਮਾ ਹੈ।[14]

ਜੇ ਅਸੀਂ ਧਰਮ, ਸਿਆਸਤ, ਆਰਥਕਤਾ ਆਦਿ ਵਿਚੋਂ 'ਮੈਂ' ਅਤੇ 'ਮੇਰਾ' ਖਤਮ ਕਰ ਸਕੀਏ, ਤਾਂ ਅਸੀਂ ਜਲਦੀ ਹੀ ਆਜ਼ਾਦ ਹੋ ਜਾਵਾਂਗੇ ਅਤੇ ਧਰਤੀ ਉਤੇ ਸਵਰਗ ਉਤਾਰ ਲਿਆਵਾਂਗੇ।[15]

ਸਾਗਰ ਵਿਚਲਾ ਤੁਪਕਾ ਆਪਣੇ ਜਨਮਦਾਤਾ ਦੀ ਮਹਾਨਤਾ ਵਿਚ ਸ਼ਾਮਲ ਹੁੰਦਾ ਹੈ, ਭਾਵੇਂ ਉਹ ਇਸ ਤੋਂ ਚੇਤੰਨ ਨਹੀਂ ਹੁੰਦਾ। ਪਰ ਜਿਉਂ ਹੀ ਇਹ ਸਾਗਰ ਤੋਂ ਸਵੈਧੀਨ ਹੋਂਦ ਇਖਤਿਆਰ ਕਰਦਾ ਹੈ, ਇਹ ਖੁਸ਼ਕ ਹੋ ਜਾਂਦਾ ਹੈ। ਅਸੀਂ ਕੋਈ ਅਤਿਕਥਨੀ ਨਹੀਂ ਕਰ ਰਹੇ ਹੁੰਦੇ, ਜਦੋਂ ਅਸੀਂ ਕਹਿੰਦੇ ਹਾਂ ਕਿ ਜ਼ਿੰਦਗੀ ਸਿਰਫ਼ ਇਕ ਬੁਲਬੁਲਾ ਹੈ।

ਸੱਚ ਦਾ ਖੋਜੀ ਹਉਂਵਾਦੀ ਹੋ ਕੇ ਰਹਿਣਾ ਗਂਵਾਰਾ ਨਹੀਂ ਕਰ ਸਕਦਾ। ਜਿਹੜਾ ਬੰਦਾ ਦੂਜਿਆਂ ਲਈ ਆਪਣਾ ਜੀਵਨ ਕੁਰਬਾਨ ਕਰ ਸਕਦਾ ਹੈ, ਉਸ ਕੋਲ ਏਨਾਂ ਸਮਾਂ ਨਹੀਂ ਹੁੰਦਾ ਕਿ ਉਹ ਆਪਣੇ ਲਈ ਸੁਖਾਵੀਆਂ ਹਾਲਤਾਂ ਯਕੀਨੀ ਬਣਾ ਸਕੇ।[16]

ਇੱਕਲੇ ਵਿਅਕਤੀ ਦੀ ਸਮਰੱਥਾ ਦੀ ਇਕ ਸੀਮਾ ਹੁੰਦੀ ਹੈ ਅਤੇ ਜਿਉਂ ਹੀ ਉਹ ਆਪਣੇ ਬਾਰੇ ਇਹ ਫੜ੍ਹ ਮਾਰਦਾ ਹੈ ਕਿ ਉਹ ਸਾਰੇ ਕੰਮ ਕਰ ਸਕਦਾ ਹੈ, ਤਾਂ ਉਸ ਦਾ ਘੁੰਮੰਡ ਪਰਮਾਤਮਾ ਆਪ ਤੋੜਦਾ ਹੈ। ਜਿਥੋਂ ਤੱਕ ਮੇਰਾ ਸਵਾਲ ਹੈ, ਮੇਰੇ ਵਿਚ ਏਨੀਂ ਕੁ ਨਿਮਰਤਾ ਹੈ ਕਿ ਮੈਂ ਬੱਚਿਆਂ ਵੱਲ ਅਤੇ ਦੁੱਧ ਚੁੰਘਦਿਆਂ ਵੱਲ ਵੀ ਸਹਾਇਤਾ ਲਈ ਦੇਖ ਸਕਾਂ।[17]

ਮੇਰੇ ਲਈ ਕੰਮਾਂ ਦਾ ਫ਼ੈਸਲਾ ਹੋਣੀ ਕਰਦੀ ਹੈ। ਮੈਂ ਉਸਨੂੰ ਮਿਲਣ ਨਹੀਂ ਜਾਂਦਾ। ਉਹ ਮੇਰੇ ਨਾ ਚਾਹੁੰਦਿਆਂ ਵੀ ਮੇਰੇ ਤੱਕ ਪੁੱਜਦੀ ਹੈ। ਮੇਰੀ ਸਾਰੀ ਜ਼ਿੰਦਗੀ ਇਹੀ ਮੇਰੀ ਕਿਸਮਤ ਰਹੀ ਹੈ, ਦੱਖਣੀ ਅਫ਼ਰੀਕਾ ਵਿਚ ਵੀ, ਅਤੇ ਜਦੋਂ ਦਾ ਮੈਂ ਭਾਰਤ ਵਾਪਸ ਆਇਆ ਹਾਂ, ਇਥੇ ਵੀ ।[18]

## ਥੋਹੜਾ ਜਿਹਾ ਕਿਤਾਬੀ ਗਿਆਨ

ਮੈਂ ਆਪਣੀਆਂ ਸੀਮਾਂ ਜਾਣਦਾ ਹਾਂ। ਮੈਂ ਕੋਈ ਜ਼ਿਕਰਯੋਗ ਯੂਨੀਵਰਸਿਟੀ ਤੋਂ ਵਿਦਿਆ ਨਹੀਂ ਲਈ ਹੋਈ। ਮੇਰਾ ਹਾਈ ਸਕੂਲ ਵਿਚਲਾਂ ਜੀਵਨ ਕਦੀ ਵੀ ਔਸਤ ਤੋਂ ਉਪਰ ਨਹੀਂ ਸੀ ਰਿਹਾ। ਮੈਂ ਸ਼ੁਕਰ ਗੁਜ਼ਾਰ ਹੁੰਦਾ ਸਾਂ ਜੇ ਮੈਂ ਇਮਤਿਹਾਨ ਪਾਸ ਕਰ ਲੈਂਦਾ ਸਾਂ ਤਾਂ। ਸਕੂਲ ਵਿਚ ਕੋਈ ਪੁਜ਼ੀਸ਼ਨ ਹਾਸਲ ਕਰ ਸੱਕਣ ਦੀ ਇੱਛਾ ਵੀ ਮੇਰੇ ਤੋਂ ਬਾਹਰੀ ਗੱਲ ਸੀ।[19]

ਵਿਦਿਆ ਪ੍ਰਾਪਤ ਕਰਨ ਦੇ ਦੌਰਾਨ, ਮੈਂ ਪਾਠ–ਪੁਸਤਕਾਂ ਤੋਂ ਵੱਧ ਲਗਭਗ ਕੁਝ ਨਹੀਂ ਸੀ ਪੜ੍ਹਿਆ, ਅਤੇ ਜਦੋਂ ਮੈਂ ਸਰਗਰਮ ਜੀਵਨ ਸ਼ੁਰੂ ਕੀਤਾ, ਤਾਂ ਉਸ ਤੋਂ ਪਿਛੋਂ ਮੇਰੇ ਕੋਲ ਪੜ੍ਹਨ ਲਈ ਬਹੁਤ ਘੱਟ ਸਮਾਂ ਹੁੰਦਾ ਸੀ। ਇਸ ਲਈ ਬਹੁਤੇ ਕਿਤਾਬੀ ਗਿਆਨ ਦਾ ਮੈਂ ਦਾਅਵਾ ਨਹੀਂ ਕਰ ਸਕਦਾ। ਪਰ ਮੇਰਾ ਵਿਸ਼ਵਾਸ ਹੈ ਕਿ ਇਸ ਆਪੇ ਠੋਸੀ ਬੰਦਸ਼ ਦੇ ਕਾਰਨ ਮੈਨੂੰ ਕੋਈ ਬਹੁਤਾ ਨੁਕਸਾਨ ਨਹੀਂ ਹੋਇਆ। ਇਸਦੇ ਉਲਟ, ਕਿਹਾ ਜਾ ਸਕਦਾ ਹੈ ਕਿ ਸੀਮਿਤ ਜਿਹੀ ਪੜ੍ਹਾਈ ਨੇ ਮੈਨੂੰ ਇਸ ਗੱਲ ਦੇ ਯੋਗ ਬਣਾਇਆ ਹੈ ਕਿ ਜੋ ਥੋਹੜਾ ਬਹੁਤ ਮੈਂ ਪੜ੍ਹਦਾ ਸਾਂ ਉਸ ਨੂੰ ਪਚਾ ਸੱਕਾਂ।

ਇਹਨਾਂ ਕਿਤਾਬਾਂ ਵਿਚੋਂ ਜਿਸ ਇਕ ਕਿਤਾਬ ਨੇ ਮੇਰੇ ਜੀਵਨ ਵਿਚ ਤੱਟਫੱਟ ਅਤੇ ਅਮਲੀ ਪਰਿਵਰਤਨ ਲਿਆਂਦਾ, ਉਹ ਸੀ "ਅਨਟੂ ਦਿਸ ਲਾਸਟ"। ਮੈਂ ਮਗਰੋਂ ਜਾ ਕੇ ਇਸਦਾ ਗੁਜਰਾਤੀ ਵਿਚ ਅਨੁਵਾਦ ਕੀਤਾ, ਅਤੇ ਇਸਦਾ ਸਿਰਲੇਖ ਸਰਵੋਦਯ (ਸਰਬੱਤ ਦਾ ਭਲਾ) ਰਖਿਆ। ਮੇਰਾ ਵਿਸ਼ਵਾਸ ਹੈ ਕਿ ਮੈਂ ਰਸਕਿਨ ਦੀ ਇਸ ਮਹਾਨ ਪੁਸਤਕ ਵਿਚ ਆਪਣੇ ਕੁਝ ਅਤਿ ਡੂੰਘੇ ਨਿਸ਼ਚਿਆਂ ਨੂੰ ਪ੍ਰਤਿਬਿੰਬਤ ਹੋਇਆ ਦੇਖਿਆ, ਅਤੇ ਇਹੀ ਕਾਰਨ ਹੈ ਕਿ ਇਸਨੇ ਮੇਰਾ ਮਨ ਮੋਹ ਲਿਆ ਅਤੇ ਮੈਨੂੰ ਆਪਣਾ ਜੀਵਨ ਬਦਲਣ ਲਈ ਮਜਬੂਰ ਕਰ ਦਿਤਾ।[20]

ਉਦੋਂ ਮੈਂ–ਦੱਖਣੀ ਅਫ਼ਰੀਕਾ ਵਿਚ ਰਹਿ ਰਿਹਾ ਸਾਂ। 1904 ਵਿਚ, ਜਦੋਂ ਮੈਂ ਪੈਂਤੀ ਸਾਲ ਦਾ ਸਾਂ, ਡਰਬਨ ਵੱਲ ਰੇਲ ਰਾਹੀਂ ਸਫ਼ਰ ਕਰਨ ਦੇ ਦੌਰਾਨ ਮੈਂ "ਅਨਟੂ ਦਿਸ ਲਾਸਟ" ਪੜ੍ਹੀ ਸੀ, ਜਿਸਤੋਂ ਮਗਰੋਂ ਮੈਂ ਆਪਣੇ ਸਾਰੇ ਬਾਹਰੀ ਜੀਵਨ ਵਿਚ ਤਬਦੀਲੀ ਲਿਆਉਣ ਦਾ ਫ਼ੈਸਲਾ ਕਰਨ ਲਈ ਮਜਬੂਰ ਹੋ ਗਿਆ। ਇਸਨੂੰ ਬਿਆਨ ਕਰਨ ਲਈ ਹੋਰ ਕੋਈ ਲਫ਼ਜ਼ ਨਹੀਂ ਹੈ, ਰਸਕਿਨ ਦੀ ਕਿਤਾਬ ਨੇ ਮੈਨੂੰ ਕੀਲ ਲਿਆ। ਮੈਂ ਇਕੋ ਵਾਰੀ ਵਿਚ ਇਹ ਪੜ੍ਹ ਗਿਆ ਅਤੇ ਅਗਲੀ ਸਾਰੀ ਰਾਤ ਜਾਗਦਾ ਪਿਆ ਰਿਹਾ, ਅਤੇ ਐਨ ਉੱਥੇ ਅਤੇ ਉਸੇ ਵੇਲੇ ਮੈਂ ਆਪਣੇ ਜੀਵਨ ਦੀ ਸਾਰੀ ਯੋਜਨਾ ਬਦਲਣ ਦਾ ਫ਼ੈਸਲਾ ਕਰ ਲਿਆ। ਟਾਲਸਟਾਏ ਨੂੰ ਮੈਂ ਬਹੁਤ ਪਹਿਲਾਂ ਪੜ੍ਹ ਚੁੱਕਾ ਸਾਂ। ਉਸਨੇ ਮੇਰੇ ਅੰਦਰਲੀ ਹਸਤੀ ਨੂੰ ਪ੍ਰਭਾਵਿਤ ਕੀਤਾ।[21]

## ਗ਼ਰੀਬਾਂ ਦੀ ਸੇਵਾ

ਦਿਲ ਦੀ ਤੀਬਰ ਅਤੇ ਪਵਿੱਤਰ ਇੱਛਾ ਹਮੇਸ਼ਾ ਹੀ ਪੂਰੀ ਹੁੰਦੀ ਹੈ। ਖੁਦ ਆਪਣੇ ਤਜਰਬੇ ਵਿਚ ਮੈਂ ਇਸ ਨਿਯਮ ਦੀ ਪੁਸ਼ਟੀ ਹੁੰਦੀ ਦੇਖੀ ਹੈ। ਗਰੀਬਾਂ ਦੀ ਸੇਵਾ ਮੇਰੇ ਦਿਲ ਦੀ ਇੱਛਾ ਰਹੀ ਹੈ ਅਤੇ ਇਹ ਹਮੇਸ਼ਾ ਹੀ ਮੈਨੂੰ ਗਰੀਬਾਂ ਵਿਚਕਾਰ ਲੈ ਗਈ ਹੈ ਅਤੇ ਇਸਨੇ ਮੈਨੂੰ ਹਮੇਸ਼ਾ ਹੀ ਉਹਨਾਂ ਨਾਲ ਇਕਮਿਕ ਹੋਣ ਦੇ ਯੋਗ ਬਣਾਇਆ ਹੈ।[22]

ਆਪਣੀ ਸਾਰੀ ਜ਼ਿੰਦਗੀ ਮੈਂ ਹਮੇਸ਼ਾ ਹੀ ਗ਼ਰੀਬਾਂ ਪ੍ਰਤਿ ਪਿਆਰ ਰਖਿਆ ਹੈ ਅਤੇ ਉਹ ਵੀ ਭਰਪੂਰ ਮਾਤਰਾ ਵਿਚ। ਆਪਣੇ ਬੀਤੇ ਜੀਵਨ ਵਿਚੋਂ ਮੈਂ ਉਦਾਹਰਣਾਂ ਤੇ ਉਦਾਹਰਣਾਂ ਦੇ ਸਕਦਾ ਹਾਂ ਕਿ ਇਹ ਗੱਲ ਮੇਰੇ ਵਿਚ ਜਮਾਂਦਰੂ ਸੀ। ਮੈਂ ਕਦੀ ਮਹਿਸੂਸ ਨਹੀਂ ਕੀਤਾ ਕਿ ਮੇਰੇ ਅਤੇ ਗਰੀਬਾਂ ਵਿਚਕਾਰ ਕੋਈ ਵੀ ਫ਼ਰਕ ਹੈ। ਮੈਂ ਹਮੇਸ਼ਾ ਹੀ ਮਹਿਸੂਸ ਕੀਤਾ ਹੈ, ਜਿਵੇਂ ਕਿ ਉਹ ਮੇਰੇ ਸਾਕ–ਸੰਬੰਧੀ ਹੋਣ।[23]

ਧਰਤੀ ਉਪਰਲੀ ਨਾਸ਼ਮਾਨ ਬਾਦਸ਼ਾਹਤ ਲਈ ਮੇਰੇ ਮਨ ਵਿਚ ਕੋਈ ਇੱਛਾ ਨਹੀਂ। ਮੈਂ ਅਰਸ਼ਾਂ ਦੀ ਬਾਦਸ਼ਾਹਤ ਲਈ ਯਤਨ ਕਰ ਰਿਹਾ ਹਾਂ ਜੋ ਕਿ ਮੋਕਸ਼ ਹੈ, ਆਪਣਾ ਟੀਚਾ ਪ੍ਰਾਪਤ ਕਰਨ ਦੀ ਮੇਰੇ ਵਾਸਤੇ ਕੋਈ ਜ਼ਰੂਰੀ ਨਹੀਂ ਕਿ ਕਿਸੇ ਗੁਫ਼ਾ ਵਿਚ ਸ਼ਰਨ ਢੂੰਡਾਂ। ਮੇਰੀ ਗੁਫ਼ਾ ਨਾਲ ਰਹਿੰਦੀ ਹੈ, ਸਿਰਫ਼ ਜੇ ਕਿਤੇ ਮੈਨੂੰ ਪਤਾ ਹੋਵੇ।

ਗੁਫ਼ਾ–ਵਾਸੀ ਹਵਾਈ ਮਹੱਲ ਉਸਾਰ ਸਕਦਾ ਹੈ, ਪਰ ਮਹੱਲ ਵਿਚ ਰਹਿਣ ਵਾਲੇ ਨੂੰ ਜਿਵੇਂ ਕਿ ਜਨਕ ਹੈ, ਕੋਈ ਮਹੱਲ ਉਸਾਰਨ ਦੀ ਲੋੜ ਨਹੀਂ। ਜਿਹੜਾ ਗੁਫ਼ਾ–ਵਾਸੀ ਖਿਆਲਾਂ ਦੇ ਖੰਭ ਲਾ ਕੇ ਦੁਨੀਆ ਦੁਆਲੇ ਚੱਕਰ ਲਾਉਂਦਾ ਰਹਿੰਦਾ ਹੈ, ਉਸ ਵਾਸਤੇ ਕੋਈ ਚੈਨ ਨਹੀਂ। ਪਰ ਸ਼ਾਨੋ–ਸ਼ੌਕਤ ਵਿਚ ਰਹਿ ਰਿਹਾ ਕੋਈ ਜਨਕ ਵੀ ਅਜੇਹੀ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ, ਜਿਹੜੀ ਸਮਝ ਤੋਂ ਬਾਹਰੀ ਹੁੰਦੀ ਹੈ।

ਮੇਰੇ ਲਈ ਮੁਕਤੀ ਦਾ ਰਸਤਾ ਆਪਣੇ ਦੇਸ਼ ਦੀ, ਅਤੇ ਉਸ ਰਾਹੀਂ ਮਨੁੱਖਤਾ ਦੀ, ਸੇਵਾ ਵਿਚ ਅਣਥੱਕ ਘਾਲਣਾ ਦੇ ਵਿਚੋਂ ਦੀ ਲੰਘਦਾ ਹੈ। ਮੈਂ ਆਪਣੇ ਆਪ ਨੂੰ ਹਰ ਉਸ ਚੀਜ਼ ਨਾਲ ਇਕਮਿਕ ਕਰ ਲੈਣਾ ਚਾਹੁੰਦਾ ਹਾਂ, ਜਿਹੜੀ ਜਿਉਂਦੀ ਹੈ।[24]

ਮੇਰਾ ਜੀਵਨ ਇਕ ਅਵੰਡ ਸਮੁੱਚ ਹੈ, ਅਤੇ ਮੇਰੀਆਂ ਸਾਰੀਆਂ ਸਰਗਰਮੀਆਂ ਇਕ ਦੂਜੀ ਨਾਲ ਘੁਲੀਆਂ–ਮਿਲੀਆਂ ਹਨ; ਅਤੇ ਇਹ ਸਾਰੀਆਂ ਹੀ ਮਨੁੱਖਤਾ ਲਈ ਮੇਰੇ ਕਦੀ ਸੰਤੁਸ਼ਟ ਨਾ ਹੋਣ ਵਾਲੇ ਪਿਆਰ ਵਿਚੋਂ ਨਿਕਲਦੀਆਂ ਹਨ।[25]

ਆਪਣੀ ਸਾਰੀ ਜ਼ਿੰਦਗੀ ਮੈਂ ਗ਼ਲਤ ਪੇਸ਼ਕਾਰੀ ਦਾ ਆਦੀ ਹੋ ਚੁੱਕਾ ਹਾਂ। ਹਰ ਜਨਤਕ ਕਾਮੇ ਦੀ ਇਹੀ ਹੋਣੀ ਹੁੰਦੀ ਹੈ। ਉਸਨੂੰ ਮੋਟੀ ਖੱਲ ਰੱਖਣੀ ਪੈਂਦੀ ਹੈ। ਜੇ ਹਰ ਗ਼ਲਤ ਪੇਸ਼ਕਾਰੀ ਦਾ ਜਵਾਬ ਦੇਣਾ ਜਾਂ ਇਸਨੂੰ ਸਪਸ਼ਟ ਕਰਨਾ ਲਾਜ਼ਮੀ ਹੋ ਜਾਏ, ਤਾਂ ਜ਼ਿੰਦਗੀ ਦੁੱਭਰ ਹੋ ਜਾਇਗੀ। ਇਹ ਮੇਰਾ ਜ਼ਿੰਦਗੀ ਦਾ ਅਸੂਲ ਹੈ ਕਿ ਗ਼ਲਤ ਪੇਸ਼ਕਾਰੀ ਦਾ ਉਦੋਂ ਤੱਕ ਸਪਸ਼ਟੀਕਰਣ ਨਹੀਂ ਕਰਨਾ ਜਦੋਂ ਤੱਕ ਕਿ ਉਦੇਸ਼ ਇਸਨੂੰ ਠੀਕ ਕੀਤੇ ਜਾਣ ਦੀ ਮੰਗ ਨਾ ਕਰਦਾ ਹੋਵੇ। ਇਸ ਨਿਯਮ ਨੇ ਬਹੁਤ ਸਮਾਂ ਜ਼ਾਇਆ ਹੋਣ ਤੇ ਫਿਕਰ ਕਰਨ ਤੋਂ ਮੈਨੂੰ ਬਚਾਅ ਰਖਿਆ ਹੈ।[26]

ਮੈਨੂੰ ਖਰਦਿਮਾਗ਼ ਪਾਗ਼ਲ ਆਦਮੀ ਕਿਹਾ ਜਾਂਦਾ ਰਿਹਾ ਹੈ। ਜ਼ਾਹਰ ਹੈ ਕਿ ਇਸ ਪ੍ਰਸਿੱਧੀ ਉਤੇ ਮੇਰਾ ਉਚਿਤ ਹੀ ਅਧਿਕਾਰ ਬਣਦਾ ਸੀ। ਕਿਉਂਕਿ ਮੈਂ ਜਿੱਥੇ ਕਿਤੇ ਵੀ ਜਾਂਦਾ ਹਾਂ, ਮੈਂ ਖਰਦਿਮਾਗ਼ਾਂ, ਖਬਤੀਆਂ ਅਤੇ ਪਾਗਲਾਂ ਨੂੰ ਆਪਣੇ ਵੱਲ ਖਿੱਚ ਲੈਂਦਾ ਹਾਂ।[27]

## ਅਮਲੀ ਸੁਫ਼ਨੇਸਾਜ਼

ਮੈਂ ਪਰਮਾਤਮਾ ਦੇ, ਅਤੇ ਇਸੇ ਲਈ ਮਨੁੱਖਤਾ ਦੇ ਵੀ, ਨਿਰਪੇਖ ਤੌਰ ਉਤੇ ਇਕ ਹੋਣ ਵਿਚ ਵਿਸ਼ਵਾਸ ਰਖਦਾ ਹਾਂ। ਕੀ ਹੋਇਆ ਜੇ ਕਈ ਸਰੀਰ ਹਨ ਤਾਂ? ਸਾਡੀ ਆਤਮਾ ਤਾਂ ਇਕ ਹੈ। ਅਪਰਵਰਤਨ ਰਾਹੀਂ ਸੂਰਜ ਦੀਆਂ ਕਈ ਕਿਰਨਾਂ ਦਿਸਦੀਆਂ ਹਨ। ਪਰ ਉਹਨਾਂ ਦਾ ਸੋਮਾ ਤਾਂ ਇਕੋ ਹੈ। ਇਸ ਲਈ, ਮੈਂ ਸਭ ਤੋਂ ਵੱਧ ਕਪਟੀ ਆਤਮਾ ਤੋਂ ਆਪਣੇ ਆਪ ਨੂੰ ਵੱਖ ਨਹੀਂ ਕਰ ਸਕਦਾ (ਨਾ ਹੀ ਸਭ ਤੋਂ ਵੱਧ ਨੇਕ ਆਤਮਾ ਨਾਲ ਸਾਂਝੇ ਹੋਣ ਤੋਂ ਮੈਨੂੰ ਰੋਕਿਆ ਜਾ ਸਕਦਾ ਹੈ)। ਇਸ ਲਈ, ਮੈਂ ਕਰ ਸਕਾਂ ਜਾਂ ਨਾ, ਪਰ ਮੈਨੂੰ ਆਪਣੇ ਤਜਰਬੇ ਵਿਚ ਆਪਣੇ ਵਰਗੇ ਸਭ ਜੀਵਾਂ ਨੂੰ ਸ਼ਾਮਲ ਕਰਨਾ ਚਾਹੀਦਾ ਹੈ। ਨਾ ਹੀ ਤਜਰਬਾ ਕਰਨ ਤੋਂ ਬਿਨ੍ਹਾਂ ਮੇਰਾ ਗੁਜ਼ਾਰਾ ਚੱਲ ਸਕਦਾ ਹੈ। ਜ਼ਿੰਦਗੀ ਤਜਰਬਿਆਂ ਦੀ ਅਮੁਕ ਲੜੀ ਤੋਂ ਸਿਵਾ ਕੁਝ ਨਹੀਂ।[28]

ਮੈਨੂੰ ਮੇਰੇ ਸਾਰੇ ਔਗੁਣਾਂ ਸਮੇਤ ਦੇਖਿਆ ਜਾਣਾ ਚਾਹੀਦਾ ਹੈ। ਮੈਂ ਸੱਚ ਦੇ ਤਜਰਬੇ ਕਰਨ ਵਾਲਾ ਹਾਂ। ਆਪਣੇ ਤਜਰਬਿਆਂ ਨੂੰ ਮੈਂ ਚੰਗੇ ਤੋਂ ਚੰਗੇ ਸਾਜ਼ੋ–ਸਾਮਾਨ ਨਾਲ ਨੇਪਰੇ ਚੜ੍ਹਾਈ ਗਈ ਹਿਮਾਲਿਆਈ ਮੁਹਿੰਮ ਤੋਂ ਅਥਾਹ ਤੌਰ ਉਤੇ ਵਧੇਰੇ ਮਹੱਤਵਪੂਰਨ ਸਮਝਦਾ ਹਾਂ।[29]

ਇਹ ਮੇਰੀ ਬਦਕਿਸਮਤੀ ਜਾਂ ਖ਼ੁਸ਼ਕਿਸਮਤੀ ਰਹੀ ਹੈ ਕਿ ਮੈਂ ਦੁਨੀਆ ਨੂੰ ਅਚੰਭੇ ਵਿਚ ਪਾ ਦੇਂਦਾ ਹਾਂ। ਨਵੇਂ ਤਜਰਬੇ, ਜਾਂ ਨਵੇਂ ਢੰਗ ਨਾਲ ਪੁਰਾਣੇ ਤਜਰਬੇ ਕਦੀ ਕਦੀ ਲਾਜ਼ਮੀ ਤੌਰ ਉਤੇ ਗ਼ਲਤਫਹਿਮੀ ਪੈਦਾ ਕਰ ਦੇਂਦੇ ਹਨ।[30]

ਮੈਂ ਅਸਲ ਵਿਚ ਇਕ ਅਮਲੀ ਸੁਫ਼ਨੇਸਾਜ਼ ਹਾਂ। ਮੇਰੇ ਸੁਫ਼ਨੇ ਹਵਾਈ ਅਣਹੋਂਦਾਂ ਨਹੀਂ। ਜਿਥੋਂ ਤੱਕ ਹੋ ਸਕੇ ਮੈਂ ਆਪਣੇ ਸੁਫ਼ਨਿਆਂ ਨੂੰ ਹਕੀਕਤ ਵਿਚ ਬਦਲਣਾ ਚਾਹੁੰਦਾ ਹਾਂ।[31]

ਜੇ ਮੇਰਾ ਕੋਈ ਵੀ ਕਾਰਜ, ਜਿਸ ਬਾਰੇ ਮੈਂ ਰੂਹਾਨੀ ਹੋਣ ਦਾ ਦਾਅਵਾ ਕਰਦਾ ਹਾਂ, ਗ਼ੈਰਅਮਲੀ ਸਿੱਧ ਹੁੰਦਾ ਹੈ, ਤਾਂ ਇਸਨੂੰ ਅਸਫ਼ਲ ਐਲਾਨਿਆਂ ਜਾਣਾ ਚਾਹੀਦਾ ਹੈ। ਮੈਂ ਇਹ ਵਿਸ਼ਵਾਸ ਜ਼ਰੂਰ ਕਰਦਾ ਹਾਂ ਕਿ ਸਭ ਤੋਂ ਵੱਧ ਰੂਹਾਨੀ ਕਾਰਜ ਸ਼ਬਦ ਦੇ ਠੀਕ ਅਰਥਾਂ ਵਿਚ ਸਭ ਤੋਂ ਵੱਧ ਅਮਲੀ ਕਾਰਜ ਹੁੰਦਾ ਹੈ।[32]

## ਮੇਰੀ ਭੁੱਲਣਹਾਰਤਾ

ਮੈਂ ਇਕ ਸਾਧਾਰਣ ਵਿਅਕਤੀ ਹੋਣ ਦਾ ਦਾਅਵਾ ਕਰਦਾ ਹਾਂ ਜਿਹੜਾ ਹੋਰ ਕਿਸੇ ਵੀ ਨਾਸ਼ਮਾਨ ਜੀਵ ਵਾਂਗ ਗ਼ਲਤੀ ਕਰ ਸਕਦਾ ਹੈ। ਪਰ ਮੈਂ ਮੰਨਦਾ ਹਾਂ ਕਿ ਮੇਰੇ ਵਿਚ ਏਨੀਂ ਕੁ ਨਿਮਰਤਾ ਹੈ ਕਿ ਮੈਂ ਆਪਣੀਆਂ ਗ਼ਲਤੀਆਂ ਮੰਨ ਸਕਾਂ ਅਤੇ ਆਪਣੇ ਕਦਮ ਵਾਪਸ ਲੈ ਸਕਾਂ। ਮੈਂ ਮੰਨਦਾ ਹਾਂ ਕਿ ਪਰਮਾਤਮਾ ਵਿਚ ਅਤੇ ਉਸਦੀ ਚੰਗਿਆਈ ਵਿਚ ਮੇਰਾ ਅਟੁੱਕ ਵਿਸ਼ਵਾਸ ਹੈ, ਅਤੇ ਸੱਚ ਅਤੇ ਪਿਆਰ ਲਈ ਅਮੁੱਕ ਉਤਸ਼ਾਹ ਹੈ। ਪਰ ਕੀ ਇਹ ਉਹੀ ਕੁਝ ਨਹੀਂ ਜਿਹੜਾ ਹਰ ਵਿਅਕਤੀ ਦੇ ਅੰਦਰ ਪਿਆ ਹੈ?[33]

ਜਿਨ੍ਹਾਂ ਲੋਕਾਂ ਨੇ, ਭਾਵੇਂ ਸਤਹੀ ਤੌਰ ਉਤੇ ਹੀ ਸਹੀ, ਮੇਰੇ ਜੀਵਨ ਦੇ ਨਿਰਮਾਨ ਜਿਹੇ ਕੰਮ ਨੂੰ ਦੇਖਿਆ ਹੈ, ਉਹ ਇਹ ਦੇਖੇ ਬਿਨਾਂ ਨਹੀਂ ਰਹਿ ਸਕਦੇ ਕਿ ਮੇਰੀ ਜ਼ਿੰਦਗੀ ਵਿਚਲਾ ਇਕ ਵੀ ਕਾਰਜ ਕਿਸੇ ਵਿਅਕਤੀ ਜਾਂ ਕੌਮ ਨੂੰ ਨੁਕਸਾਨ ਪੁਚਾਉਣ ਲਈ ਨਹੀਂ ਸੀ ਕੀਤਾ ਗਿਆ।.....ਮੈਂ ਅਭੁੱਲ ਹੋਣ ਦਾ ਕੋਈ ਦਾਅਵਾ ਨਹੀਂ ਕਰਦਾ। ਮੈਂ ਚੇਤੰਨ ਹਾਂ ਕਿ ਮੈਂ ਹਿਮਾਲੀਆ ਜਿੱਡੀਆਂ ਗ਼ਲਤੀਆਂ ਕੀਤੀਆਂ ਹਨ, ਪਰ ਮੈਂ ਨਹੀਂ ਸਮਝਦਾ ਕਿ ਮੈਂ ਉਹ ਜਾਣ-ਬੁੱਝ ਕੇ ਕੀਤੀਆਂ ਹੋਣ ਜਾਂ ਕਿਸੇ ਵਿਅਕਤੀ ਜਾਂ ਕੌਮ ਵੱਲ ਜਾਂ ਕਿਸੇ ਵੀ ਮਨੁੱਖੀ ਜਾਂ ਅਲਪ-ਮਨੁੱਖੀ ਜ਼ਿੰਦਗੀ ਵੱਲ ਦੁਸ਼ਮਣੀ ਦੀ ਭਾਵਨਾ ਤੱਕ ਵੀ ਰੱਖੀ ਹੋਵੇ।[34]

ਮੈਂ ਆਪਣੇ ਕਈ ਗੁਨਾਹਾਂ ਦਾ ਬੇਹੱਦ ਸਾਫ਼ਗੋਈ ਨਾਲ ਇਕਬਾਲ ਕੀਤਾ ਹੈ। ਪਰ ਮੈਂ ਪਰਮਾਤਮਾ ਵੱਲ ਨੂੰ ਸਫ਼ਰ ਕਰ ਰਿਹਾ ਹਾਂ, ਜਿਵੇਂ ਕਿ ਮੈਨੂੰ ਲਗਦਾ ਹੈ ਕਿ ਮੈਂ ਕਰ ਰਿਹਾ ਹਾਂ, ਤਾਂ ਮੈਂ ਬੇਖਤਰ ਹਾਂ। ਕਿਉਂਕਿ ਮੈਨੂੰ ਉਸਦੀ ਮੌਜੂਦਗੀ ਦੀ ਧੁੱਪ ਦਾ ਨਿੱਘ ਮਹਿਸੂਸ ਹੁੰਦਾ ਹੈ।

ਮੈਨੂੰ ਪਤਾ ਹੈ ਕਿ ਮੇਰੀ ਸਾਦਗੀ, ਮੇਰੇ ਵਰਤਾਂ ਅਤੇ ਪ੍ਰਾਰਥਨਾਵਾਂ ਦੀ ਕੋਈ ਕੀਮਤ ਨਹੀਂ ਜੇ ਮੈਂ ਉਹਨਾਂ ਉਤੇ ਇਹ ਭਰੋਸਾ ਰੱਖਾਂ ਕਿ ਇਹ ਮੈਨੂੰ ਸੁਧਾਰ ਦੇਣਗੀਆਂ। ਪਰ ਇਹਨਾਂ ਦੀ ਅਥਾਹ ਕੀਮਤ ਹੈ ਜੇ ਇਹ, ਜਿਵੇਂ ਕਿ ਮੈਂ ਉਮੀਦ ਕਰਦਾ ਹਾਂ, ਆਪਣੇ ਸਿਰਜਣਹਾਰ ਦੀ ਝੋਲੀ ਵਿਚ ਆਪਣਾ ਥੱਕਿਆ-ਹਾਰਿਆ ਸਿਰ ਰੱਖਣ ਲਈ ਮੇਰੀ ਆਤਮਾ ਦੇ ਯਤਨਾਂ ਦੀ ਤੀਬਰ ਲੋਚਾ ਨੂੰ ਪੇਸ਼ ਕਰਦੀਆਂ ਹਨ।[35]

## ਸਾਰਿਆਂ ਨਾਲ ਸਾਕੇਦਾਰੀ

ਜਦੋਂ ਵੀ ਮੈਂ ਕਿਸੇ ਆਦਮੀ ਨੂੰ ਗ਼ਲਤੀ ਕਰਦਾ ਦੇਖਦਾ ਹਾਂ, ਤਾਂ ਮੈਂ ਆਪਣੇ ਆਪ ਨੂੰ ਕਹਿੰਦਾ ਹਾ ਕਿ ਮੈਂ ਵੀ ਗ਼ਲਤੀ ਕਰਦਾ ਰਿਹਾ ਹਾਂ; ਜਦੋਂ ਮੈਂ ਕਿਸੇ ਹਵਸੀ ਜੀਵ ਨੂੰ ਦੇਖਦਾ ਹਾਂ ਤਾਂ ਮੈਂ ਆਪਣੇ ਆਪ ਨੂੰ ਕਹਿੰਦਾ ਹਾਂ ਕਿ ਮੈਂ ਵੀ ਕਦੀ ਅਜੇਹਾ ਹੁੰਦਾ ਸਾਂ; ਅਤੇ ਇਸ ਤਰ੍ਹਾਂ ਨਾਲ ਦੁਨੀਆ ਵਿਚਲੇ ਹਰ ਜੀਵ ਨਾਲ ਆਪਣੀ ਸਾਕੇਦਾਰੀ ਮਹਿਸੂਸ ਕਰਦਾ ਹਾਂ ਅਤੇ ਮਹਿਸੂਸ ਕਰਦਾ ਹੈ ਕਿ ਮੈਂ ਉਦੋਂ ਤੱਕ ਖੁਸ਼ ਨਹੀਂ ਰਹਿ ਸਕਦਾ ਜਦੋਂ ਤਕ ਸਾਡੇ ਵਿਚੋਂ ਸਭ ਤੋਂ ਨਿਮਾਣਾ ਜੀਵ ਵੀ ਖੁਸ਼ ਨਹੀਂ ਹੁੰਦਾ।[36]

ਜੇ ਮੈਂ ਕਿਸੇ ਨੂੰ ਉਸਦੇ ਬਣਦੇ ਹੱਕ ਤੋਂ ਘੱਟ ਦੇਂਦਾ ਹਾਂ ਤਾਂ ਉਸ ਲਈ ਮੈਨੂੰ ਆਪਣੇ ਪਰਮਾਤਮਾ ਅਤੇ ਆਪਣੇ ਸਿਰਜਣਹਾਰ ਅੱਗੇ ਜਵਾਬਦੇਹ ਹੋਣਾ ਪਵੇਗਾ, ਪਰ ਮੈਨੂੰ ਯਕੀਨ ਹੈ ਕਿ ਉਹ ਮੇਰੇ ਉਤੇ ਮਿਹਰ ਕਰੇਗਾ ਜੇ ਉਸਨੂੰ ਪਤਾ ਲੱਗੇਗਾ ਕਿ ਮੈਂ ਕਿਸੇ ਨੂੰ ਉਸਦੇ ਬਣਦੇ

ਹੱਕ ਤੋਂ ਵੱਧ ਦਿਤਾ ਹੈ।[37]

ਮੈਂ ਉਸ ਜੀਵ–ਵੰਨਗੀ ਦੀਆਂ, ਜਿਸ ਨਾਲ ਮੇਰਾ ਸੰਬੰਧ ਹੈ, ਅਪੂਰਨਤਾਵਾਂ ਤੋਂ ਏਨਾਂ ਚੇਤੰਨ ਹਾਂ ਕਿ ਇਸਦੇ ਕਿਸੇ ਇਕ ਮੈਂਬਰ ਉਤੇ ਵੀ ਮੈਨੂੰ ਗੁੱਸਾ ਨਹੀਂ ਆਉਂਦਾ। ਇਸਦਾ ਇਲਾਜ ਮੇਰੇ ਕੋਲ ਇਹ ਹੈ ਕਿ ਮੈਂ ਜਿੱਥੇ ਕਿਤੇ ਵੀ ਕੋਈ ਗ਼ਲਤ ਕੰਮ ਹੁੰਦਾ ਦੇਖਦਾ ਹਾਂ, ਉਥੇ ਹੀ ਉਸ ਨਾਲ ਨਜਿੱਠਾਂ, ਗ਼ਲਤ ਕੰਮ ਕਰਨ ਵਾਲੇ ਨੂੰ ਚੋਟ ਨਾ ਪੁਚਾਵਾਂ, ਜਿਵੇਂ ਕਿ ਮੈਂ ਨਹੀਂ ਚਾਹਵਾਂਗਾ ਕਿ ਜਿਹੜੀਆਂ ਗ਼ਲਤੀਆਂ ਮੈਂ ਲਗਾਤਾਰ ਕਰੀ ਜਾ ਰਿਹਾ ਹਾਂ, ਉਹਨਾਂ ਲਈ ਮੈਨੂੰ ਕੋਈ ਚੋਟ ਪੁਚਾਏ।[38]

ਮੈਂ ਸੱਚੋ–ਸੱਚ ਕਹਿ ਸਕਦਾ ਹਾਂ ਕਿ ਆਪਣੇ ਨਾਲ ਦਿਆਂ ਦੇ ਦਾਗ਼ ਦੇਖਣ ਵਿਚ ਮੈਂ ਬਹੁਤ ਢਿੱਲਾ ਹਾਂ, ਕਿਉਂਕਿ ਮੈਂ ਆਪ ਦਾਗ਼ਾਂ ਨਾਲ ਭਰਿਆ ਹੋਇਆ ਹਾਂ ਅਤੇ ਇਸ ਲਈ ਉਹਨਾਂ ਦੇ ਉਪਕਾਰ ਦਾ ਲੋੜਵੰਦ ਹਾਂ। ਮੈਂ ਸਿੱਖਿਆ ਹੈ ਕਿ ਦੂਜਿਆਂ ਬਾਰੇ ਸਖਤੀ ਨਾਲ ਨਿਰਣੇ ਨਾ ਲਵੋ ਅਤੇ ਜਿਹੜੇ ਨੁਕਸ ਨਜ਼ਰੀਂ ਪੈਣ ਉਹਨਾਂ ਨੂੰ ਛੋਟ ਦੇ ਦਿਓ।[39]

## ਵਿਰੋਧੀਆਂ ਲਈ ਸਤਿਕਾਰ

ਮੱਤਭੇਦਾਂ ਦਾ ਮਤਲਬ ਕਦੀ ਵੀ ਦੁਸ਼ਮਣੀ ਨਹੀਂ ਹੋਣਾ ਚਾਹੀਦਾ। ਜੇ ਇੰਝ ਹੁੰਦਾ ਤਾਂ ਮੈਂ ਅਤੇ ਮੇਰੀ ਪਤਨੀ ਇਕ ਦੂਜੇ ਦੇ ਕੱਟੜ ਦੁਸ਼ਮਣ ਹੁੰਦੇ। ਮੈਂ ਦੁਨੀਆ ਵਿਚ ਅਜੇਹੇ ਕਿਸੇ ਦੋ ਵਿਅਕਤੀਆਂ ਨੂੰ ਨਹੀਂ ਜਾਣਦਾ ਜਿਨ੍ਹਾਂ ਵਿਚ ਕਦੀ ਮੱਤਭੇਦ ਨਾ ਰਹੇ ਹੋਣ, ਅਤੇ ਮੈਂ ਕਿਉਂਕਿ ਗੀਤਾ ਦਾ ਅਨੁਆਈ ਹਾਂ, ਇਸ ਲਈ ਮੈਂ ਉਹਨਾਂ ਲੋਕਾਂ ਨੂੰ, ਜਿਨ੍ਹਾਂ ਦੇ ਮੇਰੇ ਨਾਲ ਮੱਤਭੇਦ ਹਨ, ਹਮੇਸ਼ਾ ਹੀ ਉਸੇ ਤਰ੍ਹਾਂ ਪਿਆਰ ਮੁਹੱਬਤ ਨਾਲ ਲੈਣ ਦਾ ਯਤਨ ਕੀਤਾ ਹੈ, ਜਿਵੇਂ ਕਿ ਆਪਣੇ ਅਤਿ ਦੇ ਨਿਕਟਵਰਤੀ ਅਤੇ ਪਿਆਰਿਆਂ ਨੂੰ।[40]

ਇਹ ਮੇਰੇ ਲਈ ਸਥਾਈ ਸੰਤੁਸ਼ਟਤਾ ਵਾਲੀ ਗੱਲ ਰਹੀ ਹੈ ਕਿ ਜਿਨ੍ਹਾਂ ਲੋਕਾਂ ਦੇ ਅਸੂਲਾਂ ਅਤੇ ਨੀਤੀਆਂ ਦੀ ਮੈਂ ਵਿਰੋਧਤਾ ਕਰਦਾ ਰਿਹਾ ਹਾਂ, ਆਮ ਕਰਕੇ ਉਹਨਾਂ ਦਾ ਵੀ ਪਿਆਰ ਅਤੇ ਵਿਸ਼ਵਾਸ ਮੈਨੂੰ ਪ੍ਰਾਪਤ ਰਹਿੰਦਾ ਹੈ। ਦੱਖਣੀ ਅਫ਼ਰੀਕਾ ਵਾਲਿਆਂ ਨੇ ਨਿੱਜੀ ਤੌਰ ਉਤੇ ਆਪਣਾ ਵਿਸ਼ਵਾਸ ਮੈਨੂੰ ਦਿੱਤਾ ਅਤੇ ਦੋਸਤੀ ਦਾ ਹੱਥ ਮੇਰੇ ਵੱਲ ਵਧਾਇਆ।

ਬਰਤਾਨਵੀ ਨੀਤੀ ਅਤੇ ਸਿਸਟਮ ਦੀ ਮੇਰੇ ਵਲੋਂ ਨਿਖੇਧੀ ਕੀਤੇ ਜਾਣ ਦੇ ਬਾਵਜੂਦ, ਮੈਨੂੰ ਹਜ਼ਾਰਾਂ ਅੰਗਰੇਜ਼ ਮਰਦਾਂ ਔਰਤਾਂ ਦਾ ਪਿਆਰ ਪ੍ਰਾਪਤ ਹੈ, ਅਤੇ ਆਧੁਨਿਕ ਪਦਾਰਥਵਾਦੀ ਸਭਿਅਤਾ ਦੀ ਬਿਨਾਂ ਰੱਖ–ਰਖਾਅ ਦੇ ਨਿਖੇਧੀ ਕਰਨ ਦੇ ਬਾਵਜੂਦ, ਮੇਰਾ ਯੂਰਪੀ ਅਤੇ ਅਮਰੀਕੀ ਦੋਸਤਾਂ ਦਾ ਘੇਰਾ ਦਿਨੋ ਦਿਨ ਵਿਸ਼ਾਲ ਹੁੰਦਾ ਜਾ ਰਿਹਾ ਹੈ। ਇਹ, ਇਕ ਵਾਰੀ ਫਿਰ, ਅਹਿੰਸਾ ਦੀ ਜਿੱਤ ਹੈ।[41]

ਮਨੁੱਖ–ਮਾਤਰ ਦੀ ਤਾਂ ਗੱਲ ਹੀ ਛੱਡੋ, ਮੈਂ ਕਿਸੇ ਵੀ ਜੀਵ ਨੂੰ ਜਾਣ–ਬੁੱਝ ਕੇ ਨੁਕਸਾਨ ਨਹੀਂ ਪੁਚਾ ਸਕਦਾ, ਭਾਵੇਂ ਉਹ ਮੈਨੂੰ ਅਤੇ ਮੇਰਿਆਂ ਨੂੰ ਵੱਧ ਤੋਂ ਵੱਧ ਨੁਕਸਾਨ ਵੀ ਕਿਉਂ ਨਾ ਪੁਚਾ ਰਹੇ ਹੋਣ।[42]

ਪਿਛਲੇ 50 ਸਾਲਾਂ ਦੇ ਦੌਰਾਨ ਮੇਰੇ ਕਿਸੇ ਅਜਿਹੇ ਕਾਰਜ ਵੱਲ ਕਿਸੇ ਲਈ ਵੀ ਧਿਆਨ ਦੁਆ ਸੱਕਣਾ ਅਸੰਭਵ ਹੋਵੇਗਾ, ਜਿਸਨੂੰ ਸਾਬਤ ਕੀਤਾ ਜਾ ਸਕੇ ਕਿ ਇਹ ਕਿਸੇ ਵੀ ਵਿਅਕਤੀ ਜਾਂ ਕਿਸੇ ਸੰਪਰਦਾਇ ਪ੍ਰਤਿ ਦੁਸ਼ਮਣੀ ਵਾਲਾ ਕਾਰਜ ਸੀ। ਮੈਂ ਇਹ ਕਦੀ ਵਿਸ਼ਵਾਸ ਨਹੀਂ

ਰਖਿਆ ਕਿ ਕੋਈ ਮੇਰਾ ਦੁਸ਼ਮਣ ਹੈ। ਮੇਰਾ ਵਿਸ਼ਵਾਸ ਮੇਰੇ ਤੋਂ ਮੰਗ ਕਰਦਾ ਹੈ ਕਿ ਮੈਂ ਕਿਸੇ ਨੂੰ ਅਜੇਹਾ ਨਾ ਸਮਝਾਂ। ਮੈਂ ਕਿਸੇ ਵੀ ਜਿਊਂਦੀ ਚੀਜ਼ ਦਾ ਬੁਰਾ ਨਹੀਂ ਚਿਤਵ ਸਕਦਾ।[43]

# 2. ਮੇਰੀ ਮਹਾਤਮਾਗੀਰੀ

## ਮਹਾਤਮਾ ਨਹੀਂ

ਮੈਨੂੰ ਨਹੀਂ ਲਗਦਾ ਕਿ ਮੈਂ ਮਹਾਤਮਾ ਹਾਂ। ਪਰ ਮੈਨੂੰ ਏਨਾਂ ਜ਼ਰੂਰ ਪਤਾ ਹੈ ਕਿ ਮੈਂ ਪਰਮਾਤਮਾ ਦੇ ਸਭ ਤੋਂ ਨਿਰਮਾਨ ਜੀਵਾਂ ਵਿਚੋਂ ਇਕ ਹਾਂ।[44]

ਅਕਸਰ ਇਸ ਖਿਤਾਬ ਤੋਂ ਮੈਨੂੰ ਡੂੰਘੀ ਤਕਲੀਫ਼ ਹੋਈ ਹੈ; ਅਤੇ ਇਕ ਵੀ ਘੜੀ ਮੈਂ ਅਜੇਹੀ ਯਾਦ ਨਹੀਂ ਕਰ ਸਕਦਾ ਜਦੋਂ ਇਸਨੇ ਮੈਨੂੰ ਖੁਸ਼ ਕੀਤਾ ਹੋਵੇ।[45]

ਮੇਰੀ ਮਹਾਤਮਾਗੀਰੀ ਫ਼ਜ਼ੂਲ ਹੈ। ਇਹ ਮੇਰੀਆਂ ਬਾਹਰੀ ਸਰਗਰਮੀਆਂ ਕਾਰਨ ਹੈ, ਮੇਰੀ ਰਾਜਨੀਤੀ ਕਾਰਨ, ਜਿਹੜੀ ਮੇਰਾ ਸਭ ਤੋਂ ਘੱਟ ਹਿੱਸਾ ਹੈ ਅਤੇ, ਇਸ ਲਈ ਛਿਣਭੰਗਰ ਹੈ। ਜਿਸ ਚੀਜ਼ ਦਾ ਕੋਈ ਸਥਾਈ ਮੁੱਲ ਹੈ, ਉਹ ਹੈ ਮੇਰਾ ਸੱਚ, ਅਹਿੰਸਾ ਅਤੇ ਬ੍ਰਹਮਚਰਯ ਉਤੇ ਜ਼ੋਰ ਦੇਣਾ, ਜੋ ਕਿ ਮੇਰਾ ਅਸਲੀ ਹਿੱਸਾ ਹੈ। ਮੇਰੇ ਇਸ ਹਿੱਸੇ ਨੂੰ ਭਾਵੇਂ ਇਹ ਕਿੰਨਾ ਵੀ ਛੋਟਾ ਕਿਉਂ ਨਾ ਹੋਵੇ, ਤ੍ਰਿਸਕਾਰਿਆ ਨਹੀਂ ਜਾਣਾ ਚਾਹੀਦਾ। ਇਹ ਮੇਰਾ ਸਭ ਕੁਝ ਹੈ। ਮੈਂ ਤਾਂ ਸਗੋਂ ਅਸਫ਼ਲਤਾਵਾਂ ਅਤੇ ਭਰਮ–ਨਿਵਿਰਤੀਆਂ ਨੂੰ ਵੀ ਕੀਮਤੀ ਸਮਝਦਾ ਹਾਂ, ਜੋ ਕਿ ਸਫ਼ਲਤਾ ਵੱਲ ਲਿਜਾਂਦੀਆਂ ਪੌੜੀਆਂ ਹੀ ਹਨ।[46]

ਦੁਨੀਆ ਨੂੰ ਕਿੰਨਾਂ ਘੱਟ ਪਤਾ ਹੈ ਕਿ ਮੇਰੀ ਅਖਾਉਤੀ ਮਹਾਨਤਾ ਚੁੱਪ, ਲਗਨ ਭਰੇ, ਯੋਗ ਅਤੇ ਪਾਕ–ਪਵਿੱਤਰ ਕਾਮਿਆਂ–ਔਰਤਾਂ ਅਤੇ ਮਰਦਾਂ ਦੀ ਨਿਰੰਤਰ ਘਾਲ ਅਤੇ ਅਕਾਵੇਂ ਕੰਮ ਉਤੇ ਕਿੰਨੀਂ ਜ਼ਿਆਦਾ ਨਿਰਭਰ ਕਰਦੀ ਹੈ।[47]

'ਮਹਾਤਮਾਗੀਰੀ' ਨਾਲੋਂ, ਜੋ ਕਿ ਨਿਰਾ ਬੋਝ ਹੈ, ਸੱਚ ਮੈਨੂੰ ਅਥਾਹ ਤੌਰ ਉਤੇ ਵਧੇਰੇ ਪਿਆਰਾ ਹੈ। ਆਪਣੀਆਂ ਸੀਮਾਂ ਅਤੇ ਆਪਣੀ ਤੁੱਛਤਾਈ ਦਾ ਗਿਆਨ ਹੀ ਹੈ ਜਿਸਨੇ ਮੈਨੂੰ 'ਮਹਾਤਮਾਗੀਰੀ' ਦੇ ਜਬਰ ਤੋਂ ਅਜੇ ਤੱਕ ਬਚਾ ਰਖਿਆ ਹੈ।[48]

## ਉਪਾਸ਼ਨਾ ਤੋਂ ਦੁਖੀ

ਸੋਚ–ਰਹਿਤ ਭੀੜਾਂ ਵਲੋਂ ਆਪਣੀ ਉਪਾਸ਼ਨਾ ਤੋਂ ਮੈਂ ਸਚਮੁਚ ਦੁਖੀ ਹੋ ਗਿਆ ਹਾਂ। ਮੈਨੂੰ ਆਪਣੇ ਪੈਰਾਂ ਹੇਠਲੀ ਜ਼ਮੀਨ ਉਤੇ ਭਰੋਸਾ ਹੋਵੇਗਾ ਜੇ ਉਹ ਮੇਰੇ ਉਤੇ ਥੁੱਕਦੇ ਹੋਣ ਤਾਂ। ਫਿਰ ਹਿਮਾਲੀਆ ਜਿੱਡੀਆਂ ਅਤੇ ਦੂਜੀਆਂ ਗ਼ਲਤੀਆਂ ਦਾ ਇਕਬਾਲ ਕਰਨ ਦੀ, ਕਦਮ ਵਾਪਸ ਲੈਣ ਦੀ, ਮੁੜ–ਤਰਤੀਬ ਦੇਣ ਦੀ ਕੋਈ ਲੋੜ ਨਹੀਂ ਹੋਵੇਗੀ।[49]

ਬਹੁਗਿਣਤੀ ਹਾਲਤਾਂ ਵਿਚ, ਮੈਨੂੰ ਪੇਸ਼ ਕੀਤੇ ਗਏ ਮਾਨ–ਪੱਤਰਾਂ ਵਿਚ ਇਹੋ ਜਿਹੇ ਵਿਸ਼ੇਸ਼ਣ ਹੁੰਦੇ ਹਨ, ਜਿਨ੍ਹਾਂ ਦਾ ਬੋਝ ਉਠਾਉਣ ਦੇ ਮੈਂ ਸਮਰੱਥ ਨਹੀਂ ਹੁੰਦਾ। ਉਹਨਾਂ ਦੀ ਵਰਤੋਂ ਨਾ ਤਾਂ ਲਿਖਣ ਵਾਲੇ ਦਾ ਹੀ ਅਤੇ ਨਾ ਮੇਰਾ ਹੀ ਕੋਈ ਭਲਾ ਕਰ ਸਕਦੀ ਹੈ। ਉਹ ਬੇਲੋੜਾ ਮੈਨੂੰ ਜ਼ਲੀਲ ਕਰਦੇ ਹਨ, ਕਿਉਂਕਿ ਮੈਨੂੰ ਮੰਨਣਾ ਪੈਂਦਾ ਹੈ ਕਿ ਮੈਂ ਇਹਨਾਂ ਦਾ ਹੱਕਦਾਰ ਨਹੀਂ ਹਾਂ। ਜਦੋਂ ਇਹਨਾਂ ਦਾ ਕੋਈ ਹੱਕਦਾਰ ਹੁੰਦਾ ਹੈ, ਤਾਂ ਇਹਨਾਂ ਦੀ ਵਰਤੋਂ ਫ਼ਜ਼ੂਲ ਹੁੰਦੀ ਹੈ।

ਮੇਰੇ ਵਿਚਲੇ ਗੁਣਾਂ ਦੀ ਤਾਕਤ ਵਿਚ ਇਹ ਕੋਈ ਵਾਧਾ ਨਹੀਂ ਕਰ ਸਕਦੇ। ਜੇ ਮੈਂ ਖਬਰਦਾਰ ਨਾ ਹੋਵਾਂ ਤਾਂ ਇਹ ਮੇਰਾ ਸਿਰ ਸੌਖੀ ਤਰ੍ਹਾਂ ਫੇਰ ਸਕਦੇ ਹਨ। ਚੰਗਾ ਹੁੰਦਾ ਹੈ ਕਿ ਕਿਸੇ ਮਨੁੱਖ ਵੱਲੋਂ ਕੀਤੀ ਗਈ ਭਲਾਈ ਨੂੰ ਵਧੇਰੇ ਕਰਕੇ ਅਣਕਿਹਾ ਹੀ ਰਹਿਣ ਦਿਤਾ ਜਾਵੇ। ਨਕਲ ਕਰਨਾ ਸਭ ਤੋਂ ਸੱਚੀ ਚਾਪਲੂਸੀ ਹੁੰਦੀ ਹੈ।[50]

ਮਹਾਤਮਾ ਨੂੰ ਮੈਨੂੰ ਉਸਦੀ ਕਿਸਮਤ ਉਤੇ ਛੱਡ ਦੇਣਾ ਚਾਹੀਦਾ ਹੈ। ਭਾਵੇਂ ਮੈਂ ਨਾਮਿਲਵਰਤਣੀਆਂ ਹਾਂ, ਪਰ ਇਹੋ ਜਿਹੇ ਬਿੱਲ ਨੂੰ ਮੈਂ ਖੁਸ਼ੀ ਖੁਸ਼ੀ ਮੰਨਾਂਗਾ ਜਿਹੜਾ ਮੈਨੂੰ ਮਹਾਤਮਾ ਕਹਿਣਾ ਅਤੇ ਮੇਰੇ ਪੈਰ ਛੂਹਣਾ ਹਰ ਇਕ ਲਈ ਜੁਰਮ ਕਰਾਰ ਦੇ ਦੇਵੇ। ਜਿੱਥੇ ਮੈਂ ਆਪ ਕਾਨੂੰਨ ਲਾਗੂ ਕਰ ਸਕਦਾ ਹਾਂ, ਭਾਵ, ਆਸ਼ਰਮ ਵਿਚ, ਉਥੇ ਇੰਝ ਕਰਨਾ ਜੁਰਮ ਹੈ।[51]

## ਸੱਚੀ ਇੱਜ਼ਤ

ਸਭ ਤੋਂ ਉੱਚੀ ਇੱਜ਼ਤ, ਜਿਹੜੀ ਮੇਰੇ ਦੋਸਤ ਮੈਨੂੰ ਦੇ ਸਕਦੇ ਹਨ, ਇਹ ਹੈ ਕਿ ਉਹ ਉਸ ਪ੍ਰੋਗਰਾਮ ਨੂੰ ਆਪਣੀਆਂ ਜ਼ਿੰਦਗੀਆਂ ਵਿਚ ਲਾਗੂ ਕਰਨ ਜਿਹੜਾ ਮੇਰਾ ਪ੍ਰੋਗਰਾਮ ਹੈ ਜਾਂ ਫਿਰ ਮੇਰਾ ਸਿਰਤੋੜ ਵਿਰੋਧ ਕਰਨ ਜੇ ਉਹ ਇਸ ਵਿਚ ਯਕੀਨ ਨਹੀਂ ਰਖਦੇ।[52]

ਕਿਸੇ ਆਦਮੀ ਦਾ ਮਿੱਟੀ ਦਾ ਜਾਂ ਧਾਤ ਦਾ ਬੁੱਤ ਬਣਾਉਣ ਉਤੇ ਚੰਗਾ ਧਨ ਖਰਚ ਕਰਨਾ ਫਜ਼ੂਲ ਹੋਵੇਗਾ, ਜਦ ਕਿ ਉਹ ਵਿਅਕਤੀ ਖੁਦ ਮਿੱਟੀ ਦਾ ਬਣਿਆ ਹੋਇਆ ਹੈ ਅਤੇ ਉਸ ਚੂੜੀ ਨਾਲੋਂ ਵੀ ਵਧੇਰੇ ਭੰਗਰ ਹੈ, ਜਿਸਨੂੰ ਹਜ਼ਾਰਾਂ ਸਾਲ੍ਹਾਂ ਤੱਕ ਸੰਭਾਲ ਕੇ ਤਾਂ ਰਖ਼ਿਆ ਜਾ ਸਕਦਾ ਹੈ, ਜਦ ਕਿ ਮਨੁੱਖਾ ਸਰੀਰ ਰੋਜ਼ ਖੁਰਦਾ ਜਾਂਦਾ ਹੈ ਅਤੇ ਸਾਧਾਰਣ ਰੂਪ ਵਿੱਚ ਲੰਮੀ ਜ਼ਿੰਦਗੀ ਬਿਤਾਉਣ ਪਿਛੋਂ ਆਖਰ ਵਿਖੰਡਿਤ ਹੋ ਜਾਂਦਾ ਹੈ। ਬੁੱਤਾਂ ਬਾਰੇ ਅਤੇ ਆਪਣੇ ਸਰੀਰ ਦੀਆਂ ਫੋਟੋਆਂ ਬਾਰੇ ਆਪਣੀ ਨਾ–ਪਸੰਦੀਦਗੀ ਮੈਂ ਆਪਣੇ ਮੁਸਲਿਮ ਦੋਸਤਾਂ ਤੋਂ ਸਿੱਖੀ ਹੈ, ਜਿਨ੍ਹਾਂ ਵਿਚਕਾਰ ਮੈਂ ਆਪਣੀ ਜ਼ਿੰਦਗੀ ਦਾ ਬਿਹਤਰੀਨ ਹਿੱਸਾ ਗੁਜ਼ਾਰਿਆ ਹੈ।.....

ਇਹਨਾਂ ਸਤਰਾਂ ਨੂੰ ਉਹਨਾਂ ਲੋਕਾਂ ਵਾਸਤੇ ਚੇਤਾਵਨੀ ਦਾ ਕੰਮ ਕਰਨਾ ਚਾਹੀਦਾ ਹੈ, ਜਿਹੜੇ ਮੇਰੇ ਬੁੱਤ ਬਣਾ ਕੇ ਅਤੇ ਪੋਰਟਰੇਟ ਲਾ ਕੇ ਮੇਰਾ ਸਤਿਕਾਰ ਕਰਨਾ ਚਾਹੁੰਦੇ ਹਨ, ਕਿ ਮੈਂ ਇਹਨਾਂ ਨੁਮਾਇਸ਼ਾਂ ਨੂੰ ਦਿਲੋਂ ਨਾਪਸੰਦ ਕਰਦਾ ਹਾਂ। ਮੈਂ ਇਸਨੂੰ ਕਾਫ਼ੀ ਸਤਿਕਾਰ ਸਮਝਾਂਗਾ ਜੇ ਮੇਰੇ ਵਿਚ ਵਿਸ਼ਵਾਸ ਰਖਦੇ ਲੋਕ ਉਹਨਾਂ ਸਰਗਰਮੀਆਂ ਨੂੰ ਅੱਗੇ ਵਧਾਉਣ ਦਾ ਚੰਗਾ ਕੰਮ ਕਰਨ, ਜਿਨ੍ਹਾਂ ਸਰਗਰਮੀਆਂ ਦੇ ਮੈਂ ਹੱਕ ਵਿਚ ਹਾਂ।[53]

## 'ਅਵਤਾਰ' ਨਹੀਂ

ਮੈਨੂੰ ਸ੍ਰੀ ਕ੍ਰਿਸ਼ਨ ਵਜੋਂ ਪੇਸ਼ ਕੀਤੇ ਜਾਣਾ ਮੈਂ ਕੁਫ਼ਰ ਸਮਝਦਾ ਹਾਂ। ਮਹਾਨ ਉਦੇਸ਼ ਲਈ ਕੰਮ ਕਰਨ ਵਾਲੇ ਬਹੁਤ ਸਾਰਿਆਂ ਵਿਚੋਂ ਇਕ ਨਿਰਮਾਨ ਕਾਮਾ ਹੋਣ ਦਾ ਮੇਰਾ ਦਾਅਵਾ ਹੈ ਤੇ ਬਸ; ਇਸ ਉਦੇਸ਼ ਦੇ ਆਗੂਆਂ ਦੇ ਗੁਣ–ਗਾਣ ਕਰਨ ਨਾਲ ਇਹ ਉਦੇਸ਼ ਅੱਗੇ ਨਹੀਂ ਵਧੇਗਾ, ਸਗੋਂ ਇਸਨੂੰ ਨੁਕਸਾਨ ਹੀ ਪੁੱਜੇਗਾ। ਕਿਸੇ ਉਦੇਸ਼ ਦੀ ਸਫ਼ਲਤਾ ਦੀ ਸਭ ਤੋਂ ਵਧ ਸੰਭਾਵਨਾ ਉਦੋਂ ਹੁੰਦੀ ਹੈ ਜਦੋਂ ਇਸਦੇ ਆਪਣੇ ਹੀ ਗੁਣਾਂ ਦੇ ਆਧਾਰ ਉਤੇ ਇਸ ਦੀ ਨਿਰਖ–ਪਰਖ ਕੀਤੀ ਜਾਏ ਅਤੇ ਇਸ ਮਗਰ ਚੱਲਿਆ ਜਾਏ। ਇਕ ਪ੍ਰਗਤੀਸ਼ੀਲ ਸਮਾਜ ਵਿਚ ਮਾਪਾਂ ਨੂੰ ਮਨੁੱਖਾਂ ਨਾਲੋਂ ਹਮੇਸ਼ਾ ਉਚੇਰੇ ਸਮਝਿਆ ਜਾਂਦਾ ਹੈ, ਕਿਉਂਕਿ ਮਨੁੱਖ ਆਖਰ ਅਧੂਰੇ ਸਾਧਨ ਹਨ

ਜਿਹੜੇ ਉਹਨਾਂ ਮਾਪਾਂ ਨੂੰ ਪੂਰਿਆਂ ਕਰਨ ਲਈ ਕੰਮ ਕਰ ਰਹੇ ਹਨ।[54]

ਇਕੋ ਇਕ ਗੁਣ, ਜਿਸਦਾ ਮੈਂ ਦਾਅਵਾ ਕਰਨਾ ਚਾਹੁੰਦਾ ਹਾਂ, ਸੱਚ ਅਤੇ ਅਹਿੰਸਾ ਹੈ। ਮੈਂ ਪਰਾ-ਮਨੁੱਖੀ ਸ਼ਕਤੀਆਂ ਦਾ ਕੋਈ ਦਾਅਵਾ ਨਹੀਂ ਕਰਦਾ। ਨਾ ਮੈਂ ਇਹ ਚਾਹੁੰਦਾ ਹਾਂ। ਮੈਂ ਉਸੇ ਹੀ ਭ੍ਰਿਸ਼ਟ ਹੋਣ ਯੋਗ ਚਮੜੀ ਦਾ ਲਿਬਾਸ ਪਾਇਆ ਹੋਇਆ ਹੈ, ਜਿਹੜਾ ਮੇਰੇ ਨਾਲ ਦੇ ਜੀਵਾਂ ਵਿਚੋਂ ਸਭ ਤੋਂ ਕਮਜ਼ੋਰ ਨੇ ਪਾ ਰਖਿਆ ਹੈ, ਇਸ ਲਈ ਮੈਂ ਉਸੇ ਤਰ੍ਹਾਂ ਹੀ ਗ਼ਲਤੀ ਕਰ ਸਕਦਾ ਹਾਂ, ਜਿਸ ਤਰ੍ਹਾ ਕੋਈ ਹੋਰ। ਮੇਰੀਆਂ ਸੇਵਾਵਾਂ ਦੀਆਂ ਕਈ ਸੀਮਾਂ ਹਨ, ਪਰ ਊਣਤਾਈਆਂ ਦੇ ਬਾਵਜੂਦ ਪਰਮਾਤਮਾ ਨੇ ਅਜੇ ਤੱਕ ਉਹਨਾਂ ਉਤੇ ਮਿਹਰ ਕਰੀ ਰਖੀ ਹੈ।[55]

ਮੈਂ ਕੋਈ ਦਾਅਵਾ ਨਹੀਂ ਕਰਦਾ ਕਿ ਮੇਰੇ ਵਿਚ ਕੋਈ ਆਪਣੀ ਤਰ੍ਹਾਂ ਦਾ ਦੈਵੀ ਗੁਣ ਹੈ। ਮੈਂ ਪੈਗੰਬਰੀ ਦਾ ਦਾਅਵਾ ਨਹੀਂ ਕਰਦਾ। ਮੈਂ ਤਾਂ ਬਸ ਸੱਚ ਦਾ ਨਿਮਾਣਾ ਜਿਹਾ ਖੋਜੀ ਹਾਂ ਅਤੇ ਇਸਨੂੰ ਲੱਭ ਲੈਣ ਲਈ ਦ੍ਰਿੜ੍ਹ ਹਾਂ। ਪਰਮਾਤਮਾ ਨੂੰ ਆਹਮੋ-ਸਾਹਮਣੇ ਹੋ ਕੇ ਦੇਖ ਸੱਕਣ ਲਈ ਮੈਂ ਕੋਈ ਵੀ ਕੁਰਬਾਨੀ ਬਹੁਤੀ ਵੱਡੀ ਨਹੀਂ ਗਿਣਦਾ। ਮੇਰੀ ਸਾਰੀ ਸਰਗਰਮੀ, ਭਾਵੇਂ ਇਸਨੂੰ ਸਮਾਜਕ ਕਹਿ ਲਵੋ, ਭਾਵੇਂ ਰਾਜਨੀਤਕ, ਮਨੁੱਖਵਾਦੀ ਜਾਂ ਨੈਤਿਕ ਕਹਿ ਲਵੋ, ਇਸ ਨਿਸ਼ਾਨੇ ਵੱਲ ਸੇਧੀ ਹੋਈ ਹੈ। ਅਤੇ ਜਿਵੇਂ ਕਿ ਮੈਨੂੰ ਪਤਾ ਹੈ ਕਿ ਪਰਮਾਤਮਾ ਅਕਸਰ ਨੀਵੇਂ ਤੋਂ ਨੀਵੇਂ ਲੋਕਾਂ ਵਿਚਕਾਰ ਵੱਸਦਾ ਹੈ, ਨਾ ਕਿ ਉੱਚੇ ਅਤੇ ਜ਼ੋਰਾਵਰਾਂ ਵਿਚ, ਮੈਂ ਉਹਨਾਂ ਦੇ ਰੁਤਬੇ ਤੱਕ ਪਹੁੰਚਣ ਲਈ ਯਤਨਸ਼ੀਲ ਹਾਂ। ਉਹਨਾਂ ਦੀ ਸੇਵਾ ਤੋਂ ਬਿਨ੍ਹਾਂ ਮੈਂ ਇੰਝ ਨਹੀਂ ਕਰ ਸਕਦਾ। ਦਲਿਤ ਸ਼ਰੇਣੀਆਂ ਦੀ ਸੇਵਾ ਲਈ ਮੇਰਾ ਜੋਸ਼ ਇਸ ਗੱਲ ਵਿਚੋਂ ਹੀ ਨਿਕਲਦਾ ਹੈ। ਅਤੇ ਕਿਉਂਕਿ ਸਿਆਸਤ ਵਿਚ ਦਾਖਲ ਹੋਏ ਬਿਨਾਂ ਮੈਂ ਇਹ ਸੇਵਾ ਨਹੀਂ ਕਰ ਸਕਦਾ, ਇਸ ਲਈ ਮੈਂ ਸਿਆਸਤ ਵਿਚ ਪਿਆ ਹਾਂ। ਇਸ ਤਰ੍ਹਾਂ ਮੈਂ ਕੋਈ ਮਾਲਕ ਨਹੀਂ। ਮੈਂ ਤਾਂ ਬਸ ਭਾਰਤ ਦਾ ਅਤੇ ਇਸਦੇ ਰਾਹੀਂ ਮਨੁੱਖਤਾ ਦਾ ਘੋਲ ਕਰ ਰਿਹਾ, ਗ਼ਲਤੀਆਂ ਕਰ ਰਿਹਾ, ਨਿਮਾਣਾ ਜਿਹਾ ਸੇਵਕ ਹਾਂ।[56]

ਇਹ ਬੜੀ ਉਤਸੁਕਤਾ ਪੂਰਨ ਗੱਲ ਹੈ ਕਿ ਅਸੀਂ ਆਪਣੇ ਆਪ ਨੂੰ ਕਿਵੇਂ ਧੋਖਾ ਦੇਂਦੇ ਹਾਂ। ਅਸੀਂ ਕਲਪਣਾ ਕਰਦੇ ਹਾਂ ਕਿ ਬੰਦਾ ਆਪਣੇ ਨਾਸ਼ਮਾਨ ਸਰੀਰ ਨੂੰ ਸੁਰੱਖਿਅਤ ਬਣਾ ਸਕਦਾ ਹੈ ਅਤੇ ਆਤਮਾ ਦੀਆਂ ਲੁਕੀਆਂ ਸ਼ਕਤੀਆਂ ਨੂੰ ਜਗਾ ਸੱਕਣਾ ਅਸੀਂ ਅਸੰਭਵ ਸਮਝਦੇ ਹਾਂ। ਖੈਰ, ਮੈਂ ਇਹ ਸਿੱਧ ਕਰਨ ਵਿਚ ਰੁੱਝਾ ਹੋਇਆ ਹਾਂ, ਜੇ ਮੇਰੇ ਵਿਚ ਕੋਈ ਵੀ ਇਹੋ ਜਿਹੀਆਂ ਸ਼ਕਤੀਆਂ ਹੋਣ ਤਾਂ, ਕਿ ਮੈਂ ਹੋਰ ਕਿਸੇ ਜੀਵ ਵਰਗਾ ਹੀ ਕਮਜ਼ੋਰ ਨਾਸ਼ਮਾਨ ਜੀਵ ਹਾਂ ਅਤੇ ਮੇਰੇ ਵਿਚ ਨਾ ਕਦੀ ਕੋਈ ਅਸਾਧਾਰਣ ਗੱਲ ਸੀ ਅਤੇ ਨਾ ਹੀ ਹੁਣ ਕੋਈ ਹੈ।[57]

ਮੈਂ ਆਪਣੇ ਆਪ ਨੂੰ ਇਸਦੇ ਯੋਗ ਨਹੀਂ ਸਮਝਦਾ ਕਿ ਇਕੋ ਸਾਹੇ ਕੋਈ ਮੇਰਾ ਵੀ ਨਾਂ ਲਵੇ ਅਤੇ ਪੈਗੰਬਰਾਂ ਦੀ ਸਾਰੀ ਨਸਲ ਦਾ ਵੀ ਲਵੇ। ਮੈਂ ਸੱਚ ਦਾ ਨਿਮਾਣਾ ਜਿਹਾ ਖੋਜੀ ਹਾਂ। ਮੈਂ ਆਪਣੀ ਹਕੀਕਤ ਜਾਨਣ ਲਈ ਬੇਸਬਰ ਹਾਂ, ਇਸੇ ਹੀ ਜਨਮ ਵਿਚ ਮੁਕਤੀ ਪ੍ਰਾਪਤ ਕਰਨਾ ਚਾਹੁੰਦਾ ਹਾਂ। ਮੇਰੇ ਵਲੋਂ ਕੌਮੀ ਸੇਵਾ ਸਰੀਰ ਦੇ ਬੰਧਨਾਂ ਤੋਂ ਆਪਣੀ ਆਤਮਾ ਨੂੰ ਮੁਕਤ ਕਰਾਉਣ ਲਈ ਮੇਰੀ ਸਿਖਲਾਈ ਦਾ ਇਕ ਹਿੱਸਾ ਹੈ। ਇਸ ਤਰ੍ਹਾਂ ਦੇਖਿਆਂ, ਮੇਰੀ ਸੇਵਾ ਨੂੰ ਨਿਰੋਲ ਖੁਦਗਰਜ਼ ਸਮਝਿਆ ਜਾ ਸਕਦਾ ਹੈ। ਧਰਤੀ ਦੀ ਨਾਸ਼ਮਾਨ ਬਾਦਸ਼ਾਹਤ ਲਈ ਮੈਂ ਕੋਈ ਇੱਛਾ ਨਹੀਂ ਰਖਦਾ। ਮੈਂ ਅਰਸ਼ਾਂ ਦੀ ਬਾਦਸ਼ਾਹਤ ਲਈ ਯਤਨਸ਼ੀਲ ਹਾਂ, ਜੋ ਕਿ ਮੋਕਸ਼ ਹੈ।[58]

ਮੈਂ ਔਸਤ ਤੋਂ ਘੱਟ ਯੋਗਤਾ ਵਾਲੇ ਔਸਤ ਆਦਮੀ ਤੋਂ ਵੱਧ ਕੁਝ ਹੋਣ ਦਾ ਦਾਅਵਾ ਨਹੀਂ ਕਰਦਾ। ਨਾ ਹੀ ਮੈਂ ਇਸ ਤਰ੍ਹਾਂ ਦੀ ਅਹਿੰਸਾ ਅਤੇ ਸੰਜਮ ਲਈ ਕਿਸੇ ਉਚੇਰੀ ਖੂਬੀ ਦਾ ਦਾਅਵਾ ਕਰ ਸਕਦਾ ਹਾਂ, ਜਿਸ ਤਰ੍ਹਾਂ ਦੀ ਅਹਿੰਸਾ ਅਤੇ ਸੰਜਮ ਤੱਕ ਮੈਂ ਘਾਲਣਾ ਭਰੀ ਖੋਜ ਨਾਲ ਪੁੱਜ ਸਕਿਆ ਹਾਂ। ਮੈਨੂੰ ਇਸ ਵਿਚ ਜ਼ਰਾ ਵੀ ਸ਼ੱਕ ਨਹੀਂ ਕਿ ਜੋ ਕੁਝ ਮੈਂ ਪ੍ਰਾਪਤ ਕੀਤਾ ਹੈ ਉਹ ਕੋਈ ਵੀ ਆਦਮੀ ਜਾਂ ਔਰਤ ਪ੍ਰਾਪਤ ਕਰ ਸਕਦੇ ਹਨ, ਜੇ ਉਹ ਉਸੇ ਤਰ੍ਹਾਂ ਦੀ ਘਾਲਣਾ ਕਰਨ ਅਤੇ ਉਸੇ ਤਰ੍ਹਾਂ ਦੀ ਆਸ ਅਤੇ ਵਿਸ਼ਵਾਸ ਦੀ ਆਦਤ ਪਾਉਣ।[59]

ਮੈਨੂੰ ਚਿੱਠੀਆਂ ਲਿਖਣ ਵਾਲਿਆਂ ਵਿਚੋਂ ਕੁਝ ਇਹ ਖਿਆਲ ਕਰਦੇ ਲਗਦੇ ਹਨ ਕਿ ਮੈਂ ਕਰਾਮਾਤਾਂ ਕਰ ਸਕਦਾ ਹਾਂ। ਸੱਚ ਦਾ ਉਪਾਸ਼ਕ ਹੋਣ ਦੇ ਨਾਤੇ ਮੈਂ ਇਹ ਕਹਾਂਗਾ ਕਿ ਮੇਰੇ ਵਿਚ ਇਹੋ ਜਿਹੀ ਕੋਈ ਤਾਕਤ ਨਹੀਂ।.....ਮੇਰੇ ਵਿਚ ਜੇ ਕੋਈ ਵੀ ਸ਼ਕਤੀ ਹੈ ਤਾਂ ਉਹ ਪਰਮਾਤਮਾ ਤੋਂ ਆਉਂਦੀ ਹੈ। ਪਰ ਉਹ ਸਿੱਧਾ ਕਾਰਜ ਨਹੀਂ ਕਰਦੀ। ਉਹ ਆਪਣੀਆਂ ਅਨੇਕਾਂ ਏਜੰਸੀਆਂ ਰਾਹੀਂ ਕੰਮ ਕਰਦੀ ਹੈ।[60]

## ਸੀਮਾਂ ਦਾ ਗਿਆਨ

ਮੈਂ ਆਪਣੇ ਆਪ ਨੂੰ ਇਕ ਸਿਆਣਾ ਕਾਮਾ ਸਮਝਦਾ ਹਾਂ ਅਤੇ ਮੇਰੀ ਸਿਆਣਪ ਦਾ ਮਤਲਬ ਇਸ ਤੋਂ ਵੱਧ ਜਾਂ ਘੱਟ ਕੁਝ ਨਹੀਂ ਕਿ ਮੈਂ ਆਪਣੀਆਂ ਸੀਮਾਂ ਦੀ ਸੂਖਮ ਅਨੁਭੂਤੀ ਰਖਦਾ ਹਾਂ। ਮੈਂ ਆਸ ਕਰਦਾ ਹਾਂ ਕਿ ਮੈਂ ਆਪਣੀਆਂ ਸੀਮਾਂ ਨੂੰ ਕਦੀ ਨਹੀਂ ਟੱਪਾਂਗਾ। ਯਕੀਨਨ, ਮੈਂ ਚੇਤੰਨ ਤੌਰ ਉੱਤੇ ਅਜੇਹਾ ਕਦੀ ਨਹੀਂ ਕੀਤਾ।[61]

ਮੈਂ ਆਪਣੀਆਂ ਸੀਮਾਂ ਤੋਂ ਚੇਤੰਨ ਹਾਂ। ਇਹ ਚੇਤੰਨਤਾ ਮੇਰੀ ਇਕੋ ਇਕ ਸ਼ਕਤੀ ਹੈ। ਆਪਣੀ ਜ਼ਿੰਦਗੀ ਵਿਚ ਮੈਂ ਜੋ ਕੁਝ ਵੀ ਕਰ ਸਕਿਆ ਹਾਂ, ਉਹ ਹੋਰ ਕਿਸੇ ਵੀ ਚੀਜ਼ ਤੋਂ ਵੱਧ ਇਸ ਗੱਲ ਕਰਕੇ ਹੈ ਕਿ ਮੈਂ ਆਪਣੀਆਂ ਸੀਮਾਂ ਨੂੰ ਸਮਝਦਾ ਹਾਂ।[62]

ਜੇ ਮੈਂ ਉਹ ਕੁਝ ਹੁੰਦਾ ਜੋ ਬਣਨਾ ਚਾਹੁੰਦਾ ਹਾਂ, ਤਾਂ ਵਰਤ ਰੱਖਣ ਦੀ ਲੋੜ ਨਾ ਪੈਂਦੀ। ਫਿਰ ਮੈਨੂੰ ਕਿਸੇ ਨਾਲ ਬਹਿਸ ਕਰਨ ਦੀ ਲੋੜ ਨਾ ਪੈਂਦੀ। ਮੇਰਾ ਸ਼ਬਦ ਸਿੱਧਾ ਟਿਕਾਣੇ ਪੈਂਦਾ। ਸਚਮੁਚ, ਮੈਨੂੰ ਸ਼ਬਦ ਉਚਾਰਣ ਤੱਕ ਦੀ ਵੀ ਲੋੜ ਨਾ ਪੈਂਦੀ। ਲੁੜੀਂਦਾ ਪ੍ਰਭਾਵ ਪੈਦਾ ਕਰਨ ਲਈ ਮੇਰੇ ਲਈ ਸਿਰਫ਼ ਇੱਛਾ-ਸ਼ਕਤੀ ਹੀ ਕਾਫ਼ੀ ਹੁੰਦੀ। ਪਰ ਮੈਂ ਆਪਣੀਆਂ ਸੀਮਾਂ ਤੋਂ ਬਹੁਤ ਬੁਰੀ ਤਰ੍ਹਾਂ ਚੇਤੰਨ ਹਾਂ।[63]

ਜਦੋਂ ਜਦੋਂ ਵੀ ਲੋਕ ਗ਼ਲਤੀਆਂ ਕਰਦੇ ਹਨ, ਉਦੋਂ ਉਦੋਂ ਹੀ ਮੈਂ ਇਹਨਾਂ ਦਾ ਇਕਬਾਲ ਕਰਨਾ ਜਾਰੀ ਰੱਖਾਂਗਾ। ਇਸ ਦੁਨੀਆ ਵਿਚ ਮੈਂ ਇਕੋ ਇਕ ਜ਼ਾਲਮ ਅੰਦਰਲੀ 'ਹੋਰ ਵੀ ਛੋਟੀ ਜਿਹੀ ਆਵਾਜ਼' ਨੂੰ ਮੰਨਦਾ ਹਾਂ। ਅਤੇ ਬੇਸ਼ਕ ਭਾਵੇਂ ਮੈਨੂੰ ਇਕੱਲਿਆਂ ਘੱਟ ਗਿਣਤੀ ਵਿਚ ਹੋਣ ਦੀ ਸਥਿਤੀ ਦਾ ਸਾਹਮਣਾ ਕਰਨਾ ਪਵੇ, ਮੇਰਾ ਸਨਿਮਰ ਵਿਸ਼ਵਾਸ ਹੈ ਕਿ ਮੇਰੇ ਵਿਚ ਇਹੋ ਜਿਹੀ ਆਸ਼ਾਹੀਣ ਘੱਟ ਗਿਣਤੀ ਵਾਲੀ ਸਥਿਤੀ ਵਿਚ ਰਹਿਣ ਦੀ ਹਿੰਮਤ ਹੈ।[64]

ਮੈਂ ਮਨੁੱਖੀ ਸੁਭਾਅ ਦਾ ਕਾਫ਼ੀ ਹੱਦ ਤੱਕ ਠੀਕ ਠੀਕ ਵਿਦਿਆਰਥੀ ਅਤੇ ਖ਼ੁਦ ਆਪਣੀਆਂ ਕਮਜ਼ੋਰੀਆਂ ਦੀ ਠੀਕ ਠੀਕ ਚੀਰ-ਫਾੜ ਕਰਨ ਵਾਲਾ ਹੋਣ ਦਾ ਦਾਅਵਾ ਕਰਦਾ ਹਾਂ। ਮੈਂ ਇਹ ਖੋਜ ਕੀਤੀ ਹੈ ਕਿ ਮਨੁੱਖ ਉਸ ਸਿਸਟਮ ਨਾਲੋਂ ਵਧੇਰੇ ਉੱਤਮ ਹੁੰਦਾ ਹੈ, ਜਿਸ ਦੀ ਉਹ ਵਕਾਲਤ ਕਰਦਾ ਹੈ।[65]

ਮੈਨੂੰ ਆਸ ਹੈ ਕਿ ਮੇਰੇ ਵਿਚ ਕੋਈ ਘੁਮੰਡ ਨਹੀਂ। ਮੈਂ ਮਹਿਸੂਸ ਕਰਦਾ ਹਾਂ ਕਿ ਮੈਨੂੰ ਆਪਣੀ ਕਮਜ਼ੋਰੀ ਦੀ ਪੂਰੀ ਪਛਾਣ ਹੈ। ਪਰ ਪਰਮਾਤਮਾ ਵਿਚ ਅਤੇ ਉਸ ਦੀ ਸ਼ਕਤੀ ਅਤੇ ਪਿਆਰ ਵਿਚ ਮੇਰਾ ਵਿਸ਼ਵਾਸ ਅਡੋਲ ਰਹਿਣ ਵਾਲਾ ਹੈ। ਮੈਂ ਘੁਮਿਆਰ ਦੇ ਹੱਥਾਂ ਵਿਚਲੀ ਮਿੱਟੀ ਵਾਂਗ ਹਾਂ।[66]

ਕਿਤੇ ਵੀ ਇੱਜ਼ਤ–ਮਾਨ ਵਾਸਤੇ ਮੇਰੀ ਕੋਈ ਇੱਛਾ ਨਹੀਂ। ਇਹ ਫ਼ਰਨੀਚਰ ਹੈ ਜਿਸਦੀ ਬਾਦਸ਼ਾਹਾਂ ਦੇ ਦਰਬਾਰਾਂ ਵਿਚ ਲੋੜ ਹੁੰਦੀ ਹੈ। ਮੈਂ ਮੁਸਲਮਾਨਾਂ, ਈਸਾਈਆਂ, ਪਾਰਸੀਆਂ ਅਤੇ ਯਹੂਦੀਆਂ ਦਾ ਉਸੇ ਤਰ੍ਹਾਂ ਸੇਵਕ ਹਾਂ ਜਿਵੇਂ ਹਿੰਦੂਆਂ ਦਾ ਹਾਂ। ਅਤੇ ਸੇਵਕ ਨੂੰ ਪਿਆਰ ਦੀ ਲੋੜ ਹੁੰਦੀ ਹੈ, ਨਾ ਕਿ ਇੱਜ਼ਤ–ਮਾਨ ਦੀ। ਮੇਰੇ ਲਈ ਇਹ ਯਕੀਨੀ ਹੋ ਚੁੱਕਾ ਹੈ ਜਦੋਂ ਤੱਕ ਮੈਂ ਵਫ਼ਾਦਾਰ ਸੇਵਕ ਰਹਿੰਦਾ ਹਾਂ।[67]

## ਸ਼ਹਾਦਤ ਲਈ ਤਿਆਰ

ਕੁਝ ਚੀਜ਼ਾਂ ਹੁੰਦੀਆਂ ਹਨ, ਜਿਨ੍ਹਾਂ ਸਾਰੀਆਂ ਤੋਂ ਤੁਸੀਂ ਇਕੋ ਵੇਲੇ ਨਹੀਂ ਬਚ ਸਕਦੇ, ਜਦ ਕਿ ਤੁਸੀਂ ਉਹਨਾਂ ਨੂੰ ਟਾਲ ਵੀ ਰਹੇ ਹੋਵੋ। ਇਹ ਸੰਸਾਰਕ ਖੇਲ, ਜਿਸ ਵਿਚ ਮੈਂ ਜਕੜਿਆ ਪਿਆ ਹਾਂ, ਮੇਰੇ ਜੀਵਨ ਦਾ ਵਿਨਾਸ਼ਕ ਅੰਗ ਹੈ, ਪਰ ਮੈਂ ਇਸਨੂੰ ਬਰਦਾਸ਼ਤ ਕਰਨ ਲਈ, ਸਗੋਂ ਲੜਿਆਉਣ ਲਈ, ਮਜਬੂਰ ਹਾਂ।[68]

ਮੈਂ ਇਸ ਅਖਾਣ ਵਿਚ ਦਿਲੀ ਤੌਰ ਉਤੇ ਵਿਸ਼ਵਾਸ ਰਖਦਾ ਹਾਂ, ਕਿ ਉਸ ਦੀ ਮਰਜ਼ੀ ਤੋਂ ਬਿਨ੍ਹਾਂ ਘਾਹ ਦਾ ਇਕ ਤਿੱਣਕਾ ਵੀ ਨਹੀਂ ਹਿੱਲਦਾ। ਉਹ ਇਸਨੂੰ (ਮੇਰੇ ਜੀਵਨ ਨੂੰ) ਬਚਾ ਲਵੇਗਾ ਜੇ ਉਸਨੂੰ ਇਸ ਸਰੀਰ ਵਿਚ ਇਸ ਤੋਂ ਹੋਰ ਸੇਵਾ ਦੀ ਲੋੜ ਹੋਈ ਤਾਂ। ਉਸਦੀ ਰਜ਼ਾ ਤੋਂ ਬਿਨ੍ਹਾਂ ਇਸਨੂੰ ਕੋਈ ਨਹੀਂ ਬਚਾ ਸਕਦਾ।[69]

ਮੈਨੂੰ ਬਚਾਉਣ ਦੀ ਕੋਸ਼ਿਸ਼ ਨਾ ਕਰੋ। ਉਹ ਸਭ ਤੋਂ ਉੱਚਾ ਸਾਡੀ ਸਭ ਦੀ ਰੱਖਿਆ ਕਰਨ ਲਈ ਹਮੇਸ਼ਾ ਹੀ ਮੌਜੂਦ ਹੁੰਦਾ ਹੈ। ਤੁਸੀਂ ਯਕੀਨ ਕਰ ਸਕਦੇ ਹੋ ਕਿ ਜਦੋਂ ਮੇਰਾ ਵਕਤ ਪੂਰਾ ਹੋ ਗਿਆ ਤਾਂ ਕੋਈ ਵੀ ਦੁਨੀਆ ਦਾ ਸਭ ਤੋਂ ਪ੍ਰਸਿੱਧ ਵਿਅਕਤੀ ਵੀ, ਉਹਦੇ ਅਤੇ ਮੇਰੇ ਵਿਚਕਾਰ ਖੜਾ ਨਹੀਂ ਹੋ ਸਕਦਾ।[70]

ਮੈਨੂੰ ਆਪਣੇ ਸਿਰਜਣਹਾਰ ਵੱਲ ਵਫ਼ਾਦਾਰ ਰਹਿਣਾ ਚਾਹੀਦਾ ਹੈ, ਅਤੇ ਜਿਉਂ ਹੀ ਮੈਨੂੰ ਮਹਿਸੂਸ ਹੋਵੇ ਕਿ ਮੈਂ ਜ਼ਿੰਦਗੀ ਦਾ ਬੋਝ ਨਹੀਂ ਝੱਲ ਸਕਦਾ, ਤਾਂ ਮੈਂ ਆਸ ਕਰਦਾ ਹਾਂ ਕਿ ਮੈਂ ਕੋਈ ਕਮਜ਼ੋਰੀ ਨਹੀਂ ਦਿਖਾਵਾਂਗਾ। ਇਸ ਤੋਂ ਵੱਧ ਹਾਣ–ਪੂਰਤੀ ਮੈਂ ਹੋਰ ਕੀ ਕਰ ਸਕਦਾ ਹਾਂ ਕਿ ਮੈਂ ਇਸ ਸਰੀਰ ਦਾ ਖੁਸ਼ੀ ਖੁਸ਼ੀ ਤਿਆਗ ਕਰ ਦੇਵਾਂ, ਜਿਹੜਾ ਹੁਣ ਹੁੰਗਾਰਾ ਦੇਣੋ ਹਟ ਗਿਆ ਹੈ ਅਤੇ ਸੱਚੇ ਮਾਰਗ ਨੂੰ ਲੱਭਣ ਵਿਚ ਰੁਕਾਵਟ ਬਣ ਸਕਦਾ ਹੈ?[71]

ਮੈਨੂੰ ਸ਼ਹੀਦੀ ਪਾਉਣ ਦੀ ਕੋਈ ਖੁਤਖੁਤੀ ਨਹੀਂ ਲੱਗੀ ਹੋਈ, ਪਰ ਜੇ ਉਸ ਫ਼ਰਜ਼ ਨੂੰ ਅਦਾ ਕਰਦਿਆਂ, ਜਿਸਨੂੰ ਮੈਂ ਆਪਣੇ ਧਰਮ ਦੀ ਰਾਖੀ ਲਈ ਸਰਵੁੱਚ ਸਮਝਦਾ ਹਾਂ, ਇਹ ਮੇਰੇ ਰਾਹ ਵਿਚ ਆ ਜਾਂਦੀ ਹੈ.....ਤਾਂ ਇਸਨੂੰ ਮੈਂ ਆਪਣੀ ਕਮਾਈ ਸਮਝਾਂਗਾ।[72]

ਭਾਵੇਂ ਲੋਕਾਂ ਦੇ ਅਥਾਹ ਪਿਆਰ ਦੀ ਮੈਂ ਕਦਰ ਕਰਦਾ ਹਾਂ, ਪਰ ਉਹਨਾਂ ਨੂੰ ਇਹ ਅਹਿਸਾਸ ਹੋਣਾ ਚਾਹੀਦਾ ਹੈ ਕਿ ਮੇਰੀ ਜ਼ਿੰਦਗੀ ਕਾਇਮ ਰੱਖਣ ਦੇ ਯੋਗ ਨਹੀਂ ਜੇ ਇਸਨੂੰ ਬਚਾਉਣ ਦਾ ਫਿਕਰ ਕੌਮ ਦੇ ਧਿਆਨ ਨੂੰ ਮੁੱਖ ਮੰਤਵ ਤੋਂ ਲਾਂਭੇ ਲੈ ਜਾਂਦਾ ਹੈ।[73]

ਬੀਤੇ ਵਿਚ ਮੇਰੀ ਜ਼ਿੰਦਗੀ ਉਤੇ ਹਮਲੇ ਹੋਏ ਹਨ, ਪਰ ਪਰਮਾਤਮਾ ਨੇ ਮੈਨੂੰ ਹੁਣ ਤੱਕ ਬਚਾਈ ਰਖਿਆ ਹੈ, ਅਤੇ ਹਮਲਾਵਰ ਆਪਣੀ ਕਰਨੀ ਉਤੇ ਪਛਤਾਉਂਦੇ ਰਹੇ ਹਨ। ਪਰ ਜੇ

ਕੋਈ ਮੈਨੂੰ ਇਸ ਵਿਸ਼ਵਾਸ ਨਾਲ ਗੋਲੀ ਮਾਰਦਾ ਹੈ ਕਿ ਉਹ ਇਕ ਬਦਮਾਸ਼ ਤੋਂ ਛੁਟਕਾਰਾ ਪਾ ਰਿਹਾ ਹੈ, ਤਾਂ ਉਹ ਅਸਲੀ ਗਾਂਧੀ ਨੂੰ ਨਹੀਂ ਮਾਰ ਰਿਹਾ ਹੋਵੇਗਾ, ਸਗੋਂ ਉਸ ਗਾਂਧੀ ਨੂੰ ਮਾਰ ਰਿਹਾ ਹੋਵੇਗਾ ਜਿਹੜਾ ਉਸਨੂੰ ਬਦਮਾਸ਼ ਲੱਗਦਾ ਹੈ।[74]

ਸਿਰਫ਼ ਪਰਮਾਤਮਾ ਹੀ ਮੇਰਾ ਰਾਖਣਹਾਰ ਹੈ। ਠਿਗਣਾ ਜਿਹਾ ਆਦਮੀ, ਜਿਸਨੂੰ ਖੁਦ ਆਪਣੀ ਭਲਕ ਦਾ ਯਕੀਨ ਨਹੀਂ, ਕਿਸੇ ਦੂਜੇ ਦੀ ਰਖਿਆ ਕਰਨ ਦਾ ਦਾਅਵਾ ਕਿਵੇਂ ਕਰ ਸਕਦਾ ਹੈ? ਪਰਮਾਤਮਾ ਦੀ ਰਾਖੀ ਹੇਠ ਰਹਿ ਕੇ ਮੈਂ ਸੰਤੁਸ਼ਟ ਹਾਂ। ਉਹ ਰੱਖੇ ਜਾਂ ਮਾਰ ਦੇਵੇ। ਮੈਨੂੰ ਪਤਾ ਹੈ ਕਿ ਉਹ ਕਈ ਵਾਰੀ ਰੱਖਿਆ ਕਰਨ ਲਈ ਹੀ ਮਾਰ ਦੇਂਦਾ ਹੈ।[75]

ਮੈਂ ਆਪਣੀਆਂ ਸ਼ਕਤੀਆਂ ਦੇ ਕੀੜੀ ਦੀ ਤੋਰ ਨਾਲ ਵਧ ਰਹੇ ਅਧਰੰਗ ਨਾਲ– ਇਕ ਹਾਰੇ ਹੋਏ ਪੁਰਸ਼ ਵਜੋਂ– ਨਹੀਂ ਮਰਨਾ ਚਾਹੁੰਦਾ। ਕਿਸੇ ਕਾਤਿਲ ਦੀ ਗੋਲੀ ਮੇਰੇ ਜੀਵਨ ਦਾ ਖਾਤਮਾ ਕਰ ਸਕਦੀ ਹੈ। ਮੈਂ ਇਸਦਾ ਸਵਾਗਤ ਕਰਾਂਗਾ। ਪਰ ਮੈਂ ਸਭ ਤੋਂ ਵੱਧ ਇਹ ਪਸੰਦ ਕਰਾਂਗਾ ਕਿ ਆਪਣੇ ਆਖਰੀ ਸਾਹ ਤੱਕ ਆਪਣਾ ਫ਼ਰਜ਼ ਨਿਭਾਹੁੰਦਾ ਹੋਇਆ ਲੋਪ ਹੋ ਜਾਵਾਂ।[76]

ਮੈਂ ਆਪਣਾ ਮਿਸ਼ਨ ਪੂਰਾ ਕਰਦਿਆਂ ਮਰਨ ਤੋਂ ਨਹੀਂ ਡਰਦਾ, ਜੇ ਮੇਰੀ ਕਿਸਮਤ ਵਿਚ ਇਹੀ ਲਿਖਿਆ ਹੋਵੇ ਤਾਂ।[77]

## ਗੁੱਸੇ ਤੋਂ ਬਚਣਾ

ਮੈਂ ਕੌੜੇ ਤਜਰਬੇ ਰਾਹੀਂ ਆਪਣੇ ਗੁੱਸੇ ਨੂੰ ਸੰਭਾਲ ਕੇ ਰੱਖਣ ਦਾ ਇਕ ਸਰਵੁੱਤ ਸਬਕ ਸਿੱਖਿਆ ਹੈ, ਅਤੇ ਜਿਸ ਤਰ੍ਹਾਂ ਸੰਭਾਲ ਕੇ ਰੱਖੀ ਹੋਈ ਗਰਮੀ ਸ਼ਕਤੀ ਵਿਚ ਬਦਲ ਜਾਂਦੀ ਹੈ, ਇਸੇ ਤਰ੍ਹਾਂ ਕਾਬੂ ਵਿਚ ਰਖਿਆ ਗਿਆ ਸਾਡਾ ਗੁੱਸਾ ਇਕ ਅਜੇਹੀ ਤਾਕਤ ਦਾ ਰੂਪ ਧਾਰ ਲੈਂਦਾ ਹੈ ਜਿਹੜੀ ਦੁਨੀਆ ਨੂੰ ਹਿਲਾ ਸਕਦੀ ਹੈ।[78]

ਜਦੋਂ ਸਵਾਲ ਸਨਮਾਣ ਦੇ ਜ਼ਾਬਤੇ ਤੋਂ ਲਾਂਭੇ ਜਾਣ ਦਾ ਹੋਵੇ ਤਾਂ ਮੈਂ ਨਾ ਕਿਸੇ ਮਿੱਤਰ ਨੂੰ ਬਖ਼ਸ਼ਦਾ ਹਾਂ, ਨਾ ਦੁਸ਼ਮਣ ਨੂੰ।[79]

ਗੱਲ ਇਹ ਨਹੀਂ ਕਿ ਮੈਨੂੰ ਗੁੱਸਾ ਨਹੀਂ ਆਉਂਦਾ। ਮੈਂ ਆਪਣਾ ਗੁੱਸਾ ਕੱਢਦਾ ਨਹੀਂ। ਮੈਂ ਸਬਰ ਦੇ ਗੁਣ ਨੂੰ ਕਰੋਧਹੀਣਤਾ ਵਜੋਂ ਧਾਰਣ ਕਰਦਾ ਹਾਂ ਅਤੇ ਆਮ ਤੌਰ ਉਤੇ, ਮੈਂ ਸਫ਼ਲ ਰਹਿੰਦਾ ਹਾਂ। ਪਰ ਮੈਂ ਆਪਣੇ ਗੁੱਸੇ ਨੂੰ ਕਾਬੂ ਵਿਚ ਉਦੋਂ ਹੀ ਰੱਖਦਾ ਹਾਂ ਜਦੋਂ ਇਹ ਆਉਂਦਾ ਹੈ। ਮੈਨੂੰ ਇਹ ਕਾਬੂ ਵਿਚ ਰਖਣਾ ਕਿਵੇਂ ਸੰਭਵ ਲੱਗਦਾ ਹੈ, ਇਹ ਇਕ ਵਾਧੂ ਸਵਾਲ ਹੋਵੇਗਾ, ਕਿਉਂਕਿ ਇਹ ਇਕ ਆਦਤ ਹੈ, ਜਿਹੜੀ ਹਰ ਇਕ ਨੂੰ ਪਾਉਣੀ ਚਾਹੀਦੀ ਹੈ ਅਤੇ ਇਸ ਉਤੇ ਲਗਾਤਾਰ ਅਮਲ ਕਰਦਿਆਂ ਇਹ ਆਦਤ ਪਾਉਣ ਵਿਚ ਸਫ਼ਲਤਾ ਪ੍ਰਾਪਤ ਕਰਨੀ ਚਾਹੀਦੀ ਹੈ।[80]

ਜੇ ਮੇਰੇ ਵਿਚ ਮਜ਼ਾਕ ਦੀ ਭਾਵਨਾ ਨਾ ਹੁੰਦੀ, ਤਾਂ ਬਹੁਤ ਪਹਿਲਾਂ ਮੈਂ ਆਤਮਘਾਤ ਕਰ ਚੁੱਕਾ ਹੁੰਦਾ।[81]

ਮੈਂ ਕਾਬੂ ਵਿਚ ਨਾ ਰਹਿਣ ਵਾਲਾ ਆਸ਼ਾਵਾਦੀ ਹਾਂ, ਕਿਉਂਕਿ ਮੈਨੂੰ ਆਪਣੇ ਆਪ ਵਿਚ ਵਿਸ਼ਵਾਸ ਹੈ। ਇਹ ਗੱਲ ਬੜੀ ਗੁਸਤਾਖ ਜਿਹੀ ਲੱਗਦੀ ਹੈ, ਹੈ ਨਾ? ਪਰ ਮੈਂ ਇਹ ਗੱਲ ਆਪਣੀ ਨਿਮਰਤਾ ਦੀਆਂ ਡੂੰਘਾਣਾਂ ਤੋਂ ਕਹਿ ਰਿਹਾ ਹਾਂ। ਮੈਂ ਪਰਮਾਤਮਾ ਦੀ ਸਰਵੁੱਚ ਸ਼ਕਤੀ ਵਿਚ ਵਿਸ਼ਵਾਸ ਰਖਦਾ ਹਾਂ। ਮੈਂ ਸੱਚ ਵਿਚ ਯਕੀਨ ਰਖਦਾ ਹਾਂ। ਇਸ ਲਈ ਮੈਨੂੰ ਇਸ ਦੇਸ ਦੇ ਭਵਿੱਖ ਬਾਰੇ ਜਾਂ ਮਨੁੱਖਤਾ ਦੇ ਭਵਿੱਖ ਬਾਰੇ ਕੋਈ ਸ਼ੰਕਾ ਨਹੀਂ।

ਮੈਂ ਆਸ਼ਾਵਾਦੀ ਹਾਂ ਕਿਉਂਕਿ ਮੈਂ ਆਪਣੇ ਆਪ ਤੋਂ ਕਈ ਗੱਲਾਂ ਦੀ ਆਸ ਰੱਖਦਾ ਹਾਂ।

ਮੇਰੇ ਵਿਚ ਇਹ ਨਹੀਂ ਹਨ, ਮੈਨੂੰ ਪਤਾ ਹੈ, ਕਿਉਂਕਿ ਮੈਂ ਅਜੇ ਪੂਰਨ ਸ਼ਖ਼ਸੀਅਤ ਨਹੀਂ ਹਾਂ। ਜੇ ਮੈਂ ਹੁੰਦਾ ਤਾਂ ਮੈਨੂੰ ਤੁਹਾਡੇ ਨਾਲ ਵੀ ਬਹਿਸ ਕਰਨ ਦੀ ਲੋੜ ਨਾ ਪੈਂਦੀ। ਜਦੋਂ ਮੈਂ ਇਕ ਪੂਰਨ ਸ਼ਖ਼ਸੀਅਤ ਬਣ ਜਾਵਾਂਗਾ, ਤਾਂ ਮੇਰੇ ਲਈ ਬੱਸ ਸ਼ਬਦ ਉਚਰਨਾ ਹੀ ਕਾਫ਼ੀ ਹੋਵੇਗਾ ਅਤੇ ਕੌਮ ਸੁਣੇਗੀ। ਮੈਂ ਸੇਵਾ ਰਾਹੀਂ ਇਹ ਪੂਰਨਤਾ ਪ੍ਰਾਪਤ ਕਰਨਾ ਚਾਹੁੰਦਾ ਹਾਂ।[82]

ਮੇਰੀ ਫ਼ਿਲਾਸਫ਼ੀ ਵਿਚ ਜੇ ਇਹ ਕਿਹਾ ਜਾ ਸਕਦਾ ਹੈ ਕਿ ਮੇਰੀ ਕੋਈ ਫ਼ਿਲਾਸਫ਼ੀ ਹੈ ਤਾਂ ਬਾਹਰਲੇ ਸੋਮਿਆਂ ਤੋਂ ਆਪਣੇ ਉਦੇਸ਼ ਨੂੰ ਨੁਕਸਾਨ ਪੁਚਾਏ ਜਾਣ ਦੀ ਸੰਭਾਵਨਾ ਸ਼ਾਮਲ ਨਹੀਂ। ਨੁਕਸਾਨ ਜਦੋਂ ਵੀ ਹੁੰਦਾ ਹੈ, ਠੀਕ ਹੀ ਹੁੰਦਾ ਹੈ ਅਤੇ ਸਿਰਫ਼ ਉਦੋਂ ਹੁੰਦਾ ਹੈ ਜਦੋਂ ਖ਼ੁਦ ਉਦੇਸ਼ ਮਾੜਾ ਹੋਵੇ ਜਾਂ, ਜੇ ਇਹ ਚੰਗਾ ਹੋਵੇ ਤਾਂ, ਇਸ ਦੇ ਸਮਰਥਕ ਸੱਚੇ ਨਾ ਹੋਣ, ਕਮਜ਼ੋਰ ਦਿਲ ਵਾਲੇ, ਮਾੜੇ ਬੰਦੇ ਹੋਣ।[83]

## 3. ਮੈਨੂੰ ਮਾਰਗ ਦਾ ਪਤਾ ਹੈ

ਮੈਨੂੰ ਮਾਰਗ ਦਾ ਪਤਾ ਹੈ। ਇਹ ਸਿੱਧਾ ਹੈ ਅਤੇ ਭੀੜਾ ਹੈ। ਇਹ ਖੰਡੇ ਦੀ ਧਾਰ ਵਾਂਗ ਹੈ। ਇਸ ਉਤੇ ਚੱਲਦਿਆਂ ਮੈਨੂੰ ਖ਼ੁਸ਼ੀ ਹੁੰਦੀ ਹੈ। ਮੈਂ ਰੋਂਦਾ ਹਾਂ ਜਦੋਂ ਮੇਰਾ ਪੈਰ ਤਿਲਕ ਜਾਂਦਾ ਹੈ। ਪਰਮਾਤਮਾ ਦਾ ਵਚਨ ਹੈ: "ਜਿਹੜਾ ਘਾਲਣਾ ਕਰਦਾ ਹੈ, ਉਹ ਮਿਟਦਾ ਨਹੀਂ।" ਇਸ ਵਚਨ ਵਿਚ ਮੇਰਾ ਨਿਹਿਤ ਤੌਰ ਉਤੇ ਵਿਸ਼ਵਾਸ ਹੈ। ਇਸ ਲਈ, ਭਾਵੇਂ ਆਪਣੀ ਕਮਜ਼ੋਰੀ ਕਰਕੇ ਮੈਂ ਹਜ਼ਾਰਾਂ ਵਾਰ ਅਸਫ਼ਲ ਰਹਿੰਦਾ ਹਾਂ, ਮੈਂ ਵਿਸ਼ਵਾਸ ਨਹੀਂ ਛੱਡਾਂਗਾ, ਸਗੋਂ ਮੈਂ ਆਸ ਰਖਦਾ ਹਾਂ ਕਿ ਮੈਂ ਉਹ ਪ੍ਰਕਾਸ਼ ਦੇਖ ਲਵਾਂਗਾ ਜਦੋਂ ਸਰੀਰ ਨੂੰ ਪੂਰੀ ਤਰ੍ਹਾਂ ਅਧੀਨ ਕਰ ਲਿਆ ਗਿਆ ਹੋਵੇਗਾ, ਜਿਵੇਂ ਕਿ ਕਿਸੇ ਨਾਲ ਕਿਸੇ ਦਿਨ ਹੋਣਾ ਚਾਹੀਦਾ ਹੈ।[84]

ਮੇਰੀ ਆਤਮਾ ਸੰਤੁਸ਼ਟ ਹੋਣ ਤੋਂ ਉਦੋਂ ਤਕ ਇਨਕਾਰੀ ਹੈ ਜਦੋਂ ਤੱਕ ਇਹ ਇਕ ਵੀ ਗ਼ਲਤ ਗੱਲ ਜਾਂ ਇਕ ਵੀ ਕਲੇਸ਼ ਦੀ ਮਜਬੂਰ ਦਰਸ਼ਕ ਹੈ। ਪਰ ਮੇਰੇ ਲਈ, ਇਕ ਕਮਜ਼ੋਰ, ਨਾਜ਼ਕ, ਤਰਸਯੋਗ ਵਿਅਕਤੀ ਲਈ ਹਰ ਗ਼ਲਤੀ ਨੂੰ ਠੀਕ ਕਰ ਸੱਕਣਾ ਜਾਂ ਜਿੰਨੀਆਂ ਗ਼ਲਤ ਗੱਲਾਂ ਮੈਂ ਦੇਖਦਾ ਹਾਂ ਉਹਨਾਂ ਵਾਸਤੇ ਦੋਸ਼ੀ ਹੋਣ ਤੋਂ ਆਪਣੇ ਆਪ ਨੂੰ ਮੁਕਤ ਠਹਿਰਾ ਸੱਕਣਾ ਸੰਭਵ ਨਹੀਂ।

ਮੇਰੇ ਅੰਦਰਲੀ ਆਤਮਾ ਮੈਨੂੰ ਇਕ ਪਾਸੇ ਖਿੱਚਦੀ ਹੈ, ਪਰ ਮੇਰੇ ਅੰਦਰਲੀਆਂ ਵਾਸ਼ਨਾਵਾਂ ਮੈਨੂੰ ਉਲਟ ਪਾਸੇ ਵੱਲ ਖਿੱਚਦੀਆਂ ਹਨ। ਇਹਨਾਂ ਦੋਹਾਂ ਸ਼ਕਤੀਆਂ ਦੇ ਕਾਰਜ ਤੋਂ ਆਜ਼ਾਦ ਹੋਇਆ ਜਾ ਸਕਦਾ ਹੈ, ਪਰ ਇਹ ਆਜ਼ਾਦੀ ਸਿਰਫ਼ ਹੌਲੀ ਹੌਲੀ ਅਤੇ ਕਸ਼ਟ ਭਰੇ ਪੜਾਵਾਂ ਰਾਹੀਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਮੈਂ ਕਰਮ ਕਰਨ ਤੋਂ ਮਸ਼ੀਨੀ ਢੰਗ ਨਾਲ ਇਨਕਾਰ ਕਰਨ ਨਾਲ ਆਜ਼ਾਦੀ ਨਹੀਂ ਪ੍ਰਾਪਤ ਕਰ ਸਕਦਾ, ਸਗੋਂ ਨਿਰਲੇਪ ਢੰਗ ਨਾਲ ਕੀਤੇ ਸਿਆਣੇ ਕਰਮ ਦੁਆਰਾ ਹੀ ਪ੍ਰਾਪਤ ਕਰ ਸਕਦਾ ਹਾਂ। ਇਸ ਘੋਲ ਦਾ ਨਿਰਣਾ ਵਾਸ਼ਨਾਵਾਂ ਨੂੰ ਨਿਰੰਤਰ ਸੂਲੀ ਚੜ੍ਹਾਉਣ ਨਾਲ ਹੀ ਹੁੰਦਾ ਹੈ ਤਾਂ ਕਿ ਆਤਮਾ ਪੂਰੀ ਤਰ੍ਹਾਂ ਮੁਕਤ ਹੋ ਸਕੇ।[85]

### ਸੱਚ ਦੀ ਖੋਜ

ਮੈਂ ਤਾਂ ਬਸ ਸੱਚ ਦਾ ਖੋਜੀ ਹਾਂ। ਮੈਨੂੰ ਇਸ ਵੱਲ ਜਾਂਦੇ ਰਾਹ ਦਾ ਪਤਾ ਲੱਗ ਚੁੱਕਾ ਹੈ। ਇਸ

ਨੂੰ ਪਾਉਣ ਲਈ ਨਿਰੰਤਰ ਯਤਨ ਕਰਦੇ ਰਹਿਣ ਦਾ ਮੈਂ ਦਾਅਵਾ ਕਰਦਾ ਹਾਂ। ਪਰ ਮੈਂ ਮੰਨਦਾ ਹਾਂ ਕਿ ਮੈਂ ਅਜੇ ਇਸਨੂੰ ਪਾਇਆ ਨਹੀਂ। ਸੱਚ ਨੂੰ ਪੂਰੀ ਤਰ੍ਹਾਂ ਪਾ ਲੈਣ ਦਾ ਮਤਲਬ ਹੈ ਆਪਣੇ ਆਪ ਨੂੰ ਅਤੇ ਆਪਣੀ ਹੋਣੀ ਨੂੰ ਸਮਝ ਲੈਣਾ, ਅਰਥਾਤ, ਪਰਿਪੂਰਨ ਹੋ ਜਾਣਾ। ਆਪਣੀਆਂ ਊਣਤਾਈਆਂ ਤੋਂ ਮੈਂ ਦੁਖਦਾਈ ਹੱਦ ਤੱਕ ਚੇਤੰਨ ਹਾਂ ਅਤੇ ਇਸੇ ਗੱਲ ਵਿਚ ਮੇਰੀ ਸਾਰੀ ਤਾਕਤ ਹੈ, ਜਿਹੜੀ ਵੀ ਮੇਰੇ ਵਿਚ ਹੈ, ਕਿਉਂਕਿ ਕਿਸੇ ਮਨੁੱਖ ਲਈ ਆਪਣੀਆਂ ਹੀ ਸੀਮਾਂ ਜਾਣ ਲੈਣਾ ਇਕ ਦੁਰਲੱਭ ਚੀਜ਼ ਹੈ।

ਜੇ ਮੈਂ ਪਰਿਪੂਰਨ ਆਦਮੀ ਹੁੰਦਾ ਤਾਂ ਮੈਂ ਮੰਨਦਾ ਹਾਂ ਕਿ ਗੁਆਂਢੀਆਂ ਦੇ ਕਸ਼ਟਾਂ ਨੂੰ ਮੈਂ ਉਸ ਤਰ੍ਹਾਂ ਨਾ ਮਹਿਸੂਸ ਕਰਦਾ ਜਿਵੇਂ ਕਿ ਮੈਂ ਕਰਦਾ ਹਾਂ। ਪਰਿਪੂਰਨ ਮਨੁੱਖ ਹੋਣ ਦੇ ਨਾਤੇ, ਮੈਨੂੰ ਉਹਨਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਉਹਨਾਂ ਲਈ ਇਲਾਜ ਤਜਵੀਜ਼ ਕਰਨਾ ਚਾਹੀਦਾ ਹੈ, ਅਤੇ ਆਪਣੇ ਅੰਦਰਲੀ ਨਾ ਵੰਗਾਰੀ ਜਾ ਸੱਕਣ ਵਾਲੀ ਸਚਾਈ ਦੀ ਤਾਕਤ ਨਾਲ ਇਸ ਉਤੇ ਅਮਲ ਕਰਨ ਲਈ ਮਜਬੂਰ ਕਰਨਾ ਚਾਹੀਦਾ ਹੈ। ਪਰ ਅਜੇ ਤੱਕ ਮੈਨੂੰ ਇੰਝ ਧੁੰਦਲਾ ਦਿਖਾਈ ਦੇਂਦਾ ਹੈ ਜਿਵੇਂ ਇਕ ਸ਼ੀਸ਼ੇ ਵਿਚੋਂ ਦੀ ਦੇਖ ਰਿਹਾ ਹੋਵਾਂ ਅਤੇ ਇਸ ਲਈ ਮੈਨੂੰ ਹੌਲੀ ਹੌਲੀ ਅਤੇ ਮਿਹਨਤ ਭਰੇ ਅਮਲਾਂ ਰਾਹੀਂ ਯਕੀਨ ਕਰਾਉਣਾ ਪੈਂਦਾ ਹੈ, ਅਤੇ ਤਾਂ ਵੀ ਹਮੇਸ਼ਾ ਹੀ ਸਫ਼ਲਤਾ ਨਹੀਂ ਮਿਲਦੀ।

ਕਿਉਂਕਿ ਹਾਲਤ ਇਸ ਤਰ੍ਹਾਂ ਦੀ ਹੈ, ਇਸ ਲਈ ਮੈਂ ਪੂਰੀ ਤਰ੍ਹਾਂ ਮਨੁੱਖ ਵੀ ਨਹੀਂ ਹੋਵਾਂਗਾ ਜੇ, ਧਰਤੀ ਉਤੇ ਫੈਲੇ ਹੋਏ ਟਾਲੇ ਜਾ ਸੱਕਣ ਯੋਗ ਦੁਖਾਂ–ਤਕਲੀਫ਼ਾਂ ਦੇ ਅਤੇ ਬ੍ਰਹਿਮੰਡ ਦੇ ਮਾਲਕ ਦੀ ਬਿਲਕੁਲ ਛਾਂ ਹੇਠ ਨਿਰੋਲ ਪਿੰਜਰਾਂ ਨੂੰ ਦੇਖਦੇ ਹੋਣ ਦੇ ਆਪਣੇ ਸਾਰੇ ਗਿਆਨ ਨਾਲ, ਮੈਂ ਭਾਰਤ ਦੇ ਲੱਖਾਂ ਹੀ ਕਸ਼ਟ ਸਹਿ ਰਹੇ ਪਰ ਬੋਲੋਂ–ਸੱਖਣੇ ਲੋਕਾਂ ਨਾਲ, ਅਤੇ ਉਹਨਾਂ ਸਾਰਿਆਂ ਲਈ ਮਹਿਸੂਸ ਨਾ ਕਰਾਂ ਤਾਂ।[੮੬]

## ਪਰਮਾਤਮਾ ਵਿਚ ਵਿਸ਼ਵਾਸ

ਮੈਂ 'ਘੇਰਾ ਘੱਤੀ ਬੈਠੇ ਅੰਧਕਾਰ ਦੇ ਦਰਮਿਆਨ' ਚਾਨਣ ਵੱਲ ਜਾਂਦੇ ਆਪਣੇ ਰਾਹ ਦੀ ਟੋਹ ਲਾਉਂਦਾ ਇਸ ਦੁਨੀਆ ਵਿਚ ਰਹਿ ਰਿਹਾ ਹਾਂ। ਮੈਂ ਅਕਸਰ ਗ਼ਲਤੀ ਕਰ ਜਾਂਦਾ ਹਾਂ, ਗ਼ਲਤ ਅੰਦਾਜ਼ਾ ਲਾ ਲੈਂਦਾ ਹਾਂ।....ਮੇਰਾ ਇਕੋ ਇਕ ਵਿਸ਼ਵਾਸ ਪਰਮਾਤਮਾ ਵਿਚ ਹੈ। ਅਤੇ ਮੈਂ ਮਨੁੱਖਾਂ ਵਿਚ ਵਿਸ਼ਵਾਸ ਸਿਰਫ਼ ਇਸ ਲਈ ਕਰਦਾ ਹੈ ਕਿਉਂਕਿ ਮੈਂ ਪਰਮਾਤਮਾ ਵਿਚ ਵਿਸ਼ਵਾਸ ਕਰਦਾ ਹਾਂ। ਜੇ ਮੇਰੇ ਸਾਹਮਣੇ ਕੋਈ ਪਰਮਾਤਮਾ ਨਾ ਹੁੰਦਾ ਜਿਸ ਉਤੇ ਮੈਂ ਭਰੋਸਾ ਰੱਖ ਸਕਦਾ, ਤਾਂ ਮੈਂ ਟਾਈਮਨ ਵਰਗਾ ਹੁੰਦਾ, ਆਪਣੀ ਜੀਵ–ਵੰਨਗੀ ਨੂੰ ਨਫ਼ਰਤ ਕਰਨ ਵਾਲਾ।[੮੭]

ਮੈਂ ਸਾਰੀ ਦੁਨੀਆ ਨੂੰ ਖੁਸ਼ ਕਰਨ ਦੀ ਖਾਤਰ ਵੀ ਪਰਮਾਤਮਾ ਨਾਲ ਗ਼ੱਦਾਰੀ ਨਹੀਂ ਕਰਾਂਗਾ।[੮੮]

ਆਪਣੇ ਜੀਵਨ ਵਿਚ ਮੈਂ ਜਿਹੜੀਆਂ ਵੀ ਕੋਈ ਉਘੜਵੀਆਂ ਗੱਲਾਂ ਕੀਤੀਆਂ ਹਨ, ਉਹ ਮੈਂ ਤਰਕ ਤੋਂ ਪ੍ਰੇਰਨਾ ਲੈ ਕੇ ਨਹੀਂ, ਸਗੋਂ ਅੰਤਰ–ਸੂਝ ਤੋਂ, ਮੈਂ ਤਾਂ ਕਹਾਂਗਾ, ਪਰਮਾਤਮਾ ਤੋਂ ਪ੍ਰੇਰਨਾ ਲੈ ਕੇ ਕੀਤੀਆਂ ਹਨ।[੮੯]

ਮੈਂ ਵਿਸ਼ਵਾਸ ਰੱਖਣ ਵਾਲਾ ਆਦਮੀ ਹਾਂ। ਮੈਂ ਭਰੋਸਾ ਸਿਰਫ਼ ਪਰਮਾਤਮਾ ਉਤੇ ਰਖਦਾ ਹਾਂ। ਮੇਰੇ ਲਈ ਇਕ ਕਦਮ ਹੀ ਕਾਫ਼ੀ ਹੈ। ਅਗਲਾ ਕਦਮ ਉਹ ਮੈਨੂੰ ਸਪਸ਼ਟ ਕਰ ਦੇਵੇਗਾ, ਜਦੋਂ ਇਸ ਵਾਸਤੇ ਸਮਾਂ ਆਵੇਗਾ।[੯੦]

**ਕੋਈ ਖੁਫੀਆ ਗੱਲ ਨਹੀਂ।**

ਮੇਰੇ ਕੋਈ ਖੁਫ਼ੀਆ ਢੰਗ ਨਹੀਂ। ਮੈਂ ਕੋਈ ਡਿਪਲੋਮੇਸੀ ਨਹੀਂ ਜਾਣਦਾ ਸਿਵਾਏ ਸੱਚ ਦੀ ਡਿਪਲੋਮੇਸੀ ਦੇ। ਮੇਰੇ ਕੋਲ ਅਹਿੰਸਾ ਤੋਂ ਸਿਵਾ ਕੋਈ ਹਥਿਆਰ ਨਹੀਂ। ਇਹ ਤਾਂ ਹੋ ਸਕਦਾ ਹੈ ਕਿ ਮੈਂ ਅਚੇਤ ਤੌਰ ਉਤੇ ਕੁਝ ਸਮੇਂ ਲਈ ਕੁਰਾਹੇ ਪੈ ਜਾਵਾਂ, ਪਰ ਹਮੇਸ਼ਾ ਲਈ ਨਹੀਂ।[91]

ਮੇਰੀ ਜ਼ਿੰਦਗੀ ਇਕ ਖੁੱਲ੍ਹੀ ਕਿਤਾਬ ਰਹੀ ਹੈ। ਮੈਂ ਕੋਈ ਭੇਤ ਨਹੀਂ ਰੱਖਦਾ ਅਤੇ ਮੈਂ ਭੇਤ ਰੱਖਣ ਦੀ ਹੌਸਲਾ ਅਫ਼ਜ਼ਾਈ ਨਹੀਂ ਕਰਦਾ।[92]

ਮੈਂ ਤਾਂ ਸਿਰਫ਼ ਇਕ ਵਿਚਾਰੀ ਜਿਹੀ ਘੋਲ ਕਰ ਰਹੀ ਆਤਮਾ ਹਾਂ, ਜਿਹੜੀ ਪੂਰੀ ਤਰ੍ਹਾਂ ਚੰਗੇ ਬਨਣ ਲਈ ਸਿੱਕ ਰਹੀ ਹੈ– ਸੋਚਣੀ ਵਿਚ, ਕਥਨੀ ਅਤੇ ਕਰਨੀ ਵਿਚ ਪੂਰੀ ਤਰ੍ਹਾਂ ਸੱਚੀ ਅਤੇ ਪੂਰੀ ਤਰ੍ਹਾਂ ਅਹਿੰਸਕ, ਪਰ ਉਸ ਆਦਰਸ਼ ਤੱਕ ਪੁੱਜਣ ਤੋਂ ਹਮੇਸ਼ਾ ਹੀ ਅਸਫ਼ਲ, ਜਿਸ ਬਾਰੇ ਮੈਂ ਜਾਣਦਾ ਹਾਂ ਕਿ ਇਹ ਸੱਚਾ ਹੈ। ਮੈਂ ਮੰਨਦਾ ਹਾਂ ਕਿ ਇਹ ਦੁਖਦਾਈ ਚੜ੍ਹਾਈ ਹੈ, ਪਰ ਇਸਤੋਂ ਹੁੰਦੀ ਤਕਲੀਫ਼ ਮੇਰੇ ਲਈ ਅਸਲੀ ਖੁਸ਼ੀ ਹੈ। ਉੱਪਰ ਵੱਲ ਚੁੱਕਿਆ ਹਰ ਕਦਮ ਮੈਨੂੰ ਵਧੇਰੇ ਤਗੜਾ ਹੋਣ ਦਾ ਅਤੇ ਅਗਲਾ ਕਦਮ ਚੁੱਕਣ ਦੇ ਯੋਗ ਹੋਣ ਦਾ ਅਹਿਸਾਸ ਦੇਂਦਾ ਹੈ।[93]

ਜਦੋਂ ਮੈਂ ਇਕ ਪਾਸੇ ਆਪਣੇ ਛੋਟੇਪਣ ਬਾਰੇ ਅਤੇ ਆਪਣੀਆਂ ਸੀਮਾਂ ਬਾਰੇ ਅਤੇ ਦੂਜੇ ਪਾਸੇ ਮੇਰੇ ਬਾਰੇ ਪੈਦਾ ਕੀਤੀਆਂ ਗਈਆਂ ਉਮੀਦਾਂ ਬਾਰੇ ਸੋਚਦਾ ਹਾਂ, ਤਾਂ ਮੈਂ ਘੜੀ–ਪਲ ਲਈ ਚਕਰਾ ਜਾਂਦਾ ਹਾਂ, ਪਰ ਸੰਭਲ ਜਾਂਦਾ ਹਾਂ ਜਿਉਂ ਹੀ ਮੈਂ ਅਨੁਭਵ ਕਰ ਲੈਂਦਾ ਹੈ ਕਿ ਇਹ ਉਮੀਦਾਂ ਮੈਨੂੰ, ਅੱਛੇ ਅਤੇ ਬੁਰੇ ਦੇ ਅਜੀਬ ਜਿਹੇ ਮਿਲਗੋਭੇ ਨੂੰ ਨਹੀਂ, ਸਗੋਂ ਸੱਚ ਅਤੇ ਅਹਿੰਸਾ ਦੇ ਦੋ ਅਣਮੋਲ ਗੁਣਾਂ ਦੇ ਮੁਜੱਸਮੇ ਨੂੰ ਸ਼ਰਧਾਂਜਲੀ ਹਨ, ਜਿਹੜਾ ਭਾਵੇਂ ਕਿੰਨਾਂ ਹੀ ਅਪੂਰਨ ਹੈ ਪਰ ਮੇਰੇ ਵਿਚ ਮੁਕਾਬਲਤਨ ਬਹੁਤ ਜ਼ਿਆਦਾ ਹੈ। ਇਸ ਲਈ ਸੱਚ ਦੀ ਖੋਜ ਕਰਨ ਵਾਲੇ ਪੱਛਮੀ ਲੋਕਾਂ ਦੀ ਮੈਂ ਜੋ ਵੀ ਸਹਾਇਤਾ ਕਰ ਸਕਦਾ ਹਾਂ, ਉਹ ਕਰਨ ਦੀ ਜ਼ਿੰਮੇਵਾਰੀ ਤੋਂ ਮੈਂ ਕੰਨੀ ਨਹੀਂ ਕਤਰਾਂਵਾਂਗਾ।[94]

**ਅਗਵਾਈ**

ਮੈਂ ਕੋਈ ਅਭੁੱਲ ਅਗਵਾਈ ਜਾਂ ਪ੍ਰੇਰਨਾ ਰੱਖਦੇ ਹੋਣ ਦਾ ਦਾਅਵਾ ਨਹੀਂ ਕਰਦਾ। ਜਿੱਥੋਂ ਤੱਕ ਮੇਰਾ ਤਜਰਬਾ ਹੈ, ਜੀਵ ਵਲੋਂ ਅਭੁੱਲਤਾ ਦਾ ਦਾਅਵਾ ਬੇਬੁਨਿਆਦ ਹੈ, ਇਹ ਦੇਖਦਿਆਂ ਹੋਇਆਂ ਕਿ ਪ੍ਰੇਰਨਾ ਵੀ ਉਸੇ ਵਿਅਕਤੀ ਨੂੰ ਆ ਸਕਦੀ ਹੈ ਜਿਹੜਾ ਵਿਰੋਧੀ ਪੱਖਾਂ ਦੇ ਕਾਰਜਾਂ ਤੋਂ ਮੁਕਤ ਹੈ, ਅਤੇ ਕਿਸੇ ਸੰਬੰਧਿਤ ਮੌਕੇ ਉਤੇ ਇਸ ਬਾਰੇ ਨਿਰਣਾ ਕਰਨਾ ਮੁਸ਼ਕਲ ਹੋਵੇਗਾ ਕਿ ਵਿਰੋਧੀ ਪੱਖਾਂ ਦੇ ਜੁੱਟਾਂ ਤੋਂ ਆਜ਼ਾਦੀ ਦਾ ਦਾਅਵਾ ਠੀਕ ਹੈ ਜਾਂ ਨਹੀਂ। ਇਸ ਲਈ ਅਭੁੱਲਤਾ ਦਾ ਦਾਅਵਾ ਹਮੇਸ਼ਾ ਹੀ ਸਭ ਤੋਂ ਖ਼ਤਰਨਾਕ ਦਾਅਵਾ ਹੋਵੇਗਾ ਜਿਹੜਾ ਕੋਈ ਕਰ ਸਕਦਾ ਹੈ। ਪਰ ਇਸ ਨਾਲ ਅਸੀਂ ਹਰ ਤਰ੍ਹਾਂ ਦੀ ਅਗਵਾਈ ਤੋਂ ਖਾਲੀ ਨਹੀਂ ਰਹਿ ਜਾਂਦੇ। ਸੰਸਾਰ ਦੇ ਸੁਜਾਨ–ਪੁਰਸ਼ਾਂ ਦੇ ਤਜਰਬੇ ਦਾ ਸਮੁੱਚ ਸਾਡੇ ਕੋਲ ਹੈ ਅਤੇ ਹਮੇਸ਼ਾ ਲਈ ਸਾਡੇ ਕੋਲ ਰਹੇਗਾ।

ਇਸ ਤੋਂ ਇਲਾਵਾ, ਬੁਨਿਆਦੀ ਸੱਚ ਕੋਈ ਬਹੁਤੇ ਨਹੀਂ ਹਨ, ਸਗੋਂ ਇਕੋ ਬੁਨਿਆਦੀ ਸੱਚ ਹੈ, ਜੋ ਕਿ ਸੱਚ ਆਪ ਹੈ, ਦੂਜੇ ਸ਼ਬਦਾਂ ਵਿਚ ਜਿਹੜਾ ਅਹਿੰਸਾ ਵਜੋਂ ਜਾਣਿਆ ਜਾਂਦਾ ਹੈ। ਸੀਮਿਤ ਮਨੁੱਖੀ ਜੀਵ ਸੱਚ ਅਤੇ ਪ੍ਰੇਮ ਨੂੰ ਇਸਦੀ ਭਰਪੂਰਤਾ ਵਿਚ ਕਦੀ ਵੀ ਨਹੀਂ ਜਾਣੇਗਾ,

ਜੋ ਕਿ ਆਪਣੇ ਆਪ ਵਿਚ ਅਸੀਮਿਤ ਹੈ। ਪਰ ਅਸੀਂ ਆਪਣੀ ਅਗਵਾਈ ਬਾਰੇ ਕਾਫ਼ੀ ਜਾਣਦੇ ਹਾਂ। ਆਪਣੇ ਗਿਆਨ ਨੂੰ ਲਾਗੂ ਕਰਨ ਵਿਚ ਅਸੀਂ ਗ਼ਲਤੀ ਕਰਾਂਗੇ, ਅਤੇ ਕਦੀ ਕਦੀ ਬੁਰੀ ਤਰ੍ਹਾਂ ਗਲਤੀ ਕਰਾਂਗੇ। ਪਰ ਮਨੁੱਖ ਇਕ ਸਵੈ–ਸ਼ਾਸਕ ਹਸਤੀ ਹੈ, ਅਤੇ ਸਵੈਸ਼ਾਸਨ ਵਿਚ ਲਾਜ਼ਮੀ ਤੌਰ ਉਤੇ ਗ਼ਲਤੀ ਕਰਨ ਦੀ ਵੀ ਓਨੀ ਹੀ ਸ਼ਕਤੀ ਸ਼ਾਮਲ ਹੈ ਜਿੰਨੀ ਕਿ ਇਸਨੂੰ ਠੀਕ ਕਰਨ ਦੀ, ਜਿੰਨੀ ਵਾਰੀ ਵੀ ਇਹ ਕੀਤੀ ਜਾਂਦੀ ਹੈ। [95]

ਮੈਂ ਸੁਫ਼ਨੇਸਾਜ਼ ਹੋਣ ਤੋਂ ਇਨਕਾਰੀ ਹਾਂ। ਮੈਂ ਸੰਤ ਹੋਣ ਦਾ ਦਾਅਵਾ ਪ੍ਰਵਾਨ ਨਹੀਂ ਕਰਦਾ। ਮੈਂ ਇਸ ਧਰਤੀ ਦਾ ਜੀਵ ਹਾਂ, ਸੰਸਾਰਕ ਹਾਂ।......ਮੈਂ ਓਨੀਆਂ ਹੀ ਕਮਜ਼ੋਰੀਆਂ ਦਾ ਸ਼ਿਕਾਰ ਹਾਂ, ਜਿੰਨੀਆਂ ਦੇ ਤੁਸੀਂ। ਪਰ ਮੈਂ ਦੁਨੀਆ ਦੇਖੀ ਹੈ। ਮੈਂ ਅੱਖਾਂ ਖੋਹਲ ਕੇ ਇਸ ਸੰਸਾਰ ਵਿਚ ਜੀਵਿਆ ਹਾਂ। ਮੈਂ ਉਹਨਾਂ ਅਤਿ ਦੀਆਂ ਤਸੀਹਿਆਂ ਭਰੀਆਂ ਅਜ਼ਮਾਇਸ਼ਾਂ ਵਿਚੋਂ ਲੰਘਿਆ ਹਾਂ, ਜਿਹੜੀਆਂ ਵੀ ਮਨੁੱਖ ਦੇ ਹਿੱਸੇ ਆਈਆਂ ਹਨ। ਮੈਂ ਇਸ ਅਨੁਸ਼ਾਸਨ ਦੇ ਵਿਚੋਂ ਲੰਘਿਆ ਹਾਂ। [96]

## ਆਤਮ–ਤਿਆਗ

ਮੈਂ ਭਾਰਤ ਵਿਚਲੇ ਆਪਣੇ ਦੇਸ਼ ਵਾਸੀਆਂ ਨੂੰ ਇਹ ਕਹਿੰਦਾ ਹਾਂ ਕਿ ਹੋਰ ਕਿਸੇ ਧਾਰਮਿਕ ਸਿਧਾਂਤ ਦੇ ਮਗਰ ਨਾ ਚੱਲੋ ਸਿਵਾਏ ਆਤਮ–ਤਿਆਗ ਦੇ ਸਿਧਾਂਤ ਦੇ ਜਿਹੜਾ ਹਰ ਲੜਾਈ ਤੋਂ ਪਹਿਲਾਂ ਆਉਂਦਾ ਹੈ। ਤੁਸੀਂ ਭਾਵੇਂ ਹਿੰਸਾ ਦੀ ਪ੍ਰਥਾ ਨਾਲ ਸੰਬੰਧਿਤ ਹੋਵੋ ਭਾਵੇਂ ਅਹਿੰਸਾ ਦੀ ਪ੍ਰਥਾ ਨਾਲ, ਤੁਹਾਨੂੰ ਫਿਰ ਵੀ ਤਿਆਗ ਅਤੇ ਅਨੁਸ਼ਾਸਨ ਦੀ ਅੱਗ ਵਿਚੋਂ ਲੰਘਣਾ ਪਵੇਗਾ। [97]

ਮੈਂ ਦੁਨੀਆ ਸਾਹਮਣੇ ਆਪਣੀ ਅੰਦਰੂਨੀ ਬੁਨਿਆਦੀ ਪ੍ਰਕਿਰਤੀ ਦੇ ਫ਼ੁਰਨਿਆਂ ਦਾ ਅੱਜ ਐਲਾਨ ਕਰਨਾ ਚਾਹੁੰਦਾ ਹਾਂ, ਭਾਵੇਂ ਮੈਂ ਪੱਛਮ ਵਿਚਲੇ ਕਈ ਦੋਸਤਾਂ ਦਾ ਸਤਿਕਾਰ ਗੁਆ ਚੁੱਕਾ ਹਾ; ਪਰ ਉਹਨਾਂ ਦੀ ਮਿੱਤਰਤਾ, ਜਾਂ ਪਿਆਰ ਲਈ ਵੀ, ਮੈਨੂੰ ਆਪਣੀ ਜ਼ਮੀਰ ਦੀ ਆਵਾਜ਼ ਨਹੀਂ ਕੁਚਲਣੀ ਚਾਹੀਦੀ। ਮੇਰੇ ਅੰਦਰ ਕੁਝ ਹੈ ਜਿਹੜਾ ਮੈਨੂੰ ਆਪਣਾ ਕਲੇਸ਼ ਚੀਖ ਚੀਖ ਕੇ ਦੱਸਣ ਲਈ ਮਜਬੂਰ ਕਰ ਰਿਹਾ ਹੈ। ਮੇਰਾ ਮਨੁੱਖਤਾ ਨਾਲ ਵਾਹ ਰਿਹਾ ਹੈ। ਮੈਂ ਥੋਹੜਾ ਬਹੁਤ ਮਨੋਵਿਗਿਆਨ ਪੜ੍ਹਿਆ ਹੈ। ਇਹੋ ਜਿਹੇ ਮਨੁੱਖ ਨੂੰ ਠੀਕ ਠੀਕ ਪਤਾ ਹੁੰਦਾ ਹੈ ਕਿ ਇਹ ਕੀ ਹੈ। ਮੈਨੂੰ ਕੋਈ ਪ੍ਰਵਾਹ ਨਹੀਂ ਕਿ ਤੁਸੀਂ ਇਸਦਾ ਵਰਨਣ ਕਿਵੇਂ ਕਰਦੇ ਹੋ। ਇਹ ਅੰਦਰਲੀ ਆਵਾਜ਼ ਮੈਨੂੰ ਕਹਿ ਰਹੀ ਹੈ," ਤੈਨੂੰ ਸਾਰੀ ਦੁਨੀਆ ਦੇ ਮੁਕਾਬਲੇ ਉਤੇ ਖੜੇ ਹੋਣਾ ਚਾਹੀਦਾ ਹੈ, ਭਾਵੇਂ ਤੈਨੂੰ ਇੱਕਲਿਆਂ ਹੀ ਖੜੇ ਹੋਣਾ ਪਵੇ। ਤੈਨੂੰ ਸਾਰੀ ਦੁਨੀਆ ਸਾਹਮਣੇ ਨਜ਼ਰਾਂ ਟਿਕਾ ਕੇ ਦੇਖਣਾ ਚਾਹੀਦਾ ਹੈ ਭਾਵੇਂ ਦੁਨੀਆ ਤੈਨੂੰ ਖ਼ੂਨ–ਉਤਰੀਆਂ ਅੱਖਾਂ ਨਾਲ ਹੀ ਕਿਉਂ ਨਾ ਦੇਖ ਰਹੀ ਹੋਵੇ। ਡਰ ਨਾ। ਆਪਣੇ ਦਿਲ ਦੇ ਅੰਦਰ ਵੱਸਦੀ ਨੰਨ੍ਹੀ ਜਿਹੀ ਆਵਾਜ਼ ਉਤੇ ਭਰੋਸਾ ਰੱਖ।" ਇਹ ਕਹਿੰਦੀ ਹੈ: "ਦੋਸਤਾਂ ਨੂੰ, ਪਤਨੀ ਨੂੰ, ਸਾਰਿਆਂ ਨੂੰ ਤਿਆਗ ਦੇਹ; ਪਰ ਉਸ ਗੱਲ ਦੀ ਸ਼ਾਹਦੀ ਭਰ ਜਿਸ ਲਈ ਤੂੰ ਜਿਉਂਦਾ ਰਿਹਾ ਹੈਂ ਅਤੇ ਜਿਸ ਲਈ ਤੈਨੂੰ ਮਰਨਾ ਚਾਹੀਦਾ ਹੈ।"[98]

## ਹਾਰਵਾਦ ਨਹੀਂ

ਹਾਰ ਮੈਨੂੰ ਮਾਯੂਸ ਨਹੀਂ ਕਰ ਸਕਦੀ। ਇਹ ਸਿਰਫ਼ ਮੇਰਾ ਸੁਧਾਰ ਕਰ ਸਕਦੀ ਹੈ।.....ਮੈਨੂੰ ਪਤਾ ਹੈ ਕਿ ਪਰਮਾਤਮਾ ਮੇਰੀ ਅਗਵਾਈ ਕਰੇਗਾ। ਸਚਾਈ ਮਨੁੱਖ ਦੀ ਸਿਆਣਪ ਤੋਂ ਉੱਤਮ ਹੁੰਦੀ ਹੈ। [99]

ਮੈਂ ਆਸ਼ਾਵਾਦ ਨੂੰ ਕਦੀ ਨਹੀਂ ਹੱਥੋਂ ਛੱਡਿਆ। ਦੇਖਣ ਨੂੰ ਘੋਰ ਹਨੇਰੇ ਸਮਿਆਂ ਵਿਚ ਵੀ ਆਸ ਮੇਰੇ ਅੰਦਰ ਲਟ ਲਟ ਜਗ ਰਹੀ ਹੁੰਦੀ ਹੈ, ਆਸ ਨੂੰ ਮੈਂ ਆਪ ਨਹੀਂ ਮਾਰ ਸਕਦਾ। ਮੈਂ ਇਹ ਜ਼ਰੂਰ ਕਹਾਂਗਾ ਕਿ ਆਸ ਨੂੰ ਉਚਿਤ ਠਹਿਰਾਉਣ ਲਈ ਮੈਂ ਇਸਦਾ ਦਿੱਸਣ ਯੋਗ ਪ੍ਰਗਟਾਵਾ ਨਹੀਂ ਕਰ ਸਕਦਾ। ਪਰ ਮੇਰੇ ਵਿਚ ਹਾਰ ਦੀ ਭਾਵਨਾ ਬਿਲਕੁਲ ਨਹੀਂ। [100]

ਮੈਂ ਭਵਿੱਖ ਨੂੰ ਅਗੇਤਾ ਨਹੀਂ ਦੇਖਣਾ ਚਾਹੁੰਦਾ। ਮੈਂ ਵਰਤਮਾਨ ਦਾ ਖਿਆਲ ਰੱਖਣ ਬਾਰੇ ਫ਼ਿਕਰਮੰਦ ਹਾਂ। ਆਉਂਦੀ ਘੜੀ ਉਤੇ ਪਰਮਾਤਮਾ ਨੇ ਮੈਨੂੰ ਕੋਈ ਕੰਟਰੋਲ ਨਹੀਂ ਦਿੱਤਾ।.....

## ਵਿਸ਼ਵਾਸ

ਇਹ ਠੀਕ ਹੈ ਕਿ ਮੇਰੇ ਨਾਲ ਅਕਸਰ ਗ਼ੱਦਾਰੀ ਕੀਤੀ ਗਈ ਹੈ। ਕਈਆਂ ਨੇ ਮੈਨੂੰ ਧੋਖਾ ਦਿੱਤਾ ਹੈ ਅਤੇ ਕਈਆਂ ਵਿਚ ਕਮੀ ਦਿਖਾਈ ਦਿੱਤੀ ਹੈ। ਪਰ ਉਹਨਾਂ ਨਾਲ ਆਪਣੇ ਸੰਬੰਧ ਉਤੇ ਮੈਨੂੰ ਪਛਤਾਵਾ ਨਹੀਂ। ਕਿਉਂਕਿ ਮੈਨੂੰ ਪਤਾ ਹੈ ਕਿ ਮਿਲਵਰਤਣ ਕਿਵੇਂ ਨਹੀਂ ਕਰੀਦੀ, ਜਿਵੇਂ ਮੈਨੂੰ ਪਤਾ ਹੈ ਕਿ ਮਿਲਵਰਤਣ ਕਿਵੇਂ ਕਰੀਦੀ ਹੈ। ਦੁਨੀਆ ਵਿਚ ਚੱਲਣ ਦਾ ਸਭ ਤੋਂ ਵੱਧ ਅਮਲੀ, ਸਭ ਤੋਂ ਵੱਧ ਵੱਕਾਰ ਵਾਲਾ ਤਰੀਕਾ ਇਹ ਹੈ ਕਿ ਲੋਕਾਂ ਦੇ ਸ਼ਬਦਾਂ ਉਤੇ ਇਤਬਾਰ ਕਰੋ, ਜਦੋਂ ਤੱਕ ਕਿ ਇਸ ਦੇ ਖ਼ਿਲਾਫ਼ ਤੁਹਾਡੇ ਕੋਲ ਕੋਈ ਠੋਸ ਦਲੀਲ ਨਾ ਹੋਵੇ। [101]

ਵਿਸ਼ਵਾਸ ਕਰਨ ਵਿਚ ਮੇਰਾ ਭਰੋਸਾ ਹੈ। ਵਿਸ਼ਵਾਸ ਨਾਲ ਵਿਸ਼ਵਾਸ ਮਿਲਦਾ ਹੈ। ਸ਼ੱਕ ਦੁਰਭਾਵੀ ਹੁੰਦਾ ਹੈ ਅਤੇ ਸਿਰਫ਼ ਬੋਅ ਹੀ ਮਾਰਦਾ ਹੈ। ਜਿਹੜਾ ਵੀ ਕੋਈ ਵਿਸ਼ਵਾਸ ਰਖਦਾ ਹੈ ਉਹ ਇਸ ਦੁਨੀਆ ਵਿਚ ਕਦੀ ਆਪਣੀ ਹਸਤੀ ਨਹੀਂ ਗੁਆਉਂਦਾ। [102]

ਵਾਅਦਾ–ਖਿਲਾਫ਼ੀ ਮੈਨੂੰ ਜੜ੍ਹਾਂ ਤੋਂ ਹਿਲਾ ਜਾਂਦੀ ਹੈ, ਖਾਸ ਕਰਕੇ ਜਦੋਂ ਮੈਂ ਵਾਅਦਾ–ਖਿਲਾਫ਼ੀ ਕਰਨ ਵਾਲੇ ਨਾਲ ਕਿਸੇ ਵੀ ਤਰ੍ਹਾਂ ਸੰਬੰਧਿਤ ਹੋਵਾਂ। ਜੇ ਮੈਨੂੰ ਇਸਦਾ ਮੁੱਲ ਆਪਣੀ ਜ਼ਿੰਦਗੀ ਨਾਲ ਵੀ ਤਾਰਨਾ ਪੈਂਦਾ ਹੈ, ਜਿਸਦੀ ਕਿ, ਆਖਰ ਸਤ੍ਹਰ ਸਾਲਾਂ ਦੀ ਉਮਰ ਉਤੇ ਪਹੁੰਚ ਕੇ ਹੁਣ ਕੋਈ ਬੀਮਾ ਕਦਰ ਨਹੀਂ ਰਹਿ ਗਈ, ਤਾਂ ਮੈਨੂੰ ਬਹੁਤ ਖੁਸ਼ੀ ਖੁਸ਼ੀ ਇਹ ਤਾਰਨਾ ਚਾਹੀਦਾ ਹੈ ਤਾਂ ਕਿ ਪਵਿੱਤਰ ਅਤੇ ਗੰਭੀਰ ਵਾਅਦੇ ਦੀ ਉਚਿਤ ਪੂਰਤੀ ਯਕੀਨੀ ਬਣਾਈ ਜਾ ਸਕੇ। [103]

ਜਿੱਥੋ ਤੱਕ ਮੈਨੂੰ ਪਤਾ ਹੈ, ਆਪਣੇ ਸਾਰੇ ਜਨਤਕ ਅੰਤੇ ਨਿੱਜੀ ਜੀਵਨ ਦੇ ਦੌਰਾਨ ਮੈਂ ਕਦੀ ਵਾਅਦਾ–ਖਿਲਾਫ਼ੀ ਨਹੀਂ ਕੀਤੀ। [104]

## ਮੇਰੀ ਲੀਡਰਸ਼ਿਪ

ਉਹਨਾਂ ਦਾ ਕਹਿਣਾ ਹੈ ਕਿ ਮੈਂ ਮਨੁੱਖੀ ਫ਼ਿਤਰਤ ਨੂੰ ਏਨੀਂ ਚੰਗੀ ਤਰ੍ਹਾਂ ਜਾਨਣ ਦਾ ਦਾਅਵਾ ਕਰਦਾ ਹਾਂ, ਜਿੰਨੀ ਚੰਗੀ ਤਰ੍ਹਾਂ ਹੋਰ ਕੋਈ ਨਹੀਂ ਜਾਣਦਾ। ਮੇਰਾ ਵਿਸ਼ਵਾਸ ਹੈ ਕਿ ਮੈਂ ਯਕੀਨਨ ਠੀਕ ਹਾਂ, ਪਰ ਜੇ ਮੈਨੂੰ ਆਪਣੇ ਠੀਕ ਹੋਣ ਵਿਚ ਅਤੇ ਆਪਣੇ ਢੰਗਾਂ ਵਿਚ ਯਕੀਨ ਨਾ ਹੋਵੇ, ਤਾਂ ਮੈਂ ਆਗੂ ਬਣੇ ਰਹਿਣ ਦੇ ਯੋਗ ਨਹੀਂ ਹੋਵਾਂਗਾ। [105]

ਜਿੱਥੋਂ ਤੱਕ ਮੇਰੀ ਲੀਡਰਸ਼ਿਪ ਦਾ ਸਵਾਲ ਹੈ, ਜੇ ਇਹ ਮੇਰੇ ਕੋਲ ਹੈ ਤਾਂ, ਇਹ ਮੇਰੇ ਮੰਗਣ ਉਤੇ ਨਹੀਂ ਮਿਲੀ, ਇਹ ਵਫ਼ਾਦਾਰ ਸੇਵਾ ਦਾ ਫਲ ਹੈ। ਇਹੋ ਜਿਹੀ ਲੀਡਰਸ਼ਿਪ ਤੋਂ ਕੋਈ ਉਸੇ ਤਰ੍ਹਾਂ ਹੀ ਪਿੱਛਾ ਨਹੀਂ ਛੁਡਾ ਸਕਦਾ, ਜਿਸ ਤਰ੍ਹਾਂ ਆਪਣੀ ਚਮੜੀ ਦੇ ਰੰਗ ਤੋਂ।

ਅਤੇ ਕਿਉਂਕਿ ਮੈਂ ਕੌਮ ਦਾ ਅਨਿੱਖੜ ਅੰਗ ਬਣ ਚੁੱਕਾ ਹਾਂ, ਮੇਰੇ ਸਾਰੇ ਔਗੁਣਾਂ ਅਤੇ ਕਮੀਆਂ ਸਮੇਤ ਮੈਨੂੰ ਰੱਖਣਾ ਇਸਦੀ ਮਜਬੂਰੀ ਬਣ ਗਈ ਹੈ; ਇਹਨਾਂ ਕਮੀਆਂ ਵਿਚੋਂ ਕੁਝ ਤੋਂ ਮੈਂ ਦੁਖਦਾਈ ਹੱਦ ਤੱਕ ਚੇਤੰਨ ਹਾਂ ਅਤੇ ਕਈ ਹੋਰ ਕਮੀਆਂ ਬਾਰੇ ਮੇਰੇ ਨਿਝੱਕ ਆਲੋਚਕ, ਧੰਨਵਾਦੀ ਹਾਂ ਉਹਨਾਂ ਦਾ, ਮੈਨੂੰ ਯਾਦ ਕਰਾਉਣ ਤੋਂ ਨਹੀਂ ਉਕਦੇ। [106]

ਉਹ ਤਰਖਾਣ ਮਾੜਾ ਹੁੰਦਾ ਹੈ ਜਿਹੜਾ ਆਪਣੇ ਹਥਿਆਰਾਂ ਨਾਲ ਲੜਦਾ ਹੈ। ਉਹ ਜਰਨੈਲ ਮਾੜਾ ਹੁੰਦਾ ਹੈ ਜਿਹੜਾ ਘਟੀਆ ਕਾਰਗੁਜ਼ਾਰੀ ਲਈ ਆਪਣੇ ਸਿਪਾਹੀਆਂ ਨੂੰ ਦੋਸ਼ ਦੇਂਦਾ ਹੈ। ਮੈਨੂੰ ਪਤਾ ਹੈ ਕਿ ਮੈਂ ਮਾੜਾ ਜਰਨੈਲ ਨਹੀਂ ਹਾਂ। ਮੇਰੇ ਵਿਚ ਏਨੀਂ ਕੁ ਸਿਆਣਪ ਹੈ ਕਿ ਆਪਣੀਆਂ ਸੀਮਾਂ ਜਾਣ ਸੱਕਾਂ। ਪਰਮਾਤਮਾ ਮੈਨੂੰ ਏਨੀਂ ਕੁ ਤਾਕਤ ਦੇ ਦੇਵੇਗਾ ਕਿ ਮੈਂ ਆਪਣੇ ਦੀਵਾਲੀਆਪਣ ਦਾ ਐਲਾਨ ਕਰ ਸਕਾਂ ਜੇ ਮੇਰੀ ਕਿਸਮਤ ਇਹੀ ਹੋਈ ਤਾਂ। ਜਿਹੜਾ ਕੰਮ ਕਰਨ ਦੀ ਮੈਨੂੰ ਅੱਧੀ ਸਦੀ ਤੋਂ ਆਗਿਆ ਦੇ ਰੱਖੀ ਹੈ, ਜੇ ਉਸ ਕੰਮ ਲਈ ਮੇਰੀ ਹੋਰ ਲੋੜ ਨਾ ਹੋਈ ਤਾਂ ਉਹ ਸ਼ਾਇਦ ਮੈਨੂੰ ਚੁੱਕ ਲਵੇਗਾ। ਪਰ ਮੈਂ ਇਹ ਆਸ ਜ਼ਰੂਰ ਰਖਦਾ ਹਾਂ ਕਿ ਮੇਰੇ ਕਰਨ ਜੋਗਾ ਅਜੇ ਕੰਮ ਹੈ, ਕਿ ਜਿਸ ਹਨੇਰੇ ਨੇ ਮੈਨੂੰ ਘੇਰ ਰਖਿਆ ਹੈ, ਉਹ ਦੂਰ ਹੋ ਜਾਇਗਾ; ਅਤੇ ਡਾਂਡੀ ਮਾਰਚ ਨਾਲੋਂ ਵੀ ਵਧੇਰੇ ਸ਼ਾਨਦਾਰ ਕਿਸੇ ਲੜਾਈ ਨਾਲ ਜਾਂ ਇਸਤੋਂ ਬਿਨ੍ਹਾਂ। ਭਾਰਤ ਫਿਰ ਆਪਣੇ ਆਪ ਵਿਚ ਆ ਜਾਇਗਾ, ਉਹ ਵੀ ਪ੍ਰਤੱਖ ਤਰ੍ਹਾਂ ਨਾਲ ਅਹਿੰਸਕ ਸਾਧਨਾਂ ਰਾਹੀਂ। ਮੈਂ ਉਸ ਪ੍ਰਕਾਸ਼ ਲਈ ਅਰਦਾਸ ਕਰ ਰਿਹਾ ਹਾਂ ਜਿਹੜਾ ਹਨੇਰਾ ਦੂਰ ਕਰ ਦੇਵੇਗਾ। ਆਓ, ਜਿਹੜੇ ਅਹਿੰਸਾ ਵਿਚ ਸਜੀਵ ਵਿਸ਼ਵਾਸ ਰਖਦੇ ਹੋ, ਮੇਰੇ ਨਾਲ ਪ੍ਰਾਰਥਨਾ ਵਿਚ ਸ਼ਾਮਲ ਹੋ ਜਾਵੋ। [107]

### ਮੇਰਾ ਕੰਮ

ਮੈਂ ਆਪਣੇ ਸਨਮੁਖ ਪਏ ਕੌਮ ਨੂੰ ਕਰਨ ਤੋਂ ਸੰਤੁਸ਼ਟ ਹਾਂ। ਮੈਨੂੰ ਚੀਜ਼ਾਂ ਦੇ ਕੀ ਅਤੇ ਕਿਥੋਂ ਬਾਰੇ ਫ਼ਿਕਰ ਨਹੀਂ।.....ਦਲੀਲ ਸਾਨੂੰ ਇਹ ਸਮਝਣ ਵਿਚ ਸਹਾਇਤਾ ਕਰਦੀ ਹੈ ਕਿ ਸਾਨੂੰ ਉਹਨਾਂ ਚੀਜ਼ਾਂ ਵਿਚ ਦਖਲ ਨਹੀਂ ਦੇਣਾ ਚਾਹੀਦਾ ਜਿਨ੍ਹਾਂ ਨੂੰ ਅਸੀਂ ਸਮਝ ਨਹੀਂ ਸਕਦੇ। [108]

ਮੇਰਾ ਕੰਮ ਪੂਰਾ ਹੋ ਜਾਇਗਾ ਜੇ ਮੈਂ ਮਨੁੱਖ ਪਰਿਵਾਰ ਵਿਚ ਇਹ ਵਿਸ਼ਵਾਸ ਕਾਇਮ ਕਰਨ ਵਿਚ ਸਫਲ ਹੋ ਗਿਆ ਕਿ ਹਰ ਆਦਮੀ ਜਾਂ ਔਰਤ, ਸਰੀਰਕ ਪੱਖੋਂ ਉਹ ਭਾਵੇਂ ਕਿੰਨੀਂ ਵੀ ਕਮਜ਼ੋਰ ਹੋਵੇ, ਆਪਣੀ ਜਾਂ ਆਪਣੇ ਸਵੈ-ਸਤਿਕਾਰ ਅਤੇ ਆਜ਼ਾਦੀ ਦੀ ਰਖਿਅਕ ਹੈ। ਇਕੱਲੇਕਾਰੇ ਰਖਿਅਕ ਦੇ ਖਿਲਾਫ਼ ਭਾਵੇਂ ਸਾਰੀ ਦੁਨੀਆ ਕਿਉਂ ਨਾ ਹੋਵੇ, ਇਹ ਰੱਖਿਆ ਕੰਮ ਆਇਗੀ। [109]

ਜਦੋਂ ਮੈਂ ਅੱਖਾਂ ਮੀਟ ਜਾਂਦਾ ਹਾਂ ਅਤੇ ਮੇਰੀ ਰੂਹ ਦਾ ਇਹ ਆਰਜ਼ੀ ਘਰ ਅਗਨੀ ਦੇ ਸਪੁਰਦ ਕਰ ਦਿਤਾ ਜਾਂਦਾ ਹੈ, ਤਾਂ ਮੇਰੇ ਕੰਮ ਬਾਰੇ ਫਤਵਾ ਦੇਣ ਲਈ ਕਾਫ਼ੀ ਸਮਾਂ ਹੋਵੇਗਾ। [110]

## 4. ਮੇਰਾ ਮਿਸ਼ਨ

ਮੈਂ ਕੋਈ ਸੁਫ਼ਨੇਸਾਜ਼ ਨਹੀਂ। ਮੈਂ ਵਿਵਹਾਰਕ ਆਦਰਸ਼ਵਾਦੀ ਹੋਣ ਦਾ ਦਾਅਵਾ ਕਰਦਾ ਹਾਂ। ਅਹਿੰਸਾ ਦਾ ਧਰਮ ਸਿਰਫ ਰਿਸ਼ੀਆਂ ਮੁਨੀਆਂ ਲਈ ਹੀ ਨਹੀਂ। ਇਹ ਆਮ ਆਦਮੀਆਂ ਲਈ ਵੀ ਹੁੰਦਾ ਹੈ। ਅਹਿੰਸਾ ਸਾਡੀ ਜੀਵ-ਵੰਨਗੀ ਦਾ ਕਾਨੂੰਨ ਹੈ ਜਿਵੇਂ ਕਿ ਹਿੰਸਾ ਵਹਿਸ਼ੀਆਂ ਦਾ

ਕਾਨੂੰਨ ਹੈ। ਵਹਿਸ਼ੀਆਂ ਵਿਚ ਆਤਮਾ ਦੱਬੀ ਪਈ ਹੁੰਦੀ ਹੈ ਅਤੇ ਉਹ ਸਰੀਰਕ ਤਾਕਤ ਦੇ ਕਾਨੂੰਨ ਤੋਂ ਸਿਵਾ ਹੋਰ ਕੋਈ ਕਾਨੂੰਨ ਨਹੀਂ ਜਾਣਦਾ ਹੁੰਦਾ। ਮਨੁੱਖੀ ਵੱਕਾਰ ਉਚੇਰੇ ਕਾਨੂੰਨ– ਆਤਮਾ ਦੀ ਤਾਕਤ ਵੱਲ ਵਫ਼ਾਦਾਰੀ ਦੀ ਮੰਗ ਕਰਦਾ ਹੈ। [111]

ਮੇਰੇ ਜਨਤਕ ਜੀਵਨ ਵਿਚ ਇਕ ਤੋਂ ਵੱਧ ਉਦਾਹਰਣਾਂ ਮਿਲਦੀਆਂ ਹਨ ਜਦੋਂ, ਜਵਾਬ ਦੇ ਸਕਣ ਦੀ ਯੋਗਤਾ ਰਖਦਿਆਂ ਹੋਇਆਂ ਵੀ, ਮੈਂ ਅਜੇਹਾ ਕਰਨ ਤੋਂ ਗੁਰੇਜ਼ ਕੀਤਾ ਹੈ ਅਤੇ ਆਪਣੇ ਦੋਸਤਾਂ ਨੂੰ ਵੀ ਅਜੇਹਾ ਕਰਨ ਦੀ ਸਲਾਹ ਦਿੱਤੀ ਹੈ। ਮੇਰੀ ਜ਼ਿੰਦਗੀ ਇਹ ਸਿਧਾਂਤ ਫੈਲਾਉਣ ਨੂੰ ਸਮਰਪਿਤ ਹੈ। ਮੈਂ ਦੁਨੀਆ ਦੇ ਸਾਰੇ ਮਹਾਨ ਤੋਂ ਮਹਾਨ ਗੁਰੂਆਂ– ਜ਼ੋਰੋਆਸਟਰ, ਮਹਾਂਵੀਰ, ਡੈਨੀਅਲ, ਯਸੂਹ ਮਸੀਹ, ਮੁਹੰਮਦ, ਗੁਰੂ ਨਾਨਕ ਅਤੇ ਹੋਰ ਕਈਆਂ– ਦੀਆਂ ਸਿੱਖਿਆਵਾਂ ਵਿਚ ਇਹ ਪੜ੍ਹਿਆ ਹੈ। [112]

ਅਹਿੰਸਾ ਮੇਰੇ ਧਰਮ ਦਾ ਪਹਿਲਾ ਅਸੂਲ ਹੈ। ਇਹ ਇਸਦਾ ਆਖਰੀ ਅਸੂਲ ਵੀ ਹੈ।[113]

ਮੈਂ ਤਾਂ ਬਸ ਅਹਿੰਸਾ ਦੇ ਵਿਗਿਆਨ ਦਾ ਨਿਮਾਣਾ ਜਿਹਾ ਖੋਜੀ ਹਾਂ। ਇਸ ਦੀਆਂ ਲੁਪਤ ਡੂੰਘਾਈਆਂ ਕਦੀ ਕਦੀ ਮੈਨੂੰ ਚਕਾਚੌਂਦ ਕਰ ਦੇਂਦੀਆਂ ਹਨ, ਜਿਵੇਂ ਕਿ ਇਹ ਮੇਰੇ ਸਾਥੀ ਕਾਮਿਆਂ ਨੂੰ ਕਰਦੀਆਂ ਹਨ। [114]

## ਸਤਿਆਗ੍ਰਹਿ ਦਾ ਮਿਸ਼ਨ

ਕਥਨੀ ਅਤੇ ਕਰਨੀ ਰਾਹੀਂ ਸਤਿਆਗ੍ਰਹਿ ਦੇ ਬੇਮਿਸਾਲ ਹਥਿਆਰ ਦੀ ਅਤਿ ਦੇ ਸੰਜਮ ਨਾਲ ਵਰਤੋਂ ਕਰਨਾ ਸਿਖਾਉਂਣਾ ਮੇਰਾ ਮਿਸ਼ਨ ਹੈ; ਸਤਿਆਗ੍ਰਹਿ ਅਹਿੰਸਾ ਅਤੇ ਸੱਚ ਦਾ ਸਿੱਧਾ ਫਲ ਹੈ। ਮੈਂ ਇਹ ਸਿੱਧ ਕਰਨ ਲਈ ਉਤਸੁਕ, ਸਗੋਂ ਬੇਸਬਰ ਹਾਂ ਕਿ ਜ਼ਿੰਦਗੀ ਦੇ ਕਈ ਰੋਗਾਂ ਦਾ ਅਹਿੰਸਾ ਤੋਂ ਸਿਵਾ ਹੋਰ ਕੋਈ ਇਲਾਜ ਨਹੀਂ।....

ਜਦੋਂ ਮੈਂ ਬੁਰਾਈ ਕਰਨ ਦੇ ਅਸਮੱਰਥ ਹੋ ਜਾਂਦਾ ਹਾਂ ਅਤੇ ਜਦੋਂ ਮੇਰੀ ਸੋਚਾਂ ਦੀ ਦੁਨੀਆ ਵਿਚ ਕੁਝ ਵੀ ਕੁਰੱਖਤ ਅਤੇ ਗੁਸਤਾਖ ਨਹੀਂ ਵੱਸਦਾ, ਘੜੀ–ਪਲ ਲਈ ਵੀ ਨਹੀਂ, ਉਦੋਂ, ਅਤੇ ਉਸਤੋਂ ਪਹਿਲਾਂ ਨਹੀਂ, ਮੇਰੀ ਅਹਿੰਸਾ ਸਾਰੀ ਦੁਨੀਆ ਦੇ ਸਾਰੇ ਦਿਲਾਂ ਨੂੰ ਪ੍ਰਭਾਵਿਤ ਕਰ ਸਕੇਗੀ। ਮੈਂ ਆਪਣੇ ਸਾਹਮਣੇ ਅਤੇ ਪਾਠਕ ਦੇ ਸਾਹਮਣੇ ਕੋਈ ਅਸੰਭਵ ਆਦਰਸ਼ ਜਾਂ ਇਮਤਿਹਾਨ ਨਹੀਂ ਰਖਿਆ। ਇਹ ਮਨੁੱਖ ਦਾ ਪੂਰਵ–ਅਧਿਕਾਰ ਅਤੇ ਜਨਮ–ਸਿੱਧ ਅਧਿਕਾਰ ਹੈ।

ਸਾਡੇ ਹੱਥੋਂ ਸਵਰਗ ਖੁੱਸ ਗਿਆ ਹੈ ਤਾਂ ਕਿ ਅਸੀਂ ਇਸਨੂੰ ਫਿਰ ਪਾ ਸਕੀਏ। ਜੇ ਇਸ ਉਤੇ ਸਮਾਂ ਲੱਗਦਾ ਹੈ, ਤਾਂ ਇਹ ਸਮਾਂ ਪੂਰੇ ਕਾਲ–ਚੱਕਰ ਵਿਚ ਸਿਰਫ਼ ਇਕ ਨੁਕਤਾ ਹੋਵੇਗਾ। ਗੀਤਾ ਦਾ ਦੈਵੀ ਅਧਿਆਪਕ ਜਾਣਦਾ ਸੀ ਜਦੋਂ ਉਸਨੇ ਕਿਹਾ ਸੀ ਕਿ ਸਾਡੇ ਲਖੂ–ਖਾ ਦਿਨ ਬ੍ਰਹਮ ਦੇ ਸਿਰਫ਼ ਇਕ ਦਿਨ ਦੇ ਬਰਾਬਰ ਹਨ। [115]

ਅਹਿੰਸਾ ਮੇਰਾ ਪਰਮਾਤਮਾ ਹੈ ਅਤੇ ਸੱਚ ਮੇਰਾ ਪਰਮਾਤਮਾ ਹੈ। ਜਦੋਂ ਮੈਂ ਅਹਿੰਸਾ ਦੀ ਭਾਲ ਕਰਦਾ ਹਾਂ ਤਾਂ ਸੱਚ ਕਹਿੰਦਾ ਹੈ "ਇਸਦੀ ਮੇਰੇ ਰਾਹੀਂ ਭਾਲ ਕਰ।" ਜਦੋਂ ਮੈਂ ਸੱਚ ਦੀ ਭਾਲ ਕਰਦਾ ਹਾਂ ਤਾਂ ਅਹਿੰਸਾ ਕਹਿੰਦੀ ਹੈ, "ਇਸ ਦੀ ਮੇਰੇ ਰਾਹੀਂ ਭਾਲ ਕਰ।" [116]

ਮੈਂ ਵਿਸ਼ਵਾਸ ਕਰਦਾ ਹਾਂ ਕਿ ਮੈਂ ਅਹਿੰਸਾ ਨਾਲ ਨੱਕੋ–ਨੱਕ ਭਰਿਆ ਹੋਇਆ ਹਾਂ। ਅਹਿੰਸਾ ਅਤੇ ਸੱਚ ਮੇਰੇ ਦੋ ਫੇਫੜਿਆਂ ਵਾਂਗ ਹਨ। ਮੈਂ ਇਹਨਾਂ ਤੋਂ ਬਿਨ੍ਹਾਂ ਨਹੀਂ ਜਿਉ ਸਕਦਾ।

ਪਰ ਹਰ ਲੰਘਦੇ ਪਲ ਨਾਲ ਮੈਂ ਅਹਿੰਸਾ ਦੀ ਅਥਾਹ ਸ਼ਕਤੀ ਨੂੰ ਅਤੇ ਮਨੁੱਖ ਦੇ ਨਿਗੂਣੇਪਣ ਨੂੰ ਵਧਦੀ ਸਪਸ਼ਟਤਾ ਨਾਲ ਦੇਖ ਸਕਦਾ ਹਾਂ। ਜੰਗਲ-ਵਾਸੀ ਵੀ, ਆਪਣੀ ਅਸੀਮਤ ਦਇਆ-ਭਾਵਨਾ ਦੇ ਬਾਵਜੂਦ ਹਿੰਸਾ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਹੋ ਸਕਦਾ। ਹਰ ਸਾਹ ਨਾਲ ਉਹ ਕੁਝ ਨਾ ਕੁਝ ਹਿੰਸਾ ਜ਼ਰੂਰ ਕਰਦਾ ਹੈ।

ਇਹ ਸਰੀਰ ਖੁਦ ਇਕ ਝਟਕਾਖਾਨਾ ਹੈ, ਇਸ ਲਈ ਮੋਕਸ਼ ਅਤੇ ਸਦੀਵੀ ਮਿਹਰ ਸਰੀਰ ਤੋਂ ਪੂਰੀ ਤਰ੍ਹਾਂ ਛੁਟਕਾਰੇ ਵਿਚ ਹੀ ਹੈ ਅਤੇ ਇਸ ਲਈ, ਹਰ ਖੁਸ਼ੀ, ਮੋਕਸ਼ ਦੀ ਖੁਸ਼ੀ ਨੂੰ ਛੱਡ ਕੇ, ਛਿਣਭੰਗਰ , ਅਧੂਰੀ ਹੈ। ਜੇ ਗੱਲ ਇਹ ਹੈ, ਤਾਂ ਰੋਜ਼ਾਨਾ ਜੀਵਨ ਵਿਚ ਹਿੰਸਾ ਦੇ ਕਈ ਕੌੜੇ ਘੁੱਟ ਭਰਨਾ ਸਾਡੀ ਮਜਬੂਰੀ ਹੈ। [117]

## ਅਹਿੰਸਾ ਉਤੇ ਅਮਲ

ਸਾਨੂੰ ਸੱਚ ਅਤੇ ਅਹਿੰਸਾ ਨੂੰ ਨਾ ਸਿਰਫ਼ ਵਿਅਕਤੀਗਤ ਵਿਵਹਾਰ ਦਾ ਸਗੋਂ ਗਰੁੱਪਾਂ ਅਤੇ ਭਾਈਚਾਰਿਆਂ ਅਤੇ ਕੌਮਾਂ ਦੇ ਵਿਵਹਾਰ ਦਾ ਮਾਮਲਾ ਬਣਾਉਣਾ ਚਾਹੀਦਾ ਹੈ। ਇਹ, ਹਰ ਸੂਰਤ ਵਿਚ, ਮੇਰਾ ਸੁਫ਼ਨਾ ਹੈ। ਮੈਂ ਇਸਨੂੰ ਅਮਲੀ ਜਾਮਾ ਪੁਆਉਣ ਲਈ ਜੀਵਾਂਗਾ ਅਤੇ ਮਰਾਂਗਾ।

ਮੇਰਾ ਵਿਸ਼ਵਾਸ ਹਰ ਰੋਜ਼ ਨਵੇਂ ਸੱਚ ਲੱਭਣ ਵਿਚ ਮੇਰੀ ਸਹਾਇਤਾ ਕਰਦਾ ਹੈ। ਅਹਿੰਸਾ ਆਤਮਾ ਦਾ ਗੁਣ ਹੈ, ਅਤੇ ਇਸ ਲਈ, ਇਸ ਉਤੇ ਹਰ ਇਕ ਵੱਲੋਂ ਜ਼ਿੰਦਗੀ ਦੇ ਸਾਰੇ ਮਾਮਲਿਆਂ ਵਿਚ ਅਮਲ ਕੀਤਾ ਜਾਣਾ ਚਾਹੀਦਾ ਹੈ। ਜੇ ਹਰ ਵਿਭਾਗ ਵਿਚ ਇਸਨੂੰ ਅਮਲ ਵਿਚ ਨਹੀਂ ਲਿਆਂਦਾ ਜਾ ਸਕਦਾ, ਤਾਂ ਇਸਦੀ ਅਮਲੀ ਕੀਮਤ ਕੋਈ ਨਹੀਂ। [118]

ਸੱਚ ਅਤੇ ਅਹਿੰਸਾ ਵਿਚ ਮੇਰਾ ਵਿਸ਼ਵਾਸ ਦਿਨੋ ਦਿਨ ਵਧਦਾ ਜਾ ਰਿਹਾ ਹੈ, ਅਤੇ ਕਿਉਂਕਿ ਆਪਣੀ ਜ਼ਿੰਦਗੀ ਵਿਚ ਇਹਨਾਂ ਉਤੇ ਚੱਲਣ ਦੀ ਮੈਂ ਸਦਾ ਕੋਸ਼ਿਸ਼ ਕਰਦਾ ਹਾਂ, ਮੈਂ ਵੀ ਹਰ ਘੜੀ ਵੱਡਾ ਹੋ ਰਿਹਾ ਹਾਂ। ਮੈਨੂੰ ਉਹਨਾਂ ਦੇ ਨਵੇਂ ਨਵੇਂ ਅਰਥ ਲੱਭਦੇ ਹਨ। ਹਰ ਰੋਜ਼ ਮੈਂ ਉਹਨਾਂ ਨੂੰ ਵਧੇਰੇ ਨਵੀਂ ਰੋਸ਼ਨੀ ਵਿਚ ਦੇਖਦਾ ਹਾਂ ਅਤੇ ਉਹਨਾਂ ਵਿਚ ਵਧੇਰੇ ਨਵੇਂ ਅਰਥ ਪੜ੍ਹਦਾ ਹਾਂ।[119]

ਮੈਂ ਆਪਣੇ ਮਿਸ਼ਨ ਦੀ ਕਲਪਣਾ ਮਧਕਾਲੀ ਯੋਧੇ ਦੇ ਮਿਸ਼ਨ ਵਾਂਗ ਨਹੀਂ ਕੀਤੀ ਜਿਹੜਾ ਲੋਕਾਂ ਨੂੰ ਮੁਸ਼ਕਲ ਹਾਲਤਾਂ ਵਿਚੋਂ ਬਚਾਉਂਦਾ ਹੋਇਆ ਹਰ ਥਾਂ ਘੁੰਮਦਾ ਫਿਰਦਾ ਹੈ। ਮੇਰਾ ਸਨਿਮਰ ਜਿਹਾ ਰੁਝੇਵਾਂ ਲੋਕਾਂ ਨੂੰ ਇਹ ਦਿਖਾਉਣਾ ਰਿਹਾ ਹੈ ਕਿ ਉਹ ਆਪਣੀਆਂ ਮੁਸ਼ਕਲਾਂ ਆਪ ਕਿਵੇਂ ਹਲ ਕਰ ਸਕਦੇ ਹਨ। [120]

ਮੇਰੀਆਂ ਊਣਤਾਈਆਂ ਅਤੇ ਅਸਫਲਤਾਵਾਂ ਪਰਮਾਤਮਾ ਦੀਆਂ ਓਨੀਆਂ ਹੀ ਮਿਹਰਾਂ ਹਨ ਜਿੰਨੀਆਂ ਕਿ ਮੇਰੀਆਂ ਸਫ਼ਲਤਾਵਾਂ ਅਤੇ ਗੁਣ, ਅਤੇ ਮੈਂ ਇਹ ਦੋਵੇਂ ਉਸਦੇ ਚਰਨਾਂ ਵਿਚ ਭੇਟ ਕਰਦਾ ਹਾਂ। ਇਹੋ ਜਿਹੇ ਸ਼ਕਤੀਸ਼ਾਲੀ ਤਜਰਬੇ ਲਈ ਉਸਨੇ ਮੈਨੂੰ, ਇਕ ਅਧੂਰੇ ਸਾਧਨ ਨੂੰ, ਹੀ ਕਿਉਂ ਚੁਣਿਆ? ਮੇਰਾ ਖਿਆਲ ਹੈ ਕਿ ਉਸਨੇ ਜਾਣ ਬੁੱਝ ਕੇ ਇੰਝ ਕੀਤਾ ਹੈ। ਉਸਨੇ ਗ਼ਰੀਬ, ਗੂੰਗੇ, ਅਗਿਆਨੀ ਲੱਖਾਂ ਲੋਕਾਂ ਦੀ ਸੇਵਾ ਕਰਨੀ ਸੀ। ਪੂਰਨ ਮਨੁੱਖ ਉਹਨਾਂ ਲਈ ਨਿਰਾਸ਼ਾ ਦਾ ਕਾਰਨ ਬਣਦਾ। ਜਦੋਂ ਉਹਨਾਂ ਨੇ ਦੇਖਿਆ ਕਿ ਉਹਨਾਂ ਵਰਗੀਆਂ ਹੀ ਕਮਜ਼ੋਰੀਆਂ ਵਾਲਾ ਇਕ ਜੀਵ ਅਹਿੰਸਾ ਵੱਲ ਵਧਦਾ ਜਾ ਰਿਹਾ ਹੈ, ਤਾਂ ਉਹਨਾਂ ਨੂੰ ਆਪਣੀ ਸਮਰੱਥਾ ਵਿਚ ਵਿਸ਼ਵਾਸ ਬੱਝਦਾ ਸੀ। ਅਸੀਂ ਪੂਰਨ ਮਨੁੱਖ ਨੂੰ ਕਦੀ ਨਾ ਪਛਾਣ ਸਕਦੇ ਜੇ ਉਹ ਸਾਡਾ ਲੀਡਰ ਬਣ ਕੇ ਆਉਂਦਾ, ਹੋ ਸਕਦਾ ਹੈ ਅਸੀਂ ਉਸਨੂੰ ਕਿਸੇ ਗੁਫ਼ਾ ਵੱਲ ਧੱਕ ਦੇਂਦੇ। ਹੋ ਸਕਦਾ ਹੈ

ਕਿ ਜਿਹੜਾ ਮੇਰੇ ਮਗਰ ਚੱਲਦਾ ਹੈ, ਉਹ ਵਧੇਰੇ ਪਰਿਪੂਰਨ ਹੋਵੇ ਅਤੇ ਤੁਸੀਂ ਉਸਦਾ ਸੰਦੇਸ਼ ਗ੍ਰਹਿਣ ਕਰਨ ਦੇ ਸਮਰੱਥ ਹੋਵੋਗੇ।[121]

## ਕੋਈ ਗਾਂਧੀਵਾਦੀ ਫ਼ਿਰਕਾ ਨਹੀਂ

ਮੈਂ ਭਾਰਤ ਦਾ ਅਤੇ ਮਨੁੱਖਤਾ ਦਾ ਨਿਮਾਣਾ ਜਿਹਾ ਸੇਵਕ ਹੋਣ ਦਾ ਦਾਅਵਾ ਕਰਦਾ ਹਾਂ ਅਤੇ ਇਹੋ ਜਿਹੀ ਸੇਵਾ ਕਰਦਿਆਂ ਮੈਂ ਮਰਨਾ ਪਸੰਦ ਕਰਾਂਗਾ। ਕੋਈ ਫਿਰਕਾ ਕਾਇਮ ਕਰਨ ਦੀ ਮੇਰੀ ਕੋਈ ਇੱਛਾ ਨਹੀਂ। ਮੈਂ ਸਚਮੁਚ ਏਨਾਂ ਜ਼ਿਆਦਾ ਅਭਿਲਾਸ਼ੀ ਹਾਂ ਕਿ ਆਪਣੇ ਅਨੁਆਈ ਵਜੋਂ ਇਕ ਫ਼ਿਰਕੇ ਨਾਲ ਮੈਂ ਸੰਤੁਸ਼ਟ ਨਹੀਂ ਹੋ ਸਕਦਾ। ਕਿਉਂਕਿ ਮੈਂ ਕੋਈ ਨਵੇਂ ਸੱਚ ਪੇਸ਼ ਨਹੀਂ ਕਰਦਾ। ਮੈਂ ਤਾਂ ਸੱਚ ਨੂੰ ਉਸੇ ਤਰ੍ਹਾਂ ਪੇਸ਼ ਕਰਨ ਅਤੇ ਉਸਦੇ ਮਗਰ ਚੱਲਣ ਦੀ ਕੋਸ਼ਿਸ਼ ਕਰਦਾ ਹਾਂ ਜਿਵੇਂ ਮੈਂ ਉਸਨੂੰ ਜਾਣਦਾ ਹਾਂ। ਬਹੁਤ ਸਾਰੀਆਂ ਪੁਰਾਣੀਆਂ ਸਚਾਈਆਂ ਉਤੇ ਨਵਾਂ ਚਾਨਣ ਪਾਉਣ ਦਾ ਦਾਅਵਾ ਮੈਂ ਜ਼ਰੂਰ ਕਰਦਾ ਹਾਂ।[122]

ਮੈਂ ਕੋਈ ਨਵੇਂ ਅਸੂਲ ਪੇਸ਼ ਨਹੀਂ ਕੀਤੇ, ਪਰ ਪੁਰਾਣੇ ਅਸੂਲਾਂ ਨੂੰ ਮੁੜ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ।[123]

'ਗਾਂਧੀਵਾਦ' ਵਰਗੀ ਕੋਈ ਚੀਜ਼ ਨਹੀਂ, ਅਤੇ ਮੈਂ ਆਪਣੇ ਪਿੱਛੇ ਕੋਈ ਫ਼ਿਰਕਾ ਛੱਡਣਾ ਨਹੀਂ ਚਾਹੁੰਦਾ। ਕੋਈ ਨਵਾਂ ਅਸੂਲ ਜਾਂ ਸਿਧਾਂਤ ਸ਼ੁਰੂ ਕੀਤੇ ਹੋਣ ਦਾ ਮੈਂ ਦਾਅਵਾ ਨਹੀਂ ਕਰਦਾ। ਮੈਂ ਤਾਂ ਆਪਣੇ ਰੋਜ਼ਾਨਾ ਜੀਵਨ ਅਤੇ ਮਸਲਿਆਂ ਉਤੇ ਆਪਣੇ ਹੀ ਢੰਗ ਨਾਲ ਸਦੀਵੀ ਸਚਾਈਆਂ ਨੂੰ ਲਾਗੂ ਕਰਨ ਦੀ ਹੀ ਸਿਰਫ਼ ਕੋਸ਼ਿਸ਼ ਕੀਤੀ ਹੈ।. . . .

ਦੁਨੀਆ ਨੂੰ ਸਿਖਾਉਣ ਲਈ ਮੇਰੇ ਕੋਲ ਨਵਾਂ ਕੁਝ ਨਹੀਂ। ਸੱਚ ਅਤੇ ਅਹਿੰਸਾ ਏਨੇਂ ਹੀ ਪੁਰਾਣੇ ਹਨ ਜਿੰਨੇਂ ਇਹ ਪਹਾੜ। ਮੈਂ ਜੋ ਕੁਝ ਕੀਤਾ ਹੈ ਉਹ ਇਹ ਕਿ ਇਹਨਾਂ ਦੋਹਾਂ ਵਿਚ ਏਨੇਂ ਵਿਸ਼ਾਲ ਪੈਮਾਨੇ ਉਤੇ ਤਜਰਬੇ ਕਰਨ ਦੀ ਕੋਸ਼ਿਸ਼ ਕਰਾਂ ਜਿੰਨੇਂ ਵਿਸ਼ਾਲ ਪੈਮਾਨੇ ਉਤੇ ਕਰ ਸਕਦਾ ਹਾਂ। ਇੰਝ ਕਰਦਿਆਂ ਮੈਂ ਕਦੀ ਕਦੀ ਗ਼ਲਤੀ ਕੀਤੀ ਹੈ ਅਤੇ ਆਪਣੀਆਂ ਗ਼ਲਤੀਆਂ ਤੋਂ ਸਬਕ ਸਿੱਖਿਆ ਹੈ। ਇਸ ਤਰ੍ਹਾਂ ਨਾਲ ਜ਼ਿੰਦਗੀ ਅਤੇ ਇਸਦੇ ਮਸਲੇ ਮੇਰੇ ਲਈ ਸੱਚ ਅਤੇ ਅਹਿੰਸਾ ਉਤੇ ਅਮਲ ਕਰਨ ਦੇ ਕਿੰਨੇ ਸਾਰੇ ਤਜਰਬੇ ਬਣ ਗਏ ਹਨ।

ਮੂਲ–ਪ੍ਰਵਿਰਤੀ ਵਜੋਂ ਹੀ ਮੈਂ ਸੱਚਾ ਰਿਹਾ ਹਾਂ, ਪਰ ਅਹਿੰਸਕ ਨਹੀਂ। ਜਿਵੇਂ ਕਿ ਇਕ ਜੈਨ ਮੁਨੀ ਨੇ ਇਕ ਵਾਰੀ ਠੀਕ ਹੀ ਕਿਹਾ ਸੀ ਕਿ ਮੈਂ ਅਹਿੰਸਾ ਦਾ ਏਨਾ ਜ਼ਿਆਦਾ ਅਨੁਆਈ ਨਹੀਂ, ਜਿੰਨਾਂ ਸੱਚ ਦਾ ਹਾਂ, ਅਤੇ ਮੈਂ ਮਗਰਲੀ ਗੱਲ ਨੂੰ ਪਹਿਲਾਂ ਅਤੇ ਪਹਿਲੀ ਗੱਲ ਨੂੰ ਮਗਰ ਰਖਦਾ ਹਾਂ। ਕਿਉਂਕਿ ਜਿਵੇਂ ਉਸਨੇ ਕਿਹਾ ਸੀ, ਮੈਂ ਸੱਚ ਦੀ ਖਾਤਰ ਅਹਿੰਸਾ ਦੀ ਬਲੀ ਦੇਣ ਦੇ ਸਮਰੱਥ ਹਾਂ। ਅਸਲ ਵਿਚ ਸੱਚ ਦੀ ਭਾਲ ਦੇ ਦੌਰਾਨ ਹੀ ਮੈਨੂੰ ਅਹਿੰਸਾ ਲੱਭੀ ਸੀ।[124]

ਮੈਨੂੰ ਆਪ ਨੂੰ ਨਹੀਂ ਪਤਾ ਕਿ ਗਾਂਧੀਵਾਦੀ ਰੰਗਤ ਕੀ ਹੁੰਦੀ ਹੈ। ਮੈਂ ਅਣਗਾਹੇ ਸਮੁੰਦਰ ਉਤੇ ਤਰ ਰਿਹਾ ਹਾਂ। ਤੇ ਆਪਣਾ ਪਤਾ ਲਾਉਣ ਲਈ ਮੈਨੂੰ ਅਕਸਰ ਪ੍ਰਤਿਧੁਨੀਆਂ ਦਾ ਆਸਰਾ ਲੈਣਾ ਪੈਂਦਾ ਹੈ।[125]

ਗਾਂਧੀਵਾਦੀ ਕੋਈ ਰਖਣਯੋਗ ਨਾਂ ਨਹੀਂ। ਇਸ ਨਾਲੋਂ, ਅਹਿੰਸਾਵਾਦੀ ਕਿਉਂ ਨਹੀਂ, ਕਿਉਂਕਿ ਗਾਂਧੀ ਤਾਂ ਚੰਗੇ ਅਤੇ ਬੁਰੇ ਦਾ, ਕਮਜ਼ੋਰ ਅਤੇ ਤਕੜੇ ਦਾ, ਹਿੰਸਾ ਅਤੇ ਅਹਿੰਸਾ ਦਾ ਮਿਲਗੋਭਾ ਹੈ, ਪਰ ਅਹਿੰਸਾ ਵਿਚ ਕੋਈ ਖੋਟ ਨਹੀਂ ਮਿਲਿਆ ਹੁੰਦਾ।[126]

ਹੁਣ ਮੈਂ ਉਸ ਚੀਜ਼ ਵੱਲ ਆਉਂਦਾ ਹਾਂ ਜਿਸਨੂੰ ਗਾਂਧੀਵਾਦੀ ਵਿਚਾਰਧਾਰਾ ਕਹਿੰਦੇ ਹਨ ਅਤੇ ਇਸਨੂੰ ਪ੍ਰਚਾਰਨ ਦੇ ਸਾਧਨ ਦੱਸਦਾ ਹਾਂ। ਸੱਚ ਅਤੇ ਅਹਿੰਸਾ ਦਾ ਪ੍ਰਚਾਰ ਕਿਤਾਬਾਂ ਰਾਹੀਂ ਘੱਟ ਕੀਤਾ ਜਾ ਸਕਦਾ ਹੈ, ਇਹਨਾਂ ਅਸੂਲਾਂ ਨੂੰ ਸਚਮੁਚ ਜਿਊਣ ਨਾਲ ਜ਼ਿਆਦਾ ਕੀਤਾ ਜਾ ਸਕਦਾ ਹੈ। ਸੱਚੀ ਤਰ੍ਹਾਂ ਗੁਜ਼ਾਰਿਆ ਗਿਆ ਜੀਵਨ ਕਿਤਾਬਾਂ ਨਾਲੋਂ ਵਧੇਰੇ ਮਹੱਤਤਾ ਰਖਦਾ ਹੈ।[127]

ਮੇਰੀ ਸਲਾਹ ਵਿਚ ਬਚਾਉਣ ਵਾਲੀ ਇਕ ਮਦ ਹਮੇਸ਼ਾ ਹੀ ਹੁੰਦੀ ਹੈ। ਕਿਸੇ ਨੂੰ ਇਹ ਮੰਨਣ ਦੀ ਲੋੜ ਨਹੀਂ, ਜੇ ਇਹ ਉਸਦੇ ਦਿਲ ਅਤੇ ਦਿਮਾਗ਼ ਨੂੰ ਅਪੀਲ ਨਹੀਂ ਕਰਦੀ। ਜਿਸਦੇ ਵੀ ਈਮਾਨਦਾਰੀ ਨਾਲ ਅੰਦਰੋਂ ਪ੍ਰੇਰਨਾ ਉੱਠਦੀ ਹੈ, ਮੇਰੀ ਸਲਾਹ ਕਰਕੇ ਉਸਨੂੰ ਇਸਦਾ ਪਾਲਣ ਕਰਨ ਤੋਂ ਝਕਣ ਦੀ ਕੋਈ ਲੋੜ ਨਹੀਂ। ਦੂਜੇ ਸ਼ਬਦਾਂ ਵਿਚ, ਇਹ ਸਿਰਫ਼ ਉਹਨਾਂ ਉੱਤੇ ਲਾਗੂ ਹੁੰਦੀ ਹੈ ਜਿਹੜੇ ਆਪਣੇ ਕਿਸੇ ਅੰਦਰਲੀ ਆਵਾਜ਼ ਤੋਂ ਚੇਤੰਨ ਨਹੀਂ ਅਤੇ ਜਿਨ੍ਹਾਂ ਨੂੰ ਮੇਰੇ ਵਧੇਰੇ ਪ੍ਰੌਢ ਤਜਰਬੇ ਅਤੇ ਨਿਰਣੇ ਦੇ ਠੀਕ ਹੋਣ ਵਿਚ ਵਿਸ਼ਵਾਸ ਹੈ।[128]

ਗਾਂਧੀਵਾਦ ਨੂੰ ਤਬਾਹ ਹੋਣ ਦਿਓ ਜੇ ਇਹ ਗ਼ਲਤੀ ਦਾ ਪਰਿਆਇਵਾਚੀ ਹੈ। ਸੱਚ ਅਤੇ ਅਹਿੰਸਾ ਕਦੀ ਤਬਾਹ ਨਹੀਂ ਹੋਣਗੇ, ਪਰ ਜੇ ਗਾਂਧੀਵਾਦ ਸੰਕੀਰਣ ਦਾ ਦੂਜਾ ਨਾਂ ਹੈ, ਤਾਂ ਇਹ ਤਬਾਹ ਕੀਤੇ ਜਾਣ ਦਾ ਹੀ ਹੱਕਦਾਰ ਹੈ। ਜੇ ਆਪਣੀ ਮੌਤ ਤੋਂ ਮਗਰੋਂ ਮੈਨੂੰ ਪਤਾ ਲਗਦਾ ਹੈ ਕਿ ਮੈਂ ਜਿਸ ਗੱਲ ਦਾ ਸਮਰਥਕ ਸਾਂ, ਉਹ ਨਿਘਰ ਕੇ ਸੰਕੀਰਣਤਾਵਾਦ ਬਣ ਗਈ ਹੈ, ਤਾਂ ਮੈਨੂੰ ਭਾਰੀ ਦੁੱਖ ਹੋਵੇਗਾ . . . .

ਕਿਸੇ ਨੂੰ ਵੀ ਇਹ ਕਹਿਣ ਦੀ ਆਗਿਆ ਨਹੀਂ ਦਿਤੀ ਜਾਣੀ ਚਾਹੀਦੀ ਕਿ ਉਹ ਗਾਂਧੀ ਦਾ ਅਨੁਆਈ ਹੈ। ਏਨਾਂ ਹੀ ਕਾਫ਼ੀ ਹੈ ਕਿ ਮੈਂ ਆਪਣਾ ਅਨੁਆਈ ਆਪ ਹੋਵਾਂ। ਮੈਨੂੰ ਪਤਾ ਹੈ ਕਿ ਮੈਂ ਆਪਣਾ ਕਿੰਨਾਂ ਅਯੋਗ ਅਨੁਆਈ ਹਾਂ, ਕਿਉਂਕਿ ਜਿਨ੍ਹਾਂ ਵਿਸ਼ਵਾਸਾਂ ਦਾ ਮੈਂ ਸਮਰਥਕ ਹਾਂ, ਉਹਨਾਂ ਉਤੇ ਮੈਂ ਪੂਰਾ ਨਹੀਂ ਉਤਰ ਸਕਦਾ। ਤੁਸੀਂ ਅਨੁਆਈ ਨਹੀਂ ਹੋ ਸਗੋਂ ਸਹਿ–ਸ਼ਿਸ਼, ਸਹਿ–ਯਾਤਰੀ, ਸਹਿ–ਢੂੰਡਾਊ, ਸਹਿ–ਕਾਮੇ ਹੋ।[129]

ਜੇ ਕੋਈ ਵੀ ਗਾਂਧੀਵਾਦੀ ਹੈ, ਤਾਂ ਉਹ ਮੈਂ ਹੀ ਹੋਣਾ ਚਾਹੀਦਾ ਹਾਂ। ਪਰ ਮੈਂ ਆਸ ਕਰਦਾ ਹਾਂ ਕਿ ਮੈਂ ਏਨਾਂ ਕੁ ਨਿਰਮਾਨ ਹਾਂ ਕਿ ਇਹੋ ਜਿਹਾ ਕੋਈ ਦਾਅਵਾ ਕਰਨ ਦੀ ਗੁਸਤਾਖੀ ਨਾ ਕਰਾਂ। ਗਾਂਧੀਵਾਦੀ ਦਾ ਮਤਲਬ ਹੈ ਗਾਂਧੀ ਦਾ ਪੁਜਾਰੀ। ਪੂਜਾ ਕੀਤੇ ਜਾਣ ਲਈ ਇਕ ਪਰਮਾਤਮਾ ਹੋਣਾ ਚਾਹੀਦਾ ਹੈ। ਪਰ ਮੈਂ ਇਹੋ ਜਿਹਾ ਕੋਈ ਦਾਅਵਾ ਕਰਨ ਦੀ ਗ਼ੁਸਤਾਖੀ ਨਹੀਂ ਕੀਤੀ। ਇਸ ਲਈ ਮੇਰਾ ਕੋਈ ਉਪਾਸ਼ਕ ਨਹੀਂ ਹੋ ਸਕਦਾ।[130]

## ਕਸ਼ਟ ਸਹਿਣ ਦਾ ਕਾਨੂੰਨ

ਮੈਂ . . . ਭਾਰਤ ਸਾਹਮਣੇ ਆਤਮ–ਤਿਆਗ ਦਾ ਪੁਰਾਤਨ ਕਾਨੂੰਨ ਰੱਖਣ ਦੀ ਦਲੇਰੀ ਕੀਤੀ ਹੈ, ਕਿਉਂਕਿ ਸਤਿਆਗ੍ਰਹਿ ਅਤੇ ਇਸਦੀਆਂ ਸ਼ਾਖਾਂ, ਨਾ–ਮਿਲਵਰਤਣ ਅਤੇ ਸਿਵਿਲ–ਨਾਫ਼ਰਮਾਨੀ ਕਸ਼ਟ ਸਹਿਣ ਦੇ ਕਾਨੂੰਨ ਦੇ ਨਵੇਂ ਨਾਂ ਹੋਣ ਤੋਂ ਛੁੱਟ ਕੁਝ ਨਹੀਂ।

ਜਿਨ੍ਹਾਂ ਰਿਸ਼ੀਆਂ ਨੇ ਹਿੰਸਾ ਵਿਚ ਰਹਿੰਦਿਆਂ ਅਹਿੰਸਾ ਦਾ ਕਾਨੂੰਨ ਲੱਭਿਆ, ਉਹ ਨਿਊਟਨ ਨਾਲੋਂ ਵਧੇਰੇ ਪ੍ਰਤਿਭਾਵਾਨ ਸਨ। ਉਹ ਖ਼ੁਦ ਵਲਿੰਗਟਨ ਨਾਲੋਂ ਵਧੇਰੇ ਮਹਾਨ ਯੋਧੇ ਸਨ। ਖ਼ੁਦ ਹਥਿਆਰਾਂ ਦੀ ਵਰਤੋਂ ਕਰਨਾ ਜਾਣਦਿਆਂ ਹੋਇਆ ਉਹਨਾਂ ਨੇ ਇਹਨਾਂ ਦੀ

ਨਿਰਾਰਥਕਤਾ ਨੂੰ ਸਮਝਿਆ ਅਤੇ ਥੱਕੀ–ਹਾਰੀ ਦੁਨੀਆ ਨੂੰ ਸਿਖਾਇਆ ਕਿ ਇਸਨੂੰ ਹਿੰਸਾ ਰਾਹੀਂ ਨਹੀਂ, ਸਗੋਂ ਅਹਿੰਸਾ ਰਾਹੀਂ ਮੁਕਤੀ ਮਿਲੇਗੀ।

ਆਪਣੀ ਗਤੀਸ਼ੀਲ ਹਾਲਤ ਵਿਚ ਅਹਿੰਸਾ ਦਾ ਮਤਲਬ ਚੇਤੰਨ ਤੌਰ ਉਤੇ ਕਸ਼ਟ ਸਹਿਣਾ ਹੈ। ਇਸਦਾ ਮਤਲਬ ਬੁਰਾ ਕਰਨ ਵਾਲੇ ਦੇ ਇਰਾਦੇ ਅੱਗੇ ਕਮਜ਼ੋਰਾਂ ਵਾਂਗ ਹਥਿਆਰ ਸੁੱਟਣਾ ਨਹੀਂ, ਸਗੋਂ ਇਸਦਾ ਮਤਲਬ ਹੈ ਜ਼ਾਲਮ ਦੇ ਇਰਾਦੇ ਦੇ ਖ਼ਿਲਾਫ਼ ਆਪਣੀ ਪੂਰੀ ਆਤਮਾ ਨਾਲ ਡਟ ਜਾਣਾ। ਆਪਣੀ ਹਸਤੀ ਦੇ ਇਸ ਕਾਨੂੰਨ ਅਨੁਸਾਰ ਕੰਮ ਕਰਦਿਆਂ, ਇਕ ਇਕੱਲੇ ਵਿਅਕਤੀ ਲਈ ਵੀ ਇਹ ਸੰਭਵ ਹੈ ਕਿ ਉਹ ਆਪਣੀ ਇੱਜ਼ਤ, ਆਪਣੇ ਧਰਮ, ਆਪਣੀ ਆਤਮਾ ਨੂੰ ਬਚਾਉਣ ਲਈ ਅਨਿਆਈ ਸਲਤਨਤ ਦੀ ਸਾਰੀ ਸ਼ਕਤੀ ਦਾ ਵਿਰੋਧ ਕਰ ਸਕੇ, ਅਤੇ ਉਸ ਸਲਤਨਤ ਦੇ ਢਹਿ–ਢੇਰੀ ਹੋਣ ਜਾਂ ਫਿਰ ਨਵਾਂ ਜਨਮ ਲੈਣ ਦੀ ਬੁਨਿਆਦ ਰੱਖ ਸਕੇ।

## ਭਾਰਤ ਦਾ ਰੋਲ

ਅਤੇ ਇਸ ਤਰ੍ਹਾਂ ਮੈਂ ਭਾਰਤ ਦੇ ਅਹਿੰਸਾ ਉਤੇ ਅਮਲ ਕਰਨ ਲਈ ਇਸ ਕਰਕੇ ਜ਼ੋਰ ਨਹੀਂ ਲਾ ਰਿਹਾ, ਕਿਉਂਕਿ ਇਹ ਕਮਜ਼ੋਰ ਹੈ। ਮੈਂ ਚਾਹੁੰਦਾ ਹਾਂ ਕਿ ਇਹ ਆਪਣੀ ਤਾਕਤ ਅਤੇ ਸ਼ਕਤੀ ਤੋਂ ਚੇਤੰਨ ਹੁੰਦਾ ਹੋਇਆ ਅਹਿੰਸਾ ਉਤੇ ਅਮਲ ਕਰੇ। ਇਸਦੀ ਤਾਕਤ ਨੂੰ ਸਾਕਾਰ ਕਰਨ ਲਈ ਕੋਈ ਹਥਿਆਰਾਂ ਦੀ ਸਿਖਲਾਈ ਦੀ ਲੋੜ ਨਹੀਂ। ਸਾਨੂੰ ਇਸਦੀ ਜ਼ਰੂਰਤ ਲਗਦੀ ਹੈ ਕਿਉਂਕਿ ਅਸੀਂ ਇਹ ਸੋਚਦੇ ਲਗਦੇ ਹਾਂ ਕਿ ਅਸੀਂ ਹੱਡ–ਚੰਮ ਦੀ ਇਕ ਗੁੱਥੀ ਤੋਂ ਸਿਵਾ ਕੁਝ ਨਹੀਂ ਹਾਂ।

ਮੈਂ ਚਾਹੁੰਦਾ ਹਾਂ ਕਿ ਭਾਰਤ ਇਹ ਸਮਝ ਜਾਵੇ ਕਿ ਇਸਦੀ ਇਕ ਆਤਮਾ ਹੈ ਜਿਹੜੀ ਨਸ਼ਟ ਨਹੀਂ ਹੋ ਸਕਦੀ, ਅਤੇ ਜਿਹੜੀ ਹਰ ਸਰੀਰਕ ਕਮਜ਼ੋਰੀ ਉਤੇ ਜਿੱਤ ਪਾ ਕੇ ਉੱਚੀ ਉੱਠ ਸਕਦੀ ਹੈ ਅਤੇ ਸਾਰੀ ਦੁਨੀਆ ਦੇ ਸਰੀਰਕ ਗਠਜੋੜ ਦਾ ਮੁਕਾਬਲਾ ਕਰ ਸਕਦੀ ਹੈ।[131]

ਜੇ ਮੈਂ ਇਹ ਗੱਲ ਗੁਸਤਾਖ ਹੋਏ ਬਿਨ੍ਹਾਂ ਅਤੇ ਪੂਰੀ ਨਿਮਰਤਾ ਨਾਲ ਕਹਿ ਸਕਦਾ ਹਾਂ, ਤਾਂ ਮੇਰਾ ਸੰਦੇਸ਼ ਅਤੇ ਮੇਰੇ ਢੰਗ, ਸਚਮੁਚ, ਆਪਣੇ ਤੱਤਰੂਪ ਵਿਚ ਸਾਰੀ ਦੁਨੀਆ ਲਈ ਹਨ ਅਤੇ ਇਹ ਜਾਣ ਕੇ ਮੈਨੂੰ ਡੂੰਘੀ ਤਸੱਲੀ ਹੁੰਦੀ ਹੈ ਕਿ ਪੱਛਮ ਦੇ ਔਰਤਾਂ–ਮਰਦਾਂ ਦੀ ਭਾਰੀ ਗਿਣਤੀ ਦੇ ਦਿਲਾਂ ਵਲੋਂ ਇਸਨੂੰ ਪਹਿਲਾਂ ਹੀ ਸ਼ਾਨਦਾਰ ਹੁੰਗਾਰਾ ਮਿਲ ਚੁੱਕਾ ਹੈ ਅਤੇ ਇਹ ਗਿਣਤੀ ਦਿਨੋ–ਦਿਨ ਵਧ ਰਹੀ ਹੈ।[132]

## ਮਨੁੱਖ ਦਾ ਭਰੱਪਣ

ਮੇਰਾ ਮਿਸ਼ਨ ਸਿਰਫ਼ ਭਾਰਤ ਵਿਚਲੀ ਮਨੁੱਖਤਾ ਦਾ ਹੀ ਭਰੱਪਣ ਨਹੀਂ। ਮੇਰਾ ਮਿਸ਼ਨ ਸਿਰਫ਼ ਭਾਰਤ ਦੀ ਹੀ ਆਜ਼ਾਦੀ ਨਹੀਂ, ਭਾਵੇਂ ਇਸਨੇ ਨਿਰਸੰਦੇਹ ਅੱਜ ਮੇਰਾ ਅਮਲੀ ਤੌਰ ਉਤੇ ਲਗਭਗ ਸਾਰਾ ਜੀਵਨ ਅਤੇ ਮੇਰਾ ਸਾਰਾ ਸਮਾਂ ਮੱਲਿਆ ਹੋਇਆ ਹੈ, ਪਰ, ਭਾਰਤ ਦੀ ਆਜ਼ਾਦੀ ਪ੍ਰਾਪਤ ਕਰਨ ਰਾਹੀਂ, ਮੈਂ ਮਨੁੱਖ ਦੇ ਭਰੱਪਣ ਦੇ ਮਿਸ਼ਨ ਦੀ ਪੂਰਤੀ ਦੀ ਅਤੇ ਇਸਨੂੰ ਅੱਗੇ ਤੋਰਨ ਦੀ ਆਸ ਰਖਦਾ ਹਾਂ।

ਮੇਰੀ ਦੇਸ਼ਭਗਤੀ ਕੋਈ ਨਿਵੇਕਲੀ ਜਿਹੀ ਚੀਜ਼ ਨਹੀਂ। ਇਸ ਵਿਚ ਸਭ ਕੁਝ ਆ ਜਾਂਦਾ ਹੈ ਅਤੇ ਮੈਨੂੰ ਇਹੋ ਜਿਹੀ ਦੇਸ਼ਭਗਤੀ ਰੱਦ ਕਰਨੀ ਚਾਹੀਦੀ ਹੈ ਜਿਹੜੀ ਦੂਜੀਆਂ ਕੌਮਾਂ ਦੇ

ਕਸ਼ਟ ਅਤੇ ਸ਼ੋਸ਼ਣ ਉਤੇ ਸਵਾਰੀ ਕਰਨਾ ਲੋੜਦੀ ਹੈ। ਦੇਸ਼ਭਗਤੀ ਬਾਰੇ ਮੇਰਾ ਸੰਕਲਪ ਕੁਝ ਨਹੀਂ ਜੇ ਉਹ ਹਮੇਸ਼ਾ ਹੀ, ਬਿਨ੍ਹਾਂ ਕਿਸੇ ਛੋਟ ਦੇ ਹਰ ਸੂਰਤ ਵਿਚ, ਸਮੁੱਚੀ ਮਨੁੱਖਤਾ ਦੇ ਵੱਧ ਤੋਂ ਵੱਧ ਭਲੇ ਦੇ ਨਾਲ ਮੇਲ ਨਹੀਂ ਖਾਂਦਾ।

ਸਿਰਫ਼ ਏਨਾਂ ਨਹੀਂ, ਸਗੋਂ ਮੇਰਾ ਧਰਮ ਇਸ ਧਰਮ ਵਿਚੋਂ ਨਿਕਲਦੀ ਮੇਰੀ ਦੇਸ਼ਭਗਤੀ ਸਾਰੀ ਜ਼ਿੰਦਗੀ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ। ਮੈਂ ਭਰੱਪਣ ਜਾਂ ਇਕਰੂਪਤਾ ਸਿਰਫ਼ ਉਹਨਾਂ ਜੀਵਾਂ ਨਾਲ ਹੀ ਪ੍ਰਾਪਤ ਨਹੀਂ ਕਰਨੀ ਚਾਹੁੰਦਾ ਜਿਨ੍ਹਾਂ ਨੂੰ ਮਨੁੱਖ ਕਿਹਾ ਜਾਂਦਾ ਹੈ, ਸਗੋਂ ਮੈਂ ਸਾਰੇ ਜੀਵਨ ਨਾਲ ਇਕਰੂਪਤਾ ਪ੍ਰਾਪਤ ਕਰਨੀ ਚਾਹੁੰਦਾ ਹਾਂ, ਇਥੋਂ ਤੱਕ ਕਿ ਇਹੋ ਜਿਹੀਆਂ ਚੀਜ਼ਾਂ ਨਾਲ ਵੀ ਜਿਹੜੀਆਂ ਧਰਤੀ ਉਤੇ ਰੀਂਗਦੀਆਂ ਫਿਰਦੀਆਂ ਹਨ . . . ਕਿਉਂਕਿ ਅਸੀਂ ਉਸੇ ਪਰਮਾਤਮਾ ਦੀ ਔਲਾਦ ਹੋਣ ਦਾ ਦਾਅਵਾ ਕਰਦੇ ਹਾਂ, ਅਤੇ ਕਿਉਂਕਿ ਹਕੀਕਤ ਇਹ ਹੈ, ਇਸ ਲਈ ਸਾਰਾ ਜੀਵਨ, ਭਾਵੇਂ ਇਹ ਕਿਸੇ ਰੂਪ ਵਿਚ ਵੀ ਪ੍ਰਗਟ ਹੁੰਦਾ ਹੋਵੇ ਤੱਤਰੂਪ ਵਿਚ ਇਕ ਹੈ।[33]

ਮੈਨੂੰ ਆਪਣੇ ਮਿਸ਼ਨ ਵਿਚ ਇਹ ਪ੍ਰੋਖ ਵਿਸ਼ਵਾਸ ਹੈ ਕਿ ਜੇ ਇਹ ਸਫ਼ਲ ਰਹਿੰਦਾ ਹੈ – ਜਿਵੇਂ ਕਿ ਇਹ ਸਫ਼ਲ ਰਹੇਗਾ, ਇਸਦਾ ਸਫ਼ਲ ਰਹਿਣਾ ਲਾਜ਼ਮੀ ਹੈ – ਤਾਂ ਇਤਿਹਾਸ ਵਿਚ ਇਸਨੂੰ ਇਕ ਅਜੇਹੀ ਲਹਿਰ ਵਜੋਂ ਦਰਜ ਕੀਤਾ ਜਾਇਗਾ ਜਿਸਦਾ ਨਿਸ਼ਾਨਾ ਦੁਨੀਆ ਵਿਚਲੇ ਸਾਰੇ ਲੋਕਾਂ ਨੂੰ ਇਕ ਦੂਜੇ ਨਾਲ ਗੁੰਦਣਾ ਸੀ, ਇਕ ਦੂਜੇ ਦੇ ਦੁਸ਼ਮਣਾਂ ਵਜੋਂ ਨਹੀਂ ਸਗੋਂ ਇਕ ਸਮੁੱਚ ਦੇ ਅੰਗਾਂ ਵਜੋਂ।[34]

## ਅਹਿੰਸਾ ਦਾ ਮਾਰਗ

ਮੇਰੀ ਅਕਾਂਖਿਆ ਸੀਮਤ ਜਿਹੀ ਹੈ। ਪਰਮਾਤਮਾ ਨੇ ਮੈਨੂੰ ਅਹਿੰਸਾ ਦੇ ਮਾਰਗ ਉਤੇ ਦੁਨੀਆ ਦੀ ਅਗਵਾਈ ਕਰਨ ਜੋਗੀ ਤਾਕਤ ਨਹੀਂ ਬਖ਼ਸ਼ੀ। ਪਰ ਮੈਂ ਇਹ ਕਲਪਣਾ ਕਰ ਲਈ ਹੈ ਕਿ ਉਸਨੇ ਭਾਰਤ ਸਾਹਮਣੇ ਆਪਣੀਆਂ ਬਹੁਤ ਸਾਰੀਆਂ ਬੀਮਾਰੀਆਂ ਨਾਲ ਨਜਿੱਠਣ ਲਈ ਅਹਿੰਸਾ ਦਾ ਰਾਹ ਪੇਸ਼ ਕਰਨ ਵਾਸਤੇ ਮੈਨੂੰ ਆਪਣਾ ਸਾਧਨ ਚੁਣਿਆ ਹੈ। ਪਹਿਲਾਂ ਹੀ ਕੀਤੀ ਜਾ ਚੁੱਕੀ ਤਰੱਕੀ ਮਹਾਨ ਹੈ। ਪਰ ਬੜਾ ਕੁਝ ਹੋਰ ਅਜੇ ਕੀਤਾ ਜਾਣਾ ਬਾਕੀ ਹੈ।[35]

ਧੋਖੇਬਾਜ਼ੀ ਅਤੇ ਝੂਠ ਅੱਜ ਦੁਨੀਆ ਉਤੇ ਫੈਲੇ ਹੋਏ ਹਨ। ਮੈਂ ਇਹੋ ਜਿਹੀ ਸਥਿਤੀ ਵਿਚ ਬੇਵੱਸ ਦਰਸ਼ਕ ਬਣ ਕੇ ਨਹੀਂ ਬੈਠ ਸਕਦਾ। . . . ਅੱਜ ਜੇ ਮੈਂ ਚੁੱਪ ਅਤੇ ਸਿੱਥਲ ਹੋ ਕੇ ਬੈਠਾ ਰਹਿੰਦਾ ਹਾਂ, ਤਾਂ ਪਰਮਾਤਮਾ ਮੈਨੂੰ ਸਜ਼ਾ ਦੇਵੇਗਾ ਕਿ ਉਸ ਭਾਂਬੜ ਦੇ ਦਰਮਿਆਨ ਜਿਹੜਾ ਸਾਰੀ ਦੁਨੀਆ ਨੂੰ ਆਪਣੀ ਲਪੇਟ ਵਿਚ ਲੈ ਰਿਹਾ ਹੈ, ਮੈਂ ਉਹ ਖਜ਼ਾਨਾ ਕਿਉਂ ਨਹੀਂ ਵਰਤਿਆ ਜਿਹੜਾ ਉਸਨੇ ਮੈਨੂੰ ਦਿੱਤਾ ਸੀ।[36]

ਮੈਂ ਆਪਣੇ ਨਿੱਜੀ ਵਿਸ਼ਵਾਸ ਨੂੰ ਦੂਜਿਆਂ ਉਤੇ ਨਹੀਂ ਠੋਸ ਸਕਦਾ, ਕਿਸੇ ਕੌਮੀ ਜੱਥੇਬੰਦੀ ਉਤੇ ਤਾਂ ਕਦੀ ਵੀ ਨਹੀਂ। ਮੈਂ ਤਾਂ ਬੱਸ ਕੌਮ ਨੂੰ ਇਸਦੀ ਸੁੰਦਰਤਾ ਅਤੇ ਲਾਭਦਾਇਕਤਾ ਬਾਰੇ ਮਨਾਉਣ ਦੀ ਕੋਸ਼ਿਸ਼ ਹੀ ਕਰ ਸਕਦਾ ਹਾਂ।. . .

ਇਹ ਬਿਪਤਾ ਹੋਵੇਗੀ ਜੇ ਮੈਂ ਆਪਣੀ ਢੀਠਤਾਈ ਕਾਰਨ ਦੂਜੇ ਸਾਧਨਾਂ ਰਾਹੀਂ ਦੇਸ਼ ਦੀ ਤਰੱਕੀ ਦੇ ਰਸਤੇ ਵਿਚ ਖੜੋਵਾਂ, ਜਦੋਂ ਤੱਕ ਕਿ ਉਹ ਪ੍ਰਤੱਖ ਤੌਰ ਉਤੇ ਸ਼ਰਾਰਤ ਭਰੇ ਅਤੇ ਹਾਨੀਕਾਰਕ ਨਾ ਹੋਣ। ਉਦਾਹਰਣ ਵਜੋਂ, ਸੱਚਮੁਚ ਦੀ ਹਿੰਸਾ ਵਾਲੇ ਢੰਗਾਂ ਦੇ ਵਿਰੁੱਧ ਮੈਨੂੰ

ਖੜਾ ਹੋਣਾ ਚਾਹੀਦਾ ਹੈ, ਭਾਵੇਂ ਮੈਂ ਇਕੱਲਾ ਹੀ ਕਿਉਂ ਨਾ ਹੋਵਾਂ। ਪਰ ਮੈਂ ਹੁਣ ਇਹ ਮੰਨ ਗਿਆ ਹਾਂ ਕਿ ਕਿਸੇ ਕੌਮ ਨੂੰ ਹੱਕ ਹੈ, ਜੇ ਇਸਦੀ ਇਸ ਤਰ੍ਹਾਂ ਦੀ ਰਜ਼ਾ ਹੋਵੇ ਤਾਂ, ਕਿ ਇਹ ਸਚਮੁਚ ਹਿੰਸਾ ਰਾਹੀਂ ਆਪਣੀ ਆਜ਼ਾਦੀ ਦਾ ਬਦਲਾ ਲੈ ਸਕੇ। ਸਿਰਫ਼ ਉਦੋਂ ਹੀ ਭਾਰਤ ਮੇਰੇ ਪਿਆਰ ਦੀ ਭੂਮੀ ਨਹੀਂ ਰਹੇਗਾ, ਭਾਵੇਂ ਮੇਰੀ ਜਨਮ–ਭੂਮੀ ਇਹ ਫਿਰ ਵੀ ਹੋਵੇਗਾ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਮੈਨੂੰ ਆਪਣੀ ਮਾਂ ਉਤੇ ਕੋਈ ਮਾਣ ਨਹੀਂ ਹੋਣਾ ਚਾਹੀਦਾ ਜੇ ਉਹ ਕੁਰਾਹੇ ਪੈ ਜਾਏ ਤਾਂ।[137]

ਸਰਬ–ਵਿਆਪਕ ਅਹਿੰਸਾ ਦਾ ਪ੍ਰਚਾਰ ਕਰਨ ਦੀ ਮੇਰੀ ਸਮਰੱਥਾ ਨਹੀਂ, ਇਸ ਲਈ ਮੈਂ ਉਸ ਅਹਿੰਸਾ ਦਾ ਪ੍ਰਚਾਰ ਕਰਦਾ ਹਾਂ ਜਿਹੜੀ ਸਾਡੀ ਆਜ਼ਾਦੀ ਪ੍ਰਾਪਤੀ ਦੇ ਮੰਤਵ ਨਾਲ ਪੂਰੀ ਤਰ੍ਹਾਂ ਸਮਿਤ ਹੈ ਅਤੇ, ਇਸ ਲਈ, ਸ਼ਾਇਦ ਅਹਿੰਸਕ ਸਾਧਨਾਂ ਰਾਹੀਂ ਕੌਮਾਂਤਰੀ ਸੰਬੰਧਾਂ ਨੂੰ ਨਿਯਮਤ ਕਰਨ ਦਾ ਪ੍ਰਚਾਰ ਕਰਨ ਲਈ। ਇਸ ਤੋਂ ਪਹਿਲਾਂ ਕਿ ਮੈਂ ਸਰਬ–ਵਿਆਪਕ ਅਹਿੰਸਾ ਦਾ ਪ੍ਰਚਾਰ ਕਰ ਸਕਾਂ, ਮੈਨੂੰ ਵਾਸਨਾਵਾਂ ਤੋਂ ਪੂਰੀ ਤਰ੍ਹਾਂ ਮੁਕਤ ਹੋਣਾ ਚਾਹੀਦਾ ਹੈ, ਮੈਨੂੰ ਗੁਨਾਹ ਕਰ ਸਕਣ ਦੇ ਪੂਰੀ ਤਰ੍ਹਾਂ ਅਸਮਰੱਥ ਹੋਣਾ ਚਾਹੀਦਾ ਹੈ।[138]

ਮੇਰਾ ਪ੍ਰਚਾਰ ਅਤੇ ਸਿੱਖਿਆ ਭਾਵਕ ਜਾਂ ਗ਼ੈਰ–ਅਮਲੀ ਨਹੀਂ, ਕਿਉਂਕਿ ਮੈਂ ਉਸੇ ਦੀ ਸਿੱਖਿਆ ਦੇਂਦਾ ਹਾਂ ਜੋ ਕੁਝ ਪੁਰਾਣਾ ਹੈ ਅਤੇ ਉਸ ਗੱਲ ਉਤੇ ਅਮਲ ਕਰਨ ਦੀ ਕੋਸ਼ਿਸ਼ ਕਰਦਾ ਹਾਂ, ਜਿਸਦਾ ਪ੍ਰਚਾਰ ਕਰਦਾ ਹਾਂ। ਅਤੇ ਮੈਂ ਦਾਅਵਾ ਕਰਦਾ ਹਾਂ ਕਿ ਜਿਸ ਉਤੇ ਮੈਂ ਅਮਲ ਕਰ ਰਿਹਾ ਹਾਂ, ਉਹ ਸਾਰਿਆਂ ਦੇ ਅਮਲ ਦੇ ਯੋਗ ਹੈ, ਕਿਉਂਕਿ ਮੈਂ ਬੜਾ ਆਮ ਜਿਹਾ ਨਾਸ਼ਮਾਨ ਜੀਵ ਹਾਂ ਜਿਸ ਵਿਚ ਉਹੀ ਲਾਲਚ ਪੈਦਾ ਹੋ ਸਕਦੇ ਹਨ ਅਤੇ ਜਿਹੜਾ ਉਹੀ ਕਮਜ਼ੋਰੀਆਂ ਦਿਖਾ ਸਕਦਾ ਹੈ ਜਿਹੜੀਆਂ ਸਾਡੇ ਵਿਚੋਂ ਸਭ ਤੋਂ ਘੱਟ ਮਹੱਤਵਪੂਰਨ ਵਿਅਕਤੀ।[139]

ਮੈਂ ਗੱਲਾਂ ਤਾਂ ਸਰਬ–ਵਿਆਪਕ ਅਹਿੰਸਾ ਬਾਰੇ ਕਰ ਰਿਹਾ ਹਾਂ, ਪਰ ਮੇਰਾ ਤਜਰਬਾ ਭਾਰਤ ਤੱਕ ਸੀਮਿਤ ਹੈ। ਜੇ ਇਹ ਸਫ਼ਲ ਰਹਿੰਦਾ ਹੈ ਤਾਂ ਦੁਨੀਆ ਇਸਨੂੰ ਬਿਨ੍ਹਾਂ ਜ਼ੋਰ ਲਾਉਣ ਦੇ ਪ੍ਰਵਾਨ ਕਰ ਲਵੇਗੀ। ਘੋਰ ਹਨੇਰੇ ਦੇ ਦਰਮਿਆਨ ਮੇਰਾ ਵਿਸ਼ਵਾਸ ਬੇਹੱਦ ਉਜਵਲ ਹੈ।[140]

ਪਤਾ ਨਹੀਂ ਕਿਉਂ, ਮੈਂ ਯੂਰਪ ਅਤੇ ਅਮਰੀਕਾ ਦਾ ਦੌਰਾ ਕਰਨ ਤੋਂ ਤਰਾਹੁੰਦਾ ਹਾਂ। ਗੱਲ ਇਹ ਨਹੀਂ ਕਿ ਇਹਨਾਂ ਮਹਾਨ ਮਹਾਂਦੀਪਾਂ ਦੇ ਲੋਕਾਂ ਉਤੇ ਮੈਨੂੰ ਉਸਤੋਂ ਵਧੇਰੇ ਬੇਵਿਸ਼ਵਾਸੀ ਹੈ, ਜਿੰਨੀ ਬੇਵਿਸ਼ਵਾਸੀ ਕਿ ਮੈਨੂੰ ਆਪਣੇ ਲੋਕਾਂ ਉੱਪਰ ਹੈ, ਪਰ ਮੈਨੂੰ ਆਪਣੇ ਆਪ ਉਤੇ ਬੇਵਿਸ਼ਵਾਸੀ ਹੈ। ਸਿਹਤ ਦੀ ਖੋਜ ਵਿਚ ਜਾਂ ਸੈਰ–ਸਪਾਟੇ ਲਈ ਮੇਰੀ ਪੱਛਮ ਵਿਚ ਜਾਣ ਦੀ ਕੋਈ ਇੱਛਾ ਨਹੀਂ। ਆਮ ਜਲਸਿਆਂ ਵਿਚ ਤਕਰੀਰਾਂ ਕਰਨ ਦੀ ਮੇਰੀ ਕੋਈ ਇੱਛਾ ਨਹੀਂ। ਮੈਂ ਨਫ਼ਰਤ ਕਰਦਾ ਹਾਂ ਜੇ ਮੈਨੂੰ ਵੱਡਾ ਬੰਦਾ ਬਣਾ ਕੇ ਪੇਸ਼ ਕੀਤਾ ਜਾਏ। ਮੈਨੂੰ ਹੈਰਾਨੀ ਹੋਵੇਗੀ ਜੇ ਕਦੀ ਵੀ ਮੇਰੀ ਸਿਹਤ ਮੁੜ ਕੇ ਖੁੱਲ੍ਹੀਆਂ ਤਕਰੀਰਾਂ ਅਤੇ ਜਨਤਕ ਮੁਜ਼ਾਹਰਿਆਂ ਦਾ ਭਿਆਨਕ ਦਬਾਅ ਬਰਦਾਸ਼ਤ ਕਰਨ ਜੋਗੀ ਹੋ ਸਕੇਗੀ।

ਜੇ ਪਰਮਾਤਮਾ ਨੇ ਕਦੀ ਵੀ ਮੈਨੂੰ ਪੱਛਮ ਵਿਚ ਭੇਜਿਆ ਤਾਂ ਮੈਨੂੰ ਉੱਥੇ ਜਨਤਾ ਦੇ ਦਿਲਾਂ ਵਿਚ ਥਾਂ ਬਣਾਉਣ ਲਈ, ਪੱਛਮ ਦੇ ਨੌਜਵਾਨਾਂ ਨਾਲ ਆਰਾਮ ਨਾਲ ਗੱਲਬਾਤ ਕਰਨ ਲਈ ਅਤੇ ਰੌਸ਼ਨ ਆਤਮਾਵਾਂ – ਸੱਚ ਨੂੰ ਛੱਡ ਕੇ ਹੋਰ ਕਿਸੇ ਵੀ ਕੀਮਤ ਉਤੇ ਅਮਨ ਨੂੰ ਪਿਆਰ ਕਰਨ ਵਾਲਿਆਂ – ਨੂੰ ਮਿਲਣ ਦਾ ਸ਼ੁਭ–ਮੌਕਾ ਪ੍ਰਾਪਤ ਕਰਨ ਲਈ ਜਾਣਾ ਚਾਹੀਦਾ ਹੈ।

ਪਰ ਮੈਂ ਮਹਿਸੂਸ ਕਰਦਾ ਹਾਂ ਕਿ ਪੱਛਮ ਤੱਕ ਨਿੱਜੀ ਤੌਰ ਉਤੇ ਪੁਚਾਉਣ ਵਾਲਾ ਮੇਰੇ

ਕੋਲ ਅਜੇ ਕੋਈ ਸੰਦੇਸ਼ ਨਹੀਂ। ਮੇਰਾ ਵਿਸ਼ਵਾਸ ਹੈ ਕਿ ਮੇਰਾ ਸੰਦੇਸ਼ ਸਾਰੇ ਸੰਸਾਰ ਲਈ ਹੈ, ਪਰ ਅਜੇ ਮੈਂ ਮਹਿਸੂਸ ਕਰਦਾ ਹਾਂ ਕਿ ਮੈਂ ਆਪਣੇ ਹੀ ਦੇਸ਼ ਵਿਚ ਆਪਣੇ ਕੰਮ ਰਾਹੀਂ ਇਸਨੂੰ ਸਭ ਤੋਂ ਚੰਗੀ ਤਰ੍ਹਾਂ ਪ੍ਰਚਾਰ ਸਕਦਾ ਹਾਂ। ਜੇ ਭਾਰਤ ਵਿਚ ਮੈਨੂੰ ਦਿੱਸਣਯੋਗ ਸਫ਼ਲਤਾ ਮਿਲੀ, ਤਾਂ ਇਸ ਸੰਦੇਸ਼ ਨੂੰ ਪੁਚਾਉਣ ਦਾ ਕੰਮ ਮੁਕੰਮਲ ਹੋ ਜਾਂਦਾ ਹੈ।

ਜੇ ਮੈਂ ਇਸ ਸਿੱਟੇ ਉਤੇ ਪੁੱਜਾ ਕਿ ਭਾਰਤ ਨੂੰ ਮੇਰੇ ਸੰਦੇਸ਼ ਦਾ ਕੋਈ ਲਾਭ ਨਹੀਂ, ਤਾਂ ਮੈਨੂੰ ਸਰੋਤਿਆਂ ਦੀ ਭਾਲ ਵਿਚ ਹੋਰ ਕਿਤੇ ਜਾਣ ਦੀ ਪ੍ਰਵਾਹ ਨਹੀਂ ਕਰਨੀ ਚਾਹੀਦੀ, ਭਾਵੇਂ ਇਸ ਵਿਚ ਮੇਰਾ ਵਿਸ਼ਵਾਸ ਅਜੇ ਵੀ ਕਾਇਮ ਰਹੇਗਾ। ਜੇ ਮੈਂ ਭਾਰਤ ਤੋਂ ਬਾਹਰ ਜਾਣ ਦੀ ਦਲੇਰੀ ਕੀਤੀ, ਤਾਂ ਮੈਨੂੰ ਇਹ ਇਸ ਲਈ ਕਰਨੀ ਚਾਹੀਦੀ ਹੈ ਕਿ ਮੈਨੂੰ ਵਿਸ਼ਵਾਸ ਹੈ, ਭਾਵੇਂ ਮੈਂ ਇਸ ਨੂੰ ਇੰਝ ਸਿੱਧਾ ਨਹੀਂ ਕਰ ਸਕਦਾ ਕਿ ਇਹ ਸਾਰਿਆਂ ਨੂੰ ਸੰਤੁਸ਼ਟ ਕਰ ਸਕੇ, ਕਿ ਇਸ ਸੰਦੇਸ਼ ਨੂੰ ਭਾਰਤ ਵਿਚ ਹੁੰਗਾਰਾ ਮਿਲ ਰਿਹਾ ਹੈ, ਭਾਵੇਂ ਬਹੁਤ ਧੀਮੀ ਰਫ਼ਤਾਰ ਨਾਲ ਹੀ ਕਿਉਂ ਨਾ ਹੋਵੇ।[41]

ਜਦੋਂ ਮੈਂ ਬੁਰਾ ਕਰਨ ਦੇ ਅਸਮਰੱਥ ਹੋ ਜਾਂਦਾ ਹਾਂ ਅਤੇ ਜਦੋਂ ਕੋਈ ਵੀ ਕੁਰੱਖਤ ਜਾਂ ਗਰਮ–ਮਿਜ਼ਾਜ ਵਾਲੀ ਚੀਜ਼, ਘੜੀ–ਪਲ ਲਈ ਵੀ ਮੇਰੀ ਸੋਚਾਂ ਦੀ ਦੁਨੀਆ ਵਿਚ ਵਾਸਾ ਨਹੀਂ ਕਰ ਸਕਦੀ, ਸਿਰਫ਼ ਉਦੋਂ ਮੇਰੀ ਅਹਿੰਸਾ ਸਾਰੀ ਦੁਨੀਆ ਦੇ ਦਿਲਾਂ ਨੂੰ ਪ੍ਰਭਾਵਿਤ ਕਰ ਸਕੇਗੀ, ਉਸਤੋਂ ਪਹਿਲਾਂ ਨਹੀਂ।[42]

ਹੋ ਸਕਦਾ ਹੈ ਮੇਰੇ ਵਰਗੇ ਲੱਖਾਂ ਲੋਕ ਆਪਣੇ ਆਪਣੇ ਜੀਵਨ–ਕਾਲ ਦੇ ਦੌਰਾਨ ਸਚਾਈ ਨੂੰ ਸਾਬਤ ਕਰਨ ਵਿਚ ਸਫ਼ਲ ਨਾ ਹੋਣ। ਇਹ ਉਹਨਾਂ ਦੀ ਅਸਫ਼ਲਤਾ ਹੋਵੇਗੀ, ਸਦੀਵੀ ਕਾਨੂੰਨ ਦੀ ਕਦੀ ਵੀ ਨਹੀਂ।[43]

## 5. ਅੰਦਰਲੀ ਆਵਾਜ਼

ਸਾਡੀ ਜ਼ਿੰਦਗੀ ਵਿਚ ਕੁਝ ਘੜੀਆਂ ਇਹੋ ਜਿਹੀਆਂ ਵੀ ਆਉਂਦੀਆਂ ਹਨ ਜਦੋਂ ਕੁਝ ਗੱਲਾ ਬਾਰੇ ਸਾਨੂੰ ਬਾਹਰਲੇ ਸਬੂਤ ਦੀ ਲੋੜ ਨਹੀਂ ਹੁੰਦੀ। ਸਾਡੇ ਅੰਦਰਲੀ ਨੰਨ੍ਹੀ ਜਿਹੀ ਆਵਾਜ਼ ਸਾਨੂੰ ਦੱਸਦੀ ਹੈ, 'ਤੂੰ ਠੀਕ ਰਾਹ ਉਤੇ ਜਾ ਰਿਹੈਂ, ਨਾ ਖੱਬੇ ਮੁੜ ਨਾ ਸੱਜੇ, ਸਗੋਂ ਸਿੱਧਾ ਅਤੇ ਤੰਗ ਰਾਹ ਉੱਤੇ ਚਲਿਆ ਚਲ।[44]

ਤੁਹਾਡੀ ਜ਼ਿੰਦਗੀ ਵਿਚ ਅਜੇਹੀਆਂ ਘੜੀਆਂ ਆਉਣਗੀਆਂ ਜਦੋਂ ਤੁਹਾਡੇ ਲਈ ਕਾਰਜ ਕਰਨਾ ਜ਼ਰੂਰੀ ਹੋਵੇਗਾ, ਭਾਵੇਂ ਤੁਹਾਡੇ ਅਤਿ ਚੰਗੇ ਮਿੱਤਰ ਹੀ ਤੁਹਾਡੇ ਨਾਲ ਨਾ ਤੁਰਨ। ਜਦੋਂ ਫ਼ਰਜ਼ ਦਾ ਟਕਰਾਅ ਆਉਂਦਾ ਹੈ ਤਾਂ ਤੁਹਾਡੇ ਅੰਦਰਲੀ 'ਹੋਰ ਵੀ ਨੰਨ੍ਹੀ ਆਵਾਜ਼' ਨੂੰ ਤੁਹਾਡਾ ਅੰਤਮ ਨਿਰਣਾਇਕ ਹੋਣਾ ਚਾਹੀਦਾ ਹੈ।[45]

ਆਤਮ–ਸ਼ੁਧੀ ਪ੍ਰਾਪਤ ਕਰਨ ਲਈ ਨਿਰੰਤਰ ਘਾਲਣਾ ਕੀਤੀ ਹੋਣ ਕਰਕੇ, ਮੈਂ 'ਹੋਰ ਵੀ ਨੰਨ੍ਹੀ ਅੰਦਰਲੀ ਆਵਾਜ਼' ਠੀਕ ਅਤੇ ਸਪਸ਼ਟ ਤਰ੍ਹਾਂ ਨਾਲ ਸੁਨਣ ਦੀ ਕੁਝ ਕੁ ਸਮਰੱਥਾ ਵਿਕਸਿਤ ਕਰ ਲਈ ਹੈ।[46]

ਜਿਉਂ ਹੀ ਮੈਂ ਆਪਣੇ ਅੰਦਰਲੀ ਹੋਰ ਵੀ ਨੰਨ੍ਹੀ ਜਿਹੀ ਆਵਾਜ਼ ਦਾ ਗਲਾ ਘੁੱਟ ਦੇਂਦਾ ਹਾਂ, ਮੇਰੀ ਆਪਣੀ ਲਾਭਕਾਰਤਾ ਖ਼ਤਮ ਹੋ ਜਾਇਗੀ।[47]

ਤਪੱਸਿਆਵਾਂ ਮੇਰੇ ਲਈ ਕੋਈ ਮਕੈਨੀਕਲ ਕਾਰਜ ਨਹੀਂ ਹਨ। ਉਹ ਅੰਦਰਲੀ ਆਵਾਜ਼ ਦੇ ਹੁਕਮ ਅਨੁਸਾਰ ਕੀਤੀਆਂ ਜਾਂਦੀਆਂ ਹਨ।[148]

## ਕੋਈ ਝੂਠਾ ਦਾਅਵਾ ਨਹੀਂ

ਦੈਵੀ ਪ੍ਰੇਰਨਾ ਹੇਠ ਜਾਂ ਅੰਦਰਲੀ ਆਵਾਜ਼ ਦੇ ਆਦੇਸ਼ ਅਨੁਸਾਰ ਕੰਮ ਕਰਨ ਦਾ ਝੂਠਾ ਦਾਅਵਾ ਕਰ ਰਿਹਾ ਵਿਅਕਤੀ, ਜਦ ਕਿ ਅਸਲ ਵਿਚ ਇਹੋ ਜਿਹੀ ਕੋਈ ਗੱਲ ਨਹੀਂ ਹੁੰਦੀ ਉਸ ਵਿਅਕਤੀ ਨਾਲੋਂ ਵੀ ਮਾੜਾ ਰਹੇਗਾ ਜਿਹੜਾ ਕਿਸੇ ਸੰਸਾਰਕ ਸ਼ਾਸ਼ਕ ਦੇ ਅਧਿਕਾਰ ਹੇਠ ਕੰਮ ਕਰਦੇ ਹੋਣ ਦਾ ਝੂਠਾ ਦਾਅਵਾ ਕਰਦਾ ਹੈ। ਮਗਰਲੀ ਤਰ੍ਹਾਂ ਦਾ ਆਦਮੀ ਤਾਂ ਬੇਨਕਾਬ ਹੋਣ ਉਤੇ ਸਰੀਰਕ ਸਜ਼ਾ ਨਾਲ ਬਚ ਜਾਇਗਾ, ਪਰ ਪਹਿਲੀ ਤਰ੍ਹਾਂ ਦਾ ਵਿਅਕਤੀ ਸਰੀਰ ਅਤੇ ਆਤਮਾ ਦੋਹਾਂ ਸਮੇਤ ਨਸ਼ਟ ਹੋ ਜਾਇਗਾ।

ਉਦਾਰ ਆਲੋਚਕ ਮੇਰੇ ਉਤੇ ਧੋਖੇਬਾਜ਼ੀ ਦਾ ਕੋਈ ਆਰੋਪ ਨਹੀਂ ਲਾਉਂਦੇ, ਪਰ ਸੁਝਾਅ ਦੇਂਦੇ ਹਨ ਕਿ ਬਹੁਤ ਸੰਭਾਵਨਾ ਹੈ ਕਿ ਮੈਂ ਕਿਸੇ ਮਨੋਭ੍ਰਾਂਤੀ ਹੇਠ ਕੰਮ ਕਰ ਰਿਹਾ ਹਾਂ। ਮੇਰੇ ਲਈ ਸਿੱਟਾ ਫਿਰ ਵੀ ਉਸ ਤੋਂ ਬਹੁਤਾ ਵੱਖਰਾ ਨਹੀਂ ਨਿਕਲੇਗਾ, ਜਿਸ ਤਰ੍ਹਾਂ ਦਾ ਉਦੋਂ ਨਿਕਲੇਗਾ ਜੇ ਮੈਂ ਗ਼ਲਤ ਦਾਅਵਾ ਕਰ ਰਿਹਾ ਹੋਵਾਂ। ਇਕ ਨਿਰਮਾਨ ਖੋਜੀ ਨੂੰ, ਜਿਸ ਤਰ੍ਹਾਂ ਦਾ ਹੋਣ ਦਾ ਕਿ ਮੈਂ ਦਾਅਵਾ ਕਰਦਾ ਹਾਂ, ਬੇਹੱਦ ਖਬਰਦਾਰ ਰਹਿਣ ਦੀ ਲੋੜ ਹੁੰਦੀ ਹੈ ਅਤੇ, ਮਨ ਦਾ ਸੰਤੁਲਨ ਕਾਇਮ ਰੱਖਣ ਲਈ ਉਸਨੂੰ ਆਪਣੇ ਆਪ ਨੂੰ ਸਿਫ਼ਰ ਕਰ ਲੈਣਾ ਚਾਹੀਦਾ ਹੈ ਇਸਤੋਂ ਪਹਿਲਾਂ ਕਿ ਪਰਮਾਤਮਾ ਉਸਦੀ ਅਗਵਾਈ ਕਰੇ। ਇਸ ਨੁਕਤੇ ਉਤੇ ਬਹੁਤਾ ਜ਼ੋਰ ਦੇਣ ਦੀ ਲੋੜ ਨਹੀਂ।

ਮਨੋਭ੍ਰਾਂਤੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਮੈਂ ਤਾਂ ਸਾਦਾ ਜਿਹੇ ਵਿਗਿਆਨਕ ਸੱਚ ਦਾ ਵਰਨਣ ਕੀਤਾ ਹੈ, ਜਿਸਨੂੰ ਉਹ ਸਾਰੇ ਲੋਕ ਅਜ਼ਮਾ ਸਕਦੇ ਹਨ ਜਿਨ੍ਹਾਂ ਵਿਚ ਲੁੜੀਂਦੀਆਂ ਯੋਗਤਾਵਾਂ ਪ੍ਰਾਪਤ ਕਰਨ ਲਈ ਇੱਛਾ–ਸ਼ਕਤੀ ਅਤੇ ਸਹਿਣਸ਼ੀਲਤਾ ਹੈ; ਇਹ ਯੋਗਤਾਵਾਂ ਆਪਣੀ ਥਾਂ ਫਿਰ ਸਮਝਣ ਲਈ ਯਕੀਨੋਂ–ਬਾਹਰੀਆਂ ਸਾਦਾ ਅਤੇ ਪ੍ਰਾਪਤ ਕਰਨ ਲਈ ਕਾਫ਼ੀ ਸੌਖੀਆਂ ਹਨ, ਜਿੱਥੇ ਕਿਤੇ ਵੀ ਦ੍ਰਿੜ੍ਹਤਾ ਮੌਜੂਦ ਹੋਵੇ।[149]

ਤੁਹਾਨੂੰ ਆਪਣੇ ਤੋਂ ਸਿਵਾ ਹੋਰ ਕਿਸੇ ਉਤੇ ਯਕੀਨ ਨਹੀਂ ਕਰਨਾ ਚਾਹੀਦਾ। ਤੁਹਾਨੂੰ ਅੰਦਰਲੀ ਆਵਾਜ਼ ਸੁਨਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਪਰ ਜੇ ਤੁਹਾਡੇ ਕੋਲ "ਅੰਦਰਲੀ ਆਵਾਜ਼" ਦਾ ਸ਼ਬਦ–ਪ੍ਰਗਟਾਅ ਨਹੀਂ, ਤਾਂ ਤੁਹਾਨੂੰ ਇਸਦੀ ਥਾਂ "ਬੁਧੀ ਦਾ ਹੁਕਮ" ਸ਼ਬਦ ਵਰਤ ਲੈਣਾ ਚਾਹੀਦਾ ਹੈ, ਜਿਹੜਾ ਤੁਹਾਨੂੰ ਮੰਨਣਾ ਚਾਹੀਦਾ ਹੈ ਅਤੇ ਜੇ ਤੁਸੀਂ ਪਰਮਾਤਮਾ ਦਾ ਪ੍ਰਦਰਸ਼ਨ ਨਹੀਂ ਕਰੋਗੇ ਤਾਂ ਮੈਨੂੰ ਯਕੀਨ ਹੈ ਕਿ ਤੁਸੀਂ ਕਿਸੇ ਹੋਰ ਚੀਜ਼ ਦਾ ਪ੍ਰਦਰਸ਼ਨ ਕਰੋਗੇ ਜਿਹੜੀ ਆਖਰ ਵਿਚ ਫਿਰ ਪਰਮਾਤਮਾ ਹੀ ਸਾਬਤ ਹੋਵੇਗੀ, ਕਿਉਂਕਿ, ਖੁਸ਼ਕਿਸਮਤੀ ਨੂੰ ਇਸ ਬ੍ਰਹਿਮੰਡ ਵਿਚ ਪਰਮਾਤਮਾ ਤੋਂ ਸਿਵਾ ਹੋਰ ਕੋਈ ਵਿਅਕਤੀ ਜਾਂ ਕੋਈ ਚੀਜ਼ ਨਹੀਂ ਹੈ।

ਮੈਂ ਇਹ ਵੀ ਅਰਜ਼ ਕਰਾਂਗਾ ਕਿ ਗੱਲ ਇਹ ਵੀ ਨਹੀਂ ਕਿ ਜਿਹੜਾ ਵੀ ਕੋਈ ਅੰਦਰਲੀ ਆਵਾਜ਼ ਦੀ ਪ੍ਰੇਰਨਾ ਉਤੇ ਕੰਮ ਕਰਨ ਦਾ ਦਾਅਵਾ ਕਰਦਾ ਹੈ, ਉਸ ਵਿਚ ਉਹ ਪ੍ਰੇਰਨਾ ਹੁੰਦੀ ਹੀ **ਹੈ**। ਦੂਸਰੀ ਹਰ ਯੋਗਤਾ ਵਾਂਗ, ਇਸ ਅੰਦਰਲੀ ਹੋਰ ਵੀ ਨੰਨ੍ਹੀ ਜਿਹੀ ਆਵਾਜ਼ ਨੂੰ ਸੁਨਣ ਦੀ ਯੋਗਤਾ ਵੀ ਪਹਿਲਾਂ ਕੀਤੇ ਗਏ ਯਤਨ ਅਤੇ ਸਿਖਲਾਈ ਦੀ ਮੰਗ ਕਰਦੀ ਹੈ, ਸ਼ਾਇਦ ਉਸਤੋਂ ਕਿਤੇ ਜ਼ਿਆਦਾ ਜਿਹੜੀ ਹੋਰ ਕੋਈ ਵੀ ਗੁਣ ਪ੍ਰਾਪਤ ਕਰਨ ਲਈ ਕਰਨ ਦੀ ਲੋੜ

ਹੁੰਦੀ ਹੈ, ਅਤੇ ਜੇ ਹਜ਼ਾਰਾਂ ਹੀ ਦਾਅਵੇਦਾਰਾਂ ਵਿਚੋਂ ਆਪਣੇ ਇਸ ਦਾਅਵੇ ਨੂੰ ਸਿੱਧ ਕਰਨ ਵਿਚ ਕੁਝ ਕੁ ਲੋਕ ਹੀ ਸਫ਼ਲ ਹੁੰਦੇ ਹਨ, ਤਾਂ ਵੀ ਸ਼ੱਕੀ ਦਾਅਵੇਦਾਰ ਕਾਇਮ ਰਹਿਣ ਦੇਣਾ ਅਤੇ ਬਰਦਾਸ਼ਤ ਕਰਨ ਦਾ ਖਤਰਾ ਮੁੱਲ ਲੈਣਾ ਲਾਹੇਵੰਦਾ ਹੋਵੇਗਾ।[50]

ਮੇਰੇ ਗਿਆਨ ਅਨੁਸਾਰ ਕਿਸੇ ਨੇ ਵੀ ਇਸ ਸੰਭਾਵਨਾ ਉਤੇ ਕਿੰਤੂ ਨਹੀਂ ਕੀਤਾ ਕਿ ਅੰਦਰਲੀ ਆਵਾਜ਼ ਕਿਸੇ ਨਾਲ ਗੱਲ ਕਰ ਸਕਦੀ ਹੈ, ਅਤੇ ਜੇ ਅੰਦਰਲੀ ਆਵਾਜ਼ ਦੇ ਅਧਿਕਾਰ ਹੇਠ ਗੱਲ ਕਰਨ ਦਾ ਇਕ ਬੰਦੇ ਦਾ ਦਾਅਵਾ ਵੀ ਠੀਕ ਸਿੱਧ ਹੁੰਦਾ ਹੈ ਤਾਂ ਇਹ ਦੁਨੀਆ ਲਈ ਪ੍ਰਾਪਤੀ ਹੈ। ਬਹੁਤ ਸਾਰੇ ਇਹ ਦਾਅਵਾ ਕਰ ਸਕਦੇ ਹਨ, ਪਰ ਸਾਰੇ ਹੀ ਇਸਨੂੰ ਠੀਕ ਸਾਬਤ ਨਹੀਂ ਕਰ ਸੱਕਣਗੇ। ਪਰ ਗ਼ਲਤ ਦਾਅਵੇਦਾਰਾਂ ਨੂੰ ਰੋਕਣ ਦੀ ਖਾਤਰ ਇਸਨੂੰ ਦਬਾਇਆ ਨਹੀਂ ਜਾ ਸਕਦਾ ਅਤੇ ਦਬਾਇਆ ਨਹੀਂ ਜਾਣਾ ਚਾਹੀਦਾ।

ਇਹ ਕੋਈ ਖਤਰੇ ਵਾਲੀ ਗੱਲ ਨਹੀਂ ਜੇ ਬਹੁਤ ਸਾਰੇ ਲੋਕ ਅੰਦਰਲੀ ਆਵਾਜ਼ ਨੂੰ ਸੱਚੀ ਤਰ੍ਹਾਂ ਨਾਲ ਪੇਸ਼ ਕਰ ਸੱਕਣ। ਪਰ ਬਦਕਿਸਮਤੀ ਨੂੰ, ਦੰਭ ਦਾ ਕੋਈ ਇਲਾਜ ਨਹੀਂ। ਗੁਣ ਨੂੰ ਇਸ ਕਰਕੇ ਨਹੀਂ ਦਬਾ ਦਿਤਾ ਜਾਣਾ ਚਾਹੀਦਾ ਕਿਉਂਕਿ ਕਈ ਇਸਦਾ ਝੂਠਾ ਦਾਅਵਾ ਕਰਨਗੇ। ਦੁਨੀਆ ਭਰ ਵਿਚ ਹਮੇਸ਼ਾ ਹੀ ਅਜੇਹੇ ਵਿਅਕਤੀ ਰਹੇ ਹਨ ਜਿਹੜੇ ਅੰਦਰਲੀ ਆਵਾਜ਼ ਅਨੁਸਾਰ ਗੱਲ ਕਰਨ ਦਾ ਦਾਅਵਾ ਕਰਦੇ ਰਹੇ ਹਨ। ਪਰ ਉਹਨਾਂ ਦੀਆਂ ਥੋਹੜ–ਚਿਰੀਆਂ ਸਰਗਰਮੀਆਂ ਰਾਹੀਂ ਦੁਨੀਆ ਉਤੇ ਕੋਈ ਬਿਪਤਾ ਨਹੀਂ ਆਈ।

ਇਸਤੋਂ ਪਹਿਲਾਂ ਕਿ ਕੋਈ ਉਸ ਆਵਾਜ਼ ਨੂੰ ਸੁਣ ਸਕੇ, ਉਸਨੂੰ ਸਿਖਲਾਈ ਦੇ ਲੰਮੇ ਅਤੇ ਕਾਫ਼ੀ ਸਖਤ ਕੋਰਸ ਵਿਚੋਂ ਲੰਘਣਾ ਪੈਂਦਾ ਹੈ, ਅਤੇ ਜਦੋਂ ਬੋਲਣ ਵਾਲੀ ਆਵਾਜ਼ ਅੰਦਰਲੀ ਆਵਾਜ਼ ਹੀ ਹੁੰਦੀ ਹੈ, ਤਾਂ ਇਸ ਬਾਰੇ ਕੋਈ ਗ਼ਲਤੀ ਨਹੀਂ ਲਗਦੀ। ਦੁਨੀਆ ਨੂੰ ਸਦਾ ਲਈ ਸਫ਼ਲਤਾ ਨਾਲ ਮੂਰਖ ਨਹੀਂ ਬਣਾਇਆ ਜਾ ਸਕਦਾ। ਇਸ ਲਈ ਅਰਾਜਕਤਾ ਫੈਲਣ ਦਾ ਕੋਈ ਖਤਰਾ ਨਹੀਂ ਹੋਵੇਗਾ ਜੇ ਮੇਰੇ ਵਰਗਾ ਇਕ ਨਿਮਾਣਾ ਜਿਹਾ ਮਨੁੱਖ ਦਬਾਇਆ ਨਹੀਂ ਜਾ ਸਕਦਾ, ਅਤੇ ਅੰਦਰਲੀ ਆਵਾਜ਼ ਦੇ ਅਧਿਕਾਰ ਦਾ ਦਾਅਵਾ ਕਰਦਾ ਹੈ, ਜਦੋਂ ਉਸਨੂੰ ਵਿਸ਼ਵਾਸ ਹੈ ਕਿ ਉਸਨੇ ਇਹ ਸੁਣੀ ਹੈ।[51]

ਪਰਮਾਤਮਾ ਦੀ ਆਵਾਜ਼ ਸੁਨਣ ਦਾ ਮੇਰਾ ਦਾਅਵਾ ਕੋਈ ਨਵਾਂ ਦਾਅਵਾ ਨਹੀਂ। ਬਦਕਿਸਮਤੀ ਨੂੰ, ਇਸ ਦਾਅਵੇ ਨੂੰ ਸਾਬਤ ਕਰਨ ਦੇ ਕਿਸੇ ਤਰੀਕੇ ਬਾਰੇ ਮੈਨੂੰ ਨਹੀਂ ਪਤਾ, ਸਿਵਾਏ ਇਸਦੇ ਸਿੱਟਿਆਂ ਰਾਹੀਂ ਸਾਬਤ ਕਰਨ ਦੇ। ਪਰਮਾਤਮਾ ਪਰਮਾਤਮਾ ਨਹੀਂ ਰਹੇਗਾ ਜੇ ਉਹ ਆਪਣੇ ਆਪ ਨੂੰ ਆਪਣੇ ਜੀਵਾਂ ਰਾਹੀਂ ਸਬੂਤ ਦੀ ਵਸਤੂ ਹੋਣ ਦੀ ਆਗਿਆ ਦੇ ਦੇਵੇ। ਉਹ ਆਪਣੀ ਮਰਜ਼ੀ ਨਾਲ ਬਣੇ ਵਸਤੂ ਹੋਣ ਦੀ ਆਗਿਆ ਦੇ ਦੇਵੇ। ਉਹ ਆਪਣੀ ਮਰਜ਼ੀ ਨਾਲ ਬਣੇ ਆਪਦੇ ਗ਼ੁਲਾਮ ਨੂੰ ਸਖਤ ਤੋਂ ਸਖਤ ਇਮਤਿਹਾਨ ਵਿਚੋਂ ਲੰਘਣ ਦੀ ਤਾਕਤ ਜ਼ਰੂਰ ਦੇ ਦੇਂਦਾ ਹੈ।

ਅੱਧੀ ਸਦੀ ਤੋਂ ਬਹੁਤੇ ਸਮੇਂ ਤੋਂ ਮੈਂ ਇਸ ਸਭ ਤੋਂ ਸਖਤ ਮਾਲਕ ਦਾ ਆਪਣੀ ਮਰਜ਼ੀ ਨਾਲ ਗ਼ੁਲਾਮ ਰਿਹਾ ਹਾਂ। ਸਾਲਾਂ ਦੇ ਲੰਘਣ ਨਾਲ ਉਸਦੀ ਆਵਾਜ਼ ਦਿਨੋਂ ਦਿਨ ਵਧੇਰੇ ਸੁਣਾਈ ਦੇਣ ਯੋਗ ਬਣਦੀ ਗਈ ਹੈ। ਅਤਿ ਮਾਯੂਸੀ ਦੀ ਘੜੀ ਵੀ ਉਸਨੇ ਕਦੀ ਮੇਰਾ ਸਾਥ ਨਹੀਂ ਛੱਡਿਆ। ਉਸਨੇ ਅਕਸਰ ਮੈਨੂੰ ਮੇਰੇ ਆਪੇ ਤੋਂ ਬਚਾਇਆ ਹੈ ਅਤੇ ਸਵੈਧੀਨਤਾ ਦਾ ਨਿਸ਼ਾਨ ਤੱਕ ਮੇਰੇ ਵਿਚ ਨਹੀਂ ਰਹਿਣ ਦਿਤਾ। ਆਪਣੇ ਆਪ ਨੂੰ ਮੈਂ ਜਿੰਨਾ ਜ਼ਿਆਦਾ ਉਸਦੇ ਸਮਰਪਣ ਕਰਦਾ ਗਿਆ ਹਾਂ, ਮੇਰੀ ਖ਼ੁਸ਼ੀ ਓਨੀ ਜ਼ਿਆਦਾ ਵਧਦੀ ਗਈ ਹੈ।[52]

## ਪਰਮਾਤਮਾ ਦੀ ਆਵਾਜ਼ .

ਮੇਰੇ ਲਈ ਪਰਮਾਤਮਾ ਦੀ ਆਵਾਜ਼, ਜ਼ਮੀਰ ਦੀ, ਸੱਚ ਦੀ ਆਵਾਜ਼, ਅੰਦਰਲੀ ਆਵਾਜ਼ ਜਾਂ 'ਹੋਰ ਵੀ ਨੰਨ੍ਹੀ ਆਵਾਜ਼' – ਸਭ ਇਕੋ ਚੀਜ਼ ਹਨ। ਮੈਂ ਕੋਈ ਆਕਾਰ ਨਹੀਂ ਦੇਖਿਆ। ਮੈਂ ਕਦੀ ਕੋਸ਼ਿਸ਼ ਨਹੀਂ ਕੀਤੀ, ਕਿਉਂਕਿ ਮੈਨੂੰ ਹਮੇਸ਼ਾ ਵਿਸ਼ਵਾਸ ਰਿਹਾ ਹੈ ਕਿ ਪਰਮਾਤਮਾ ਨਿਰਾਕਾਰ ਹੈ। ਪਰ ਮੈਨੂੰ ਜ਼ਰੂਰ ਸੁਣਾਈ ਦਿੱਤਾ ਉਹ ਇਕ ਆਵਾਜ਼ ਵਾਂਗ ਸੀ – ਬਹੁਤ ਦੂਰੋਂ, ਪਰ ਫਿਰ ਵੀ ਬਿਲਕੁਲ ਨੇੜਿਉਂ। ਇਸ ਬਾਰੇ ਉਸੇ ਤਰ੍ਹਾਂ ਕੋਈ ਗ਼ਲਤੀ ਨਹੀਂ ਸੀ ਖਾਧੀ ਜਾ ਸਕਦੀ, ਜਿਵੇਂ ਕਿਸੇ ਮਨੁੱਖੀ ਆਵਾਜ਼ ਬਾਰੇ, ਜਿਹੜੀ ਮੇਰੇ ਨਾਲ ਗੱਲ ਕਰ ਰਹੀ ਹੋਵੇ, ਅਤੇ ਰੋਕੀ ਨਾ ਜਾ ਸਕਦੀ ਹੋਵੇ। ਜਦੋਂ ਮੈਂ ਆਵਾਜ਼ ਸੁਣੀ ਤਾਂ ਮੈਂ ਸੁਫ਼ਨਾ ਨਹੀਂ ਸਾਂ ਦੇਖ ਰਿਹਾ। ਆਵਾਜ਼ ਸੁਨਣ ਤੋਂ ਪਹਿਲਾਂ ਮੇਰੇ ਅੰਦਰ ਇਕ ਭਿਅੰਕਰ ਯੁੱਧ ਹੋਇਆ ਸੀ। ਅਚਨਚੇਤ ਆਵਾਜ਼ ਮੇਰੇ ਤੱਕ ਪੁੱਜੀ, ਮੈਂ ਸੁਣੀ, ਯਕੀਨੀ ਕੀਤਾ ਕਿ ਇਹ ਉਹ ਆਵਾਜ਼ ਹੀ ਹੈ, ਅਤੇ ਯੁੱਧ ਖਤਮ ਹੋ ਗਿਆ। ਮੈਂ ਸ਼ਾਂਤ ਹੋ ਗਿਆ। ਇਸਦੇ ਮੁਤਾਬਕ ਹੀ ਦ੍ਰਿੜ੍ਹਤਾ ਕਾਇਮ ਹੋਈ, ਵਰਤ ਦਾ ਦਿਨ ਅਤੇ ਸਮਾਂ ਨਿਸਚਿਤ ਕਰ ਲਿਆ ਗਿਆ . . . .

ਕੀ ਮੈਨੂੰ ਇਸਦਾ ਕੋਈ ਹੋਰ ਸਬੂਤ ਦੇਣ ਦੀ ਲੋੜ ਹੈ ਕਿ ਇਹ ਸਚਮੁਚ ਹੀ ਉਹ ਆਵਾਜ਼ ਸੀ ਜਿਹੜੀ ਮੈਂ ਸੁਣੀ ਅਤੇ ਮੇਰੀ ਆਪਣੀ ਹੀ ਭਖੀ ਹੋਈ ਕਲਪਣਾ ਦੀ ਪ੍ਰਤਿਧੁਨੀ ਨਹੀਂ ਸੀ? ਸੰਦੇਹ ਕਰਨ ਵਾਲੇ ਨੂੰ ਮਨਾਉਣ ਦਾ ਮੇਰੇ ਕੋਲ ਹੋਰ ਕੋਈ ਸਬੂਤ ਨਹੀਂ। ਉਹ ਇਹ ਕਹਿਣ ਲਈ ਆਜ਼ਾਦ ਹੈ ਕਿ ਇਹ ਸਭ ਕੁਝ ਛਲਾਵਾ ਜਾਂ ਸਵੈਭ੍ਰਾਂਤੀ ਸੀ। ਹੋ ਵੀ ਸਕਦਾ ਹੈ। ਮੈਂ ਇਸਦੇ ਵਿਰੁੱਧ ਕੋਈ ਸਬੂਤ ਪੇਸ਼ ਨਹੀਂ ਕਰ ਸਕਦਾ। ਪਰ ਮੈਂ ਇਹ ਕਹਿ ਸਕਦਾ ਹਾਂ ਕਿ ਮੇਰੇ ਖਿਲਾਫ਼ ਸਾਰੀ ਦੁਨੀਆ ਦਾ ਇਕਮੱਤ ਫ਼ੈਸਲਾ ਵੀ ਮੈਨੂੰ ਆਪਣੇ ਇਸ ਵਿਸ਼ਵਾਸ ਤੋਂ ਨਹੀਂ ਡੁਲਾ ਸਕਦਾ ਕਿ ਮੈਨੂੰ ਜੋ ਸੁਣਾਈ ਦਿੱਤੀ ਸੀ ਉਹ ਪਰਮਾਤਮਾ ਦੀ ਸੱਚੀ ਆਵਾਜ਼ ਸੀ।

ਪਰ ਕੁਝ ਲੋਕ ਸੋਚਦੇ ਹਨ ਕਿ ਪਰਮਾਤਮਾ ਖੁਦ ਸਾਡੀ ਆਪਣੀ ਕਲਪਣਾ ਦੀ ਉਪਜ ਹੈ। ਜੇ ਇਹ ਵਿਚਾਰ ਠੀਕ ਹੈ, ਤਾਂ ਕੁਝ ਵੀ ਅਸਲੀ ਨਹੀਂ, ਸਭ ਕੁਝ ਸਾਡੀ ਆਪਣੀ ਕਲਪਣਾ ਦਾ ਫਲ ਹੈ। ਫਿਰ ਵੀ, ਜਦੋਂ ਤੱਕ ਮੇਰੀ ਕਲਪਣਾ ਦਾ ਮੇਰੇ ਉਤੇ ਗ਼ਲਬਾ ਹੈ, ਮੈਂ ਇਸਦੇ ਜਾਦੂ ਹੇਠ ਹੀ ਕਾਰਜ ਕਰ ਸਕਦਾ ਹਾਂ। ਵੱਧ ਤੋਂ ਵੱਧ ਯਥਾਰਥਕ ਚੀਜ਼ਾਂ ਵੀ ਸਿਰਫ਼ ਸਾਪੇਖਕ ਤੌਰ ਉਤੇ ਇੰਝ ਹਨ। ਮੇਰੇ ਲਈ ਇਹ ਆਵਾਜ਼ ਮੇਰੀ ਆਪਣੀ ਹੋਂਦ ਤੋਂ ਵੀ ਵਧੇਰੇ ਯਥਾਰਥਕ ਸੀ। ਇਸਨੇ ਮੈਨੂੰ ਕਦੀ ਧੋਖਾ ਨਹੀਂ ਦਿਤਾ, ਜਾਂ ਕਹਿ ਸਕਦੇ ਹਾਂ, ਕਿਸੇ ਨੂੰ ਵੀ ਧੋਖਾ ਨਹੀਂ ਦਿਤਾ ਅਤੇ ਜਿਹੜਾ ਵੀ ਕੋਈ ਇੱਛਾ ਰੱਖਦਾ ਹੈ, ਇਹ ਆਵਾਜ਼ ਸੁਣ ਸਕਦਾ ਹੈ। ਇਹ ਹਰ ਇਕ ਦੇ ਅੰਦਰ ਹੈ। ਪਰ ਹੋਰ ਹਰ ਚੀਜ਼ ਵਾਂਗ, ਇਹ ਪਹਿਲਾਂ ਕੀਤੀ ਅਤੇ ਨਿਸਚਿਤ ਤਿਆਰੀ ਦੀ ਮੰਗ ਕਰਦੀ ਹੈ।[53]

ਠੀਕ ਹੋਵੇ ਜਾਂ ਗ਼ਲਤ, ਮੈਨੂੰ ਪਤਾ ਹੈ ਕਿ ਹਰ ਆਉਂਦੀ ਮੁਸ਼ਕਲ ਸਮੇਂ ਪਰਮਾਤਮਾ ਦੀ ਸਹਾਇਤਾ ਲੈਣ ਤੋਂ ਸਿਵਾ ਸਤਿਆਗ੍ਰਹਿਈ ਵਜੋਂ ਮੇਰੇ ਕੋਲ ਹੋਰ ਕੋਈ ਵਸੀਲਾ ਨਹੀਂ, ਅਤੇ ਮੈਂ ਚਾਹਾਂਗਾ ਕਿ ਮੇਰੇ ਉਤੇ ਵਿਸ਼ਵਾਸ ਕੀਤਾ ਜਾਏ ਕਿ ਮੇਰੇ ਜਿਹੜੇ ਕਾਰਜ ਦੇਖਣ ਵਿਚ ਨਾ ਸਮਝ ਆਉਣ ਵਾਲੇ ਲਗਦੇ ਹਨ, ਉਹ ਅਸਲ ਵਿਚ ਅੰਦਰਲੀ ਆਵਾਜ਼ ਕਾਰਨ ਕੀਤੇ ਗਏ ਹੁੰਦੇ ਹਨ।

ਹੋ ਸਕਦਾ ਹੈ ਕਿ ਇਹ ਮੇਰੀ ਭਖੀ ਹੋਈ ਕਲਪਣਾ ਦੀ ਉਪਜ ਹੋਵੇ। ਜੇ ਇਹ ਇੰਝ

ਹੈ ਤਾਂ ਮੈਂ ਉਸ ਕਲਪਣਾ ਦੀ ਕਦਰ ਕਰਦਾ ਹਾਂ ਕਿਉਂਕਿ ਇਸਨੇ ਹੁਣ ਲਗਭਗ 55 ਸਾਲ ਤੋਂ ਵੱਧ ਸਮੇਂ ਉਤੇ ਫ਼ੈਲੇ ਹੋਏ ਮੇਰੇ ਉਤਾਰਾਂ–ਚੜ੍ਹਾਵਾਂ ਵਾਲੇ ਜੀਵਨ ਵਿਚ ਮੇਰੀ ਸਹਾਇਤਾ ਕੀਤੀ ਹੈ, ਕਿਉਂਕਿ ਮੈਂ ਚੇਤੰਨ ਤੌਰ ਉਤੇ ਪਰਮਾਤਮਾ ਉਤੇ ਭਰੋਸਾ ਕਰਨਾ ਸਿੱਖ ਲਿਆ ਸੀ, ਜਦੋਂ ਮੈਂ ਅਜੇ ਪੰਦਰ੍ਹਾਂ ਸਾਲਾਂ ਦਾ ਵੀ ਨਹੀਂ ਸਾਂ।[54]

## 6. ਮੇਰੇ ਵਰਤ

ਮੇਰਾ ਧਰਮ ਮੈਨੂੰ ਸਿਖਾਉਂਦਾ ਹੈ ਕਿ ਜਦੋਂ ਵੀ ਕਦੀ ਬਿਪਤਾ ਪੈਂਦੀ ਹੈ ਜਿਸਨੂੰ ਕੋਈ ਦੂਰ ਨਹੀਂ ਕਰ ਸਕਦਾ, ਤਾਂ ਬੰਦੇ ਨੂੰ ਵਰਤ ਰਖਣਾ ਅਤੇ ਪ੍ਰਾਰਥਨਾ ਕਰਨੀ ਚਾਹੀਦੀ ਹੈ।[55]

ਇਹ (ਵਰਤ) ਮੇਰੀ ਹਸਤੀ ਦਾ ਅੰਗ ਹਨ। ਉਦਾਹਰਣ ਵਜੋਂ, ਮੈਂ ਆਪਣੀਆਂ ਅੱਖਾਂ ਤੋਂ ਬਿਨ੍ਹਾਂ ਵੀ ਗੁਜ਼ਾਰਾ ਕਰ ਸਕਦਾ ਹਾਂ, ਜਿਵੇਂ ਵਰਤ ਰੱਖਣ ਤੋਂ ਬਿਨ੍ਹਾਂ ਗੁਜ਼ਾਰਾ ਕਰ ਸਕਦਾ ਹਾਂ। ਬਾਹਰਲੀ ਦੁਨੀਆ ਲਈ ਜੋ ਅੱਖਾਂ ਹਨ, ਅੰਦਰਲੀ ਦੁਨੀਆ ਲਈ ਉਹੀ ਵਰਤ ਹਨ।[56]

### ਉਚੇਰਾ ਹੁਕਮ

ਇਹਨਾਂ ਵਰਤਾਂ ਲਈ ਮੈਂ ਜ਼ਿੰਮੇਵਾਰ ਨਹੀਂ ਹਾਂ। ਮੈਂ ਮਨ–ਪ੍ਰਚਾਵੇ ਲਈ ਵਰਤ ਨਹੀਂ ਰੱਖਦਾ। ਮਸ਼ਹੂਰੀ ਖੱਟਣ ਦੀ ਖਾਤਰ ਮੈਂ ਸਰੀਰ ਨੂੰ ਤਸੀਹੇ ਨਹੀਂ ਦੇਵਾਂਗਾ। ਭਾਵੇਂ ਮੈਂ ਭੁੱਖ ਦੇ ਤਸੀਹੇ ਅਤੇ ਵਰਤ ਰੱਖਣ ਦੀਆਂ ਹੋਰ ਕਈ ਬੇਆਰਾਮੀਆਂ ਖੁਸ਼ੀ ਖੁਸ਼ੀ ਸਹਿ ਜਾਂਦਾ ਹਾਂ, ਤਾਂ ਵੀ ਕਿਸੇ ਨੂੰ ਇਹ ਕਲਪਣਾ ਨਹੀਂ ਕਰਨੀ ਚਾਹੀਦੀ ਕਿ ਮੈਨੂੰ ਕਸ਼ਟ ਨਹੀਂ ਹੁੰਦਾ। ਇਹ ਵਰਤ ਸਹਿਣਯੋਗ ਸਿਰਫ਼ ਇਸ ਕਰਕੇ ਹਨ ਕਿ ਇਹ ਕਿਸੇ ਉਚੇਰੀ ਤਾਕਤ ਵਲੋਂ ਮੇਰੇ ਉਤੇ ਠੋਸੇ ਗਏ ਹੁੰਦੇ ਹਨ ਅਤੇ ਤਕਲੀਫ਼ ਸਹਿਣ ਦੀ ਸਮਰੱਥਾ ਵੀ ਉਸੇ ਤਾਕਤ ਵਲੋਂ ਆਉਂਦੀ ਹੈ।[57]

ਮੈਂ ਕਿਸੇ ਦੇ ਹੁਕਮ ਉਤੇ ਵਰਤ ਨਹੀਂ ਰੱਖ ਸਕਦਾ। ਇਹੋ ਜਿਹੇ (ਮਰਨ) ਵਰਤ ਸੌਖੀ ਤਰ੍ਹਾਂ ਨਹੀਂ ਰੱਖੇ ਜਾ ਸਕਦੇ। ਜਿਥੋਂ ਤੱਕ ਸਮਝ ਆਉਂਦਾ ਹੈ, ਇਹ ਪੂਰੀ ਤਰ੍ਹਾਂ ਗ਼ੈਰ–ਵਾਜਬ ਹੋ ਸਕਦੇ ਹਨ। ਇਹ ਗੁੱਸੇ ਵਿਚ ਨਹੀਂ ਰੱਖੇ ਜਾ ਸਕਦੇ। ਗੁੱਸਾ ਥੋਹੜੇ ਸਮੇਂ ਦਾ ਪਾਗਲਪਣ ਹੁੰਦਾ ਹੈ। ਇਸ ਲਈ ਮੈਨੂੰ ਵਰਤ ਉਦੋਂ ਹੀ ਰੱਖਣਾ ਚਾਹੀਦਾ ਹੈ ਜਦੋਂ ਮੇਰੇ ਅੰਦਰਲੀ ਹੋਰ ਵੀ ਨੰਨ੍ਹੀ ਜਿਹੀ ਆਵਾਜ਼ ਇਸਦੀ ਮੰਗ ਕਰਦੀ ਹੈ।[58]

### ਵਰਤ ਅਤੇ ਪ੍ਰਾਰਥਨਾ

ਸੱਚਾ ਵਰਤ ਸਰੀਰ, ਮਨ ਅਤੇ ਆਤਮਾ ਦੀ ਸਫ਼ਾਈ ਕਰ ਦੇਂਦਾ ਹੈ। ਇਹ ਸਰੀਰ ਨੂੰ ਸੂਲੀ ਉਤੇ ਚੜ੍ਹਾਉਂਦਾ ਅਤੇ ਉਸ ਹੱਦ ਤੱਕ ਆਤਮਾ ਨੂੰ ਆਜ਼ਾਦ ਕਰ ਦੇਂਦਾ ਹੈ। ਸੱਚੇ ਦਿਲੋਂ ਪ੍ਰਾਰਥਨਾ ਕਰਾਮਾਤਾਂ ਕਰ ਸਕਦੀ ਹੈ। ਇਹ ਹੋਰ ਵੀ ਜ਼ਿਆਦਾ ਸ਼ੁੱਧ ਹੋਣ ਲਈ ਆਤਮਾ ਦੀ ਤੀਖਣ ਸਿੱਕ ਹੈ। ਇੱਕ ਪ੍ਰਾਪਤ ਹੋਈ ਸ਼ੁਧਤਾਈ, ਜਦੋਂ ਇਸਨੂੰ ਉੱਤਮ ਮੰਤਵ ਲਈ ਵਰਤਿਆ ਜਾਂਦਾ ਹੈ, ਪ੍ਰਾਰਥਨਾ ਹੋ ਨਿੱਬੜਦੀ ਹੈ।[59]

ਮੇਰਾ ਵਿਸ਼ਵਾਸ ਹੈ ਕਿ ਵਰਤ ਤੋਂ ਬਿਨ੍ਹਾਂ ਕੋਈ ਪ੍ਰਾਰਥਨਾ ਨਹੀਂ ਹੁੰਦੀ ਅਤੇ ਪ੍ਰਾਰਥਨਾ ਤੋਂ ਬਿਨ੍ਹਾਂ ਕੋਈ ਸੱਚਾ ਵਰਤ ਨਹੀਂ ਹੁੰਦਾ।[60]

ਪੂਰਨ ਵਰਤ ਆਪੇ ਦਾ ਪੂਰਾ, ਅਤੇ ਸ਼ਬਦੀ ਅਰਥਾਂ ਵਿਚ ਨਿਸ਼ੇਧ ਹੈ। ਇਹ ਸਭ ਤੋਂ ਸੱਚੀ ਪ੍ਰਾਰਥਨਾ ਹੈ। ਮੇਰੀ ਜਾਨ ਲੈ ਲੈ ਅਤੇ ਇਹ ਹਮੇਸ਼ਾ, ਸਾਰੀ ਦੀ ਸਾਰੀ ਸਿਰਫ਼ ਤੇਰੇ ਲਈ ਹੋਵੇ ਇਹ ਸਿਰਫ਼ ਲਫ਼ਜ਼ੀ ਜਾਂ ਅਲੰਕਾਰਕ ਪ੍ਰਗਟਾਅ ਨਹੀਂ, ਨਾ ਹੋਣਾ ਚਾਹੀਦਾ ਹੈ। ਇਹ ਜ਼ਰਾ ਵੀ ਰੱਖ–ਰਖਾਵ ਤੋਂ ਬਿਨ੍ਹਾਂ ਨਿਧੜਕ ਅਤੇ ਖੁਸ਼ੀ ਭਰਿਆ ਸਮਰਪਣ ਹੋਣਾ ਚਾਹੀਦਾ ਹੈ। ਅੰਨ ਅਤੇ, ਇੱਥੋਂ ਤੱਕ ਕਿ, ਪਾਣੀ ਦਾ ਵੀ ਤਿਆਗ ਸਿਰਫ਼ ਇਕ ਆਰੰਭ ਹੀ ਹੁੰਦਾ ਹੈ, ਸਮਰਪਣ ਦਾ ਸਭ ਤੋਂ ਛੋਟਾ ਹਿੱਸਾ।[61]

## ਸਰੀਰ ਨੂੰ ਅਧੀਨ ਕਰਨਾ

ਵਰਤ ਰੱਖਣਾ, ਜੇ ਇਹ ਪਰਮਾਤਮਾ ਦੀ ਮਿਹਰ ਦਾ ਸਿੱਟਾ ਨਹੀਂ ਤਾਂ ਫਜ਼ੂਲ ਭੁੱਖੇ ਮਰਨਾ ਹੈ, ਜੇ ਹੋਰ ਬਦਤਰ ਨਹੀਂ ਤਾਂ।[62]

ਮੈਨੂੰ ਪਤਾ ਹੈ ਕਿ ਮਾਨਸਿਕ ਵਤੀਰਾ ਸਭ ਕੁਝ ਹੁੰਦਾ ਹੈ। ਜਿਸ ਤਰ੍ਹਾਂ ਪ੍ਰਾਰਥਨਾ, ਹੋ ਸਕਦਾ ਹੈ, ਪੰਛੀ ਦੇ ਚਹਿਕਣ ਵਾਂਗ ਸਿਰਫ਼ ਇਕ ਮਕੈਨੀਕਲ ਕਰਮ ਹੋਵੇ, ਇਸੇ ਤਰ੍ਹਾਂ ਵਰਤ ਵੀ ਸਰੀਰ ਨੂੰ ਸਿਰਫ਼ ਮਸ਼ੀਨੀ ਢੰਗ ਨਾਲ ਕਸ਼ਟ ਦੇਣਾ ਹੀ ਹੋ ਸਕਦਾ ਹੈ। . . . ਕੁਝ ਵੀ ਅੰਦਰਲੀ ਆਤਮਾ ਨੂੰ ਨਹੀਂ ਪੋਹੇਗਾ।[63]

ਇਹ ਮੇਰਾ ਆਪਣਾ ਪੱਕਾ ਵਿਸ਼ਵਾਸ ਹੈ ਕਿ ਆਤਮਾ ਦੀ ਤਾਕਤ ਉਸੇ ਤਨਾਸਬ ਨਾਲ ਵਧਦੀ ਜਾਂਦੀ ਹੈ, ਜਿੰਨਾ ਤੁਸੀਂ ਸਰੀਰ ਨੂੰ ਅਧੀਨ ਕਰਦੇ ਜਾਦੇ ਹੋ।[64]

ਸਰੀਰ ਨੂੰ ਕਸ਼ਟ ਦੇਣਾ ਜਰੂਰਤ ਬਣ ਜਾਂਦਾ ਹੈ ਜਦੋਂ ਇਹ ਤੁਹਾਡੇ ਖਿਲਾਫ਼ ਬਗ਼ਾਵਤ ਕਰਦਾ ਹੈ; ਇਹ ਪਾਪ ਹੈ ਜਦੋਂ ਸਰੀਰ ਅਧੀਨ ਹੋ ਚੁੱਕਾ ਹੁੰਦਾ ਹੈ ਅਤੇ ਇਸਨੂੰ ਸੇਵਾ ਦੇ ਸਾਧਨ ਵਜੋਂ ਵਰਤਿਆ ਜਾ ਸਕਦਾ ਹੈ। ਦੂਜੇ ਸ਼ਬਦਾਂ ਵਿਚ, ਸਰੀਰ ਨੂੰ ਕਸ਼ਟ ਦੇਣ ਵਿਚ ਕੋਈ ਜਮਾਂਦਰੂ ਗੁਣ ਨਹੀਂ ਹੁੰਦਾ।[65]

ਸਰੀਰ ਨੂੰ ਸੰਤੁਸ਼ਟਤਾ ਨਾ ਦੇਣ ਵਿਚ ਕੋਈ ਗੱਲ ਹੈ। ਪਰਮਾਤਮਾ ਦੇ ਆਹਮੋ–ਸਾਹਮਣੇ ਹੋ ਕੇ ਦਰਸ਼ਨ ਕਰਨਾ ਉਦੋਂ ਤੱਕ ਸੰਭਵ ਨਹੀਂ ਜਦੋਂ ਤੱਕ ਤੁਸੀਂ ਸਰੀਰ ਨੂੰ ਤਸੀਹੇ ਦੇ ਕੇ ਮਾਰ ਨਹੀਂ ਲੈਂਦੇ। ਰੱਬ ਦਾ ਮੰਦਰ ਹੋਣ ਦੇ ਨਾਤੇ ਇਸਦਾ ਜੋ ਰੱਬ ਬਣਦਾ ਹੈ, ਉਹ ਇਸਨੂੰ ਦੇਣਾ ਇਕ ਗੱਲ ਹੈ, ਅਤੇ ਰੰਗ ਦਾ ਪੁਤਲਾ ਹੋਣ ਕਰਕੇ ਜੋ ਕੁਝ ਇਸਦਾ ਬਣਦਾ ਹੈ, ਉਸਤੋਂ ਵੰਚਿਤ ਰਖਣਾ ਬਿਲਕੁਲ ਵੱਖਰੀ ਗੱਲ ਹੈ।[66]

ਆਪਣੇ ਅਤੇ ਆਪਣੇ ਸਾਥੀ ਸਿਰ–ਫਿਰਿਆਂ ਦੇ ਭਰਪੂਰ ਤਜਰਬੇ ਤੋਂ, ਮੈਂ ਬਿਨ੍ਹਾ ਝਿਜਕਿਆਂ ਇਹ ਕਹਿ ਸਕਦਾ ਹਾਂ ਕਿ ਵਰਤ ਰੱਖੋ (1) ਜੇ ਤੁਹਾਨੂੰ ਕਬਜ਼ੀ ਹੋਈ ਹੋਵੇ, (2) ਜੇ ਤੁਹਾਡੇ ਵਿਚ ਖੂਨ ਦੀ ਕਮੀ ਹੋਵੇ, (3) ਜੇ ਤੁਹਾਨੂੰ ਬੁਖਾਰ ਲੱਗ ਰਿਹਾ ਹੋਵੇ, (4) ਜੇ ਤੁਹਾਡਾ ਹਾਜ਼ਮਾ ਖਰਾਬ ਹੋਵੇ, (5) ਜੇ ਤੁਹਾਡੇ ਸਿਰ ਦਰਦ ਹੋਵੇ, (6) ਜੇ ਤੁਹਾਨੂੰ ਜੋੜਾਂ ਦਾ ਦਰਦ ਹੋਵੇ, (7) ਜੇ ਤੁਹਾਨੂੰ ਵਾਈ ਰੋਗ ਹੋਵੇ, (8) ਜੇ ਤੁਸੀਂ ਗੁੱਸੇ ਵਿਚ ਛਟਪਟਾ ਰਹੇ ਹੋਵੋ, (9) ਜੇ ਤੁਸੀਂ ਢਹਿੰਦੀਆਂ ਕਲਾਂ ਵਿਚ ਹੋਵੋ, (10) ਜੇ ਤੁਸੀਂ ਹੱਦੋਂ ਵੱਧ ਖੁਸ਼ ਹੋਵੋ; ਅਤੇ ਤੁਸੀਂ ਡਾਕਟਰੀ ਇਲਾਜਾਂ ਅਤੇ ਸਿੱਕੇਬੰਦ ਦਵਾਈਆਂ ਤੋਂ ਬਚ ਸਕੋਗੇ।[67]

### ਦਮਨਸ਼ੀਲ ਵਰਤ

ਵਰਤ ਤਾਂ ਕਿਸੇ ਪਿਆਰੇ ਦੇ ਖਿਲਾਫ਼ ਹੀ ਰਖਿਆ ਜਾ ਸਕਦਾ ਹੈ, ਹੱਕ ਜਿੱਤਣ ਲਈ ਨਹੀਂ ਸਗੋਂ ਉਸਨੂੰ ਸੁਧਾਰਨ ਲਈ, ਜਿਵੇਂ ਕਿ ਜਦੋਂ ਕੋਈ ਪੁੱਤਰ ਆਪਣੇ ਸ਼ਰਾਬੀ ਪਿਤਾ ਲਈ ਵਰਤ ਰਖਦਾ ਹੈ। ਬੰਬਈ ਵਿਚ ਅਤੇ ਫਿਰ ਬਾਰਦੋਲੀ ਵਿਚ ਮੇਰਾ ਵਰਤ ਇਸੇ ਪ੍ਰਕਾਰ ਦਾ ਸੀ। ਮੈਂ ਉਹਨਾਂ ਦਾ ਸੁਧਾਰ ਕਰਨ ਲਈ ਵਰਤ ਰਖਿਆ ਸੀ ਜਿਹੜੇ ਮੈਨੂੰ ਪਿਆਰ ਕਰਦੇ ਸਨ। ਪਰ ਮੈਂ, ਉਦਾਹਰਣ ਵਜੋਂ, ਜਰਨੈਲ ਡਾਇਰ ਦਾ ਸੁਧਾਰ ਕਰਨ ਲਈ ਵਰਤ ਨਹੀਂ ਰਖਾਂਗਾ। ਜਿਹੜਾ ਨਾ ਸਿਰਫ਼ ਇਹ ਕਿ ਮੈਨੂੰ ਪਿਆਰ ਨਹੀਂ ਕਰਦਾ ਸਗੋਂ ਜਿਹੜਾ ਆਪਣੇ ਆਪ ਨੂੰ ਮੇਰਾ ਦੁਸ਼ਮਣ ਸਮਝਦਾ ਹੈ।[68]

ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਰਤ ਰੱਖਣਾ ਸਚਮੁਚ ਦਮਨਸ਼ੀਲ ਵੀ ਹੋ ਸਕਦਾ ਹੈ। ਇਹੋ ਜਿਹੇ ਵਰਤ ਕੋਈ ਖੁਦਗਰਜ਼ ਨਿਸ਼ਾਨਾ ਪ੍ਰਾਪਤ ਕਰਨ ਲਈ ਰੱਖੇ ਗਏ ਹੁੰਦੇ ਹਨ। ਕਿਸੇ ਕੋਲੋਂ ਪੈਸੇ ਨਿਚੋੜਣ ਲਈ ਜਾਂ ਕੋਈ ਨਿੱਜੀ ਆਸ਼ਾ ਪੂਰਾ ਕਰਨ ਲਈ ਰਖਿਆ ਗਿਆ ਵਰਤ ਦਮਨ ਕਰਨ ਜਾਂ ਅਣਉਚਿਤ ਪ੍ਰਭਾਵ ਪਾਉਣ ਦੇ ਬਰਾਬਰ ਹੋਵੇਗਾ।

ਮੈਂ ਆਪ ਅਜੇਹੇ ਵਰਤਾਂ ਸਮੇਂ, ਜਿਹੜੇ ਮੇਰੇ ਵਿਰੁੱਧ ਰੱਖੇ ਗਏ ਸਨ ਜਾਂ ਰੱਖਣ ਦਾ ਡਰਾਵਾ ਦਿਤਾ ਗਿਆ ਸੀ, ਇਹਨਾਂ ਦਾ ਸਫ਼ਲਤਾ ਨਾਲ ਮੁਕਾਬਲਾ ਕੀਤਾ ਹੈ। ਅਤੇ ਜੇ ਇਹ ਦਲੀਲ ਦਿੱਤੀ ਜਾਂਦੀ ਹੈ ਕਿ ਖੁਦਗਰਜ਼ ਅਤੇ ਗ਼ੈਰ-ਖੁਦਗਰਜ਼ ਨਿਸ਼ਾਨੇ ਵਿਚਕਾਰ ਵੰਡ-ਰੇਖਾ ਬੜੀ ਪਤਲੀ ਹੁੰਦੀ ਹੈ, ਤਾਂ ਮੈਂ ਜ਼ੋਰ ਦੇਵਾਂਗਾ ਕਿ ਜਿਹੜਾ ਵਿਅਕਤੀ ਵਰਤ ਦੇ ਨਿਸ਼ਾਨੇ ਨੂੰ ਖੁਦਗਰਜ਼ ਜਾਂ ਵੈਸੇ ਹੀ ਘਟੀਆ ਸਮਝਦਾ ਹੈ, ਉਸਨੂੰ ਦ੍ਰਿੜ੍ਹਤਾ ਨਾਲ ਇਸ ਅੱਗੇ ਝੁਕਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ, ਭਾਵੇਂ ਇਸ ਇਨਕਾਰ ਦਾ ਸਿੱਟਾ ਵਰਤ ਰੱਖਣ ਵਾਲੇ ਦੀ ਮੌਤ ਵਿਚ ਹੀ ਕਿਉਂ ਨਾ ਨਿਕਲੇ। ਜੇ ਲੋਕ ਇਹੋ ਜਿਹੇ ਵਰਤਾਂ ਵੱਲ ਧਿਆਨ ਨਾ ਦੇਣ ਦੀ ਆਦਤ ਪਾ ਲੈਣ, ਜਿਹੜੇ ਵਰਤ ਅਣਉਚਿਤ ਨਿਸ਼ਾਨਿਆਂ ਲਈ ਰੱਖੇ ਗਏ ਹੁੰਦੇ ਹਨ, ਤਾਂ ਇਹੋ ਜਿਹੇ ਵਰਤ ਦਮਨਸ਼ੀਲਤਾ ਵਾਲੀ ਰੰਗਤ ਅਤੇ ਵਾਧੂ ਦਾ ਪ੍ਰਭਾਵ ਗੁਆ ਲੈਣਗੇ।

ਸਾਰੀਆਂ ਮਨੁੱਖੀ ਸੰਸਥਾਵਾਂ ਵਾਂਗ, ਵਰਤ ਨੂੰ ਕਾਨੂੰਨੀ ਅਤੇ ਗ਼ੈਰ-ਕਾਨੂੰਨੀ ਦੋਹਾਂ ਤਰ੍ਹਾਂ ਨਾਲ ਵਰਤਿਆ ਜਾ ਸਕਦਾ ਹੈ। ਪਰ ਸਤਿਆਗ੍ਰਹਿ ਦੇ ਅਸਲਾਖਾਨੇ ਵਿਚਲੇ ਇਕ ਮਹਾਨ ਹਥਿਆਰ ਵਜੋਂ, ਇਸਨੂੰ ਇਸਦੀ ਸੰਭਵ ਦੁਰਵਰਤੋਂ ਕਾਰਨ ਛੱਡਿਆ ਨਹੀਂ ਜਾ ਸਕਦਾ।[69]

ਮੈਨੂੰ ਪਤਾ ਹੈ ਕਿ ਵਰਤ ਦਾ ਹਥਿਆਰ ਗੰਭੀਰਤਾ ਤੋਂ ਬਿਨ੍ਹਾਂ ਨਹੀਂ ਵਰਤਿਆ ਜਾ ਸਕਦਾ। ਇਹ ਸੌਖੀ ਤਰ੍ਹਾਂ ਹੀ ਹਿੰਸਾ ਦਾ ਚਿੰਨ੍ਹ ਬਣਾ ਸਕਦਾ ਹੈ, ਜੇ ਇਸਨੂੰ ਕੋਈ ਅਜੇਹਾ ਵਿਅਕਤੀ ਨਹੀਂ ਵਰਤਦਾ ਜਿਹੜਾ ਇਸ ਕਲਾ ਵਿਚ ਪ੍ਰਬੀਨ ਹੋਵੇ। ਮੈਂ ਇਸ ਵਿਸ਼ੇ ਵਿਚ ਇਹੋ ਜਿਹਾ ਕਲਾਕਾਰ ਹੋਣ ਦਾ ਦਾਅਵਾ ਕਰਦਾ ਹਾਂ।[70]

## 7. ਮੇਰੀ ਅਸੰਗਤੀਆਂ

ਮੈਂ ਅਜੇਹੀਆਂ ਪੂਰਵ-ਉਦਾਹਰਣਾਂ ਜਾਂ ਵਿਵਹਾਰ ਦਾ ਗ਼ੁਲਾਮ ਬਨਣ ਤੋਂ ਇਨਕਾਰ ਕਰਦਾ ਹਾਂ, ਜਿਸਨੂੰ ਮੈਂ ਸਮਝਦਾ ਨਾ ਹੋਵਾਂ ਜਾਂ ਜਿਸਨੂੰ ਨੈਤਿਕ ਆਧਾਰਾਂ ਉਤੇ ਯੋਗ ਸਿੱਧ ਨਾ ਕਰ ਸਕਾਂ।[71]

ਮੈਂ ਆਪਣੀਆਂ ਕਈ ਅਸੰਗਤੀਆਂ ਮੰਨਦਾ ਹਾਂ। ਪਰ ਕਿਉਂਕਿ ਮੈਨੂੰ 'ਮਹਾਤਮਾ' ਕਿਹਾ

ਜਾਂਦਾ ਹੈ, ਮੈਂ ਐਮਰਸਨ ਦੇ ਕਥਨ ਦੀ ਪੁਸ਼ਟੀ ਵੀ ਕਰ ਸਕਦਾ ਹਾਂ ਕਿ 'ਮੂਰਖਾਂ ਵਾਲੀ ਸੰਗਤੀ ਛੋਟੇ ਮਨਾਂ ਦਾ ਛਲੇਡਾ ਹੁੰਦੀ ਹੈ।' ਮੈਂ ਖਿਆਲ ਕਰਦਾ ਹਾਂ ਕਿ ਮੇਰੀਆਂ ਅਸੰਗਤੀਆਂ ਵਿਚ ਇੱਕ ਵਿਧੀ ਹੁੰਦੀ ਹੈ, ਮੇਰੀ ਰਾਏ ਵਿਚ, ਮੇਰੀਆਂ ਦਿਸਦੀਆਂ ਅਸੰਗਤੀਆਂ ਵਿਚ ਵੀ ਇਕ ਅਸੰਗਤੀ ਹੁੰਦੀ ਹੈ, ਜਿਵੇਂ ਪ੍ਰਕਿਰਤੀ ਵਿਚ ਦਿੱਸਦੀ ਅਨੇਕਤਾ ਵਿਚ ਏਕਤਾ ਹੁੰਦੀ ਹੈ।[72]

ਜਿਹੜੇ ਦੋਸਤ ਮੈਨੂੰ ਜਾਣਦੇ ਹਨ, ਉਹ ਤਸਦੀਕ ਕਰਦੇ ਹਨ ਕਿ ਮੈਂ ਓਨਾ ਹੀ ਨਰਮ-ਖਿਆਲੀਆ ਹਾਂ, ਜਿੰਨਾ ਕੁ ਅਤਿਵਾਦੀ ਹਾਂ, ਅਤੇ ਓਨਾ ਕੁ ਹੀ ਪ੍ਰੰਪਰਾ-ਪੂਜ ਹਾਂ, ਜਿੰਨਾ ਕੁ ਕਿ ਪਰਿਵਰਤਨ-ਪੱਖੀ। ਇਸੇ ਲਈ, ਸ਼ਾਇਦ ਮੇਰੀ ਖੁਸ਼ਕਿਸਮਤੀ ਰਹੀ ਹੈ ਕਿ ਇਹਨਾਂ ਅਤਿ ਦੇ ਵਿਰੋਧੀ ਕਿਸਮਾਂ ਦੇ ਆਦਮੀਆਂ ਵਿਚ ਮੇਰੇ ਦੋਸਤ ਰਹੇ ਹਨ। ਮੇਰਾ ਵਿਸ਼ਵਾਸ ਹੈ ਕਿ ਉਹ ਮਿਸ਼ਰਣ ਮੇਰੇ ਅਹਿੰਸਾ ਦੇ ਵਿਚਾਰਾਂ ਕਰਕੇ ਹੈ।

ਅਸੰਗਤੀ ਸਿਰਫ਼ ਦੇਖਣ ਵਿਚ ਹੁੰਦੀ ਹੈ। ਇਹ ਕਈ ਦੋਸਤਾਂ ਨੂੰ ਇੰਝ ਲਗਦੀ ਹੈ ਕਿਉਂਕਿ ਮੈਂ ਵੱਖ ਵੱਖ ਤਰ੍ਹਾਂ ਦੀਆਂ ਸਥਿਤੀਆਂ ਨੂੰ ਹੁੰਗਾਰਾ ਭਰਦਾ ਹਾਂ। ਦੇਖਣ ਨੂੰ ਲੱਗਦੀ ਸੰਗਤੀ ਹੋ ਸਕਦਾ ਅਸਲ ਵਿਚ ਢੀਠਤਾਈ ਹੀ ਹੋਵੇ।[73]

## ਸੰਗਤੀ ਦੀ ਜੜ੍ਹ-ਪੂਜਾ

ਸੰਗਤੀ-ਪੂਰਨ ਲੱਗਣ ਬਾਰੇ ਮੈਂ ਬਿਲਕੁਲ ਫਿਕਰਮੰਦ ਨਹੀਂ। ਸੱਚ ਦੀ ਆਪਣੀ ਖੋਜ ਵਿਚ ਮੈਂ ਕਈ ਵਿਚਾਰ ਤਿਆਗੇ ਹਨ ਅਤੇ ਕਈ ਨਵੀਨ ਗੱਲਾਂ ਸਿਖੀਆਂ ਹਨ। ਉਮਰ ਵਿਚ ਤਾਂ ਮੈਂ ਬੁੱਢਾ ਹੋ ਹੀ ਚੁੱਕਾ ਹਾਂ, ਪਰ ਮੈਨੂੰ ਇਹੋ ਜਿਹਾ ਕੋਈ ਅਹਿਸਾਸ ਨਹੀਂ ਕਿ ਮੈਂ ਅੰਦਰੂਨੀ ਤੌਰ ਉਤੇ ਵਧਣਾ ਛੱਡ ਦਿੱਤਾ ਹੈ ਜਾਂ ਸਰੀਰ ਦੇ ਖਾਤਮੇ ਨਾਲ ਮੇਰਾ ਵਾਧਾ ਰੁਕ ਜਾਇਗਾ। ਜਿਸ ਗੱਲ ਦਾ ਮੈਨੂੰ ਫ਼ਿਕਰ ਹੈ, ਉਹ ਹੈ ਹਰ ਘੜੀ ਮਨ ਦੇ, ਆਪਣੇ ਰੱਬ ਦੇ ਹੁਕਮ ਨੂੰ ਮੰਨਣ ਲਈ ਤਤਪਰ ਰਹਿਣਾ।[74]

ਸੰਗਤੀ ਨੂੰ ਮੈਂ ਪੂਜਨਯੋਗ ਚੀਜ਼ ਕਦੀ ਵੀ ਨਹੀਂ ਬਣਾਇਆ। ਮੈਂ ਸੱਚ ਦਾ ਅਨੁਆਈ ਹਾਂ ਅਤੇ ਮੈਨੂੰ ਉਹੀ ਕੁਝ ਕਹਿਣਾ ਚਾਹੀਦਾ ਹੈ ਜੋ ਕੁਝ ਮੈਂ ਕਿਸੇ ਸਵਾਲ ਬਾਰੇ ਸੰਬੰਧਿਤ ਸਮੇਂ ਮਹਿਸੂਸ ਕਰਦਾ ਅਤੇ ਸੋਚਦਾ ਹਾਂ, ਇਸ ਗੱਲ ਦੀ ਪ੍ਰਵਾਹ ਕੀਤੇ ਬਿਨ੍ਹਾਂ ਕਿ ਮੈਂ ਇਸ ਬਾਰੇ ਪਹਿਲਾਂ ਕੀ ਕਹਿ ਚੁੱਕਾ ਹਾਂ। ... ਜਿਉਂ-ਜਿਉਂ ਮੇਰੀ ਦ੍ਰਿਸ਼ਟੀ ਸਾਫ਼ ਹੁੰਦੀ ਜਾਂਦੀ ਹੈ, ਰੋਜ਼ਾਨਾ ਅਮਲ ਦੇ ਨਾਲ ਮੇਰੇ ਵਿਚਾਰ ਵੀ ਵਧੇਰੇ ਸਪਸ਼ਟ ਹੁੰਦੇ ਜਾਣੇ ਚਾਹੀਦੇ ਹਨ। ਜਿੱਥੇ ਮੈਂ ਜਾਣ-ਬੁੱਝ ਕੇ ਰਾਏ ਬਦਲੀ ਹੈ, ਉੱਥੇ ਤਬਦੀਲੀ ਪ੍ਰਤੱਖ ਹੋਣੀ ਚਾਹੀਦੀ ਹੈ, ਸਿਰਫ਼ ਇਕ ਧਿਆਨ ਦੇਣ ਵਾਲੀ ਨਜ਼ਰ ਹੀ ਦਰਜਾ-ਬਦਰਜਾ ਅਤੇ ਸੂਖ਼ਮ ਵਿਕਾਸ ਨੂੰ ਦੇਖ ਸਕਦੀ ਹੈ।[75]

ਕਿਸੇ ਸਵਾਲ ਬਾਰੇ ਆਪਣੇ ਪਹਿਲਾਂ ਦਿਤੇ ਬਿਆਨਾਂ ਨਾਲ ਇਕਸਾਰ ਰਹਿਣਾ ਮੇਰਾ ਨਿਸ਼ਾਨਾ ਨਹੀਂ, ਸਗੋਂ ਉਸ ਸੱਚ ਨਾਲ ਇਕਸਾਰ ਰਹਿਣਾ ਹੈ ਜਿਵੇਂ ਇਹ ਉਸ ਸੰਬੰਧਿਤ ਘੜੀ ਮੇਰੇ ਸਾਹਮਣੇ ਪੇਸ਼ ਹੋਇਆ ਹੈ। ਨਤੀਜਾ ਇਹ ਨਿਕਲਿਆ ਹੈ ਕਿ ਮੈਂ ਇਕ ਸੱਚ ਤੋਂ ਦੂਜੇ ਸੱਚ ਤੱਕ ਵਧਦਾ ਗਿਆ ਹਾਂ।[76]

## ਕੋਈ ਵਕਤੀ ਲਾਭ ਨਹੀਂ

ਰਾਜਸੀ ਲਾਭ ਪ੍ਰਾਪਤ ਕਰਨ ਦੀ ਖਾਤਰ ਮੈਂ ਕਿਸੇ ਅਸੂਲ ਦੀ ਕੁਰਬਾਨੀ ਨਹੀਂ ਦਿੱਤੀ।[77]

ਮੈਨੂੰ ਅਜਿਹੀ ਕਿਸੇ ਗੱਲ ਦਾ ਨਹੀਂ ਪਤਾ ਕਿ ਮੈਂ ਵਕਤੀ–ਲਾਭ ਦੀ ਖਾਤਰ ਆਪਣੀ ਜ਼ਿੰਦਗੀ ਵਿਚ ਕੋਈ ਵੀ ਗੱਲ ਕੀਤੀ ਹੋਵੇ। ਮੇਰਾ ਹਮੇਸ਼ਾ ਇਹ ਵਿਸ਼ਵਾਸ ਰਿਹਾ ਹੈ ਕਿ ਸਰਵੁੱਚ ਨੈਤਿਕਤਾ ਹੀ ਸਰਵੁੱਚ ਵਕਤੀ ਲਾਭ ਵੀ ਹੁੰਦੀ ਹੈ।[178]

## ਸਮਝੌਤਾ

ਮੇਰੇ ਉਤੇ ਅਕਸਰ ਇਹ ਦੋਸ਼ ਲਾਇਆ ਗਿਆ ਹੈ ਕਿ ਮੇਰਾ ਸੁਭਾਅ ਸਮਝੌਤਾ ਕਰਨ ਵਾਲਾ ਨਹੀਂ। ਮੈਨੂੰ ਦੱਸਿਆ ਗਿਆ ਹੈ ਕਿ ਮੈਂ ਬਹੁਗਿਣਤੀ ਦੇ ਫ਼ੈਸਲਿਆਂ ਅੱਗੇ ਨਹੀਂ ਝੁਕਦਾ। ਮੇਰੇ ਉਤੇ ਤਾਨਾਸ਼ਾਹ ਹੋਣ ਦਾ ਦੋਸ਼ ਲਾਇਆ ਗਿਆ ਹੈ। ... ਜ਼ਿੱਦੀਪੁਣੇ ਜਾਂ ਤਾਨਾਸ਼ਾਹੀ ਦੇ ਦੋਸ਼ ਨੂੰ ਮੰਨਣ ਦੇ ਮੈਂ ਕਦੀ ਵੀ ਸਮਰੱਥ ਨਹੀਂ ਰਿਹਾ। ਇਸਦੇ ਉਲਟ, ਮੈਂ ਗ਼ੈਰ–ਬੁਨਿਆਦੀ ਮਸਲਿਆਂ ਉਤੇ ਕਿਹਾ ਮੰਨ ਲੈਣ ਵਾਲੇ ਆਪਣੇ ਸੁਭਾਅ ਉਤੇ ਮਾਨ ਕਰਦਾ ਹਾਂ। ਤਾਨਾਸ਼ਾਹੀ ਤੋਂ ਮੈਨੂੰ ਚਿੜ੍ਹ ਹੈ। ਆਪਣੀ ਆਜ਼ਾਦੀ ਅਤੇ ਸਵੈਧੀਨਤਾ ਦੀ ਕਦਰ ਕਰਦਿਆਂ ਹੋਇਆਂ, ਮੈਂ ਦੂਜਿਆਂ ਲਈ ਵੀ ਇਹਨਾਂ ਦੀ ਓਨੀ ਹੀ ਇੱਛਾ ਕਰਦਾ ਹਾਂ। ਇਕ ਵੀ ਬੰਦੇ ਨੂੰ ਆਪਣਾ ਸਮਰਥਕ ਬਣਾਉਣ ਦੀ ਮੇਰੀ ਕੋਈ ਇੱਛਾ ਨਹੀਂ ਜੇ ਮੈਂ ਉਸਦੀ ਬੁਧੀ ਨੂੰ ਅਪੀਲ ਨਹੀਂ ਕਰ ਸਕਦਾ।

ਆਪਣੇ ਗ਼ੈਰ–ਰਸਮੀਪੁਣੇ ਨੂੰ ਮੈਂ ਪੁਰਾਣੇ ਤੋਂ ਪੁਰਾਣੇ ਸ਼ਾਸਤਰਾਂ ਦਾ ਦੈਵੀਪੁਣਾ ਰੱਦ ਕਰਨ ਦੀ ਹੱਦ ਤੱਕ ਲੈ ਜਾਂਦਾ ਹਾਂ, ਜੇ ਉਹ ਮੇਰੀ ਬੁਧੀ ਨੂੰ ਨਹੀਂ ਕੀਲ ਸਕਦੇ। ਪਰ ਆਪਣੇ ਤਜਰਬੇ ਤੋਂ ਮੈਨੂੰ ਪਤਾ ਲੱਗਾ ਹੈ ਕਿ ਜੇ ਮੈਂ ਸਮੇਂ ਵਿਚ ਰਹਿਣਾ ਚਾਹੁੰਦਾ ਹਾਂ ਅਤੇ ਫਿਰ ਵੀ ਆਪਣੀ ਸਵੈਧੀਨਤਾ ਕਾਇਮ ਰੱਖਣਾ ਚਾਹੁੰਦਾ ਹਾਂ, ਤਾਂ ਮੈਨੂੰ ਪੂਰਨ ਸਵੈਧੀਨਤਾ ਵਾਲੇ ਨੁਕਤਿਆਂ ਨੂੰ ਪ੍ਰਾਥਮਿਕ ਮਹੱਤਤਾ ਵਾਲੇ ਮਾਮਲਿਆਂ ਤੱਕ ਸੀਮਿਤ ਕਰ ਲੈਣਾ ਚਾਹੀਦਾ ਹੈ। ਬਾਕੀ ਸਾਰੇ ਮਾਮਲਿਆਂ ਵਿਚ, ਜਿਨ੍ਹਾਂ ਵਿਚ ਆਪਣੇ ਨਿੱਜੀ ਧਰਮ ਜਾਂ ਨੈਤਿਕ ਜ਼ਾਬਤੇ ਤੋਂ ਲਾਂਭੇ ਜਾਣਾ ਸ਼ਾਮਲ ਨਹੀਂ ਹੁੰਦਾ, ਬੰਦੇ ਨੂੰ ਬਹੁਗਿਣਤੀ ਦੀ ਗੱਲ ਮਨ ਲੈਣੀ ਚਾਹੀਦੀ ਹੈ।[179]

ਆਪਣੀ ਸਾਰੀ ਜ਼ਿੰਦਗੀ, ਸੱਚ ਉਤੇ ਜ਼ੋਰ ਦੇਣ ਨੇ ਹੀ ਮੈਨੂੰ ਸਮਝੌਤੇ ਦੀ ਸੁੰਦਰਤਾ ਦੀ ਸ਼ਲਾਘਾ ਕਰਨਾ ਸਿਖਾਇਆ ਹੈ। ਜ਼ਿੰਦਗੀ ਵਿਚ ਮਗਰੋਂ ਜਾ ਕੇ ਮੈਂ ਦੇਖਿਆ ਕਿ ਇਹ ਭਾਵਨਾ ਸਤਿਆਗ੍ਰਹਿ ਦਾ ਲਾਜ਼ਮੀ ਹਿੱਸਾ ਹੈ। ਇਸਦਾ ਅਕਸਰ ਮਤਲਬ ਆਪਣੀ ਜ਼ਿੰਦਗੀ ਨੂੰ ਖਤਰੇ ਵਿਚ ਪਾਉਣਾ ਅਤੇ ਦੋਸਤਾਂ ਦੀ ਨਾਰਾਜ਼ਗੀ ਲੈਣਾ ਨਿਕਲਿਆ ਹੈ। ਪਰ ਸੱਤਿ ਹੀਰੇ ਵਰਗਾ ਸਖਤ ਅਤੇ ਫੁੱਲ ਵਰਗਾ ਕੋਮਲ ਹੁੰਦਾ ਹੈ।[180]

ਮਨੁੱਖਾ ਜ਼ਿੰਦਗੀ ਸਮਝੌਤਿਆਂ ਦੀ ਇਕ ਲੜੀ ਹੁੰਦੀ ਹੈ, ਅਤੇ ਅਮਲ ਵਿਚ ਉਹ ਚੀਜ਼ ਪ੍ਰਾਪਤ ਕਰਨਾ ਹਮੇਸ਼ਾ ਹੀ ਏਨਾਂ ਸੌਖਾ ਨਹੀਂ ਹੁੰਦਾ ਜਿੰਨਾ ਇਹ ਸਿਧਾਂਤ ਵਿਚ ਲੱਗਦਾ ਹੁੰਦਾ ਹੈ।[181]

ਕੁਝ ਅਸੂਲ ਸਦੀਵੀ ਹੁੰਦੇ ਹਨ ਜਿਹੜੇ ਕਿਸੇ ਸਮਝੌਤੇ ਦੀ ਆਗਿਆ ਨਹੀਂ ਦੇਂਦੇ, ਅਤੇ ਬੰਦੇ ਨੂੰ ਉਹਨਾਂ ਉਤੇ ਅਮਲ ਕਰਦਿਆਂ ਆਪਣੀ ਜ਼ਿੰਦਗੀ ਵਾਰਨ ਲਈ ਤਿਆਰ ਰਹਿਣਾ ਚਾਹੀਦਾ ਹੈ।[182]

## 8. ਮੇਰੀਆਂ ਲਿਖਤਾਂ

ਮੇਰੀ ਬੋਲਣ ਦੀ ਝਿਜਕ, ਜਿਹੜੀ ਕਦੀ ਖਿਝ ਦਾ ਕਾਰਨ ਬਣਦੀ ਹੁੰਦੀ ਸੀ, ਹੁਣ ਖੁਸ਼ੀ ਦਾ ਕਾਰਨ ਹੈ। ਇਸਦਾ ਸਭ ਤੋਂ ਵੱਡਾ ਲਾਭ ਇਹ ਰਿਹਾ ਹੈ ਕਿ ਇਸਨੇ ਮੈਨੂੰ ਸ਼ਬਦਾਂ ਵਿਚ ਸੰਜਮ ਸਿਖਾਇਆ ਹੈ। ਕੁਦਰਤੀ ਤੌਰ ਉਤੇ ਮੈਂ ਆਪਣੇ ਵਿਚਾਰਾਂ ਨੂੰ ਕਾਬੂ ਵਿਚ ਰੱਖਣ ਦੀ ਆਦਤ ਪਾ ਲਈ ਹੈ। ਅਤੇ ਹੁਣ ਮੈਂ ਆਪਣੇ ਆਪ ਨੂੰ ਇਹ ਸਰਟੀਫਿਕੇਟ ਦੇ ਸਕਦਾ ਹਾਂ ਕਿ ਬਿਨ੍ਹਾਂ ਸੋਚੇ ਸਮਝੇ ਇਕ ਵੀ ਸ਼ਬਦ ਮੇਰੀ ਜ਼ਬਾਨ ਜਾਂ ਕਲਮ ਵਿਚੋਂ ਨਹੀਂ ਨਿਕਲਿਆ। ਮੈਨੂੰ ਨਹੀਂ ਯਾਦ ਕਿ ਮੈਨੂੰ ਆਪਣੇ ਬੋਲ ਜਾਂ ਲਿਖਤ ਵਿਚਲੀ ਕਿਸੇ ਵੀ ਗੱਲ ਉਤੇ ਕਦੀ ਵੀ ਅਫ਼ਸੋਸ ਪ੍ਰਗਟ ਕਰਨ ਦੀ ਲੋੜ ਪਈ ਹੋਵੇ। ਇਸ ਤਰ੍ਹਾਂ ਮੈਂ ਕਈ ਦੁਰਘਟਨਾਵਾਂ ਅਤੇ ਸਮੇਂ ਦੀ ਬਰਬਾਦੀ ਤੋਂ ਬਚਿਆ ਰਿਹਾ ਹਾਂ।[183]

ਇੰਡੀਅਨ ਓਪੀਨੀਅਨ ਦੇ ਬਿਲਕੁਲ ਪਹਿਲੇ ਮਹੀਨੇ ਵਿਚ ਹੀ ਮੈਂ ਮਹਿਸੂਸ ਕਰ ਲਿਆ ਸੀ ਕਿ ਪੱਤਰਕਾਰੀ ਦਾ ਇਕੋ ਇਕ ਮੰਤਵ ਸੇਵਾ ਹੋਣਾ ਚਾਹੀਦਾ ਹੈ। ਅਖ਼ਬਾਰ ਮਹਾਨ ਸ਼ਕਤੀ ਹਨ, ਪਰ ਜਿਸ ਤਰ੍ਹਾਂ ਪਾਣੀ ਦੀ ਬੇਕਾਬੂ ਲਹਿਰ ਸਾਰੇ ਪਿੰਡ ਨੂੰ ਡੁਬੋ ਸਕਦੀ ਹੈ ਅਤੇ ਫ਼ਸਲਾਂ ਬਰਬਾਦ ਕਰ ਸਕਦੀ ਹੈ, ਬਿਲਕੁਲ ਉਸੇ ਤਰ੍ਹਾਂ ਹੀ ਬੇਕਾਬੂ ਕਲਮ ਸਿਰਫ਼ ਤਬਾਹ ਕਰਨ ਦਾ ਹੀ ਕੰਮ ਕਰਦੀ ਹੈ। ਜੇ ਕੰਟਰੋਲ ਬਾਹਰੋਂ ਕੀਤਾ ਜਾ ਰਿਹਾ ਹੈ ਤਾਂ ਇਹ ਕੰਟਰੋਲ ਦੀ ਅਣਹੋਂਦ ਨਾਲੋਂ ਵੀ ਵਡੇਰੀ ਜ਼ਹਿਰ ਦਾ ਕੰਮ ਕਰਦਾ ਹੈ। ਇਹ ਲਾਭਦਾਇਕ ਸਿਰਫ਼ ਉਦੋਂ ਹੀ ਹੋ ਸਕਦਾ ਹੈ ਜਦੋਂ ਅੰਦਰੋਂ ਅਮਲ ਵਿਚ ਲਿਆਂਦਾ ਜਾਏ। ਜੇ ਦਲੀਲ ਦੀ ਇਹ ਸੇਧ ਠੀਕ ਹੈ, ਤਾਂ ਦੁਨੀਆ ਵਿਚਲੇ ਕਿੰਨੇ ਕੁ ਪੱਤਰ ਅਜ਼ਮਾਇਸ਼ ਪਾਸ ਕਰਨਗੇ? ਪਰ ਉਹਨਾਂ ਨੂੰ ਕੌਣ ਰੋਕੇਗਾ ਜਿਹੜੇ ਫ਼ਜ਼ੂਲ ਹਨ। ਲਾਹੇਵੰਦੇ ਅਤੇ ਫ਼ਜ਼ੂਲ ਆਮ ਕਰਕੇ ਚੰਗਿਆਈ ਅਤੇ ਬੁਰਾਈ ਵਾਂਗ, ਨਾਲੋ ਨਾਲ ਚਲਦੇ ਹਨ ਅਤੇ ਆਦਮੀ ਨੂੰ ਆਪਣੀ ਚੋਣ ਕਰਨੀ ਪੈਂਦੀ ਹੈ।[184]

ਮੇਰੀਆਂ ਲਿਖਤਾਂ ਵਿਚ ਝੂਠ ਲਈ ਕੋਈ ਥਾਂ ਨਹੀਂ ਹੋ ਸਕਦੀ ਕਿਉਂਕਿ ਇਹ ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਸੱਚ ਤੋਂ ਵੱਖਰਾ ਕੋਈ ਧਰਮ ਨਹੀਂ ਅਤੇ ਕਿਉਂਕਿ ਸੱਚ ਦੀ ਕੀਮਤ ਉਤੇ ਪ੍ਰਾਪਤ ਹੋਇਆ ਕੁਝ ਵੀ ਮੈਂ ਰੱਦ ਕਰਨ ਦੀ ਸਮਰੱਥਾ ਰਖਦਾ ਹਾਂ।

ਮੇਰੀਆਂ ਲਿਖਤਾਂ ਕਿਸੇ ਵਿਅਕਤੀ ਵੱਲ ਵੀ ਨਫ਼ਰਤ ਤੋਂ ਖਾਲੀ ਹੀ ਹੋ ਸਕਦੀਆਂ ਹਨ ਕਿਉਂਕਿ ਇਹ ਮੇਰਾ ਪੱਕਾ ਵਿਸ਼ਵਾਸ ਹੈ ਕਿ ਪਿਆਰ ਹੀ ਹੈ ਜਿਸਨੇ ਦੁਨੀਆ ਨੂੰ ਕਾਇਮ ਰਖਿਆ ਹੋਇਆ ਹੈ।[185]

### ਮੇਰੀ ਪੱਤਰਕਾਰਤਾ

ਮੈਂ ਪੱਤਰਕਾਰੀ ਨੂੰ ਸਿਰਫ਼ ਪੱਤਰਕਾਰੀ ਦੀ ਖਾਤਰ ਨਹੀਂ ਅਪਣਾਇਆ ਸਗੋਂ ਸਿਰਫ਼ ਉਸ ਚੀਜ਼ ਦੀ ਸਹਾਇਤਾ ਕਰਨ ਦੀ ਖਾਤਰ ਅਪਣਾਇਆ ਹੈ, ਜਿਸਨੂੰ ਮੈਂ ਜ਼ਿੰਦਗੀ ਵਿਚ ਆਪਣਾ ਮਿਸ਼ਨ ਸਮਝਦਾ ਹਾਂ। ਮੇਰਾ ਮਿਸ਼ਨ ਅਤਿ ਸੰਜਮ ਦੀਆਂ ਹਾਲਤਾਂ ਵਿਚ ਸੱਤਿਆਗ੍ਰਹਿ ਦੇ ਬੇਮਿਸਾਲ ਹਥਿਆਰ ਦੀ ਵਰਤੋਂ ਕਰਨਾ ਉਦਾਹਰਣ ਅਤੇ ਨਸੀਹਤ ਰਾਹੀਂ ਸਿਖਾਉਣਾ ਹੈ; ਸਤਿਆਗ੍ਰਹਿ ਅਹਿੰਸਾ ਅਤੇ ਸੱਚ ਦਾ ਹੀ ਉਪ–ਸਿਧਾਂਤ ਹੈ। ... ਇਸ ਲਈ, ਆਪਣੇ ਵਿਸ਼ਵਾਸ ਵੱਲ ਵਫਾਦਾਰ ਰਹਿੰਦਿਆਂ, ਹੋ ਸਕਦਾ ਹੈ ਮੈਂ ਗੁੱਸੇ ਜਾਂ ਲਾਗਤਬਾਜ਼ੀ ਨਾਲ ਨਾ ਲਿਖਾਂ,

ਵਿਹਲੀਆਂ ਗੱਲਾਂ ਨਾ ਲਿਖਾਂ, ਸਿਰਫ਼ ਜੋਸ਼ ਭੜਕਾਉਣ ਦੀ ਖਾਤਰ ਨਾ ਲਿਖਾਂ।

ਪਾਠਕ ਨੂੰ ਇਸ ਗੱਲ ਦਾ ਕੋਈ ਖ਼ਿਆਲ ਹੀ ਨਹੀਂ ਹੋ ਸਕਦਾ ਕਿ ਆਪਣੇ ਵਿਸ਼ਿਆਂ ਅਤੇ ਸ਼ਬਦਾਵਲੀ ਦੀ ਚੋਣ ਲਈ ਮੈਨੂੰ ਹਰ ਹਫ਼ਤੇ ਕਿੰਨਾ ਸੰਜਮ ਤੋਂ ਕੰਮ ਲੈਣਾ ਪੈਂਦਾ ਹੈ। ਇਹ ਮੇਰੇ ਲਈ ਸਿਖਲਾਈ ਦਾ ਸਾਧਨ ਹੈ। ਇਹ ਮੈਨੂੰ ਆਪਣੇ ਅੰਦਰ ਝਾਤੀ ਮਾਰਨ ਦੇ ਅਤੇ ਆਪਣੀਆਂ ਕਮਜ਼ੋਰੀਆਂ ਲੱਭਣ ਦੇ ਯੋਗ ਬਣਾਉਂਦਾ ਹੈ। ਅਕਸਰ ਮੇਰਾ ਘੁਮੰਡ ਕੋਈ ਸਖ਼ਤ ਸ਼ਬਦ–ਪ੍ਰਗਟਾਅ ਵਰਤਣ ਲਈ ਜਾਂ ਮੇਰਾ ਗੁੱਸਾ ਕੋਈ ਕੁਰੱਖਤ ਵਿਸ਼ੇਸ਼ਣ ਵਰਤਣ ਲਈ ਕਹਿੰਦਾ ਹੈ। ਇਹ ਭਿਆਨਕ ਇਮਤਿਹਾਨ ਹੁੰਦਾ ਹੈ ਪਰ ਇਸ ਫ਼ਾਲਤੂ ਘਾਹ–ਬਰੂਟ ਨੂੰ ਕੱਢਣਾ ਇਕ ਵਧੀਆ ਮਸ਼ਕ ਹੁੰਦੀ ਹੈ।[186]

ਮੈਂ ਬਿਲਕੁਲ ਉਸੇ ਤਰ੍ਹਾਂ ਲਿਖਦਾ ਹਾਂ, ਜਿਸ ਤਰ੍ਹਾਂ ਉਸ ਸਮੇਂ ਆਤਮਾ ਮੈਨੂੰ ਪ੍ਰੇਰ ਰਹੀ ਹੁੰਦੀ ਹੈ। ਮੈਂ ਇਹ ਦਾਅਵਾ ਨਹੀਂ ਕਰਦਾ ਕਿ ਮੈਨੂੰ ਪੱਕੀ ਤਰ੍ਹਾਂ ਪਤਾ ਹੈ ਕਿ ਮੇਰੇ ਸਾਰੇ ਚੇਤੰਨ ਵਿਚਾਰਾਂ ਅਤੇ ਕਾਰਜਾਂ ਦੀ ਅਗਵਾਈ ਆਤਮਾ ਕਰ ਰਹੀ ਹੁੰਦੀ ਹੈ। ਪਰ ਮੈਂ ਆਪਣੇ ਜੀਵਨ ਵਿਚ ਜਿਹੜੇ ਵੱਡੇ ਤੋਂ ਵੱਡੇ ਕਦਮ ਚੁੱਕੇ ਹਨ, ਉਹਨਾਂ ਦੀ ਅਤੇ ਉਹਨਾਂ ਦੀ ਵੀ ਜਿਨ੍ਹਾਂ ਨੂੰ ਸਭ ਤੋਂ ਛੋਟੇ ਕਦਮ ਕਿਹਾ ਜਾ ਸਕਦਾ ਹੈ, ਨਿਰਖ–ਪਰਖ ਕਰਨ ਪਿਛੋਂ, ਮੇਰਾ ਖ਼ਿਆਲ ਹੈ ਕਿ ਇਹ ਕਹਿਣਾ ਅਣਉਚਿਤ ਨਹੀਂ ਹੋਵੇਗਾ ਕਿ ਉਹਨਾਂ ਸਾਰਿਆਂ ਦੀ ਅਗਵਾਈ ਆਤਮਾ ਵਲੋਂ ਕੀਤੀ ਗਈ ਸੀ।[187]

ਜਿਥੋਂ ਤੱਕ ਵਿਚਾਰ ਦੇਣ ਦਾ ਸਵਾਲ ਹੈ, ਮੇਰੇ ਵਿਚ ਕੁਝ ਮੌਲਿਕਤਾ ਹੈ। ਪਰ ਲਿਖਣਾ ਇਕ ਨਾਲ ਲਗਦੀ ਉਪਜ ਹੈ; ਮੈਂ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਲਿਖਦਾ ਹਾਂ। ਪੱਤਰਕਾਰੀ ਮੇਰਾ ਪੇਸ਼ਾ ਨਹੀਂ।[188]

ਜੋ ਕੁਝ ਮੈਂ ਕੀਤਾ ਹੈ, ਉਹ ਤੁਹਾਡਾ ਹੈ, ਨਾ ਕਿ ਉਹ ਜੋ ਕੁਝ ਮੈਂ ਕਿਹਾ ਜਾਂ ਲਿਖਿਆ ਹੈ।[189]

# 2. ਸੱਚ

## 9. ਸੱਚ ਦਾ ਧਰਮ–ਸਿਧਾਂਤ

ਸੱਚ ... ਕੀ ਹੈ? ਸਵਾਲ ਮੁਸ਼ਕਲ ਹੈ; ਪਰ ਆਪਣੇ ਲਈ ਮੈਂ ਇਸਨੂੰ ਇਹ ਕਹਿ ਕੇ ਹਲ ਕਰ ਲਿਆ ਹੈ ਕਿ ਇਹ ਉਹ ਹੈ ਜੋ ਅੰਦਰਲੀ ਆਵਾਜ਼ ਕਹਿੰਦੀ ਹੈ। ਤਾਂ ਫਿਰ, ਤੁਸੀਂ ਪੁੱਛੋਗੇ, ਇਹ ਕਿਵੇਂ ਹੁੰਦਾ ਹੈ ਕਿ ਵੱਖ ਵੱਖ ਲੋਕ ਵੱਖ ਵੱਖ ਅਤੇ ਉਲਟ ਸਚਾਈਆਂ ਬਾਰੇ ਸੋਚਦੇ ਹਨ? ਇਹ ਇੰਝ ਹੈ, ਕਿ ਇਹ ਦੇਖਦਿਆਂ ਕਿ ਮਨੁੱਖੀ ਮਨ ਅਨੇਕ ਮਾਧਿਅਮਾਂ ਰਾਹੀਂ ਕੰਮ ਕਰਦਾ ਹੈ ਅਤੇ ਮਨੁੱਖੀ ਮਨ ਦਾ ਵਿਕਾਸ ਸਾਰਿਆਂ ਲਈ ਇਕੋ ਜਿਹਾ ਨਹੀਂ, ਇਸ ਤੋਂ ਸਿੱਟਾ ਨਿਕਲਦਾ ਹੈ ਕਿ ਜਿਹੜੀ ਗੱਲ ਇਕ ਲਈ ਸੱਚ ਹੋ ਸਕਦੀ ਹੈ, ਉਹੀ ਦੂਜੇ ਲਈ ਝੂਠ ਹੋ ਸਕਦੀ ਹੈ, ਅਤੇ ਇਸ ਲਈ ਜਿਨ੍ਹਾਂ ਲੋਕਾਂ ਨੇ ਇਹ ਤਜਰਬੇ ਕੀਤੇ ਹਨ, ਉਹ ਇਸ ਸਿੱਟੇ ਉਤੇ ਪੁੱਜੇ ਹਨ ਕਿ ਇਹ ਤਜਰਬੇ ਕਰਨ ਲਈ ਕੁਝ ਸ਼ਰਤਾਂ ਦਾ ਧਿਆਨ ਰੱਖਣਾ ਪੈਂਦਾ ਹੈ।...

ਇਸਦਾ ਕਾਰਨ ਇਹ ਹੈ ਕਿ ਮੌਜੂਦਾ, ਸਮੇਂ ਵਿਚ ਹਰ ਕੋਈ, ਕਿਸੇ ਵੀ ਅਨੁਸ਼ਾਸ਼ਨ ਵਿਚੋਂ ਲੰਘਣ ਤੋਂ ਬਿਨ੍ਹਾਂ, ਜ਼ਮੀਰ ਦੇ ਹੱਕ ਦਾ ਦਾਅਵਾ ਕਰ ਰਿਹਾ ਹੈ, ਅਤੇ ਬੌਨਦਲੀ ਹੋਈ ਦੁਨੀਆ ਸਾਹਮਣੇ ਏਨਾਂ ਜ਼ਿਆਦਾ ਝੂਠ ਪਰਚਾਰਿਆ ਜਾ ਰਿਹਾ ਹੈ। ਸੱਚੀ ਨਿਮਰਤਾ ਨਾਲ ਮੈਂ ਜੋ ਕਹਿ ਸਕਦਾ ਹਾਂ, ਉਹ ਸਿਰਫ ਇਹ ਹੈ ਕਿ ਸੱਚ ਨੂੰ ਕੋਈ ਅਜੇਹਾ ਵਿਅਕਤੀ ਨਹੀਂ ਪਾ ਸਕਦਾ ਜਿਸ ਵਿਚ ਨਿਮਰਤਾ ਦੀ ਅਥਾਹ ਭਾਵਨਾ ਨਹੀਂ। ਜੇ ਤੁਸੀਂ ਸੱਚ ਦੇ ਸਮੁੰਦਰ ਦੇ ਸੀਨੇ ਉਤੇ ਤਰਨਾ ਹੈ, ਤਾਂ ਤੁਹਾਨੂੰ ਆਪਣੇ ਆਪ ਨੂੰ ਸਿਫ਼ਰ ਕਰਨਾ ਪਵੇਗਾ।[1]

ਸੱਚ ਅਤੇ ਪਿਆਰ –ਅਹਿੰਸਾ– ਇਕੋ ਇਕ ਚੀਜ਼ ਹੈ ਜਿਸਦੀ ਮਹੱਤਤਾ ਹੈ। ਜਿੱਥੇ ਇਹ ਮੌਜੂਦ ਹੈ, ਉੱਥੇ ਅੰਤ ਉਤੇ ਸਭ ਕੁਝ ਆਪਣੇ ਆਪ ਠੀਕ ਹੋ ਜਾਂਦਾ ਹੈ। ਇਹ ਇਕ ਅਜਿਹਾ ਕਾਨੂੰਨ ਹੈ, ਜਿਸਦਾ ਕੋਈ ਅਪਵਾਦ ਨਹੀਂ।[2]

### ਸਰਵੁੱਚ ਅਸੂਲ

ਮੇਰੇ ਲਈ ਸੱਚ ਸਰਵੁਚ ਅਸੂਲ ਹੈ, ਜਿਸ ਵਿਚ ਅਣਗਿਣਤ ਹੋਰ ਅਸੂਲ ਸ਼ਾਮਲ ਹਨ। ਇਹ ਸੱਚ ਸਿਰਫ਼ ਕਥਨੀ ਵਿਚ ਸੱਚੇ ਹੋਣਾ ਨਹੀਂ, ਸਗੋਂ ਸੋਚਣੀ ਵਿਚ ਵੀ ਸੱਚੇ ਹੋਣਾ ਹੈ, ਅਤੇ ਸਾਡੇ ਸੰਕਲਪ ਦਾ ਸਾਪੇਖਕ ਸੱਚ ਹੀ ਨਹੀਂ, ਸਗੋਂ ਨਿਰਪੇਖ ਸਤਿ, ਸਦੀਵੀ ਅਸੂਲ, ਭਾਵ, ਪਰਮਾਤਮਾ ਹੈ। ਪਰਮਾਤਮਾ ਦੀਆਂ ਅਣਗਿਣਤ ਪਰਿਭਾਸ਼ਾਵਾਂ ਹਨ, ਪਰ ਉਸਦੇ ਪ੍ਰਗਟਾਅ ਅਨੇਕ ਹਨ। ਇਹ ਅਸਚਰਜਤਾ ਅਤੇ ਜਲਾਲ ਨਾਲ ਮੇਰੇ ਉਤੇ ਭਾਰੀ ਹੋ ਜਾਂਦੇ ਹਨ ਅਤੇ ਥਾਕੀ ਪਲ ਲਈ ਮੈਨੂੰ ਚਕ੍ਰਿਤ ਕਰ ਦੇਂਦੇ ਹਨ।

ਪਰ ਮੈਂ ਕੇਵਲ ਸੱਚ ਵਜੋਂ ਹੀ ਪਰਮਾਤਮਾ ਦੀ ਪੂਜਾ ਕਰਦਾ ਹਾਂ। ਮੈਂ ਅਜੇ ਉਸਨੂੰ ਪਾਇਆ ਨਹੀਂ, ਪਰ ਮੈਂ ਉਸਦੀ ਖੋਜ ਕਰ ਰਿਹਾ ਹਾਂ। ਇਸ ਖੋਜ ਵਿਚ ਮੈਂ ਉਹ ਸਭ ਚੀਜ਼ਾਂ ਕੁਰਬਾਨ ਕਰਨ ਨੂੰ ਤਿਆਰ ਹਾਂ ਜਿਹੜੀਆਂ ਮੈਨੂੰ ਸਭ ਤੋਂ ਪਿਆਰੀਆਂ ਹਨ। ਇਥੋਂ ਤੱਕ ਕਿ ਜਿਸ ਚੀਜ਼ ਦੀ ਕੁਰਬਾਨੀ ਮੰਗੀ ਜਾਂਦੀ ਹੈ ਜੇ ਉਹ ਮੇਰੀ ਜ਼ਿੰਦਗੀ ਵੀ ਹੋਵੇ, ਮੈਂ ਆਸ ਕਰਦਾ ਹਾਂ ਕਿ ਮੈਂ ਇਹ ਦੇਣ ਲਈ ਤਿਆਰ ਹੋਵਾਂਗਾ। ਪਰ ਜਦੋਂ ਤੱਕ ਮੈਂ ਇਸ ਨਿਰਪੇਖ ਸਤਿ ਨੂੰ ਜਾਣ ਨਹੀਂ ਲੈਂਦਾ, ਉਦੋਂ ਤੱਕ ਮੈਨੂੰ ਸਾਪੇਖਕ ਸੱਚ ਅਨੁਸਾਰ ਹੀ ਚੱਲਣਾ ਪਵੇਗਾ, ਜਿਵੇਂ ਕਿ ਮੈਂ ਇਸਨੂੰ ਅਨੁਭਵ ਕੀਤਾ ਹੈ। ਉਦੋਂ ਤੱਕ ਇਹ ਸਾਪੇਖਕ ਸੱਚ ਮੇਰੇ ਲਈ ਰੌਸ਼ਨ–ਮੀਨਾਰ, ਮੇਰੀ ਢਾਲ, ਅਤੇ ਰਖਵਾਲਾ ਹੋਣਾ ਚਾਹੀਦਾ ਹੈ। ਭਾਵੇਂ ਇਹ ਰਸਤਾ ਖੰਡੇ ਦੀ ਧਾਰ ਵਾਂਗ ਸਿੱਧਾ, ਤੰਗ ਅਤੇ ਤਿੱਖਾ ਹੈ, ਮੇਰੇ ਲਈ ਇਹ ਸਭ ਤੋਂ ਤੇਜ਼ ਅਤੇ ਸੌਖਾ ਰਿਹਾ ਹੈ। ਇਥੋਂ ਤੱਕ ਕਿ ਮੇਰੀਆਂ ਹਿਮਾਲੀਆ ਜਿੱਡੀਆਂ ਗ਼ਲਤੀਆਂ ਵੀ ਮੈਨੂੰ ਨਿਗੂਣੀਆਂ ਲਗਦੀਆਂ ਰਹੀਆਂ ਹਨ, ਕਿਉਂਕਿ ਮੈਂ ਕਰੜੀ ਤਰ੍ਹਾਂ ਇਸ ਰਾਹ ਉਤੇ ਚੱਲਦਾ ਰਿਹਾ ਹਾਂ। ਕਿਉਂਕਿ ਇਸ ਰਸਤੇ ਨੇ ਮੈਨੂੰ ਦੁਖੀ ਹੋਣ ਤੋਂ ਬਚਾਈ ਰਖਿਆ ਹੈ, ਅਤੇ ਮੈਂ ਆਪਣੇ ਚਾਨਣ ਅਨੁਸਾਰ ਅੱਗੇ ਵਧਦਾ ਰਿਹਾ ਹਾਂ। ਆਪਣੇ ਅੱਗੇ ਵਧਣ ਦੇ ਦੌਰਾਨ ਮੈਨੂੰ ਅਕਸਰ ਨਿਰਪੇਖ ਸਤਿ, ਪਰਮਾਤਮਾ, ਦੇ ਹਲਕੇ ਹਲਕੇ ਝਲਕਾਰੇ ਪੈਂਦੇ ਰਹੇ ਹਨ ਅਤੇ ਦਿਨੋਦਿਨ ਮੈਨੂੰ ਦ੍ਰਿੜ੍ਹ ਵਿਸ਼ਵਾਸ ਹੁੰਦਾ ਜਾ ਰਿਹਾ ਹੈ ਕਿ ਸਿਰਫ਼ ਉਹੀ ਅਸਲ ਹੈ ਅਤੇ ਬਾਕੀ ਸਭ ਕੁਝ ਅਸਲੀਅਤ ਤੋਂ ਖਾਲੀ ਹੈ।

## ਸੱਚ ਦੀ ਖੋਜ

...ਮੇਰਾ ਇਕ ਹੋਰ ਦ੍ਰਿੜ੍ਹ–ਵਿਸ਼ਵਾਸ ਇਹ ਬਣਦਾ ਜਾ ਰਿਹਾ ਹੈ ਕਿ ਮੇਰੇ ਲਈ ਜੋ ਕੁਝ ਵੀ ਸੰਭਵ ਹੈ, ਉਹ ਇਕ ਬੱਚੇ ਤੱਕ ਲਈ ਵੀ ਸੰਭਵ ਹੈ, ਅਤੇ ਇੰਝ ਕਹਿਣ ਲਈ ਮੇਰੇ ਕੋਲ ਠੋਸ ਦਲੀਲਾਂ ਹਨ। ਸੱਚ ਦੀ ਖੋਜ ਦੇ ਸੰਦ ਓਨੇ ਹੀ ਸਾਦੇ ਹਨ, ਜਿੰਨੇ ਕਿ ਮੁਸ਼ਕਲ ਹਨ। ਕਿਸੇ ਹੰਕਾਰੀ ਆਦਮੀ ਨੂੰ ਇਹ ਬਿਲਕੁਲ ਅਸੰਭਵ ਲੱਗ ਸਕਦੇ ਹਨ, ਅਤੇ ਇਕ ਮਾਸੂਮ ਬੱਚੇ ਨੂੰ ਬਿਲਕੁਲ ਸੰਭਵ ਲੱਗ ਸਕਦੇ ਹਨ।

ਸੱਚ ਦੇ ਖੋਜੀ ਨੂੰ ਤਾਂ ਖਾਕ ਤੋਂ ਵੀ ਨਿਮਾਣਾ ਹੋਣਾ ਚਾਹੀਦਾ ਹੈ। ਦੁਨੀਆ ਖਾਕ ਨੂੰ ਪੈਰਾਂ ਹੇਠ ਲਿਤਾੜਦੀ ਹੈ, ਪਰ ਸੱਚ ਦੇ ਖੋਜੀ ਨੂੰ ਤਾਂ ਆਪਣੇ ਆਪ ਨੂੰ ਏਨਾ ਨਿਮਾਣਾ ਬਣਾ ਲੈਣਾ ਚਾਹੀਦਾ ਹੈ ਕਿ ਖਾਕ ਵੀ ਉਸਨੂੰ ਕੁਚਲ ਸਕੇ। ਸਿਰਫ਼ ਉਦੋਂ ਹੀ ਉਹ ਸੱਚ ਦੀ ਝਲਕ ਦੇਖ ਸਕੇਗਾ, ਉਸਤੋਂ ਪਹਿਲਾਂ ਨਹੀਂ।[3]

ਸੱਚ ਇਕ ਵਿਸ਼ਾਲ ਦੱਰਖ਼ਤ ਵਾਂਗ ਹੈ, ਜਿਸਨੂੰ ਜਿਉਂ ਜਿਉਂ ਤੁਸੀਂ ਪਾਲਦੇ ਜਾਂਦੇ ਹੋ, ਉਹ ਓਨਾ ਹੀ ਜ਼ਿਆਦਾ ਫਲ ਦੇਈ ਜਾਂਦਾ ਹੈ। ਸੱਚ ਦੀ ਭਾਲ ਵਿਚ ਖੋਜ ਜਿੰਨੀ ਜ਼ਿਆਦਾ ਡੂੰਘੀ ਹੋਵੇਗੀ, ਸੇਵਾ ਦੀ ਸਦਾ ਵਧਦੀ ਵੰਨਗੀ ਲਈ ਖੁਲ੍ਹਦੇ ਰਾਹਾਂ ਦੀ ਸ਼ਕਲ ਵਿਚ, ਉਥੇ ਦੱਬੇ ਹੀਰਿਆਂ ਦੀ ਲੱਭਤ ਓਨੀ ਹੀ ਜ਼ਿਆਦਾ ਭਰਪੂਰ ਹੋਵੇਗੀ।[4]

ਮੇਰਾ ਖਿਆਲ ਹੈ ਕਿ ਇਸ ਸੰਸਾਰ ਵਿਚ ਨਿਸਚਿਤਤਾਵਾਂ ਦੀ ਆਸ ਰੱਖਣਾ ਗ਼ਲਤ ਹੈ, ਜਿੱਥੇ ਪਰਮਾਤਮਾ, ਜੋ ਕਿ ਸੱਚ ਹੈ, ਤੋਂ ਛੁੱਟ ਬਾਕੀ ਸਭ ਕੁਝ ਅਨਿਸਚਿਤ ਹੈ। ਆਲੇ–ਦੁਆਲੇ ਜੋ ਕੁਝ ਦਿਸ ਰਿਹਾ ਅਤੇ ਵਾਪਰ ਰਿਹਾ ਹੈ, ਉਹ ਅਨਿਸਚਿਤ ਹੈ, ਛਿਣ–ਭੰਗਰ ਹੈ। ਪਰ ਨਿਸਚਿਤਤਾ ਵਜੋਂ ਇਥੇ ਕਿਤੇ ਲੁਕੀ ਹੋਈ ਇਕ ਪਰਮ ਹਸਤੀ ਵੀ ਹੈ, ਅਤੇ ਬੰਦੇ ਦੇ ਧੰਨ

ਭਾਗ ਹੋਣਗੇ ਜੇ ਉਹ ਇਸ ਨਿਸਚਿਤਤਾ ਦੀ ਝਲਕ ਪਾ ਸਕੇ ਅਤੇ ਆਪਣੀ ਜੀਵਨ ਨੌਕਾ ਨੂੰ ਇਸ ਨਾਲ ਬੰਨ੍ਹ ਸੱਕੇ ਤਾਂ। ਉਸ ਸੱਚ ਦੀ ਖੋਜ ਜ਼ਿੰਦਗੀ ਦਾ ਮੁਖ ਨਿਸ਼ਾਨਾ ਹੈ।[5]

ਸੱਚ ਵੱਲ ਵਧਣ ਦੇ ਦੌਰਾਨ, ਗੁੱਸਾ, ਖੁਦਗਰਜ਼ੀ, ਨਫ਼ਰਤ ਆਦਿ ਕੁਦਰਤੀ ਤੌਰ ਉਤੇ ਹਾਰ ਜਾਂਦੇ ਹਨ, ਵਰਨਾ ਤਾਂ ਸੱਚ ਪ੍ਰਾਪਤ ਕਰ ਸੱਕਣਾ ਅਸੰਭਵ ਹੋਵੇਗਾ। ਜਿਹੜਾ ਬੰਦਾ ਜਜ਼ਬਿਆਂ ਵਿਚ ਵਹਿ ਜਾਂਦਾ ਹੈ, ਉਸਦੀ ਨੀਤ ਭਾਵੇਂ ਕਿੰਨੀ ਹੀ ਚੰਗੀ ਕਿਉਂ ਨਾ ਹੋਵੇ, ਕਥਨੀ ਵਿਚ ਭਾਵੇਂ ਸੱਚ ਹੋਵੇ, ਪਰ ਉਹ ਸੱਚ ਕਦੀ ਨਹੀਂ ਪਾ ਸਕੇਗਾ। ਸੱਚ ਦੀ ਸਫ਼ਲ ਖੋਜ ਦਾ ਮਤਲਬ ਹੈ ਪਿਆਰ ਅਤੇ ਨਫ਼ਰਤ, ਖੁਸ਼ੀ ਅਤੇ ਗ਼ਮੀ ਆਦਿ ਵਰਗੀ ਦੂਹਰੀ ਭੀੜ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾ ਲੈਣਾ।[6]

## ਸੱਚ ਦੀ ਦ੍ਰਿਸ਼ਟੀ

ਸੱਚ ਦੀ ਸਰਬ ਵਿਆਪਕ ਅਤੇ ਹਰ ਥਾਂ ਰਵ ਰਹੀ ਸਪਿਰਿਟ ਨੂੰ ਆਹਮੋ–ਸਾਹਮਣੇ ਹੋ ਕੇ ਦੇਖਣ ਲਈ ਬੰਦੇ ਨੂੰ ਆਪਣੇ ਵਰਗੇ ਨੀਚ ਤੋਂ ਨੀਚ ਜੀਵ ਨੂੰ ਪਿਆਰ ਕਰਨ ਦੇ ਸਮਰੱਥ ਹੋਣਾ ਚਾਹੀਦਾ ਹੈ। ਅਤੇ ਇਸ ਲਈ ਯਤਨਸ਼ੀਲ ਵਿਅਕਤੀ ਜ਼ਿੰਦਗੀ ਦੇ ਕਿਸੇ ਖੇਤਰ ਵਿਚੋਂ ਵੀ ਬਾਹਰ ਰਹਿਣਾ ਗੰਵਾਰਾ ਨਹੀਂ ਕਰ ਸਕਦਾ। ਇਹੀ ਕਾਰਨ ਹੈ ਕਿ ਸੱਚ ਨਾਲ ਮੇਰੀ ਲਗਨ ਨੇ ਮੈਨੂੰ ਰਾਜਨੀਤੀ ਦੇ ਖੇਤਰ ਵਿਚ ਖਿੱਚ ਲਿਆਂਦਾ ਹੈ; ਅਤੇ ਮੈਂ ਜ਼ਰਾ ਜਿੰਨੀ ਵੀ ਝਿਜਕ ਤੋਂ ਬਿਨ੍ਹਾਂ ਪਰ ਫਿਰ ਵੀ ਪੂਰੀ ਨਿਮਰਤਾ ਨਾਲ ਇਹ ਕਹਿ ਸਕਦਾ ਹਾਂ ਕਿ ਜਿਹੜੇ ਲੋਕ ਕਹਿੰਦੇ ਹਨ ਕਿ ਧਰਮ ਦਾ ਰਾਜਨੀਤੀ ਨਾਲ ਕੋਈ ਸੰਬੰਧ ਨਹੀਂ, ਉਹਨਾਂ ਨੂੰ ਪਤਾ ਹੀ ਨਹੀਂ ਕਿ ਧਰਮ ਦਾ ਕੀ ਅਰਥ ਹੈ।[7]

ਮੇਰੇ ਇਕੋ ਜਿਹੇ ਤਜਰਬੇ ਨੇ ਮੈਨੂੰ ਯਕੀਨ ਕਰਾ ਦਿਤਾ ਹੈ ਕਿ ਸੱਚ ਤੋਂ ਬਿਨ੍ਹਾਂ ਹੋਰ ਕੋਈ ਪਰਮਾਤਮਾ ਨਹੀਂ ਹੈ। ... ਸੱਚ ਦੀਆਂ ਜਿਹੜੀਆਂ ਥੋੜਚਿਰੀਆਂ ਝਲਕੀਆਂ ਮੈਂ ਪਾ ਸਕਿਆ ਹਾਂ, ਉਹ ਸ਼ਾਇਦ ਹੀ ਹੈ ਸੱਚ ਦੀ ਬਿਆਨੋਂ–ਬਾਹਰੀ ਚਮਕ ਬਾਰੇ ਕੋਈ ਅੰਦਾਜ਼ਾ ਦੇ ਸੱਕਣ; ਇਹ ਚਮਕ ਸੂਰਜ ਦੀ ਚਮਕ ਨਾਲੋਂ, ਜਿਸਨੂੰ ਅਸੀਂ ਰੋਜ਼ ਆਪਣੀਆਂ ਅੱਖਾਂ ਨਾਲ ਦੇਖਦੇ ਹਾਂ, ਲੱਖਾਂ ਗੁਣਾਂ ਵਧੇਰੇ ਹੁੰਦੀ ਹੈ।[8]

ਅਸਲ ਵਿਚ ਮੈਂ ਜੋ ਦੇਖ ਸਕਿਆਂ ਹਾਂ, ਉਹ ਉਸ ਸ਼ਕਤੀਸ਼ਾਲੀ ਲਿਸ਼ਕ ਦੀ ਬੇਹੱਦ ਹਲਕੀ ਜਿਹੀ ਕਿਰਨ ਹੈ। ਪਰ ਆਪਣੇ ਸਾਰੇ ਤਜਰਬਿਆਂ ਦੇ ਸਿੱਟੇ ਵਜੋਂ ਮੈਂ ਇਹ ਯਕੀਨ ਨਾਲ ਕਹਿ ਸਕਦਾ ਹਾਂ ਕਿ ਸੱਚ ਦੀ ਪਰਿਪੂਰਨ ਝਲਕ ਅਹਿੰਸਾ ਨੂੰ ਪੂਰੀ ਤਰ੍ਹਾ ਸਮਝ ਲੈਣ ਤੋਂ ਮਗਰੋਂ ਹੀ ਮਿਲ ਸਕਦੀ ਹੈ।[9]

ਸੱਚ ਹਰ ਮਨੁੱਖ ਦੇ ਹਿਰਦੇ ਵਿਚ ਵਸਦਾ ਹੈ, ਅਤੇ ਬੰਦੇ ਨੂੰ ਇਹ ਉਥੇ ਹੀ ਲੱਭਣਾ ਚਾਹੀਦਾ ਹੈ, ਅਤੇ ਜਿਵੇਂ ਕੋਈ ਸੱਚ ਨੂੰ ਦੇਖਦਾ ਹੈ, ਉਸੇ ਤਰ੍ਹਾਂ ਹੀ ਉਸ ਤੋਂ ਅਗਵਾਈ ਲੈਣੀ ਚਾਹੀਦੀ ਹੈ। ਪਰ ਕਿਸੇ ਨੂੰ ਹੱਕ ਨਹੀਂ ਕਿ ਉਹ ਸੱਚ ਬਾਰੇ ਆਪਣੇ ਨਜ਼ਰੀਏ ਦੇ ਮੁਤਾਬਕ ਦੂਜਿਆਂ ਨੂੰ ਕਾਰਜ ਕਰਨ ਲਈ ਮਜਬੂਰ ਕਰੇ।[10]

## ਨਿਰਪੇਖ ਸੱਚ

ਪੂਰਾ ਸੱਚ ਜਾਣ ਸਕਣਾ ਮਨੁੱਖ ਦੇ ਭਾਗਾਂ ਵਿਚ ਨਹੀਂ। ਉਸਦਾ ਫ਼ਰਜ਼ ਏਨਾਂ ਹੀ ਬਣਦਾ ਹੈ

ਕਿ ਜਿੰਨਾ ਕੁ ਸੱਚ ਉਹ ਦੇਖਦਾ ਹੈ, ਉਸਦੇ ਮੁਤਾਬਕ ਜੀਵੇ, ਅਤੇ ਇੰਝ ਕਰਦਿਆਂ ਸਭ ਤੋਂ ਸ਼ੁੱਧ ਸਾਧਨ, ਅਰਥਾਤ, ਅਹਿੰਸਾ ਦਾ ਆਸਰਾ ਲਵੇ।[11]

ਨਿਰਪੇਖ ਸੱਚ ਦਾ ਸਿਰਫ਼ ਪਰਮਾਤਮਾ ਨੂੰ ਹੀ ਪਤਾ ਹੈ। ਇਸੇ ਲਈ ਮੈਂ ਅਕਸਰ ਕਹਿੰਦਾ ਹਾਂ ਕਿ ਪਰਮਾਤਮਾ ਹੀ ਸੱਚ ਹੈ। ਇਸਦਾ ਅਰਥ ਇਹ ਨਿਕਲਦਾ ਹੈ ਕਿ ਮਨੁੱਖ ਇਕ ਅਲਪ ਹਸਤੀ, ਨਿਰਪੇਖ ਸੱਚ ਨੂੰ ਨਹੀਂ ਜਾਣ ਸਕਦਾ।[12]

ਇਸ ਦੁਨੀਆ ਵਿਚ ਕਿਸੇ ਕੋਲ ਵੀ ਨਿਰਪੇਖ ਸੱਚ ਨਹੀਂ ਹੈ। ਇਹ ਸਿਰਫ਼ ਪਰਮਾਤਮਾ ਦਾ ਹੀ ਗੁਣ ਹੈ। ਅਸੀਂ ਜੋ ਜਾਣਦੇ ਹਾਂ ਉਹ ਸਾਪੇਖ ਸੱਚ ਹੀ ਹੈ। ਇਸ ਲਈ ਅਸੀਂ ਉਸੇ ਸੱਚ ਦੇ ਸਹਾਰੇ ਹੀ ਚੱਲ ਸਕਦੇ ਹਾਂ, ਜਿਸਨੂੰ ਅਸੀਂ ਦੇਖਦੇ ਹਾਂ। ਸੱਚ ਦੇ ਸਹਾਰੇ ਇਸ ਪ੍ਰਕਾਰ ਚੱਲਣਾ ਕਿਸੇ ਨੂੰ ਕੁਰਾਹੇ ਨਹੀਂ ਪਾ ਸਕਦਾ।[13]

## ਸੱਚ ਅਤੇ ਮੈਂ

ਮੈਂ ਆਪਣੇ ਜੀਵਨ ਵਿਚ ਇਹੋ ਜਿਹੀਆਂ ਗੱਲਾਂ ਕਹਿਣ ਦਾ ਦੋਸ਼ੀ ਕਦੇ ਨਹੀਂ ਰਿਹਾ, ਜਿਨ੍ਹਾਂ ਵਿਚ ਮੇਰਾ ਅਰਥ ਕੋਈ ਹੋਰ ਹੋਵੇ–ਮੇਰਾ ਸੁਭਾਅ ਸਿੱਧਾ ਦਿਲ ਤੱਕ ਪਹੁੰਚਣਾ ਹੈ, ਅਤੇ ਜੇ ਅਕਸਰ ਮੈਂ ਇੰਝ ਕਰਨ ਵਿਚ ਕੁਝ ਸਮਾਂ ਸਫ਼ਲ ਨਹੀਂ ਹੁੰਦਾ, ਤਾਂ ਮੈਨੂੰ ਪਤਾ ਹੁੰਦਾ ਹੈ ਕਿ ਸੱਚ ਆਖਰ ਆਪਣੇ ਆਪ ਨੂੰ ਸੁਣੇ ਅਤੇ ਮਹਿਸੂਸ ਕੀਤੇ ਜਾਣ ਲਈ ਮਜਬੂਰ ਕਰ ਦੇਵੇਗਾ, ਜਿਵੇਂ ਕਿ ਇਸਨੇ ਅਕਸਰ ਮੇਰੇ ਤਜਰਬੇ ਵਿਚ ਕੀਤਾ ਹੈ।[14]

ਮੇਰੇ ਵਰਗੇ ਸੈਂਕੜੇ ਬੰਦੇ ਬੇਸ਼ਕ ਨਸ਼ਟ ਹੋ ਜਾਣ, ਪਰ ਸੱਚ ਜੇਤੂ ਰਹੇ। ਮੇਰੇ ਵਰਗੇ ਗ਼ਲਤੀਆਂ ਕਰਨ ਵਾਲੇ ਨਾਸ਼ਮਾਨ ਜੀਵਾਂ ਬਾਰੇ ਨਿਰਣਾ ਕਰਨ ਲਈ ਸੱਚ ਦੇ ਮਾਪਾਂ ਨੂੰ ਇਕ ਵਾਲ ਜਿੰਨਾ ਵੀ ਘਟਾਇਆ ਨਹੀਂ ਜਾਣਾ ਚਾਹੀਦਾ।[15]

ਆਪਣੇ ਬਾਰੇ ਨਿਰਣਾ ਕਰਨ ਵਿਚ ਮੈਂ ਸੱਚ ਜਿੰਨਾ ਹੀ ਕਰੜਾ ਹੋਵਾਂਗਾ, ਜਿਵੇਂ ਕਿ ਮੈਂ ਚਾਹੁੰਦਾ ਹਾਂ ਕਿ ਦੂਜੇ ਵੀ ਹੋਣ। ਇਸ ਪੈਮਾਨੇ ਨਾਲ ਆਪਣੇ ਆਪ ਨੂੰ ਮਾਪਦਿਆਂ ਮੈਨੂੰ ਸੂਰਦਾਸ ਦੇ ਨਾਲ ਮਿਲ ਕੇ ਕਹਿਣਾ ਚਾਹੀਦਾ ਹੈ:

" ਮੋ ਸਮ ਕੌਨ ਕੁਟਿਲ ਖਲ ਕਾਮੀ।
ਜੇਹਿ ਤਨੁ ਦਿਓ ਤਾਹਿ ਬਿਸਾਰਿਓ ਐਸਾ ਨਮਕਹਰਾਮੀ"।।[16]

## ਮੇਰੀਆਂ ਗ਼ਲਤੀਆਂ

ਹੋ ਸਕਦਾ ਹੈ ਮੈਂ ਨਫ਼ਰਤਯੋਗ ਆਦਮੀ ਹੋਵਾਂ, ਪਰ ਜਦੋਂ ਮੇਰੇ ਰਾਹੀਂ ਸੱਚ ਬੋਲਦਾ ਹੈ, ਤਾਂ ਮੈਂ ਅਜਿੱਤ ਹੁੰਦਾ ਹਾਂ।[17]

ਮੈਂ ਸੱਚ ਤੋਂ ਸਿਵਾ ਹੋਰ ਕਿਸੇ ਵੱਲ ਵਫ਼ਾਦਾਰ ਨਹੀਂ ਅਤੇ ਸੱਚ ਤੋਂ ਸਿਵਾ ਮੈਂ ਹੋਰ ਕਿਸੇ ਦੇ ਅਨੁਸ਼ਾਸਨ ਵਿਚ ਨਹੀਂ।[18]

ਸੱਚ ਤੋਂ ਸਿਵਾ ਹੋਰ ਕੋਈ ਪਰਮਾਤਮਾ ਨਹੀਂ ਜਿਸਦੀ ਮੈਂ ਸੇਵਾ ਕਰਾਂ।[19]

ਮੇਰੇ ਵਿਚ ਹੋਰ ਕੋਈ ਤਾਕਤ ਨਹੀਂ ਸਿਵਾਏ ਉਸਦੇ ਜਿਹੜੀ ਸੱਚ ਉਤੇ ਜ਼ੋਰ ਦੇਣ ਤੋਂ ਆਉਂਦੀ ਹੈ। ਅਹਿੰਸਾ ਵੀ ਇਸੇ ਤੋਂ ਹੀ ਫੁੱਟਦੀ ਹੈ।[20]

ਮੈਂ ਸੱਚ ਦਾ ਨਿਮਾਣਾ ਜਿਹਾ ਪਰ ਬਹੁਤ ਤੀਬਰ ਖੋਜੀ ਹਾਂ ਅਤੇ ਆਪਣੀ ਖੋਜ ਵਿਚ

ਮੈਂ ਆਪਣੇ ਸਹਿ-ਖੋਜੀਆਂ ਨੂੰ ਵੱਧ ਤੋਂ ਵੱਧ ਪੂਰਨ ਵਿਸ਼ਵਾਸ ਵਿਚ ਲੈਂਦਾ ਹਾਂ ਤਾਂ ਕਿ ਮੈਂ ਆਪਣੀਆਂ ਗ਼ਲਤੀਆਂ ਜਾਣ ਸਕਾਂ ਅਤੇ ਉਹਨਾ ਨੂੰ ਠੀਕ ਕਰ ਸਕਾਂ। ਮੈਂ ਮੰਨਦਾ ਹਾਂ ਕਿ ਆਪਣੇ ਜਾਇਜ਼ਿਆਂ ਅਤੇ ਨਿਰਣਿਆਂ ਵਿਚ ਮੈਂ ਅਕਸਰ ਗ਼ਲਤੀ ਕੀਤੀ ਹੈ। ... ਅਤੇ ਹਰ ਸੂਰਤ ਵਿਚ ਜਿੱਥੋਂ ਤੱਕ ਮੈਂ ਆਪਣੇ ਕਦਮ ਵਾਪਸ ਲੈ ਸਕਿਆ ਹਾਂ, ਕੋਈ ਸਥਾਈ ਨੁਕਸਾਨ ਨਹੀਂ ਹੋਇਆ। ਇਸਦੇ ਉਲਟ, ਅਹਿੰਸਾ ਦਾ ਬੁਨਿਆਦੀ ਸੱਚ ਅਸੀਮ ਤੌਰ ਉਤੇ ਏਨਾਂ ਜ਼ਿਆਦਾ ਪ੍ਰਤੱਖ ਕੀਤਾ ਜਾ ਸਕਿਆ ਹੈ, ਜਿੰਨਾਂ ਪਹਿਲਾਂ ਇਹ ਕਦੀ ਨਹੀਂ ਸੀ ਅਤੇ ਦੇਸ ਨੂੰ ਕਿਸੇ ਤਰ੍ਹਾਂ ਵੀ ਸਥਾਈ ਤੌਰ ਉਤੇ ਨੁਕਸਾਨ ਨਹੀਂ ਪੁੱਜਾ।[21]

ਮੈਂ ਆਪ ਇਕ ਸਿਖਾਂਦਰੂ ਹਾਂ, ਮੇਰਾ ਕੋਈ ਨਿੱਜੀ ਮੰਤਵ ਨਹੀਂ, ਅਤੇ ਜਿੱਥੇ ਵੀ ਕਿਤੇ ਮੈਨੂੰ ਸੱਚ ਦਿਖਾਈ ਦੇਂਦਾ ਹੈ, ਮੈਂ ਇਸਨੂੰ ਅਪਣਾ ਲੈਂਦਾ ਹਾਂ ਅਤੇ ਇਸਦੇ ਮੁਤਾਬਕ ਚੱਲਣ ਦੀ ਕੋਸ਼ਿਸ਼ ਕਰਦਾ ਹਾਂ।[22]

ਮੇਰਾ ਵਿਸ਼ਵਾਸ ਹੈ ਕਿ ਅਤਿ ਚੰਗੀਆਂ ਭਾਵਨਾਵਾਂ ਦੇ ਬਾਵਜੂਦ, ਜੇ ਜੀਵ ਗ਼ਲਤੀਆਂ ਕਰਨ ਲਈ ਵਰਗਲਾਇਆ ਜਾਂਦਾ ਹੈ ਤਾਂ ਇਸ ਨਾਲ ਦੁਨੀਆ ਨੂੰ ਅਸਲ ਵਿਚ ਕੋਈ ਨੁਕਸਾਨ ਨਹੀਂ ਪੁੱਜਦਾ, ਨਾ ਹੀ ਕਿਸੇ ਵਿਅਕਤੀ ਨੂੰ ਨੁਕਸਾਨ ਪੁੱਜਦਾ ਹੈ। ਜਿਹੜੇ ਲੋਕ ਪਰਮਾਤਮਾ ਤੋਂ ਡਰ ਕੇ ਰਹਿੰਦੇ ਹਨ, ਉਹਨਾਂ ਦੀਆਂ ਬੇਧਿਆਨੀਆਂ ਗ਼ਲਤੀਆਂ ਦੇ ਸਿੱਟਿਆਂ ਤੋਂ ਉਹ ਦੁਨੀਆ ਦੀ ਹਮੇਸ਼ਾ ਰੱਖਿਆ ਕਰਦਾ ਹੈ।

ਮੇਰੀ ਉਦਾਹਰਣ ਨਾਲ ਜਿਨ੍ਹਾਂ ਲੋਕਾਂ ਦੇ ਕੁਰਾਹੇ ਪੈਣ ਦੀ ਸੰਭਾਵਨਾ ਹੈ, ਉਹਨਾਂ ਨੇ ਫਿਰ ਵੀ ਕੁਰਾਹੇ ਪੈ ਜਾਣਾ ਸੀ ਜੇ ਉਹਨਾਂ ਨੂੰ ਮੇਰੇ ਕੰਮਾਂ ਦਾ ਪਤਾ ਨਾ ਵੀ ਹੁੰਦਾ। ਕਿਉਂਕਿ, ਅੰਤਮ ਵਿਸ਼ਲੇਸ਼ਣ ਵਿਚ ਮਨੁੱਖ ਆਪਣੇ ਵਿਵਹਾਰ ਵਿਚ ਖੁਦ ਆਪਣੇ ਹੀ ਅੰਦਰੋਂ ਮਿਲਦੇ ਸੁਝਾਵਾਂ ਤੋਂ ਅਗਵਾਈ ਲੈਂਦਾ ਹੈ, ਭਾਵੇਂ ਦੂਜਿਆਂ ਦੀ ਉਦਾਹਰਣ, ਹੋ ਸਕਦਾ ਹੈ, ਕਦੀ ਕਦੀ ਉਹਨਾਂ ਦੀ ਅਗਵਾਈ ਕਰਦੀ ਲੱਗਦੀ ਹੋਵੇ। ਪਰ ਜਿਸ ਤਰ੍ਹਾਂ ਵੀ ਹੋਵੇ, ਮੈਨੂੰ ਪਤਾ ਹੈ ਕਿ ਦੁਨੀਆ ਨੂੰ ਮੇਰੀਆਂ ਗ਼ਲਤੀਆਂ ਕਾਰਨ ਕਦੀ ਕਸ਼ਟ ਨਹੀਂ ਉਠਾਉਣਾ ਪਿਆ ਕਿਉਂਕਿ ਇਹ ਸਭ ਮੇਰੀ ਅਗਿਆਨਤਾ ਕਾਰਨ ਹੁੰਦੀਆਂ ਹਨ। ਮੇਰਾ ਪੱਕਾ ਵਿਸ਼ਵਾਸ ਹੈ ਕਿ ਮੇਰੀ ਇਕ ਗ਼ਲਤੀ ਵੀ ਜਾਣ ਬੁੱਝ ਕੇ ਕੀਤੀ ਹੋਈ ਨਹੀਂ ਸੀ।[23]

ਬੇਸ਼ਕ, ਇਕ ਬੰਦੇ ਨੂੰ ਜਿਹੜੀ ਪ੍ਰਤੱਖ ਗ਼ਲਤੀ ਲੱਗਦੀ ਹੈ, ਉਹ ਹੋ ਸਕਦਾ ਹੈ ਦੂਜੇ ਨੂੰ ਨਿਰੋਲ ਸਿਆਣਪ ਲੱਗੇ। ਉਹ ਇਸੇ ਬਾਰੇ ਕੁਝ ਨਹੀਂ ਕਰ ਸਕਦਾ ਭਾਵੇਂ ਉਹ ਨਿਰੋਲ ਮਨੋਭ੍ਰਾਂਤੀ ਦੇ ਵਿਚ ਵੀ ਕਿਉਂ ਨਾ ਹੋਵੇ। ਜਿਵੇਂ ਕਿ ਤੁਲਸੀਦਾਸ ਨੇ ਸੱਚ ਹੀ ਕਿਹਾ ਸੀ : 'ਭਾਵੇਂ ਸਿੱਪੀ ਵਿਚ ਕਦੀ ਵੀ ਚਾਂਦੀ ਨਹੀਂ ਹੁੰਦੀ ਅਤੇ ਸੂਰਜ ਦੀਆਂ ਰਿਸ਼ਮਾਂ ਵਿਚ ਕੋਈ ਪਾਣੀ ਨਹੀਂ ਹੁੰਦਾ, ਪਰ ਜਦੋਂ ਤੱਕ ਚਮਕਦੀ ਸਿੱਪ ਵਿਚ ਚਾਂਦੀ ਦਾ ਅਤੇ ਰਿਸ਼ਮ ਵਿਚ ਪਾਣੀ ਦਾ ਝਾਵਲਾ ਕਾਇਮ ਰਹਿੰਦਾ ਹੈ, ਦੁਨੀਆ ਵਿਚਲੀ ਕੋਈ ਵੀ ਤਾਕਤ ਮਨੋਭ੍ਰਾਂਤੀ ਵਿਚ ਫਲੇ ਮਨੁੱਖ ਦਾ ਇਸਦੇ ਜਾਦੂ ਤੋਂ ਛੁਟਕਾਰਾ ਨਹੀਂ ਕਰ ਸਕਦੀ।' ਮੇਰੇ ਵਰਗੇ ਬੰਦਿਆਂ ਦਾ ਵੀ ਇਹੀ ਹਾਲ ਹੁੰਦਾ ਹੈ ਜਿਹੜੇ ਹੋ ਸਕਦਾ ਹੈ, ਕਿਸੇ ਭਾਰੀ ਮਨੋਭ੍ਰਾਂਤੀ ਹੇਠ ਕੰਮ ਕਰ ਰਹੇ ਹੋਣ। ਪਰਮਾਤਮਾ ਯਕੀਨਨ ਉਹਨਾਂ ਨੂੰ ਮੁਆਫ਼ ਕਰ ਦੇਵੇਗਾ ਅਤੇ ਦੁਨੀਆ ਉਹਨਾਂ ਨਾਲ ਸਬਰ ਨਾਲ ਪੇਸ਼ ਆਇਗੀ। ਅਖੀਰ ਵਿਚ ਸੱਚ ਦਾ ਬੋਲ-ਬਾਲਾ ਹੋਵੇਗਾ।[24]

ਸੱਚ ਅਜੇਹੇ ਕਿਸੇ ਉਦੇਸ਼ ਨੂੰ ਨੁਕਸਾਨ ਨਹੀਂ ਪੁਚਾਉਂਦਾ, ਜਿਹੜਾ ਨਿਆਂਈਂ ਹੋਵੇ।[25]

ਜੀਵਨ ਵਿਚ ਅਕਾਂਖਿਆ ਹੈ। ਇਸਦਾ ਮਿਸ਼ਨ ਹੈ ਪਰਿਪੂਰਨਤਾ ਲਈ ਘਾਲਣਾ ਕਰਨਾ, ਜੋ ਕਿ ਆਤਮ–ਪੂਰਤੀ ਹੈ। ਆਪਣੀਆਂ ਕਮਜ਼ੋਰੀਆਂ ਜਾਂ ਊਣਤਾਈਆਂ ਕਰਕੇ ਆਦਰਸ਼ ਨੂੰ ਹੇਠਾਂ ਨਹੀਂ ਲਿਆਂਦਾ ਜਾਣਾ ਚਾਹੀਦਾ। ਆਪਣੇ ਅੰਦਰ ਇਹਨਾਂ ਦੋਹਾਂ ਦੀ ਹੋਂਦ ਤੋਂ ਮੈਂ ਦੁਖਦਾਈ ਹੱਦ ਤੱਕ ਚੇਤੰਨ ਹਾਂ। ਹਰ ਰੋਜ਼ ਸੱਚ ਵੱਲ ਮੂਕ ਪੁਕਾਰ ਸੰਬੋਧਨ ਕਰਦਾ ਹਾਂ ਕਿ ਉਹ ਮੇਰੀਆਂ ਇਹਨਾਂ ਕਮਜ਼ੋਰੀਆਂ ਅਤੇ ਊਣਤਾਈਆਂ ਨੂੰ ਦੂਰ ਕਰਨ ਵਿਚ ਮੇਰੀ ਸਹਾਇਤਾ ਕਰੇ।[26]

### ਸੱਚ ਦਾ ਪੱਲਾ ਨਹੀਂ ਛੱਡਣਾ

ਮੇਰੇ ਉਤੇ ਵਿਸ਼ਵਾਸ ਕਰੋ ਜਦੋਂ 60 ਸਾਲ ਦੇ ਨਿੱਜੀ ਤਜਰਬੇ ਤੋਂ ਪਿਛੋਂ ਮੈਂ ਤੁਹਾਨੂੰ ਇਹ ਦਸਦਾ ਹਾਂ ਕਿ ਸੱਚ ਦਾ ਰਾਹ ਛੱਡ ਦੇਣਾ ਇਕੋ ਇਕ ਵਾਸਤਵਿਕ ਬਦਕਿਸਮਤੀ ਹੈ। ਜੇ ਤੁਸੀਂ ਕਿਤੇ ਇਹ ਅਨੁਭਵ ਕਰ ਲਵੋ, ਤਾਂ ਪਰਮਾਤਮਾ ਕੋਲ ਤੁਹਾਡੀ ਇਕ ਪ੍ਰਾਰਥਨਾ ਹਮੇਸ਼ਾ ਇਹ ਹੋਵੇਗੀ ਕਿ ਉਹ ਤੁਹਾਨੂੰ ਸਮਰੱਥਾ ਦੇਵੇ ਕਿ ਸੱਚ ਦੇ ਰਾਹ ਉਤੇ ਚੱਲਦਿਆਂ ਤੁਹਾਡੇ ਉਤੇ ਭਾਵੇਂ ਕਿੰਨੀਆਂ ਵੀ ਮੁਸ਼ਕਲਾਂ ਅਤੇ ਕਿੰਨੀਆਂ ਵੀ ਅਜ਼ਮਾਇਸ਼ਾਂ ਕਿਉਂ ਨਾ ਆਉਣ, ਤੁਸੀਂ ਨਿਧੜਕ ਹੋ ਕੇ ਇਹਨਾਂ ਦਾ ਮੁਕਾਬਲਾ ਕਰ ਸਕੋ।[27]

ਸਿਰਫ਼ ਸੱਚ ਹੀ ਕਾਇਮ ਰਹੇਗਾ, ਬਾਕੀ ਸਾਰਾ ਕੁਝ ਸਮੇਂ ਦੇ ਵਹਿਣ ਨਾਲ ਵਹਿ ਜਾਇਗਾ। ਇਸ ਲਈ ਮੈਨੂੰ ਸੱਚ ਦਾ ਸਾਥੀ ਤਾਂ ਵੀ ਬਣੇ ਰਹਿਣਾ ਚਾਹੀਦਾ ਹੈ ਜੇ ਸਾਰੇ ਹੀ ਮੇਰਾ ਸਾਥ ਛੱਡ ਜਾਂਦੇ ਹਨ। ਹੋ ਸਕਦਾ ਹੈ ਅੱਜ ਮੇਰੀ ਆਵਾਜ਼ ਉਜਾੜ ਵਿਚਲੀ ਆਵਾਜ਼ ਹੋਵੇ, ਪਰ ਇਹ ਸੁਣੀ ਜਾਇਗੀ, ਜਦੋਂ ਬਾਕੀ ਸਭ ਆਵਾਜ਼ਾਂ ਚੁੱਪ ਹੋ ਜਾਣਗੀਆਂ, ਜੇ ਇਹ ਸੱਚ ਦੀ ਆਵਾਜ਼ ਹੋਵੇਗੀ ਤਾਂ।[28]

ਵਿਸ਼ਵਾਸ ਰੱਖਦਾ ਆਦਮੀ ਸੱਚ ਵੱਲੋਂ ਸਾਬਤ–ਕਦਮ ਰਹੇਗਾ, ਭਾਵੇਂ ਸਾਰੀ ਦੁਨੀਆ ਦੰਭ ਵਿਚ ਲਿਪਟੀ ਹੋਈ ਦਿਖਾਈ ਦੇ ਰਹੀ ਹੋਵੇ।[29]

ਜੇ ਪ੍ਰਾਸੰਗਿਕ ਹੋਵੇ ਤਾਂ ਸੱਚ ਕਹਿ ਦਿਤਾ ਜਾਣਾ ਚਾਹੀਦਾ ਹੈ, ਭਾਵੇਂ ਇਹ ਕਿੰਨਾਂ ਵੀ ਅਸੁਖਾਵਾਂ ਕਿਉਂ ਨਾ ਹੋਵੇ। ਅਪ੍ਰਾਸੰਗਿਕ ਹਮੇਸ਼ਾ ਹੀ ਝੂਠ ਹੁੰਦਾ ਹੈ ਅਤੇ ਕਦੀ ਵੀ ਨਹੀਂ ਕਹਿਣਾ ਚਾਹੀਦਾ।[30]

## 10. ਸੱਚ ਪਰਮਾਤਮਾ ਹੈ

### ਪਰਮਾਤਮਾ ਹੈ

ਨਾ ਪਰਿਭਾਸ਼ਿਤ ਕੀਤੀ ਜਾਣ ਵਾਲੀ ਕੋਈ ਰੱਹਸਮਈ ਸ਼ਕਤੀ ਹੈ, ਜਿਹੜੀ ਸਭ ਕੁਝ ਨੂੰ ਆਪਣੇ ਵਿਚ ਸਮਾਈ ਬੈਠੀ ਹੈ। ਮੈਂ ਇਸਨੂੰ ਮਹਿਸੂਸ ਕਰਦਾ ਹਾਂ ਭਾਵੇਂ ਮੈਂ ਇਸਨੂੰ ਦੇਖ ਨਹੀਂ ਸਕਦਾ। ਇਹ ਅਦਿੱਖ ਸ਼ਕਤੀ ਹੀ ਹੈ ਜਿਹੜੀ ਆਪਣੇ ਆਪ ਨੂੰ ਮਹਿਸੂਸ ਕਰਾਉਂਦੀ ਹੈ, ਪਰ ਫਿਰ ਵੀ ਜਿਸਦਾ ਕੋਈ ਸਬੂਤ ਨਹੀਂ, ਕਿਉਂਕਿ ਇਹ ਉਹਨਾਂ ਸਾਰੀਆਂ ਚੀਜ਼ਾਂ ਤੋਂ ਏਨੀਂ ਜ਼ਿਆਦਾ ਵੱਖਰੀ ਹੈ, ਜਿਹੜੀਆਂ ਮੈਂ ਆਪਣੇ ਗਿਆਨ –ਇੰਦਰਿਆਂ ਰਾਹੀਂ ਅਨੁਭਵ ਕਰਦਾ ਹਾਂ। ਇਹ ਗਿਆਨ–ਇੰਦਰਿਆਂ ਤੋਂ ਉੱਚੀ ਕੋਈ ਚੀਜ਼ ਹੈ। ਪਰ ਸੀਮਿਤ ਹੱਦ ਤੱਕ ਪਰਮਾਤਮਾ ਦੀ ਹੋਂਦ ਬਾਰੇ ਤਰਕ ਦੇ ਸੱਕਣਾ ਸੰਭਵ ਹੈ।

ਮੈਂ ਹਲਕਾ ਜਿਹਾ ਇਹ ਜ਼ਰੂਰ ਅਨੁਭਵ ਕਰਦਾ ਹਾਂ ਕਿ ਜਦ ਕਿ ਮੇਰੇ ਦੁਆਲੇ ਦੀ ਹਰ ਚੀਜ਼ ਨਿਰੰਤਰ ਬਦਲ ਰਹੀ, ਨਿਰੰਤਰ ਮਰ ਰਹੀ ਹੈ, ਇਸ ਸਾਰੀ ਤਬਦੀਲੀ ਦੇ ਹੇਠਾਂ ਇਕ ਜਿਊਂਦੀ-ਜਾਗਦੀ ਸ਼ਕਤੀ ਹੈ ਜਿਹੜੀ ਅਬਦਲ ਹੈ, ਜਿਹੜੀ ਸਭ ਕੁਝ ਨੂੰ ਇਕੱਠਿਆਂ ਰੱਖਦੀ ਹੈ, ਜਿਹੜੀ ਸਿਰਜਦੀ ਹੈ, ਮੇਟਦੀ ਹੈ ਅਤੇ ਫਿਰ ਸਿਰਜਦੀ ਹੈ। ਉਹ ਪ੍ਰੇਰਨਾਮਈ ਸ਼ਕਤੀ ਜਾਂ ਸਪਿਰਿਟ ਪਰਮਾਤਮਾ ਹੈ ਅਤੇ ਕਿਉਂਕਿ ਹੋਰ ਕੋਈ ਵੀ ਚੀਜ਼, ਜਿਸਨੂੰ ਮੈਂ ਸਿਰਫ਼ ਆਪਣੇ ਗਿਆਨ-ਇੰਦਰਿਆਂ ਰਾਹੀਂ ਅਨੁਭਵ ਕਰਦਾ ਹਾਂ, ਕਾਇਮ ਨਹੀਂ ਰਹਿ ਸਕਦੀ ਜਾਂ ਰਹੇਗੀ, ਸਿਰਫ਼ ਉਹ ਹੀ ਸਥਿਰ ਹੈ।

ਤੇ ਇਹ ਸ਼ਕਤੀ ਪਰਉਪਕਾਰੀ ਹੈ ਜਾਂ ਦੋਖੀ ਹੈ? ਮੈਂ ਇਸਨੂੰ ਨਿਰੋਲ ਪਰਉਪਕਾਰੀ ਸ਼ਕਤੀ ਵਜੋਂ ਦੇਖਦਾ ਹਾਂ। ਕਿਉਂਕਿ ਮੈਂ ਦੇਖ ਸਕਦਾ ਹਾਂ ਕਿ ਮੌਤ ਦੇ ਹੁੰਦਿਆਂ ਹੋਇਆਂ ਵੀ ਜ਼ਿੰਦਗੀ ਕਾਇਮ ਹੈ, ਝੂਠ ਦੇ ਹੁੰਦਿਆਂ ਹੋਇਆਂ ਸੱਚ ਕਾਇਮ ਹੈ, ਹਨੇਰੇ ਦੇ ਹੁੰਦਿਆਂ ਹੋਇਆ ਚਾਨਣ ਕਾਇਮ ਹੈ। ਇਸ ਲਈ ਮੈਂ ਇਹ ਸਿੱਟਾ ਕੱਢਦਾ ਹਾਂ ਕਿ ਪਰਮਾਤਮਾ ਹੀ ਜੀਵਨ ਹੈ, ਸੱਚ ਹੈ, ਚਾਨਣ ਹੈ। ਉਹ ਪ੍ਰੇਮ ਹੈ। ਉਹ ਸਰਵੁੱਚ ਚੰਗਿਆਈ ਹੈ।

ਮੈਂ ਕਬੂਲ ਕਰਦਾ ਹਾਂ ... ਕਿ ਤਰਕ ਰਾਹੀਂ ਮਨਾਉਣ ਵਾਸਤੇ ਮੇਰੇ ਕੋਲ ਕੋਈ ਦਲੀਲ ਨਹੀਂ। ਵਿਸ਼ਵਾਸ ਤਰਕ ਤੋਂ ਉੱਪਰ ਉੱਠ ਜਾਂਦਾ ਹੈ। ਮੈਂ ਤਾਂ ਸਿਰਫ਼ ਇਹ ਹੀ ਸਲਾਹ ਦੇ ਸਕਦਾ ਹਾਂ ... ਕਿ ਅਸੰਭਵ ਨੂੰ ਕਰਨ ਦਾ ਯਤਨ ਨਾ ਕਰੋ। ਮੈਂ ਕਿਸੇ ਵੀ ਤਾਰਕਿਕ ਢੰਗ ਨਾਲ ਬੁਰਾਈ ਦੀ ਹੋਂਦ ਦੀ ਵਿਆਖਿਆ ਨਹੀਂ ਕਰ ਸਕਦਾ। ਇੰਝ ਕਰਨ ਦੀ ਇੱਛਾ ਰੱਖਣਾ ਪਰਮਾਤਮਾ ਦੇ ਬਰਾਬਰ ਦਾ ਹੋਣ ਵਾਂਗ ਹੈ। ਇਸ ਲਈ ਮੈਂ ਏਨਾਂ ਕੁ ਹਲੀਮ ਹਾਂ ਕਿ ਬੁਰਾਈ ਨੂੰ ਉਸੇ ਤਰ੍ਹਾਂ ਹੀ ਪਛਾਣ ਸਕਾਂ ਜਿਵੇਂ ਇਹ ਹੈ ਅਤੇ ਮੈਂ ਪਰਮਾਤਮਾ ਨੂੰ ਲੰਮਾਂ ਤਸੀਹਾ ਭੋਗਣ ਵਾਲਾ ਅਤੇ ਬਾ-ਸਬਰ ਬਿਲਕੁਲ ਇਸੇ ਕਰਕੇ ਹੀ ਕਹਿੰਦਾ ਹਾਂ ਕਿਉਂਕਿ ਉਹ ਦੁਨੀਆ ਵਿਚ ਬੁਰਾਈ ਦੀ ਆਗਿਆ ਦੇਂਦਾ ਹੈ। ਮੈਨੂੰ ਪਤਾ ਹੈ ਕਿ ਉਸਦੇ ਆਪਣੇ ਵਿਚ ਕੋਈ ਬੁਰਾਈ ਨਹੀਂ ਪਰ ਫਿਰ ਵੀ ਜੇ ਬੁਰਾਈ ਮੌਜੂਦ ਹੈ, ਤਾਂ ਉਹ ਇਸਦਾ ਰਚਣਹਾਰ ਹੈ, ਪਰ ਫਿਰ ਵੀ ਇਸ ਤੋਂ ਅਛੋਹ ਹੈ।

ਮੈਂ ਇਹ ਵੀ ਜਾਣਦਾ ਹਾਂ ਕਿ ਮੈਂ ਕਦੀ ਵੀ ਪਰਮਾਤਮਾ ਨੂੰ ਨਹੀਂ ਜਾਣ ਸਕਾਂਗਾ ਜੇ ਮੈਂ ਖੁਦ ਆਪਣੀ ਜ਼ਿੰਦਗੀ ਦੀ ਕੀਮਤ ਉਤੇ ਵੀ ਇਸ ਨਾਲ ਅਤੇ ਇਸਦੇ ਖਿਲਾਫ਼ ਘੋਲ ਨਹੀਂ ਕਰਦਾ। ਮੇਰਾ ਆਪਣਾ ਨਿਮਾਣਾ ਅਤੇ ਕੀਮਤੀ ਤਜਰਬਾ ਮੇਰੇ ਇਸ ਵਿਸ਼ਵਾਸ ਨੂੰ ਪੱਕਿਆਂ ਕਰਦਾ ਹੈ। ਮੈਂ ਜਿੰਨਾ ਵਧੇਰੇ ਸ਼ੁੱਧ ਬਨਣ ਦੀ ਕੋਸ਼ਿਸ਼ ਕਰਦਾ ਜਾਂਦਾ ਹਾਂ, ਪਰਮਾਤਮਾ ਦੇ ਓਨਾ ਹੀ ਨੇੜੇ ਮੈਂ ਹੋ ਗਿਆ ਮਹਿਸੂਸ ਕਰਦਾ ਹਾਂ। ਮੈਂ ਉਸਦੇ ਹੋਰ ਕਿੰਨਾਂ ਜ਼ਿਆਦਾ ਨੇੜੇ ਹੋ ਜਾਵਾਂਗਾ ਜਦੋਂ ਮੇਰਾ ਵਿਸ਼ਵਾਸ ਸਿਰਫ਼ ਇਕ ਤੁੱਛ-ਨਮੂਨੇ ਮਾਤਰ ਹੀ ਨਹੀਂ ਹੋਵੇਗਾ, ਜਿਵੇਂ ਕਿ ਇਹ ਅੱਜ ਹੈ, ਸਗੋਂ ਹਿਮਾਲੀਆ ਵਾਂਗ ਅਹਿੱਲ ਬਣ ਜਾਇਗਾ ਅਤੇ ਇਸਦੀਆਂ ਚੋਟੀਆਂ ਉੱਪਰਲੀਆਂ ਬਰਫ਼ਾਂ ਵਾਂਗ ਸਫੇਦ ਅਤੇ ਲਿਸ਼ਕਦਾਰ ਬਣ ਜਾਣਗੀਆਂ?[31]

## ਮੇਰਾ ਵਿਸ਼ਵਾਸ

**ਮੈਂ ਦੁਨੀਆ ਦਾ ਤਰਕ ਤਾਂ ਬਰਦਾਸ਼ਤ ਕਰ ਸਕਦਾ ਹਾਂ, ਪਰ ਇਸ ਗੱਲ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ ਕਿ ਮੈਂ ਆਪਣੇ ਪਰਮਾਤਮਾ ਨੂੰ ਤਰਕ ਕਰ ਦੇਵਾਂਗਾ।[32]**

ਮੈਨੂੰ ਪਤਾ ਹੈ ਕਿ ਮੈਂ ਕੁਝ ਵੀ ਨਹੀਂ ਕਰ ਸਕਦਾ। ਪਰਮਾਤਮਾ ਸਭ ਕੁਝ ਕਰ ਸਕਦਾ ਹੈ। ਹੇ ਪਰਮਾਤਮਾ, ਮੈਨੂੰ ਆਪਣਾ ਯੋਗ ਸਾਧਨ ਬਣਾ ਅਤੇ ਜਿਵੇਂ ਤੇਰੀ ਰਜ਼ਾ ਹੋਵੇ, ਮੈਨੂੰ ਵਰਤ।[33]

ਮੈਂ ਉਸਨੂੰ ਦੇਖਿਆ ਨਹੀਂ, ਨਾ ਹੀ ਮੈਂ ਉਸਨੂੰ ਜਾਣਿਆ ਹੈ। ਮੈਂ ਪਰਮਾਤਮਾ ਵਿਚ ਦੁਨੀਆ ਦੇ ਵਿਸ਼ਵਾਸ ਨੂੰ ਆਪਣਾ ਵਿਸ਼ਵਾਸ ਬਣਾ ਲਿਆ ਹੈ ਅਤੇ ਕਿਉਂਕਿ ਮੇਰਾ ਵਿਸ਼ਵਾਸ ਅਮਿਟ ਹੈ, ਇਸ ਲਈ ਮੈਂ ਉਸ ਵਿਸ਼ਵਾਸ ਨੂੰ ਇੰਝ ਸਮਝਦਾ ਹਾਂ ਜਿਵੇਂ ਇਹ ਮੇਰਾ ਅਨੁਭਵ ਬਣ ਗਿਆ ਹੈ। ਪਰ ਜਿਵੇਂ ਕਿ ਇਹ ਕਿਹਾ ਜਾ ਸਕਦਾ ਹੈ ਕਿ ਵਿਸ਼ਵਾਸ ਨੂੰ ਅਨੁਭਵ ਵਜੋਂ ਬਿਆਨ ਕਰਨਾ ਸੱਚ ਵਿਚ ਮੁਦਾਖਲਤ ਕਰਨਾ ਹੈ, ਇਹ ਕਹਿਣਾ ਸ਼ਾਇਦ ਵਧੇਰੇ ਠੀਕ ਹੋਵੇ ਕਿ ਪਰਮਾਤਮਾ ਵਿਚ ਆਪਣੇ ਵਿਸ਼ਵਾਸ ਨੂੰ ਵਰਨਣ ਕਰਨ ਲਈ ਮੇਰੇ ਕੋਲ ਕੋਈ ਸ਼ਬਦ ਨਹੀਂ ਹਨ।[34]

ਉਸਦੀ ਹੋਂਦ ਦਾ ਮੈਨੂੰ ਇਸ ਤੱਥ ਨਾਲੋਂ ਵੀ ਵਧੇਰੇ ਯਕੀਨ ਹੈ ਕਿ ਤੁਸੀਂ ਅਤੇ ਮੈਂ ਇਸ ਕਮਰੇ ਵਿਚ ਬੈਠੇ ਹੋਏ ਹਾਂ। ਫਿਰ ਮੈਂ ਇਸ ਗੱਲ ਦੀ ਵੀ ਸ਼ਾਹਦੀ ਭਰ ਸਕਦਾ ਹਾਂ ਕਿ ਮੈਂ ਹਵਾ ਅਤੇ ਪਾਣੀ ਤੋਂ ਬਿਨ੍ਹਾਂ ਤਾਂ ਹੋ ਸਕਦਾ ਹੈ ਜਿਊ ਸਕਾਂ, ਪਰ ਉਸ ਤੋਂ ਬਿਨ੍ਹਾਂ ਨਹੀਂ। ਤੁਸੀਂ ਮੇਰੀਆਂ ਅੱਖਾਂ ਕੱਢ ਸਕਦੇ ਹੋ। ਪਰ ਇਸ ਨਾਲ ਮੈਂ ਮਰ ਨਹੀਂ ਸਕਦਾ। ਤੁਸੀਂ ਮੇਰਾ ਨੱਕ ਵੱਢ ਦਿਓ, ਪਰ ਇਸ ਨਾਲ ਮੈਂ ਮਰਾਂਗਾ ਨਹੀਂ। ਪਰ ਪਰਮਾਤਮਾ ਵਿਚ ਮੇਰੇ ਵਿਸ਼ਵਾਸ ਨੂੰ ਉੜਾ ਦਿਓ, ਤਾਂ ਮੈਂ ਮਰ ਜਾਵਾਂਗਾ।

ਤੁਸੀਂ ਇਸਨੂੰ ਵਹਿਮ ਕਹਿ ਸਕਦੇ ਹੋ, ਪਰ ਮੈਂ ਮੰਨਦਾ ਹਾਂ ਕਿ ਇਹ ਅਜਿਹਾ ਵਹਿਮ ਹੈ ਜਿਸਨੂੰ ਮੈਂ ਜੱਫੀ ਪਾਉਂਦਾ ਹਾਂ, ਬਿਲਕੁਲ ਜਿਸ ਤਰ੍ਹਾਂ ਬਚਪਨ ਵਿਚ ਮੈਂ ਰਾਮ ਦੇ ਨਾਂ ਨੂੰ ਪਾਇਆ ਕਰਦਾ ਸਾਂ ਜਦੋਂ ਵੀ ਕਦੀ ਕਿਸੇ ਖਤਰੇ ਦਾ ਕੋਈ ਕਾਰਨ ਹੁੰਦਾ ਸੀ। ਇਕ ਬੁੱਢੀ ਦਾਈ ਨੇ ਮੈਨੂੰ ਇਹੀ ਸਿਖਾਇਆ ਸੀ।[35]

ਮੇਰਾ ਵਿਸ਼ਵਾਸ ਹੈ ਕਿ ਅਸੀਂ ਸਾਰੇ ਪਰਮਾਤਮਾ ਦੇ ਸੰਦੇਸ਼-ਵਾਹਕ ਬਣ ਸਕਦੇ ਹਾਂ, ਜੇ ਅਸੀਂ ਬੰਦਿਆਂ ਤੋਂ ਡਰਨਾ ਛੱਡ ਦੇਈਏ ਅਤੇ ਸਿਰਫ਼ ਪਰਮਾਤਮਾ ਦੇ ਸਤਿ ਦੀ ਖੋਜ ਕਰੀਏ। ਮੇਰਾ ਪੱਕਾ ਵਿਸ਼ਵਾਸ ਹੈ ਕਿ ਮੈਂ ਸਿਰਫ਼ ਪਰਮਾਤਮਾ ਦੇ ਸੱਚ ਦੀ ਖੋਜ ਕਰ ਰਿਹਾ ਹਾਂ ਅਤੇ ਬੰਦਿਆਂ ਦਾ ਮੈਨੂੰ ਕੋਈ ਡਰ ਨਹੀਂ ਰਿਹਾ।

... ਪਰਮਾਤਮਾ ਦੀ ਰਜ਼ਾ ਦਾ ਮੇਰੇ ਸਾਹਮਣੇ ਕੋਈ ਉਚੇਚਾ ਪ੍ਰਗਟਾਅ ਨਹੀਂ ਹੋਇਆ। ਮੇਰਾ ਪੱਕਾ ਵਿਸ਼ਵਾਸ ਹੈ ਕਿ ਉਹ ਹਰ ਮਨੁੱਖ ਸਾਹਮਣੇ ਰੋਜ਼ ਪ੍ਰਗਟ ਹੁੰਦਾ ਹੈ, ਪਰ ਅਸੀਂ 'ਉਸ ਨੰਨ੍ਹੀ ਜਿਹੀ ਆਵਾਜ ਲਈਂ ਆਪਣੇ ਕੰਨ ਬੰਦ ਕਰ ਲੈਂਦੇ ਹਾਂ। ਅਸੀਂ ਆਪਣੇ ਸਾਹਮਣੇ ਖੜੇ ਅਗਨੀ ਸਤੰਭ ਵੱਲੋਂ ਅੱਖਾਂ ਬੰਦ ਕਰ ਲੈਂਦੇ ਹਾਂ। ਮੈਂ ਉਸਦੇ ਹਰ ਥਾਂ ਹਾਜ਼ਰ-ਨਾਜ਼ਰ ਹੋਣ ਨੂੰ ਮਹਿਸੂਸ ਕਰਦਾ ਹਾਂ।[36]

ਮੇਰੇ ਨਾਲ ਪੱਤਰ-ਵਿਹਾਰ ਕਰਨ ਵਾਲੇ ਕੁਝ ਲੋਕ ਮਹਿਸੂਸ ਕਰਦੇ ਹਨ ਕਿ ਮੈਂ ਕਰਾਮਾਤਾਂ ਵਰਤਾ ਸਕਦਾ ਹਾਂ। ਸੱਚ ਦਾ ਉਪਾਸ਼ਕ ਹੋਣ ਦੇ ਨਾਤੇ ਮੈਨੂੰ ਇਹ ਕਹਿਣ ਦੀ ਆਗਿਆ ਦਿਓ ਕਿ ਮੇਰੇ ਵਿਚ ਇਹੋ ਜਿਹਾ ਕੋਈ ਗੁਣ ਨਹੀਂ। ਮੇਰੇ ਵਿਚ ਜੇ ਕੋਈ ਸ਼ਕਤੀ ਹੈ ਵੀ, ਤਾਂ ਉਹ ਸਾਰੀ ਪਰਮਾਤਮਾ ਤੋਂ ਆਈ ਹੈ। ਪਰ ਉਹ ਸਿੱਧਾ ਕੰਮ ਨਹੀਂ ਕਰਦਾ। ਉਹ ਆਪਣੇ ਅਨੇਕ ਸਾਧਨਾਂ ਰਾਹੀਂ ਕੰਮ ਕਰਦਾ ਹੈ।[37]

## ਪਰਮਾਤਮਾ ਦੀ ਪ੍ਰਕਿਰਤੀ

ਮੇਰੇ ਲਈ ਪਰਮਾਤਮਾ ਸੱਚ ਹੈ, ਪਿਆਰ ਹੈ; ਪਰਮਾਤਮਾ ਨੈਤਿਕਤਾ ਹੈ, ਇਖਲਾਕ ਹੈ; ਪਰਮਾਤਮਾ ਨਿਡਰਤਾ ਹੈ। ਪਰਮਾਤਮਾ ਜੀਵਨ ਅਤੇ ਪ੍ਰਕਾਸ਼ ਦਾ ਸੋਮਾ ਹੈ ਅਤੇ ਫਿਰ ਵੀ ਉਹ ਇਹਨਾਂ ਸਭ ਚੀਜ਼ਾਂ ਤੋਂ ਉੱਪਰ ਅਤੇ ਪਰੇ ਹੈ। ਪਰਮਾਤਮਾ ਜ਼ਮੀਰ ਹੈ। ਉਹ ਤਾਂ ਸਗੋਂ ਨਾਸਤਕ ਦੀ ਨਾਸਤਕਤਾ ਵੀ ਹੈ। ਕਿਉਂਕਿ ਆਪਣੇ ਅਥਾਹ ਪਿਆਰ ਵਿਚ ਪਰਮਾਤਮਾ ਨਾਸਤਕ ਨੂੰ ਜਿਊਣ ਦੀ ਆਗਿਆ ਦੇਂਦਾ ਹੈ। ਉਹ ਦਿਲਾਂ ਦਾ ਖੋਜੀ ਹੈ। ਉਹ ਬੋਲ ਅਤੇ ਤਰਕ ਤੋਂ ਉੱਪਰ ਹੈ। ਉਹ ਸਾਨੂੰ ਅਤੇ ਸਾਡੇ ਦਿਲਾਂ ਨੂੰ ਸਾਡੇ ਤੋਂ ਚੰਗੀ ਤਰ੍ਹਾਂ ਜਾਣਦਾ ਹੈ। ਉਹ ਸਾਡੇ ਬੋਲਾਂ ਉਤੇ ਵਿਸ਼ਵਾਸ ਨਹੀਂ ਕਰਦਾ, ਕਿਉਂਕਿ ਉਹ ਜਾਣਦਾ ਹੈ ਕਿ ਸਾਡਾ ਮਤਲਬ ਉਹ ਨਹੀਂ ਹੁੰਦਾ, ਜੋ ਅਸੀਂ ਕਹਿੰਦੇ ਹਾਂ, ਕੁਝ ਲਈ ਜਾਣਦਿਆਂ ਬੁਝਦਿਆਂ ਅਤੇ ਕੁਝ ਲਈ ਅਣਜਾਣੇ।

ਉਹ ਉਹਨਾਂ ਲੋਕਾਂ ਲਈ ਨਿੱਜੀ ਪਰਮਾਤਮਾ ਹੈ ਜਿਹੜੇ ਉਸਦੀ ਨਿੱਜੀ ਮੌਜੂਦਗੀ ਲੋੜਦੇ ਹਨ। ਉਹ ਉਹਨਾਂ ਲੋਕਾਂ ਲਈ ਸਾਕਾਰ ਮੂਰਤ ਹੈ ਜਿਹੜੇ ਉਸਦੀ ਛੋਹ ਲੋੜਦੇ ਹਨ। ਉਹ ਨਿਰੋਲ ਮੌਜੂਦਗੀ ਹੈ। ਉਹ ਤਾਂ ਬਸ ਉਹਨਾਂ ਲੋਕਾਂ ਲਈ ਹੈ ਜਿਹੜੇ ਵਿਸ਼ਵਾਸ ਰਖਦੇ ਹਨ। ਉਹ ਸਾਰਿਆਂ ਲਈ ਸਭ ਕੁਝ ਹੈ। ਉਹ ਸਾਡੇ ਵਿਚ ਹੈ, ਪਰ ਫਿਰ ਵੀ ਸਾਡੇ ਤੋਂ ਉੱਪਰ ਅਤੇ ਪਰੇ ਹੈ ...

ਉਸਦੀ ਹੋਂਦ ਇਸ ਕਰਕੇ ਖਤਮ ਨਹੀਂ ਹੋ ਸਕਦੀ ਕਿਉਂਕਿ ਉਸਦੇ ਨਾਂ ਉਤੇ ਘਿਣਾਉਣੀਆਂ ਬਦਇਖਲਾਕੀਆਂ ਜਾਂ ਅਣਮਨੁੱਖੀ ਦਰਿੰਦਗੀਆਂ ਕੀਤੀਆਂ ਜਾਂਦੀਆਂ ਹਨ। ਉਹ ਲੰਮਾਂ ਦੁੱਖ ਭੋਗਣ ਦਾ ਨਾਂ ਹੈ। ਉਹ ਸੰਤੋਖਵਾਨ ਹੈ ਪਰ ਉਹ ਭਿਆਨਕ ਵੀ ਹੈ। ਉਹ ਇਸ ਦੁਨੀਆ ਵਿਚ ਅਤੇ ਆਉਂਦੀ ਦੁਨੀਆ ਵਿਚ ਸਭ ਤੋਂ ਵੱਧ ਸਖਤੀ ਨਾਲ ਕੰਮ ਲੈਣ ਵਾਲੀ ਹਸਤੀ ਹੈ। ਉਹ ਸਾਡੇ ਨਾਲ ਉਸੇ ਤਰ੍ਹਾਂ ਦਾ ਸਲੂਕ ਕਰਦਾ ਹੈ, ਜਿਸ ਤਰ੍ਹਾਂ ਦਾ ਅਸੀਂ ਆਪਣੇ ਗੁਆਂਢੀਆਂ ਨਾਲ, ਆਦਮੀਆਂ ਅਤੇ ਪਸ਼ੂਆਂ ਨਾਲ ਕਰਦੇ ਹਾਂ।

ਉਸ ਲਈ ਅਗਿਆਨਤਾ ਕੋਈ ਬਹਾਨਾ ਨਹੀਂ। ਅਤੇ ਤਾਂ ਵੀ ਉਹ ਹਮੇਸ਼ਾ ਮੁਆਫ਼ ਕਰ ਦੇਂਦਾ ਹੈ। ਕਿਉਂਕਿ ਉਹ ਹਮੇਸ਼ਾ ਹੀ ਸਾਨੂੰ ਪਛਤਾਵੇ ਦਾ ਮੌਕਾ ਦੇਂਦਾ ਹੈ।

ਉਹ ਦੁਨੀਆ ਦੇ ਗਿਆਨ ਵਿਚਲਾ ਸਭ ਤੋਂ ਵੱਡਾ ਜਨਵਾਦੀ ਹੈ, ਕਿਉਂਕਿ ਉਹ ਸਾਡੀਆਂ ਜ਼ੰਜੀਰਾਂ ਖੋਹਲ ਕੇ ਰੱਖਦਾ ਹੈ ਤਾਂ ਕਿ ਅਸੀਂ ਬੁਰਾਈ ਅਤੇ ਚੰਗਿਆਈ ਦੇ ਵਿਚਕਾਰ ਆਪਣੀ ਚੋਣ ਆਪ ਕਰ ਸਕੀਏ। ਉਹ ਸਭ ਤੋਂ ਵੱਡਾ ਜ਼ਾਲਮ ਹੈ ਜਿਹੜਾ ਕਦੀ ਵੀ ਹੋਇਆ ਹੋਵੇ, ਕਿਉਂਕਿ ਉਹ ਅਕਸਰ ਸਾਡੇ ਬੁੱਲ੍ਹਾਂ ਨਾਲੋਂ ਕੱਪ ਖੋਹ ਲੈਂਦਾ ਹੈ ਅਤੇ ਆਜ਼ਾਦ ਇੱਛਾ–ਸ਼ਕਤੀ ਦੇ ਨਾਂ ਉਤੇ ਸਾਡੇ ਲਈ ਮਸਾਂ ਏਨੀਂ ਕੁ ਥਾਂ ਰਹਿਣ ਦੇਂਦਾ ਹੈ ਕਿ ਜਿਹੜੀ ਸਾਡੇ ਲਈ ਬਿਲਕੁਲ ਨਾਕਾਫ਼ੀ ਹੁੰਦੀ ਹੈ, ਅਤੇ ਇਸ ਤਰ੍ਹਾਂ ਸਾਡੀ ਕੀਮਤ ਉਤੇ ਉਹ ਆਪਣੇ ਆਪ ਨੂੰ ਖੁਸ਼ ਕਰਦਾ ਹੈ। ਇਹੀ ਕਾਰਨ ਹੈ ਕਿ ਹਿੰਦੂ ਮੱਤ ਇਸ ਸਭ ਕੁਝ ਨੂੰ ਉਸਦੀ ਖੇਡ ਲੀਲਾ ਦੱਸਦਾ ਹੈ ਜਾਂ ਇਸਨੂੰ ਝਾਵਲਾ ਮਾਯਾ ਕਹਿੰਦਾ ਹੈ। ਅਸੀਂ ਨਹੀਂ ਹਾਂ, ਸਿਰਫ਼ ਉਹ ਹੈ। ਅਤੇ ਜੇ ਅਸੀਂ ਹੋਵਾਂਗੇ ਤਾਂ ਸਾਨੂੰ ਸਦੀਵੀ ਤੌਰ ਉਤੇ ਉਸਦੇ ਸੋਹਲੇ ਗਾਉਣੇ ਪੈਣਗੇ ਅਤੇ ਉਸਦੀ ਮਰਜ਼ੀ ਕਰਨੀ ਪਵੇਗੀ। ਆਓ ਉਸਦੀ ਬੰਸਰੀ ਦੀ ਧੁਨ ਉਤੇ ਨੱਚੀਏ, ਅਤੇ ਸਭ ਕੁਝ ਠੀਕ ਠਾਕ ਹੋ ਜਾਇਗਾ।[38]

ਪਰਮਾਤਮਾ ਇਸ ਧਰਤੀ ਉਪਰਲੇ ਸਭ ਤੋਂ ਸਖਤ ਕੰਮ ਲੈਣ ਵਾਲਿਆਂ ਨਾਲੋਂ ਵੀ ਸਖ਼ਤ ਹੈ ਜਿਸ ਬਾਰੇ ਮੈਂ ਜਾਣਦਾ ਹਾਂ, ਅਤੇ ਉਹ ਪੂਰੀ ਤਰ੍ਹਾਂ ਤੁਹਾਡੀ ਅਜ਼ਮਾਇਸ਼ ਕਰਦਾ ਹੈ ਅਤੇ

ਜਦੋਂ ਤੁਹਾਨੂੰ ਲੱਗਦਾ ਹੈ ਕਿ ਤੁਹਾਡਾ ਵਿਸ਼ਵਾਸ ਤੁਹਾਡਾ ਸਾਥ ਛੱਡ ਰਿਹਾ ਹੈ, ਜਾਂ ਤੁਹਾਡਾ ਸਰੀਰ ਸਾਥ ਨਹੀਂ ਦੇ ਰਿਹਾ ਅਤੇ ਤੁਸੀਂ ਡੁੱਬਦੇ ਜਾ ਰਹੇ ਹੋ, ਉਹ ਕਿਸੇ ਤਰ੍ਹਾਂ ਤੁਹਾਡੀ ਸਹਾਇਤਾ ਲਈ ਬਹੁੜਦਾ ਹੈ ਅਤੇ ਤੁਹਾਨੂੰ ਸਾਬਤ ਕਰਦਾ ਹੈ ਕਿ ਤੁਹਾਨੂੰ ਵਿਸ਼ਵਾਸ ਨਹੀਂ ਗੁਆਉਣਾ ਚਾਹੀਦਾ ਅਤੇ ਉਹ ਹਮੇਸ਼ਾ ਹੀ ਤੁਹਾਡੇ ਬੁਲਾਉਣ ਉਤੇ ਆ ਸਕਦਾ ਹੈ, ਪਰ ਆਪਣੀਆਂ ਸ਼ਰਤਾਂ ਉਤੇ, ਤੁਹਾਡੀਆਂ ਸ਼ਰਤਾਂ ਉਤੇ ਨਹੀਂ। ਮੈਨੂੰ ਤਾਂ ਇਸੇ ਤਰ੍ਹਾਂ ਲੱਗਾ ਹੈ। ਮੈਨੂੰ ਤਾਂ ਸਚਮੁਚ ਇਕ ਵੀ ਅਜੇਹੀ ਉਦਾਹਰਣ ਯਾਦ ਨਹੀਂ ਆਉਂਦੀ, ਜਦੋਂ ਆਖਰੀ ਘੜੀ ਉਸਨੇ ਮੇਰਾ ਸਾਥ ਛੱਡ ਦਿਤਾ ਹੋਵੇ।[39]

ਆਪਣੀ ਚੜ੍ਹਦੀ ਜਵਾਨੀ ਵੇਲੇ ਮੈਨੂੰ ਉਸਦੇ ਜਾਪ ਕਰਨਾ ਸਿਖਾਇਆ ਗਿਆ ਸੀ, ਜਿਸਨੂੰ ਹਿੰਦੂ ਧਰਮ ਪੁਸਤਕਾਂ ਵਿਚ ਪਰਮਾਤਮਾ ਦੇ ਹਜ਼ਾਰ ਨਾਂ ਦੱਸਿਆ ਗਿਆ ਹੈ। ਪਰ ਪਰਮਾਤਮਾ ਦੇ ਇਹ ਇਕ ਹਜ਼ਾਰ ਨਾਂ ਕਿਸੇ ਤਰ੍ਹਾਂ ਵੀ ਸਰਬ–ਸਮੇਟਵੇਂ ਨਹੀਂ ਸਨ। ਸਾਡਾ ਵਿਸ਼ਵਾਸ ਹੈ – ਅਤੇ ਮੇਰਾ ਖਿਆਲ ਹੈ ਕਿ ਇਹ ਸੱਚ ਹੈ – ਕਿ ਪਰਮਾਤਮਾ ਦੇ ਓਨੇ ਹੀ ਨਾਂ ਹਨ ਜਿੰਨੇਂ ਜੀਵ ਹਨ, ਅਤੇ ਇਸ ਲਈ, ਅਸੀਂ ਇਹ ਵੀ ਕਹਿੰਦੇ ਹਾਂ ਕਿ ਪਰਮਾਤਮਾ ਦਾ ਕੋਈ ਨਾਂ ਨਹੀਂ ਅਤੇ ਕਿਉਂਕਿ ਪਰਮਾਤਮਾ ਦੇ ਕਈ ਆਕਾਰ ਹਨ, ਅਸੀਂ ਉਸਨੂੰ ਨਿਰਾਕਾਰ ਵੀ ਸਮਝਦੇ ਹਾਂ, ਅਤੇ ਕਿਉਂਕਿ ਉਹ ਕਈ ਭਾਸ਼ਾਵਾਂ ਰਾਹੀਂ ਸਾਡੇ ਨਾਲ ਗੱਲ ਕਰਦਾ ਹੈ, ਅਸੀਂ ਉਸਨੂੰ ਸ਼ਬਦ–ਰਹਿਤ ਵੀ ਕਹਿ ਦੇਂਦੇ ਹਾਂ, ਵਗੈਰਾ, ਵਗੈਰਾ। ਅਤੇ ਇਸ ਤਰ੍ਹਾਂ ਜਦੋਂ ਮੈਂ ਇਸਲਾਮ ਦਾ ਅਧਿਐਨ ਕਰਨ ਲੱਗਾ ਤਾਂ ਮੈਨੂੰ ਪਤਾ ਲੱਗਾ ਕਿ ਇਸਲਾਮ ਵਿਚ ਵੀ ਪਰਮਾਤਮਾ ਦੇ ਕਈ ਨਾਂ ਹਨ।

ਜਿਹੜੇ ਕਹਿੰਦੇ ਹਨ ਕਿ ਪਰਮਾਤਮਾ ਪ੍ਰੇਮ ਹੈ, ਉਹਨਾਂ ਨਾਲ ਮੈਂ ਕਹਾਂਗਾ ਕਿ ਪਰਮਾਤਮਾ ਪ੍ਰੇਮ ਹੈ। ਪਰ ਆਪਣੇ ਧੁਰ ਅੰਦਰ ਮੈਂ ਇਹ ਕਿਹਾ ਕਰਦਾ ਸਾਂ ਕਿ ਭਾਵੇਂ ਪਰਮਾਤਮਾ ਪ੍ਰੇਮ ਵੀ ਹੋ ਸਕਦਾ ਹੈ, ਪਰ ਪਹਿਲੀ ਥਾਂ ਉਤੇ ਪਰਮਾਤਮਾ ਸੱਚ ਹੈ। ਜੇ ਪਰਮਾਤਮਾ ਦਾ ਪੂਰੀ ਤਰ੍ਹਾਂ ਵਰਨਣ ਕਰ ਸਕਣਾ ਮਨੁੱਖੀ ਜ਼ਬਾਨ ਲਈ ਸੰਭਵ ਹੈ, ਤਾਂ ਮੈਂ ਇਸ ਸਿੱਟੇ ਉਤੇ ਪੁੱਜਾ ਹਾਂ ਕਿ ਮੇਰੇ ਲਈ ਪਰਮਾਤਮਾ ਸੱਚ ਹੈ।

ਪਰ ਦੋ ਸਾਲ ਹੋਏ ਮੈਂ ਇਕ ਕਦਮ ਹੋਰ ਅੱਗੇ ਵਧਿਆ ਅਤੇ ਕਿਹਾ ਕਿ ਸੱਚ ਪਰਮਾਤਮਾ ਹੈ। ਤੁਸੀਂ ਇਹਨਾਂ ਦੋਹਾਂ ਬਿਆਨਾਂ ਵਿਚ ਕਿ ਪਰਮਾਤਮਾ ਸੱਚ ਹੈ ਅਤੇ ਸੱਚ ਪਰਮਾਤਮਾ ਹੈ, ਸੂਖਮ ਨਿਖੇੜ ਦੇਖ ਸਕਦੇ ਹੋ, ਅਤੇ ਮੈਂ ਇਸ ਸਿੱਟੇ ਉਤੇ ਪੁੱਜਾ ਹਾਂ ਸੱਚ ਦੀ ਨਿਰੰਤਰ ਅਤੇ ਦ੍ਰਿੜ੍ਹ ਖੋਜ ਤੋਂ ਮਗਰੋਂ, ਜਿਹੜੀ ਲਗਭਗ 50 ਸਾਲ ਪਹਿਲਾਂ ਸ਼ੁਰੂ ਹੋਈ ਸੀ।

ਉਦੋਂ ਫਿਰ ਮੈਨੂੰ ਪਤਾ ਲੱਗਾ ਕਿ ਸੱਚ ਨੂੰ ਜਾਂਦਾ ਸਭ ਤੋਂ ਛੋਟਾ ਰਸਤਾ ਪ੍ਰੇਮ ਰਾਹੀਂ ਹੈ। ਪਰ ਮੈਨੂੰ ਇਹ ਵੀ ਪਤਾ ਲੱਗਾ ਕਿ ਪ੍ਰੇਮ ਦੇ ਕਈ ਅਰਥ ਹਨ, ਘੱਟੋ ਘੱਟ ਅੰਗਰੇਜ਼ੀ ਭਾਸ਼ਾ ਵਿਚ, ਅਤੇ ਤੀਖਣ ਵੇਗ ਦੇ ਅਰਥਾਂ ਵਿਚ ਮਨੁੱਖੀ ਪਿਆਰ ਅਪਮਾਣਜਨਕ ਚੀਜ਼ ਵੀ ਬਣ ਸਕਦੀ ਹੈ। ਮੈਨੂੰ ਇਹ ਵੀ ਪਤਾ ਲੱਗਾ ਕਿ ਅਹਿੰਸਾ ਦੇ ਅਰਥਾਂ ਵਿਚ ਪਿਆਰ ਨੂੰ ਮੰਨਣ ਵਾਲੇ ਦੁਨੀਆ ਵਿਚ ਬਹੁਤ ਥੋਹੜੇ ਜਿਹੇ ਲੋਕ ਹੀ ਹਨ। ਪਰ ਸੱਚ ਨਾਲ ਸੰਬੰਧ ਵਿਚ ਮੈਨੂੰ ਕਦੀ ਵੀ ਦੂਹਰੇ ਅਰਥ ਨਹੀਂ ਦਿੱਸੇ, ਇਥੋਂ ਤੱਕ ਕਿ ਨਾਸਤਕਾਂ ਨੇ ਵੀ ਕਦੀ ਸੱਚ ਦੀ ਲੋੜ ਜਾਂ ਸ਼ਕਤੀ ਉਤੇ ਇਤਰਾਜ਼ ਨਹੀਂ ਕੀਤਾ।

ਪਰ ਸੱਚ ਨੂੰ ਲੱਭਣ ਦੇ ਆਪਣੇ ਤੀਖਣ ਵੇਗ ਵਿਚ ਨਾਸਤਕ ਪਰਮਾਤਮਾ ਦੀ ਹੋਂਦ

ਤੋਂ ਹੀ ਇਨਕਾਰੀ ਹੋਣ ਤੋਂ ਕਦੀ ਝਿਜਕੇ ਨਹੀਂ ਜੋ ਕਿ ਉਹਨਾਂ ਦੇ ਆਪਣੇ ਦ੍ਰਿਸ਼ਟੀਕੋਨ ਤੋਂ ਠੀਕ ਹੈ। ਅਤੇ ਇਸ ਤਰ੍ਹਾਂ ਦੇ ਤਰਕ ਦੇ ਕਾਰਨ ਹੀ ਮੈਂ ਦੇਖਿਆ ਕਿ ਪਰਮਾਤਮਾ ਸੱਚ ਹੈ ਕਹਿਣ ਨਾਲੋਂ ਮੈਨੂੰ ਕਹਿਣਾ ਚਾਹੀਦਾ ਹੈ ਕਿ ਸੱਚ ਪਰਮਾਤਮਾ ਹੈ।[40]

ਪਰਮਾਤਮਾ ਸੱਚ ਹੈ, ਪਰ ਪਰਮਾਤਮਾ ਹੋਰ ਬੜਾ ਕੁਝ ਹੈ। ਇਸੇ ਕਰਕੇ ਹੀ ਮੈਂ ਕਹਿੰਦਾ ਹਾਂ ਕਿ ਸੱਚ ਪਰਮਾਤਮਾ ਹੈ। ...ਸਿਰਫ਼ ਇਹ ਯਾਦ ਰੱਖੋ ਕਿ ਸੱਚ ਉਹਨਾਂ ਬਹੁਤ ਸਾਰੇ ਗੁਣਾਂ ਵਿਚੋਂ ਇਕ ਨਹੀਂ, ਜਿਨ੍ਹਾਂ ਦਾ ਅਸੀਂ ਜ਼ਿਕਰ ਕਰਦੇ ਹਾਂ। ਇਹ ਪਰਮਾਤਮਾ ਦਾ ਸਜੀਵ ਸਾਕਾਰ ਰੂਪ ਹੈ, ਇਹੀ ਇਕੋ ਇਕ ਜੀਵਨ ਹੈ ਅਤੇ ਮੈਂ ਸੱਚ ਨੂੰ ਸਭ ਤੋਂ ਵੱਧ ਭਰਪੂਰ ਜੀਵਨ ਨਾਲ ਇਕਰੂਪ ਦੇਖਦਾ ਹਾਂ, ਅਤੇ ਇਸ ਤਰ੍ਹਾਂ ਨਾਲ ਇਹ ਠੋਸ ਚੀਜ਼ ਬਣ ਜਾਂਦਾ ਹੈ, ਕਿਉਂਕਿ ਪਰਮਾਤਮਾ ਆਪਣੀ ਸਾਰੀ ਰਚਨਾ ਹੈ, ਸਾਰੀ ਹੋਂਦ ਹੈ, ਅਤੇ ਜੋ ਕੁਝ ਵੀ ਹੋਂਦ ਰੱਖਦਾ ਹੈ, ਉਸਦੀ ਸੇਵਾ ਹੈ – ਸੱਚ, ਪਰਮਾਤਮਾ ਦੀ ਸੇਵਾ ਹੈ।[41]

ਪਰਿਪੂਰਨਤਾ ਸਰਬ–ਸ਼ਕਤੀਮਾਨ ਦਾ ਗੁਣ ਹੈ, ਅਤੇ ਫਿਰ ਵੀ ਉਹ ਕਿੰਨਾ ਮਹਾਨ ਜਨਵਾਦੀ ਹੈ। ਸਾਡੇ ਵਲੋਂ ਉਸਨੂੰ ਕਿੰਨੀਆਂ ਜ਼ਿਆਦਾ ਗ਼ਲਤ ਗੱਲਾਂ ਅਤੇ ਬੱਕ ਬੱਕ ਬਰਦਾਸ਼ਤ ਕਰਨੀ ਪੈਂਦੀ ਹੈ। ਉਹ ਤਾਂ ਇਹ ਵੀ ਬਰਦਾਸ਼ਤ ਕਰ ਲੈਂਦਾ ਹੈ ਕਿ ਅਸੀਂ ਉਸਦੇ ਨਿਗੂਣੇ ਜੀਵ ਉਸਦੀ ਹੋਂਦ ਤੋਂ ਹੀ ਮੁਨਕਰ ਹੋ ਜਾਈਏ, ਹਾਲਾਂਕਿ ਉਹ ਸਾਡੇ ਦੁਆਲੇ ਦਾ, ਆਸ–ਪਾਸ ਦਾ ਅਤੇ ਅੰਦਰ ਦਾ ਹਰ ਅਣੂ ਆਪ ਹੈ। ਪਰ ਇਹ ਹੱਕ ਉਸਨੇ ਆਪਣੇ ਲਈ ਰਾਖਵਾਂ ਰੱਖ ਛੱਡਿਆ ਹੈ ਕਿ ਉਹ ਸਿਰਫ਼ ਉਸੇ ਨੂੰ ਹੀ ਪਰਗਟ ਹੋਵੇ ਜਿਸਨੂੰ ਉਹ ਚੁਣਦਾ ਹੈ। ਉਹ ਹੱਥਾਂ, ਪੈਰਾਂ ਅਤੇ ਹੋਰ ਅੰਗਾਂ ਤੋਂ ਬਿਨ੍ਹਾਂ ਹਸਤੀ ਹੈ, ਤਾਂ ਵੀ ਉਹੀ ਜੀਵ ਉਸਨੂੰ ਦੇਖ ਸਕਦਾ ਹੈ ਜਿਸਨੂੰ ਉਹ ਪਰਗਟ ਹੋਣ ਲਈ ਆਪ ਚੁਣਦਾ ਹੈ।[42]

## ਸੇਵਾ ਰਾਹੀਂ ਪਰਮਾਤਮਾ

ਜੇ ਮੈਂ ਪਰਮਾਤਮਾ ਦੀ ਹੋਂਦ ਆਪਣੇ ਅੰਦਰ ਮਹਿਸੂਸ ਨਾ ਕਰਦਾ ਹੋਵਾਂ, ਤਾਂ ਹਰ ਰੋਜ਼ ਮੈਂ ਏਨੀਂ ਜ਼ਿਆਦਾ ਕੰਗਾਲੀ ਅਤੇ ਮਾਯੂਸੀ ਦੇਖਦਾ ਹਾਂ ਕਿ ਮੈਂ ਬਕੜਵਾਹ ਕਰਦਾ ਪਾਗ਼ਲ ਬਣ ਜਾਵਾਂਗਾ ਅਤੇ ਮੇਰੀ ਆਖਰੀ ਮੰਜ਼ਿਲ ਹੁਗਲੀ ਹੋਵੇਗੀ।[43]

ਜੇ ਮੈਂ ਭਾਰਤ ਵਿਚਲੇ, ਅਤੇ ਹਾਂ, ਜੇ ਮੇਰੇ ਵਿਚ ਸ਼ਕਤੀ ਹੈ ਤਾਂ ਦੁਨੀਆ ਭਰ ਵਿਚਲੇ ਘੱਟ ਤੋਂ ਘੱਟ ਬੰਦਿਆਂ ਦੇ ਗ਼ਮ ਨਾਲ ਆਪਣੇ ਆਪ ਨੂੰ ਇਕਰੂਪ ਕਰਨਾ ਹੋਵੇ, ਤਾਂ ਮੈਨੂੰ ਛੋਟੇ ਜੀਵਾਂ ਦੇ, ਜਿਹੜੇ ਮੇਰੀ ਸੰਭਾਲ ਹੇਠ ਹਨ, ਗੁਨਾਹਾਂ ਦੇ ਨਾਲ ਇਕਰੂਪ ਹੋਣ ਦਿਓ। ਅਤੇ ਇੰਝ ਕਰਦਿਆਂ ਪੂਰੀ ਹਲੀਮੀ ਵਿਚ ਮੈਂ ਆਸ ਰਖਦਾ ਹਾਂ ਕਿ ਕਿਸੇ ਨਾ ਕਿਸੇ ਦਿਨ ਮੈਂ ਪ੍ਰਮਾਤਮਾ ਨੂੰ – ਸੱਚ ਨੂੰ – ਆਹਮੋ–ਸਾਹਮਣੇ ਦੇਖ ਲਵਾਂਗਾ।[44]

ਮੈਂ ਮਾਨਵਤਾ ਦੀ ਸੇਵਾ ਰਾਹੀਂ ਪਰਮਾਤਮਾ ਨੂੰ ਦੇਖਣ ਦੀ ਕੋਸ਼ਿਸ਼ ਕਰ ਰਿਹਾ ਹਾਂ, ਕਿਉਂਕਿ ਮੈਨੂੰ ਪਤਾ ਹੈ ਕਿ ਪਰਮਾਤਮਾ ਨਾ ਆਕਾਸ਼ ਵਿਚ ਹੈ, ਨਾ ਹੀ ਪਾਤਾਲ ਵਿਚ, ਸਗੋਂ ਹਰ ਇਕ ਵਿਚ ਹੈ।[45]

ਮੈਂ ਸਮੁੱਚ ਦਾ ਅਨਿੱਖੜ ਅੰਗ ਹਾਂ, ਅਤੇ ਮੈਂ ਉਸਨੂੰ ਬਾਕੀ ਦੀ ਮਨੁੱਖਤਾ ਤੋਂ ਵੱਖ ਕਰਕੇ ਨਹੀਂ ਲੱਭ ਸਕਦਾ। ਮੇਰੇ ਦੇਸ ਵਾਸੀ ਮੇਰੇ ਸਭ ਤੋਂ ਨੇੜਲੇ ਗਵਾਂਢੀ ਹਨ। ਉਹ ਏਨੇਂ ਬੇਬਸ ਹੋ ਗਏ ਹਨ, ਏਨੇਂ ਸਾਧਨਹੀਨ, ਏਨੇਂ ਸਿੱਥਲ ਹੋ ਗਏ ਹਨ, ਕਿ ਮੈਨੂੰ ਉਹਨਾਂ ਦੀ ਸੇਵਾ ਕਰਨ

ਉਤੇ ਧਿਆਨ ਕੇਂਦਰਿਤ ਕਰਨਾ ਚਾਹੀਦਾ ਹੈ। ਜੇ ਮੈਂ ਆਪਣੇ ਆਪਨੂੰ ਇਹ ਯਕੀਨ ਕਰਾ ਸੱਕਾਂ ਕਿ ਮੈਂ ਉਸਨੂੰ ਹਿਮਾਲੀਆਂ ਦੀ ਕਿਸੇ ਗੁਫ਼ਾ ਵਿਚ ਲੱਭ ਲਵਾਂਗਾ, ਤਾਂ ਮੈਂ ਤੁਰਤ ਉਧਰ ਤੁਰ ਪਵਾਂਗਾ। ਪਰ ਮੈਨੂੰ ਪਤਾ ਹੈ ਕਿ ਮਨੁੱਖਤਾ ਤੋਂ ਲਾਂਭੇ ਮੈਂ ਉਸਨੂੰ ਨਹੀਂ ਲੱਭ ਸਕਦਾ।[46]

ਮੈਂ ਲੱਖਾਂ ਲੋਕਾਂ ਨੂੰ ਜਾਣਦੇ ਹੋਣ ਦਾ ਦਾਅਵਾ ਕਰਦਾ ਹਾਂ। ਦਿਹਾੜੀ ਦੇ ਸਾਰੇ 24 ਘੰਟੇ ਮੈਂ ਉਹਨਾਂ ਨਾਲ ਹੁੰਦਾ ਹਾਂ। ਉਹ ਮੇਰਾ ਪਹਿਲਾ ਅਤੇ ਆਖਰੀ ਫ਼ਿਕਰ ਹਨ ਕਿਉਂਕਿ ਮੈਂ ਹੋਰ ਕਿਸੇ ਪਰਮਾਤਮਾ ਨੂੰ ਨਹੀਂ ਮੰਨਦਾ ਸਿਵਾਏ ਉਸਦੇ ਜਿਹੜਾ ਮੂਕ ਲੱਖਾਂ ਲੋਕਾਂ ਦੇ ਦਿਲਾਂ ਵਿਚ ਵਸਦਾ ਹੈ। ਉਹ ਉਸਦੀ ਹੋਂਦ ਨੂੰ ਨਹੀਂ ਪਛਾਣਦੇ; ਮੈਂ ਪਛਾਣਦਾ ਹਾਂ। ਅਤੇ ਮੈਂ ਇਹਨਾਂ ਲੱਖਾਂ ਲੋਕਾਂ ਦੀ ਸੇਵਾ ਰਾਹੀਂ ਉਸ ਪਰਮਾਤਮਾ ਦੀ ਪੂਜਾ ਕਰਦਾ ਹਾਂ ਜਿਹੜਾ ਸੱਚ ਹੈ, ਜਾਂ ਸੱਚ ਦੀ, ਜਿਹੜਾ ਪਰਮਾਤਮਾ ਹੈ।[47]

## ਰਾਹ-ਦਿਖਾਵਾ ਅਤੇ ਰਖਿਅਕ

ਮੈਨੂੰ ਤੁਰਨਾ ਚਾਹੀਦਾ ਹੈ, ਸਿਰਫ਼ ਪਰਮਾਤਮਾ ਨੂੰ ਆਪਣਾ ਰਾਹ-ਦਿਖਾਵਾ ਮੰਨਦਿਆਂ। ਉਹ ਬੜਾ ਸਾੜੇ-ਹੱਥਾ ਮਾਲਕ ਹੈ, ਉਹ ਕਿਸੇ ਨੂੰ ਆਗਿਆ ਨਹੀਂ ਦੇਵੇਗਾ ਕਿ ਉਹ ਉਸਦੇ ਅਧਿਕਾਰ ਵਿਚ ਭਿਆਲ ਬਣੇ। ਇਸ ਲਈ ਜੀਵ ਨੂੰ ਉਸ ਅੱਗੇ ਆਪਣੀ ਸਾਰੀ ਬਲਹੀਣਤਾ ਨਾਲ ਹਾਜ਼ਰ ਹੋਣਾ ਪੈਂਦਾ ਹੈ, ਖਾਲੀ ਹੱਥ ਅਤੇ ਪੂਰਨ ਤਿਆਗ ਦੀ ਭਾਵਨਾ ਨਾਲ, ਅਤੇ ਫਿਰ ਉਹ ਤੁਹਾਨੂੰ ਸਾਰੀ ਦੁਨੀਆ ਦੇ ਮੁਕਾਬਲੇ ਉਤੇ ਖੜੇ ਹੋਣ ਦੇ ਸਮਰੱਥ ਬਣਾਉਂਦਾ ਹੈ ਅਤੇ ਸਭ ਦੁਖਾਂ ਤੋਂ ਤੁਹਾਡੀ ਰਾਖੀ ਕਰਦਾ ਹੈ।[48]

ਮੈਂ ਇਹ ਇਕ ਸਬਕ ਸਿਖਿਆ ਹੈ – ਕਿ ਜੋ ਕੁਝ ਮਨੁੱਖ ਲਈ ਅਸੰਭਵ ਹੈ, ਉਹ ਪਰਮਾਤਮਾ ਲਈ ਬੱਚਿਆਂ ਵਾਲੀ ਖੇਡ ਹੈ ਅਤੇ ਜੇ ਉਸ ਦੈਵੀ ਸਰੂਪ ਵਿਚ ਸਾਡਾ ਵਿਸ਼ਵਾਸ ਹੈ, ਜਿਹੜਾ ਆਪਣੇ ਰਚੇ ਹੋਏ ਘਟੀਆ ਤੋਂ ਘਟੀਆ ਜੀਵ ਦੀ ਹੋਣੀ ਦਾ ਵੀ ਖਿਆਲ ਰਖਦਾ ਹੈ, ਤਾਂ ਮੈਨੂੰ ਕੋਈ ਸ਼ੱਕ ਨਹੀਂ ਕਿ ਸਭ ਕੁਝ ਸੰਭਵ ਹੈ; ਅਤੇ ਉਸ ਅੰਤਮ ਆਸ ਨਾਲ ਮੈਂ ਜਿਉਂਦਾ ਹਾਂ ਅਤੇ ਆਪਣਾ ਸਮਾਂ ਗੁਜ਼ਾਰਦਾ ਹਾਂ ਅਤੇ ਉਸਦੀ ਰਜ਼ਾ ਮੰਨਣ ਦੀ ਕੋਸ਼ਿਸ਼ ਕਰਦਾ ਹਾਂ।[49]

ਅਤਿ ਦੀ ਨਮੋਸ਼ੀ ਵੇਲੇ ਵੀ, ਜਦੋਂ ਲਗਦਾ ਹੈ ਕਿ ਕੋਈ ਸਹਾਇਤਾ ਕਰਨ ਵਾਲਾ ਨਹੀਂ, ਇਸ ਵਿਸ਼ਾਲ ਦੁਨੀਆ ਵਿਚ ਕੁਝ ਵੀ ਦਿਲਾਸਾ ਦੇਣ ਵਾਲਾ ਨਹੀਂ ਤਾਂ ਉਸਦਾ ਨਾਂ ਸਾਡੇ ਲਈ ਪ੍ਰੇਰਨਾ ਬਣਦਾ ਹੋਇਆ ਤਾਕਤ ਬਖ਼ਸ਼ਦਾ ਹੈ ਅਤੇ ਸਾਰੀ ਮਾਯੂਸੀ ਅਤੇ ਸ਼ੰਕਿਆਂ ਨੂੰ ਭਜਾ ਦੇਂਦਾ ਹੈ। ਹੋ ਸਕਦਾ ਹੈ ਅੱਜ ਆਕਾਸ਼ ਉਤੇ ਬੱਦਲ ਛਾਏ ਹੋਣ, ਪਰ ਉਸ ਅੱਗੇ ਕੀਤੀ ਹੋਈ ਪੁਰਜੋਸ਼ ਪ੍ਰਾਰਥਨਾ ਇਹਨਾਂ ਨੂੰ ਖਿੰਡਾਉਣ ਲਈ ਕਾਫ਼ੀ ਹੁੰਦੀ ਹੈ। ਪ੍ਰਾਰਥਨਾ ਕਾਰਨ ਹੀ ਮੈਨੂੰ ਕਦੀ ਮਾਯੂਸੀ ਦਾ ਮੂੰਹ ਨਹੀਂ ਦੇਖਣਾ ਪਿਆ।

...ਮੈਂ ਕਦੀ ਮਾਯੂਸੀ ਨਹੀਂ ਦੇਖੀ। ਫਿਰ ਤੁਸੀਂ ਕਿਉਂ ਇਸ ਅੱਗੇ ਹਥਿਆਰ ਸੁੱਟੋ? ਆਓ ਪ੍ਰਾਰਥਨਾ ਕਰੀਏ ਕਿ ਉਹ ਸਾਡੇ ਦਿਲਾਂ ਨੂੰ ਤੁੱਛਤਾਈ, ਕਮੀਨਗੀ ਅਤੇ ਧੋਖੇਬਾਜ਼ੀ ਤੋਂ ਸਾਫ਼ ਕਰੇ, ਅਤੇ ਉਹ ਯਕੀਨਨ ਸਾਡੀ ਪ੍ਰਾਰਥਨਾ ਕਬੂਲ ਕਰੇਗਾ। ਮੈਨੂੰ ਪਤਾ ਹੈ ਕਿ ਤਾਕਤ ਦੇ ਇਸ ਅਖੁੱਟ ਸੋਮੇ ਤੋਂ ਹਮੇਸ਼ਾ ਹੀ ਕੁਈ ਲੋਕ ਆਸਰਾ ਲੈਂਦੇ ਹਨ।[50]

ਮੈਂ ਦੇਖਿਆ ਹੈ ਅਤੇ ਵਿਸ਼ਵਾਸ ਰਖਦਾ ਹਾਂ ਕਿ ਪਰਮਾਤਮਾ ਤੁਹਾਡੇ ਸਾਹਮਣੇ ਕਦੀ

ਵੀ ਜੀਵ–ਰੂਪ ਵਿਚ ਨਹੀਂ ਆਉਂਦਾ, ਸਗੋਂ ਕਾਰਜ ਬਣ ਕੇ ਆਉਂਦਾ ਹੈ ਅਤੇ ਸਿਰਫ਼ ਇਹ ਕਾਰਜ ਹੀ ਤੁਹਾਡੀ ਕਾਲੀ ਤੋਂ ਕਾਲੀ ਘੜੀ ਤੁਹਾਡੇ ਛੁਟਕਾਰੇ ਦਾ ਕਾਰਨ ਬਣ ਸਕਦਾ ਹੈ।[51]

ਵਿਅਕਤੀਗਤ ਪੂਜਾ ਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਇਹ ਨਿਰੰਤਰ ਤੌਰ ਉਤੇ, ਸਗੋਂ ਅਚੇਤ ਤੌਰ ਉਤੇ ਵੀ ਜਾਰੀ ਰਹਿੰਦੀ ਹੈ। ਕੋਈ ਘੜੀ ਐਸੀ ਨਹੀਂ ਹੁੰਦੀ ਜਦੋਂ ਮੈਂ ਕਿਸੇ ਅਜਿਹੀ ਗਵਾਹੀ ਦੀ ਮੌਜੂਦਗੀ ਮਹਿਸੂਸ ਨਾ ਕਰਾਂ ਜਿਸਦੀ ਨਜ਼ਰ ਤੋਂ ਕੁਝ ਨਹੀਂ ਬਚ ਸਕਦਾ ਅਤੇ ਜਿਸਦੇ ਨਾਲ ਇਕਸੁਰ ਹੋਣ ਦੀ ਮੈਂ ਕੋਸ਼ਿਸ਼ ਕਰਦਾ ਹਾਂ।

ਮੈਂ ਉਸਨੂੰ ਹੁੰਗਾਰਾ ਭਰਨ ਤੋਂ ਕਦੀ ਖ਼ਾਲੀ ਨਹੀਂ ਦੇਖਿਆ। ਜੇਲ੍ਹਾਂ ਵਿਚਲੀਆਂ ਆਪਣੀਆਂ ਅਜ਼ਮਾਇਸ਼ਾਂ ਦੇ ਦੌਰਾਨ, ਜਦੋਂ ਮੇਰੇ ਲਈ ਸਭ ਕੁਝ ਹੀ ਸਾਵੀਂ–ਪੱਧਰੀ ਤਰ੍ਹਾਂ ਨਹੀਂ ਸੀ ਚੱਲ ਰਿਹਾ ਹੁੰਦਾ, ਜਦੋਂ ਦੁਮੇਲ ਅਤਿ ਕਾਲਾ ਲੱਗ ਰਿਹਾ ਹੁੰਦਾ ਸੀ, ਮੈਂ ਉਸਨੂੰ ਬਿਲਕੁਲ ਕਰੀਬ ਹੀ ਦੇਖ ਰਿਹਾ ਹੁੰਦਾ ਸਾਂ। ਆਪਣੀ ਜ਼ਿੰਦਗੀ ਵਿਚ ਮੈਨੂੰ ਇਕ ਵੀ ਅਜੇਹੀ ਘੜੀ ਯਾਦ ਨਹੀਂ ਜਦੋਂ ਮੈਨੂੰ ਲੱਗਾ ਹੋਵੇ ਕਿ ਪਰਮਾਤਮਾ ਮੇਰਾ ਸਾਥ ਛੱਡ ਗਿਆ ਹੈ।[52]

## ਆਤਮ–ਗਿਆਨ

ਮੇਰਾ ਵਿਸ਼ਵਾਸ ਹੈ ਕਿ ਉਸ ਮਿਹਰ–ਭਰੀ ਅਤੇ ਵਰਨਣ ਤੋਂ ਬਾਹਰੀ, ਗੁਨਾਹ ਤੋਂ ਮੁਕਤ ਸਥਿਤੀ ਨੂੰ ਪ੍ਰਾਪਤ ਕਰ ਸੱਕਣਾ ਹਰ ਮਨੁੱਖ ਲਈ ਸੰਭਵ ਹੈ, ਜਿਸ ਸਥਿਤੀ ਵਿਚ ਉਹ ਆਪਣੇ ਅੰਦਰ ਪਰਮਾਤਮਾ ਦੀ ਮੌਜੂਦਗੀ ਅਤੇ ਹੋਰ ਸਭ ਕੁਝ ਦੀ ਅਣਹੋਂਦ ਮਹਿਸੂਸ ਕਰਦਾ ਹੈ।[53]

ਮੈਂ ਜੋ ਪ੍ਰਾਪਤ ਕਰਨਾ ਚਾਹੁੰਦਾ ਹਾਂ – ਜੋ ਕੁਝ ਪ੍ਰਾਪਤ ਕਰਨ ਦਾ ਮੈਂ ਯਤਨ ਕਰਦਾ ਰਿਹਾ ਹਾਂ, ਜਿਸ ਲਈ ਮੈਂ ਸਿੱਕਦਾ ਹਾਂ ..., – ਉਹ ਹੈ ਆਤਮ–ਗਿਆਨ, ਪਰਮਾਤਮਾ ਨੂੰ ਸਨਮੁਖ ਹੋ ਕੇ ਦੇਖ ਸੱਕਣਾ, ਮੋਕਸ਼ ਪ੍ਰਾਪਤ ਕਰਨਾ। ਇਸ ਨਿਸ਼ਾਨੇ ਮਗਰ ਚੱਲਦਿਆਂ ਮੈਂ ਜਿਊਂਦਾ ਹਾਂ, ਚੱਲਦਾ ਫਿਰਦਾ ਹਾਂ ਅਤੇ ਆਪਣੀ ਹਸਤੀ ਰਖਦਾ ਹਾਂ। ਬੋਲਣ, ਲਿਖਣ ਵਜੋਂ ਮੈਂ ਜੋ ਕੁਝ ਕਰਦਾ ਹਾਂ, ਅਤੇ ਰਾਜਨੀਤਕ ਖੇਤਰ ਵਿਚ ਮੇਰੇ ਸਾਰੇ ਕੰਮ ਉਸੇ ਹੀ ਇਕ ਨਿਸ਼ਾਨੇ ਵੱਲ ਸੇਧ ਰਖਦੇ ਹਨ।[54]

ਕਿਉਂਕਿ ਇਹ ਮੇਰੇ ਲਈ ਇਕ ਨਿਰੰਤਰ ਤਸੀਹਾ ਹੈ ਕਿ ਮੈਂ ਅਜੇ ਵੀ ਉਸ ਤੋਂ ਏਨਾਂ ਦੂਰ ਹਾਂ, ਜਿਹੜਾ ਜਿਵੇਂ ਕਿ ਮੈਂ ਪੂਰੀ ਤਰ੍ਹਾਂ ਜਾਣਦਾ ਹਾਂ, ਮੇਰੀ ਜ਼ਿੰਦਗੀ ਦੇ ਹਰ ਸਵਾਸ ਉਤੇ ਰਾਜ ਕਰਦਾ ਹੈ, ਅਤੇ ਜਿਸਦਾ ਬੱਚਾ ਮੈਂ ਹਾਂ। ਮੈਨੂੰ ਪਤਾ ਹੈ ਕਿ ਮੇਰੇ ਅੰਦਰਲੇ ਬੁਰੇ ਜਜ਼ਬੇ ਹਨ, ਜਿਹੜੇ ਮੈਨੂੰ ਉਸ ਤੋਂ ਏਨੀਂ ਦੂਰ ਰੱਖ ਰਹੇ ਹਨ, ਪਰ ਫਿਰ ਵੀ ਮੈਂ ਉਹਨਾਂ ਤੋਂ ਛੁਟਕਾਰਾ ਨਹੀਂ ਪਾ ਸਕਦਾ।[55]

ਪਰਮਾਤਮਾ ਵਿਚ ਵਿਸ਼ਵਾਸ ਨੂੰ ਉਸ ਯਕੀਨ ਉਤੇ ਆਧਾਰਿਤ ਕਰਨਾ ਜ਼ਰੂਰੀ ਹੁੰਦਾ ਹੈ, ਜਿਹੜਾ ਬੁੱਧੀ ਤੋਂ ਉੱਚਾ ਉੱਠ ਜਾਂਦਾ ਹੈ। ਬੇਸ਼ਕ, ਅਖਾਉਤੀ ਆਤਮ–ਪਛਾਣ ਦੀ ਤਹਿ ਵਿਚ ਵੀ ਵਿਸ਼ਵਾਸ ਦਾ ਅੰਸ਼ ਹੁੰਦਾ ਹੈ, ਜਿਸ ਤੋਂ ਬਿਨ੍ਹਾਂ ਇਸਨੂੰ ਕਾਇਮ ਨਹੀਂ ਰਖਿਆ ਜਾ ਸਕਦਾ। ਚੀਜ਼ਾਂ ਦੀ ਪ੍ਰਕਿਰਤੀ ਹੀ ਅਜਿਹੀ ਹੈ ਕਿ ਇਹ ਇੰਝ ਹੋਣਾ ਚਾਹੀਦਾ ਹੈ। ਕੌਣ ਹੈ ਜਿਹੜਾ ਆਪਣੀ ਹਸਤੀ ਦੀਆ ਸੀਮਾ ਦੀ ਉਲੰਘਣਾ ਕਰ ਸਕਦਾ ਹੈ?

ਇਸ ਸਰੀਰ ਵਾਲੇ ਜੀਵਨ ਦੇ ਦੌਰਾਨ ਪੂਰਨ ਆਤਮ–ਪਛਾਣ ਅਸੰਭਵ ਹੈ, ਇਹ ਮੇਰਾ ਵਿਸ਼ਵਾਸ ਹੈ। ਨਾ ਹੀ ਇਸਦੀ ਲੋੜ ਹੈ। ਉਸ ਪੂਰਨ ਰੂਹਾਨੀ ਉਚਾਈ ਤੱਕ ਪੁੱਜਣ ਲਈ,

ਜਿਸਨੂੰ ਮਨੁੱਖ ਪ੍ਰਾਪਤ ਕਰ ਸਕਦੇ ਹਨ, ਜਿਸ ਚੀਜ਼ ਦੀ ਲੋੜ ਹੈ, ਉਹ ਹੈ ਜਿਊਂਦਾ-ਜਾਗਦਾ ਅਟੱਲ ਵਿਸ਼ਵਾਸ। ਪਰਮਾਤਮਾ ਸਾਡੇ ਇਸ ਸੰਸਾਰਕ ਖੇਲ ਤੋਂ ਬਾਹਰ ਨਹੀਂ। ਇਸ ਲਈ ਬਾਹਰਲੇ ਸਬੂਤ, ਜੇ ਕੋਈ ਹੋਣ ਵੀ ਤਾਂ, ਬਹੁਤ ਅਰਥ ਨਹੀਂ ਰਖਦੇ।

ਆਪਣੇ ਗਿਆਨ-ਇੰਦਰਿਆਂ ਰਾਹੀਂ ਉਸਨੂੰ ਅਨੁਭਵ ਕਰਨ ਵਿਚ ਅਸੀਂ ਹਮੇਸ਼ਾ ਹੀ ਜ਼ਰੂਰ ਅਸਫ਼ਲ ਰਹਾਂਗੇ, ਕਿਉਂਕਿ ਉਹ ਇਹਨਾਂ ਤੋਂ ਪਰੇ ਹੈ। ਅਸੀਂ ਉਸਨੂੰ ਮਹਿਸੂਸ ਕਰ ਸਕਦੇ ਹਾਂ ਜੇ ਅਸੀਂ ਦ੍ਰਿੜ੍ਹ ਇੱਛਾ ਰਖਦੇ ਹੋਈਏ ਪਰ ਗਿਆਨ-ਇੰਦਰਿਆਂ ਤੋਂ ਆਪਣੇ ਆਪ ਨੂੰ ਕੱਢ ਲਈਏ। ਕੋਈ ਸੰਗੀਤ ਸਾਡੇ ਅੰਦਰ ਨਿਰੰਤਰ ਚਲ ਰਿਹਾ ਹੁੰਦਾ ਹੈ, ਪਰ ਉੱਚੀ ਆਵਾਜ਼ ਵਾਲੇ ਗਿਆਨ-ਇੰਦਰੇ ਇਸ ਸੂਖਮ ਸੰਗੀਤ ਨੂੰ ਡੁਬੋ ਦੇਂਦੇ ਹਨ; ਇਹ ਸੰਗੀਤ ਉਸ ਕਿਸੇ ਚੀਜ਼ ਨਾਲੋਂ ਵੀ, ਜਿਹੜੀ ਅਸੀਂ ਆਪਣੇ ਗਿਆਨ-ਇੰਦਰਿਆਂ ਨਾਲ ਅਨੁਭਵ ਕਰ ਸਕਦੇ ਜਾਂ ਸੁਣ ਸਕਦੇ ਹਾਂ, ਵੱਖਰੀ ਅਤੇ ਅਥਾਹ ਤੌਰ ਉਤੇ ਵਧੇਰੇ ਉੱਤਮ ਚੀਜ਼ ਹੁੰਦਾ ਹੈ।[56]

## 11. ਸੱਚ ਅਤੇ ਸੁੰਦਰਤਾ

### ਕਲਾ ਦੀ ਅੰਦਰੂਨੀਅਤ

ਚੀਜ਼ਾਂ ਦੇ ਦੋ ਪੱਖ ਹੁੰਦੇ ਹਨ – ਬੈਰੂਨੀ ਅਤੇ ਅੰਦਰੂਨੀ। ...ਬੈਰੂਨੀ ਦਾ ਕੋਈ ਅਰਥ ਨਹੀਂ ਹੁੰਦਾ ਸਿਵਾਏ ਇਸਦੇ ਕਿ ਇਹ ਅੰਦਰੂਨੀ ਦੀ ਕਿਥੋਂ ਤੱਕ ਮਦਦ ਕਰਦੀ ਹੈ। ਸਾਰੀ ਸੱਚੀ ਕਲਾ ਇਸ ਤਰ੍ਹਾਂ ਆਤਮਾ ਦਾ ਪ੍ਰਗਟਾਵਾ ਹੁੰਦੀ ਹੈ। ਬਾਹਰਲੇ ਰੂਪਾਂ ਦੀ ਕੀਮਤ ਸਿਰਫ਼ ਉਥੋਂ ਤੱਕ ਹੁੰਦੀ ਹੈ ਜਿਥੋਂ ਤੱਕ ਉਹ ਮਨੁੱਖ ਦੀ ਅੰਦਰਲੀ ਆਤਮਾ ਦਾ ਪ੍ਰਗਟਾਵਾ ਹੁੰਦੇ ਹਨ।[57]

ਮੈਨੂੰ ਪਤਾ ਹੈ ਕਿ ਬਹੁਤ ਸਾਰੇ ਲੋਕ ਆਪਣੇ ਆਪ ਨੂੰ ਕਲਾਕਾਰ ਕਹਿੰਦੇ ਹਨ, ਅਤੇ ਇਸੇ ਤਰ੍ਹਾਂ ਉਹਨਾਂ ਦੀ ਪਛਾਣ ਵੀ ਕੀਤੀ ਜਾਂਦੀ ਹੈ, ਪਰ ਫਿਰ ਵੀ ਉਹਨਾਂ ਦੀਆਂ ਕਿਰਤਾਂ ਵਿਚ ਆਤਮਾ ਦੇ ਉੱਪਰ ਵੱਲ ਉੱਠਣ ਦੀ ਕਿਸੇ ਇੱਛਾ ਅਤੇ ਹਿਲਜੁਲ ਦਾ ਬਿਲਕੁਲ ਕੋਈ ਨਿਸ਼ਾਨ ਤੱਕ ਨਹੀਂ ਹੁੰਦਾ।[58]

ਸਾਰੀ ਸੱਚੀ ਕਲਾ ਨੂੰ ਚਾਹੀਦਾ ਹੈ ਕਿ ਉਹ ਆਪਣੇ ਅੰਦਰਲੇ ਆਪੇ ਨੂੰ ਸਮਝਣ ਵਿਚ ਆਤਮਾ ਦੀ ਸਹਾਇਤਾ ਕਰੇ। ਮੇਰੀ ਆਪਣੀ ਸੂਰਤ ਵਿਚ, ਮੈਂ ਦੇਖਦਾ ਹਾਂ ਕਿ ਮੈਂ ਆਪਣੀ ਆਤਮਾ ਦੇ ਗਿਆਨ ਵਿਚ ਬੈਰੂਨੀ ਰੂਪਾਂ ਤੋਂ ਬਿਨਾਂ ਪੂਰੀ ਤਰ੍ਹਾਂ ਗੁਜ਼ਾਰਾ ਕਰ ਸਕਦਾ ਹਾਂ। ਇਸ ਲਈ, ਮੈਂ ਦਾਅਵਾ ਕਰ ਸਕਦਾ ਹਾਂ ਕਿ ਮੇਰੇ ਜੀਵਨ ਵਿਚ ਸਚਮੁਚ ਦੀ ਫਲਦਾਇਕ ਕਲਾ ਹੈ, ਭਾਵੇਂ ਤੁਸੀਂ ਮੇਰੇ ਦੁਆਲੇ ਉਹ ਕੁਝ ਨਾ ਦੇਖ ਸਕੋ ਜਿਸਨੂੰ ਤੁਸੀਂ ਕਲਾ ਕਹਿੰਦੇ ਹੋ।

ਹੋ ਸਕਦਾ ਹੈ ਮੇਰੇ ਕਮਰੇ ਦੀਆਂ ਕੰਧਾਂ ਖਾਲੀ ਹੋਣ; ਅਤੇ ਹੋ ਸਕਦਾ ਹੈ ਕਿ ਮੈਂ ਛੱਤ ਤੋਂ ਵੀ ਬਿਨ੍ਹਾਂ ਕੰਮ ਚਲਾ ਲਵਾਂ, ਤਾਂ ਕਿ ਮੈਂ ਉਪਰਲੇ ਸਿਤਾਰਿਆਂ ਭਰੇ ਆਕਾਸ਼ ਵੱਲ ਦੇਖ ਸਕਾਂ ਜਿਹੜਾ ਅਮੁਕ ਵਿਸ਼ਾਲਤਾ ਵਿਚ ਫੈਲਿਆ ਹੋਇਆ ਹੈ। ਮਨੁੱਖ ਦੀ ਕਿਹੜੀ ਚੇਤੰਨ ਕਲਾ ਮੈਨੂੰ ਉਹ ਵਿਸ਼ਾਲ ਦ੍ਰਿਸ਼ ਦੇ ਸਕਦੀ ਹੈ ਜਿਹੜੇ ਮੇਰੇ ਸਾਹਮਣੇ ਖੁੱਲ੍ਹਦੇ ਹਨ, ਜਦੋਂ ਮੈਂ ਆਪਣੇ ਝਿਲਮਿਲ ਕਰਦੇ ਸਿਤਾਰਿਆਂ ਵਾਲੇ ਆਕਾਸ਼ ਵੱਲ ਉੱਪਰ ਦੇਖਦਾ ਹਾਂ?

ਪਰ ਇਸਦਾ ਮਤਲਬ ਇਹ ਨਹੀਂ ਕਿ ਮੈਂ ਕਲਾ ਦੀਆਂ ਉਪਜਾਂ, ਜਿਨ੍ਹਾ ਨੂੰ ਕਿ ਆਮ ਕਰਕੇ ਇੰਝ ਪ੍ਰਵਾਨ ਕੀਤਾ ਜਾਂਦਾ ਹੈ, ਦੀ ਕਦਰ ਨੂੰ ਪ੍ਰਵਾਨ ਕਰਨ ਤੋਂ ਇਨਕਾਰ ਕਰਦਾ ਹਾਂ।

ਸਗੋਂ ਇਸਦਾ ਮਤਲਬ ਸਿਰਫ਼ ਇਹ ਹੈ ਕਿ ਮੈਂ ਨਿੱਜੀ ਤੌਰ ਉੱਤੇ ਮਹਿਸੂਸ ਕਰਦਾ ਹਾਂ ਕਿ ਪ੍ਰਕਿਰਤੀ ਵਿਚਲੇ ਸੁੰਦਰਤਾ ਦੇ ਸਦੀਵੀ ਪ੍ਰਤੀਕਾਂ ਦੇ ਮੁਕਾਬਲੇ ਉੱਤੇ ਇਹ ਕਿੰਨੀਆਂ ਅਧੂਰੀਆਂ ਹਨ। ਮਨੁੱਖ ਦੀ ਕਲਾ ਦੀਆਂ ਇਹ ਉਪਜਾਂ ਕਦਰ ਉਥੋਂ ਤੱਕ ਹੀ ਰਖਦੀਆਂ ਹਨ, ਜਿਥੋਂ ਤੱਕ ਇਹ ਆਤਮਾ ਨੂੰ ਆਤਮ–ਪਛਾਣ ਵੱਲ ਅੱਗੇ ਲਿਜਾਣ ਵਿਚ ਸਹਾਈ ਹੁੰਦੀਆਂ ਹਨ।[59]

## ਸੱਚ ਪਹਿਲਾਂ ਆਉਂਦਾ ਹੈ

ਸੱਚ ਪਹਿਲੀ ਚੀਜ਼ ਹੈ ਜਿਸਦੀ ਖੋਜ ਕੀਤੀ ਜਾਣੀ ਚਾਹੀਦੀ ਹੈ। ਸੁੰਦਰਤਾ ਅਤੇ ਚੰਗਿਆਈ ਮਗਰੋਂ ਤੁਹਾਡੇ ਵਿਚ ਆ ਸ਼ਾਮਲ ਹੋਣਗੀਆਂ। ਮੇਰੇ ਖਿਆਲ ਵਿਚ ਈਸਾ ਮਸੀਹ ਸਰਵੁੱਚ ਕਲਾਕਾਰ ਸੀ ਕਿਉਂਕਿ ਉਹ ਸੱਚ ਨੂੰ ਦੇਖਦਾ ਅਤੇ ਪਰਗਟ ਕਰਦਾ ਸੀ; ਇਸੇ ਤਰ੍ਹਾਂ ਮੁਹੰਮਦ ਵੀ ਸੀ, ਕਿਉਂਕਿ ਕੁਰਾਨ ਸਾਰੇ ਅਰਬੀ ਸਾਹਿਤ ਵਿਚ ਸਭ ਤੋਂ ਵੱਧ ਪਰਿਪੂਰਨ ਰਚਨਾ ਹੈ – ਘੱਟੋ ਘੱਟ, ਸਾਰੇ ਵਿਦਵਾਨ ਇੰਝ ਕਹਿੰਦੇ ਹਨ। ਇਸਦਾ ਕਾਰਨ ਇਹ ਹੈ ਕਿ ਇਹਨਾਂ ਦੋਹਾਂ ਨੇ ਪਹਿਲੀ ਥਾਂ ਸਚਾਈ ਪਰਗਟ ਕਰਨ ਦੀ ਕੋਸ਼ਿਸ਼ ਕੀਤੀ, ਜਿਸ ਨਾਲ ਅਭਿਵਿਅਕਤੀ ਦੀ ਸੁੰਦਰਤਾ ਕੁਦਰਤੀ ਤੌਰ ਉਤੇ ਹੀ ਆ ਗਈ, ਹਾਲਾਂਕਿ ਨਾ ਈਸਾ ਮਸੀਹ ਨੇ ਅਤੇ ਨਾ ਹੀ ਮੁਹੰਮਦ ਨੇ ਕਲਾ ਬਾਰੇ ਕੁਝ ਲਿਖਿਆ ਹੈ। ਇਹ ਹੈ ਸੱਚ ਅਤੇ ਸੁੰਦਰਤਾ ਜਿਸ ਲਈ ਮੈਂ ਸਿੱਕਦਾ ਹਾਂ, ਜਿਸ ਲਈ ਮੈਂ ਜਿਉਂਦਾ ਹਾਂ, ਅਤੇ ਜਿਸ ਲਈ ਮੈਂ ਮਰਨ ਨੂੰ ਤਿਆਰ ਹੋਵਾਂਗਾ।[60]

## ਕਲਾ–ਲੱਖਾਂ ਲੋਕਾਂ ਲਈ

ਇਥੇ ਵੀ, ਜਿਵੇਂ ਹੋਰ ਥਾਵਾਂ ਉਤੇ ਹੈ, ਮੈਨੂੰ ਲੱਖਾਂ ਲੋਕਾਂ ਨੂੰ ਮੁਖ ਰਖ ਕੇ ਸੋਚਣਾ ਚਾਹੀਦਾ ਹੈ। ਅਤੇ ਲੱਖਾਂ ਲੋਕਾਂ ਨੂੰ ਅਸੀਂ ਸੁੰਦਰਤਾ ਦੀ ਇਸ ਤਰ੍ਹਾਂ ਨਾਲ ਅਨੁਭੂਤੀ ਪ੍ਰਾਪਤ ਕਰਨ ਦੀ ਸਿਖਲਾਈ ਨਹੀਂ ਦੇ ਸਕਦੇ ਕਿ ਉਹ ਇਸ ਵਿਚ ਸੱਚ ਦੇਖ ਸੱਕਣ। ਉਹਨਾਂ ਨੂੰ ਸੱਚ ਪਹਿਲਾਂ ਦਿਖਾਓ ਅਤੇ ਮਗਰੋਂ ਉਹ ਸੁੰਦਰਤਾ ਦੇਖ ਲੈਣਗੇ। ... ਉਹਨਾਂ ਭੁੱਖੇ ਮਰਦੇ ਲੱਖਾਂ ਲੋਕਾਂ ਲਈ ਜੋ ਕੁਝ ਵੀ ਲਾਹੇਵੰਦਾ ਹੋ ਸਕਦਾ ਹੈ, ਉਹ ਮੇਰੇ ਖਿਆਲ ਵਿਚ ਸੁੰਦਰ ਹੈ। ਆਓ ਅੱਜ ਅਸੀਂ ਪਹਿਲਾਂ ਜ਼ਿੰਦਗੀ ਦੀਆਂ ਬੁਨਿਆਦੀ ਚੀਜ਼ਾ ਮੁਹੱਈਆ ਕਰੀਏ, ਜ਼ਿੰਦਗੀ ਦੀਆਂ ਸਾਰੀਆਂ ਸੁੰਦਰਤਾਈਆਂ ਅਤੇ ਸ਼ਿੰਗਾਰ ਮਗਰੋਂ ਆ ਜਾਣਗੇ।[61]

ਮੈਂ ਅਜੇਹੀ ਕਲਾ ਅਤੇ ਸਾਹਿਤ ਚਾਹੁੰਦਾ ਹਾਂ, ਜਿਹੜੇ ਲੱਖਾਂ ਲੋਕਾਂ ਨਾਲ ਗੱਲ ਕਰ ਸਕਦੇ ਹੋਣ।[62]

ਕਲਾ ਨੂੰ ਕਲਾ ਬਨਣ ਲਈ ਸ਼ਾਂਤੀ ਦੇਣੀ ਚਾਹੀਦੀ ਹੈ।[63]

ਆਖਰ, ਕਲਾ ਨੂੰ ਵਿਸ਼ਾਲ ਉਤਪਾਦਨ ਲਈ ਬਣਾਈ ਗਈ ਨਿਰਜੀਵ, ਬਿਜਲੀ ਨਾਲ ਚੱਲਣ ਵਾਲੀ ਮਸ਼ੀਨਰੀ ਰਾਹੀਂ ਨਹੀਂ ਪ੍ਰਗਟ ਕੀਤਾ ਜਾ ਸਕਦਾ, ਸਗੋਂ ਔਰਤਾਂ ਮਰਦਾਂ ਦੇ ਹੱਥਾਂ ਦੀ ਨਾਜ਼ੁਕ ਛੋਹ ਨਾਲ ਹੀ ਸਿਰਫ਼ ਪ੍ਰਗਟ ਕੀਤਾ ਜਾ ਸਕਦਾ ਹੈ।[64]

## ਅੰਦਰਲੀ ਪਵਿੱਤਰਤਾ

ਸੱਚੀ ਕਲਾ ਸਿਰਫ਼ ਰੂਪ ਨੂੰ ਹੀ ਨਹੀਂ ਦੇਖਦੀ ਸਗੋਂ ਜੋ ਇਸਦੇ ਪਿੱਛੇ ਪਿਆ ਹੁੰਦਾ ਹੈ, ਉਸਨੂੰ ਵੀ ਦੇਖਦੀ ਹੈ। ਇਕ ਕਲਾ ਹੁੰਦੀ ਹੈ ਜਿਹੜੀ ਮਾਰਦੀ ਹੈ, ਇਕ ਕਲਾ ਹੁੰਦੀ ਹੈ ਜਿਹੜੀ ਜੀਵਨ

ਦੇਂਦੀ ਹੈ। ... ਸੱਚੀ ਕਲਾ ਆਪਣੇ ਸਿਰਜਕਾਂ ਦੀ ਖੁਸ਼ੀ, ਸੰਤੁਸ਼ਟਤਾ ਅਤੇ ਪਵਿੱਤਰਤਾ ਦੀ ਗਵਾਹੀ ਹੋਣੀ ਚਾਹੀਦੀ ਹੈ।[65]

ਆਖਰ ਅਸਲੀ ਸੁੰਦਰਤਾ ਦਿਲ ਦੀ ਪਵਿੱਤਰਤਾ ਵਿਚ ਪਾਈ ਜਾਂਦੀ ਹੈ।[66]

ਮੈਂ ਸੰਗੀਤ ਨੂੰ ਅਤੇ ਹੋਰ ਸਾਰੀਆਂ ਕਲਾਵਾਂ ਨੂੰ ਪਿਆਰ ਕਰਦਾ ਹਾਂ, ਪਰ ਇਹਨਾਂ ਨਾਲ ਮੈਂ ਏਨੀਂ ਕਦਰ ਨਹੀਂ ਜੋੜਦਾ ਜਿੰਨੀਂ ਆਮ ਕਰਕੇ ਜੋੜੀ ਜਾਂਦੀ ਹੈ। ਉਦਾਹਰਣ ਵਜੋਂ ਮੈਂ ਉਹਨਾ ਸਰਗਰਮੀਆਂ ਦੀ ਕਦਰ ਨੂੰ ਨਹੀਂ ਮੰਨ ਸਕਦਾ ਜਿਨ੍ਹਾਂ ਨੂੰ ਸਮਝਣ ਲਈ ਤਕਨੀਕੀ ਗਿਆਨ ਦੀ ਲੋੜ ਹੋਵੇ।

ਜੀਵਨ ਸਾਰੀ ਕਲਾ ਨਾਲੋਂ ਮਹਾਨ ਹੈ। ਮੈਂ ਤਾਂ ਸਗੋਂ ਇਸ ਨਾਲੋਂ ਵੀ ਅੱਗੇ ਜਾਵਾਂਗਾ ਅਤੇ ਐਲਾਨ ਕਰਾਂਗਾ ਕਿ ਜਿਸ ਮਨੁੱਖ ਦਾ ਜੀਵਨ ਪਰਿਪੂਰਨਤਾ ਦੇ ਨੇੜੇ ਆਉਂਦਾ ਹੈ, ਉਹ ਸਭ ਤੋਂ ਮਹਾਨ ਕਲਾਕਾਰ ਹੁੰਦਾ ਹੈ, ਕਿਉਂਕਿ ਉਤਮ ਜੀਵਨ ਦੀ ਬੁਨਿਆਦ ਅਤੇ ਢਾਂਚੇ ਤੋਂ ਬਿਨ੍ਹਾਂ ਕਲਾ ਕੀ ਹੁੰਦੀ ਹੈ?[67]

ਅਸੀਂ ਇਕ ਤਰ੍ਹਾਂ ਨਾਲ ਆਪਣੇ ਆਪ ਨੂੰ ਇਸ ਵਿਸ਼ਵਾਸ ਦੇ ਆਦੀ ਬਣਾ ਲਿਆ ਹੈ ਕਿ ਕਲਾ ਨਿੱਜੀ ਜੀਵਨ ਦੀ ਪਵਿੱਤਰਤਾ ਤੋਂ ਸਵੈਧੀਨ ਹੁੰਦੀ ਹੈ। ਮੈਂ ਆਪਣੇ ਅਧਿਕਾਰ ਹੇਠਲੇ ਸਾਰੇ ਤਜਰਬੇ ਨਾਲ ਇਹ ਕਹਿ ਸਕਦਾ ਹਾਂ ਕਿ ਇਸ ਨਾਲੋਂ ਝੂਠੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਜਿਉਂ ਜਿਉਂ ਮੈਂ ਆਪਣੇ ਸੰਸਾਰਕ ਜੀਵਨ ਦੇ ਅੰਤ ਦੇ ਨੇੜੇ ਆਉਂਦਾ ਜਾਂਦਾ ਹਾਂ, ਮੈਂ ਇਹ ਕਹਿ ਸਕਦਾ ਹਾਂ ਕਿ ਜੀਵਨ ਦੀ ਪਵਿੱਤਰਤਾ ਸਭ ਤੋਂ ਉੱਚੀ ਅਤੇ ਸਭ ਤੋਂ ਸੱਚੀ ਕਲਾ ਹੈ। ਸਿਧਾਈ ਹੋਈ ਆਵਾਜ਼ ਨਾਲ ਚੰਗਾ ਸੰਗੀਤ ਪੈਦਾ ਕਰਨ ਦੀ ਕਲਾ ਨੂੰ ਕਈ ਲੋਕ ਪ੍ਰਾਪਤ ਕਰ ਸਕਦੇ ਹਨ ਪਰ ਪਵਿੱਤਰ ਜੀਵਨ ਦੀ ਇਕਸੁਰਤਾ ਤੋਂ ਸੰਗੀਤ ਪੈਦਾ ਕਰਨ ਦੀ ਕਲਾ ਨੂੰ ਕੋਈ ਵਿਰਲਾ ਟਾਵਾਂ ਹੀ ਪ੍ਰਾਪਤ ਕਰ ਸਕਦਾ ਹੈ।[68]

## ਸੱਚ ਵਿਚਲੀ ਸੁੰਦਰਤਾ

ਮੈਂ ਸੱਚ ਵਿਚ ਅਤੇ ਸੱਚ ਰਾਹੀ ਸੁੰਦਰਤਾ ਦੇਖਦਾ ਅਤੇ ਪਾਉਂਦਾ ਹਾਂ। ਸਾਰੇ ਸੱਚ, ਨਾ ਸਿਰਫ਼ ਸੱਚੇ ਵਿਚਾਰ, ਸੱਗੋਂ ਸੱਚੇ ਚਿਹਰੇ, ਸੱਚੀਆਂ ਤਸਵੀਰਾਂ, ਜਾਂ ਗੀਤ ਬੇਹੱਦ ਖੂਬਸੂਰਤ ਹੁੰਦੇ ਹਨ। ਲੋਕ ਆਮ ਕਰਕੇ ਸੱਚ ਵਿਚ ਸੁੰਦਰਤਾ ਦੇਖਣ ਤੋਂ ਅਸਫ਼ਲ ਰਹਿੰਦੇ ਹਨ। ਸਾਧਾਰਣ ਮਨੁੱਖ ਇਸਤੋਂ ਦੂਰ ਭੱਜਦਾ ਹੈ ਅਤੇ ਇਸ ਵਿਚਲੀ ਸੁੰਦਰਤਾ ਦੇਖਣ ਤੋਂ ਨਾਕਾਰਾ ਹੋ ਜਾਂਦਾ ਹੈ। ਜਦੋਂ ਵੀ ਮਨੁੱਖ ਸੱਚ ਵਿਚ ਸੁੰਦਰਤਾ ਦੇਖਣੀ ਸ਼ੁਰੂ ਕਰ ਦੇਣਗੇ, ਸੱਚੀ ਕਲਾ ਜਨਮ ਲੈ ਲਵੇਗੀ।[69]

ਸੱਚੇ ਕਲਾਕਾਰ ਲਈ ਸਿਰਫ਼ ਉਹ ਚਿਹਰਾ ਖੂਬਸੂਰਤ ਹੁੰਦਾ ਹੈ ਜਿਹੜਾ ਆਪਣੀ ਬਾਹਰਲੀ ਦਿੱਖ ਤੋਂ ਇਲਾਵਾ, ਆਤਮਾ ਅੰਦਰਲੇ ਸੱਚ ਨਾਲ ਚਮਕਦਾ ਹੈ। ਸੱਚ ਤੋਂ ਵੱਖਰੀ ਕੋਈ ਸੁੰਦਰਤਾ ... ਨਹੀਂ ਹੁੰਦੀ। ਦੂਜੇ ਪਾਸੇ, ਹੋ ਸਕਦਾ ਹੈ ਸੱਚ ਆਪਣੇ ਆਪ ਨੂੰ ਅਜੇਹੇ ਆਕਾਰਾਂ ਵਿਚ ਪਰਗਟ ਕਰੇ ਜਿਹੜੇ ਬਾਹਰੋਂ ਦੇਖਿਆਂ ਬਿਲਕੁਲ ਹੀ ਸੁੰਦਰ ਨਾ ਹੋਣ। ਕਹਿੰਦੇ ਹਨ ਕਿ ਸੁਕਰਾਤ ਆਪਣੇ ਸਮੇਂ ਦਾ ਸਭ ਤੋਂ ਸੱਚਾ ਆਦਮੀ ਸੀ, ਪਰ ਉਸਦੇ ਨੈਣ–ਨਕਸ਼ ਯੂਨਾਨ ਵਿਚ ਸਭ ਤੋਂ ਵੱਧ ਬਦਸੂਰਤ ਦੱਸੇ ਜਾਂਦੇ ਹਨ। ਮੇਰੇ ਖਿਆਲ ਵਿਚ ਉਹ ਖੂਬਸੂਰਤ ਸੀ ਕਿਉਂਕਿ [illegible]ਨੀ ਸਾਰੀ ਉਮਰ ਉਹ ਸੱਚ ਦੀ ਖੋਜ ਕਰਦਾ ਰਿਹਾ ਸੀ, ਅਤੇ ਤੁਹਾਨੂੰ ਯਾਦ ਹੋਵੇਗਾ ਕਿ [illegible]ੀ ਦਿੱਖ ਫੀਦੀਆਸ ਲਈ ਰੁਕਾਵਟ ਨਹੀਂ ਸੀ ਬਣੀ ਕਿ ਉਹ ਉਸਦੇ ਅੰਦਰਲੇ

ਸੱਚ ਦੀ ਸੁੰਦਰਤਾ ਦੀ ਸ਼ਲਾਘਾ ਕਰ ਸਕੇ, ਭਾਵੇਂ ਕਲਾਕਾਰ ਵਜੋਂ, ਉਹ ਸੁੰਦਰਤਾ ਨੂੰ ਬਾਹਰਲੀ ਦਿੱਖ ਵਿਚ ਦੇਖਣ ਦਾ ਆਦੀ ਸੀ।[70]

ਸੱਚ ਅਤੇ ਝੂਠ ਅਕਸਰ ਨਾਲ ਨਾਲ ਚੱਲਦੇ ਹਨ; ਚੰਗਿਆਈ ਅਤੇ ਬੁਰਾਈ ਨੂੰ ਅਕਸਰ ਇਕੱਠਿਆਂ ਦੇਖਿਆ ਜਾਂਦਾ ਹੈ। ਇਕ ਕਲਾਕਾਰ ਵਿਚ ਵੀ ਚੀਜ਼ਾਂ ਦੀ ਠੀਕ ਅਤੇ ਗ਼ਲਤ ਅਨੁਭੂਤੀ ਦੀ ਅਕਸਰ ਸਹਿਹੋਂਦ ਹੁੰਦੀ ਹੈ। ਸਚਮੁਚ ਦੀਆਂ ਸੁੰਦਰ ਸਿਰਜਣਾਵਾਂ ਉਦੋਂ ਪੈਦਾ ਹੁੰਦੀਆਂ ਹਨ ਜਦੋਂ ਠੀਕ ਅਨੁਭੂਤੀ ਕਾਰਜਸ਼ੀਲ ਹੋਵੇ। ਜੇ ਇਸ ਤਰ੍ਹਾਂ ਦੀਆਂ ਯਾਦਗਾਰਾਂ ਜ਼ਿੰਦਗੀ ਵਿੱਚ ਦੁਰਲੱਭ ਹਨ, ਤਾਂ ਕਲਾ ਵਿਚ ਵੀ ਉਹ ਦੁਰਲੱਭ ਹਨ।[71]

ਇਹ ਸੁੰਦਰਤਾਈਆਂ (ਡੁੱਬਦਾ ਸੂਰਜ ਜਾਂ ਰਾਤ ਵੇਲੇ ਸਿਤਾਰਿਆਂ ਦੇ ਵਿਚਕਾਰ ਚਮਕਦਾ ਦੂਜ ਦਾ ਚੰਨ) ਉਥੋਂ ਤੱਕ ਸੱਚੀਆਂ ਹਨ, ਜਿਥੋਂ ਤੱਕ ਇਹ ਆਪਣੇ ਪਿੱਛੇ ਲੁਕੇ ਹੋਏ ਸਿਰਜਣਹਾਰ ਬਾਰੇ ਸੋਚਣ ਲਈ ਮਜਬੂਰ ਕਰ ਦੇਂਦੀਆਂ ਹਨ। ਉਸ ਸੱਚ ਤੋਂ ਬਿਨ੍ਹਾਂ, ਜਿਹੜਾ ਸਿਰਜਣਾ ਦੇ ਕੇਂਦਰ ਵਿਚ ਹੈ, ਹੋਰ ਕਿਸੇ ਤਰ੍ਹਾਂ ਇਹ ਕਿਵੇਂ ਸੁੰਦਰ ਹੋ ਸਕਦੀਆਂ ਹਨ? ਜਦੋਂ ਮੈਂ ਡੁੱਬਦੇ ਸੂਰਜ ਦੀ ਅਸਚਰਜਤਾ ਦੀ ਜਾਂ ਚੰਨ ਦੀ ਸੁੰਦਰਤਾ ਦੀ ਪ੍ਰਸੰਸਾ ਕਰ ਰਿਹਾ ਹੁੰਦਾ ਹਾਂ, ਤਾਂ ਮੇਰੀ ਆਤਮਾ ਸਿਰਜਣਹਾਰ ਦੀ ਪੂਜਾ ਵਿਚ ਫੈਲ ਜਾਂਦੀ ਹੈ। ਇਹਨਾਂ ਸਾਰੀਆਂ ਸਿਰਜਣਾਵਾਂ ਵਿਚ ਮੈਂ ਉਸਨੂੰ ਅਤੇ ਉਸਦੀਆਂ ਰਹਿਮਤਾਂ ਨੂੰ ਦੇਖਣ ਦੀ ਕੋਸ਼ਿਸ਼ ਕਰਦਾ ਹਾਂ। ਪਰ ਡੁੱਬਦੇ ਚੜ੍ਹਦੇ ਸੂਰਜ ਵੀ ਮੇਰੇ ਲਈ ਸਿਰਫ਼ ਰੁਕਾਵਟ ਹੀ ਹੋਣਗੇ ਜੇ ਉਸ ਪਰਮਾਤਮਾ ਬਾਰੇ ਸੋਚਣ ਵਿਚ ਉਹ ਮੇਰੀ ਮਦਦ ਨਹੀਂ ਕਰਦੇ। ਆਤਮਾ ਦੀ ਉਡਾਣ ਵਿਚ ਰੁਕਾਵਟ ਬਨਣ ਵਾਲੀ ਕੋਈ ਵੀ ਚੀਜ਼ ਛਲਾਵਾ ਅਤੇ ਫੰਧਾ ਹੈ; ਇਥੋਂ ਤੱਕ ਕਿ ਸਰੀਰ ਵਰਗੀ ਚੀਜ਼ ਵੀ, ਜਿਹੜੀ ਅਕਸਰ ਹੀ ਮੁਕਤੀ ਦੇ ਰਾਹ ਵਿਚ ਰੁਕਾਵਟ ਬਣਦੀ ਹੈ।[72]

ਤੁਸੀਂ ਸਬਜ਼ੀਆਂ ਵਿਚਲੇ ਰੰਗ ਦੀ ਸੁੰਦਰਤਾ ਕਿਉਂ ਨਹੀਂ ਦੇਖ ਸਕਦੇ? ਅਤੇ ਫਿਰ, ਨਿਰਮਲ ਆਕਾਸ਼ ਵਿਚ ਵੀ ਇਕ ਸੁੰਦਰਤਾ ਹੁੰਦੀ ਹੈ। ਪਰ ਨਹੀਂ, ਤੁਹਾਨੂੰ ਤਾਂ ਸਤਰੰਗੀ ਪੀਂਘ ਦੇ ਰੰਗ ਚਾਹੀਦੇ ਹਨ, ਜੋ ਕਿ ਸਿਰਫ਼ ਇਕ ਨੀਝ–ਭ੍ਰਾਂਤੀ ਹਨ। ਸਾਨੂੰ ਇਹ ਵਿਸ਼ਵਾਸ ਕਰਨਾ ਸਿਖਾਇਆ ਗਿਆ ਹੈ ਕਿ ਜੋ ਕੁਝ ਸੁੰਦਰ ਹੁੰਦਾ ਹੈ, ਉਹ ਜ਼ਰੂਰੀ ਨਹੀਂ ਲਾਭਕਾਰੀ ਵੀ ਹੋਵੇ ਅਤੇ ਜੋ ਕੁਝ ਲਾਭਕਾਰੀ ਹੈ, ਉਹ ਸੁੰਦਰ ਨਹੀਂ ਹੋ ਸਕਦਾ। ਮੈਂ ਇਹ ਸਿੱਧ ਕਰਨਾ ਚਾਹੁੰਦਾ ਹਾਂ ਕਿ ਜੋ ਕੁਝ ਲਾਭਕਾਰੀ ਹੈ, ਉਹ ਸੁੰਦਰ ਵੀ ਹੈ।[73]

# 3. ਨਿਡਰਤਾ

## 12. ਨਿਡਰਤਾ ਦਾ ਧਰਮ–ਸਿਧਾਂਤ

ਨਿਡਰਤਾ ਰੂਹਾਨੀਅਤ ਦੀ ਪਹਿਲੀ ਸ਼ਰਤ ਹੈ। ਬੁਜ਼ਦਿਲ ਕਦੀ ਵੀ ਇਖ਼ਲਾਕ ਵਾਲੇ ਨਹੀਂ ਹੋ ਸਕਦੇ।[1]

ਜਿੱਥੇ ਵੀ ਕਿਤੇ ਡਰ ਹੁੰਦਾ ਹੈ, ਉਥੇ ਧਰਮ ਨਹੀਂ ਹੁੰਦਾ।[2]

ਗੀਤਾ ਦਾ ਹਰ ਪਾਠਕ ਇਹ ਜਾਣਦਾ ਹੈ ਕਿ 16ਵੇਂ ਅਧਿਆਏ ਵਿਚ ਗਿਣਵਾਏ ਗਏ ਦੈਵੀ ਗੁਣਾਂ ਦੀ ਸੂਚੀ ਵਿਚ ਨਿਡਰਤਾ ਸਭ ਤੋਂ ਉਤੇ ਆਉਂਦੀ ਹੈ। ਇਹ ਸਿਰਫ਼ ਤੋਲ–ਤੁਕਾਂਤ ਦੀਆਂ ਲੋੜਾਂ ਕਾਰਨ ਹੀ ਹੈ, ਜਾਂ ਫਿਰ ਇਹ ਮਾਨ ਵਾਲੀ ਸਾਂ ਨਿਡਰਤਾ ਨੂੰ ਜਾਣ–ਬੁੱਝ ਕੇ ਦਿੱਤੀ ਗਈ ਹੈ, ਇਸ ਬਾਰੇ ਮੈਂ ਬਹੁਤ ਕੁਝ ਨਹੀਂ ਕਹਿ ਸਕਦਾ। ਪਰ ਮੇਰੀ ਰਾਏ ਵਿਚ, ਨਿਡਰਤਾ ਭਰਪੂਰ ਢੰਗ ਨਾਲ ਉਸ ਪਹਿਲੀ ਥਾਂ ਦੀ ਹੱਕਦਾਰ ਹੈ ਜਿਹੜੀ ਇਸ ਨੂੰ ਸ਼ਾਇਦ, ਸਬੱਬ ਨਾਲ ਹੀ ਉੱਥੇ ਮਿਲ ਗਈ ਹੈ।

ਦੂਜੇ ਸ੍ਰੇਸ਼ਟ ਗੁਣਾਂ ਦੇ ਵਾਧੇ ਲਈ ਨਿਡਰਤਾ ਇਕ ਲਾਜ਼ਮੀ ਸ਼ਰਤ ਹੈ। ਨਿਡਰਤਾ ਤੋਂ ਬਿਨ੍ਹਾਂ ਕੋਈ ਸੱਚ ਦੀ ਖੋਜ ਕਿਵੇਂ ਕਰ ਸਕਦਾ ਹੈ, ਪਿਆਰ ਨੂੰ ਕਿਵੇਂ ਮਾਣ ਸਕਦਾ ਹੈ? ਜਿਵੇਂ ਕਿ ਪ੍ਰੀਤਮ ਕਹਿੰਦਾ ਹੈ, 'ਹਰੀ (ਮਾਲਕ) ਦਾ ਮਾਰਗ ਬਹਾਦਰਾਂ ਦਾ ਮਾਰਗ ਹੈ, ਬੁਜ਼ਦਿਲਾਂ ਦਾ ਨਹੀਂ।' ਇਥੇ ਹਰੀ ਦਾ ਮਤਲਬ ਹੈ ਸੱਚ, ਅਤੇ ਬਹਾਦਰ ਉਹ ਹਨ ਜਿਹੜੇ ਨਿਡਰਤਾ ਨਾਲ ਲੈਸ ਹਨ, ਤਲਵਾਰ, ਬੰਦੂਕ ਜਾਂ ਦੂਜੇ ਮਾਰੂ ਹਥਿਆਰਾਂ ਨਾਲ ਨਹੀਂ, ਜਿਨ੍ਹਾਂ ਨੂੰ ਸਿਰਫ਼ ਬੁਜ਼ਦਿਲ ਹੀ ਵਰਤਦੇ ਹਨ।[3]

ਨਿਡਰਤਾ ਦਾ ਵਿਚਲਾ ਅਰਥ ਹੈ ਸਾਰੇ ਬਾਹਰੀ ਭੈ ਤੋਂ ਮੁਕਤੀ– ਬੀਮਾਰੀ ਦੇ, ਸਰੀਰਕ ਚੋਟ ਜਾਂ ਮੌਤ ਦੇ, ਸੰਪਤੀਹੀਣ ਹੋਣ ਦੇ, ਆਪਣੇ ਨਿਕਟਤਮ ਅਤੇ ਸਭ ਤੋਂ ਪਿਆਰੇ ਸੰਬੰਧੀ ਦੀ ਮੌਤ ਹੋ ਜਾਣ ਦੇ, ਬਦਨਾਮੀ ਹੋਣ ਦੇ ਜਾਂ ਕਿਸੇ ਨੂੰ ਨਾਰਾਜ਼ ਕਰਨ, ਵਗੈਰਾ ਵਗੈਰਾ ਦੇ ਭੈ ਤੋਂ ਮੁਕਤੀ।[4]

### ਨਿਡਰਤਾ ਦੀ ਪ੍ਰਾਪਤੀ

ਪੂਰਨ ਨਿਡਰਤਾ ਉਹੀ ਪ੍ਰਾਪਤ ਕਰ ਸਕਦਾ ਹੈ ਜਿਸਨੇ ਸਰਵੁੱਚ ਨੂੰ ਪਾ ਲਿਆ ਹੈ, ਕਿਉਂਕਿ ਇਸਦਾ ਮਤਲਬ ਹੈ ਭੁਲਾਵਿਆਂ ਤੋਂ ਆਜ਼ਾਦੀ ਦੀ ਉਚਤਮ ਅਵਸਥਾ। ਪਰ ਦ੍ਰਿੜ੍ਹ ਅਤੇ ਨਿਰੰਤਰ ਘਾਲਣਾ ਨਾਲ ਅਤੇ ਆਪਣੇ ਆਪ ਵਿਚ ਵਿਸ਼ਵਾਸ ਦਾ ਵਾਧਾ ਕਰਨ ਨਾਲ ਬੰਦਾ ਇਸ ਨਿਸ਼ਾਨੇ ਵੱਲ ਹਮੇਸ਼ਾ ਹੀ ਵਧ ਸਕਦਾ ਹੈ।

ਜਿਥੋਂ ਤੱਕ ਅੰਦਰਲੇ ਦੁਸ਼ਮਣਾਂ ਦਾ ਸਵਾਲ ਹੈ, ਸਾਨੂੰ ਹਮੇਸ਼ਾ ਹੀ ਉਹਨਾਂ ਤੋਂ ਡਰ ਕੇ ਰਹਿਣਾ ਚਾਹੀਦਾ ਹੈ। ਪਾਸ਼ਵੀ ਵੇਗ, ਗੁੱਸੇ ਆਦਿ ਤੋਂ ਅਸੀਂ ਠੀਕ ਹੀ ਡਰਦੇ ਹਾਂ। ਬਾਹਰਲੇ ਡਰ ਆਪਣੇ ਆਪ ਹੀ ਖਤਮ ਹੋ ਜਾਂਦੇ ਹਨ ਜਦੋਂ ਇਸ ਧੜੇ ਅੰਦਰਲੇ ਇਹਨਾਂ ਗ਼ੱਦਾਰਾਂ ਉਤੇ ਅਸੀਂ ਜਿੱਤ ਪ੍ਰਾਪਤ ਕਰ ਲੈਂਦੇ ਹਾਂ। ਸਾਰੇ ਡਰ ਸਰੀਰ ਨੂੰ ਕੇਂਦਰ ਬਣਾ ਕੇ ਇਸਦੇ ਦੁਆਲੇ ਘੁੰਮਦੇ ਹਨ, ਇਸ ਲਈ ਜਿਉਂ ਹੀ ਅਸੀਂ ਸਰੀਰ ਨਾਲ ਆਪਣੇ ਮੋਹ ਤੋਂ ਛੁਟਕਾਰਾ ਪਾ ਲੈਂਦੇ ਹਾਂ, ਇਹ ਅਲੋਪ ਹੋ ਜਾਣਗੇ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸਾਰਾ ਡਰ ਸਾਡੀ ਆਪਣੀ ਨਜ਼ਰ ਦੀ ਬੇਬੁਨਿਆਦ ਉਣਤੀ–ਬੁਣਤੀ ਹੈ। ਡਰ ਦੀ ਸਾਡੇ ਦਿਲ ਵਿਚ ਕੋਈ ਥਾਂ ਨਹੀਂ ਰਹਿੰਦੀ ਜਦੋਂ ਅਸੀਂ ਧਨ ਲਈ, ਪਰਿਵਾਰ ਲਈ ਅਤੇ ਸਰੀਰ ਲਈ ਆਪਣਾ ਮੋਹ ਤਿਆਗ ਦੇਂਦੇ ਹਾਂ। "ਤੇਨ ਤਥਕਾਤੇ ਨ ਭੁੰਜੀਥਾ"– (ਧਰਤੀ ਦੀਆਂ ਚੀਜ਼ਾਂ ਨੂੰ ਤਿਆਗ ਕੇ ਉਹਨਾਂ ਨੂੰ ਮਾਣੋ।) ਉੱਤਮ ਧਰਮ–ਆਦੇਸ਼ ਹੈ। ਧਨ, ਪਰਿਵਾਰ ਅਤੇ ਸਰੀਰ ਤਾਂ ਫਿਰ ਵੀ ਰਹਿਣਗੇ ਹੀ, ਸਾਡੇ ਲਈ ਉਹਨਾਂ ਵੱਲ ਸਿਰਫ਼ ਵਤੀਰਾ ਬਦਲਣਾ ਜ਼ਰੂਰੀ ਹੈ। ਇਹ ਸਭ ਸਾਡੇ ਨਹੀਂ ਸਗੋਂ ਪਰਮਾਤਮਾ ਦੇ ਹਨ। ਇਸ ਦੁਨੀਆ ਵਿਚਲਾ ਕੁਝ ਵੀ ਸਾਡਾ ਨਹੀਂ। ਇਥੋਂ ਤੱਕ ਕਿ ਅਸੀਂ ਆਪ ਵੀ ਉਸੇ ਦੇ ਹਾਂ। ਤਾਂ ਫਿਰ ਕਿਉਂ ਅਸੀਂ ਕੋਈ ਡਰ ਪਾਲਦੇ ਰਹੀਏ?

ਇਸ ਲਈ, ਉਪਨਿਸ਼ਦ ਸਾਨੂੰ ਆਦੇਸ਼ ਦੇਂਦੇ ਹਨ ਕਿ 'ਸਾਨੂੰ ਚੀਜ਼ਾਂ ਦਾ ਮੋਹ ਤਿਆਗ ਦੇਣਾ ਚਾਹੀਦਾ ਹੈ, ਜਿਸ ਵੇਲੇ ਅਸੀਂ ਉਹਨਾਂ ਨੂੰ ਮਾਣ ਰਹੇ ਹੁੰਦੇ ਹਾਂ।' ਇਸਦਾ ਮਤਲਬ ਹੈ ਕਿ ਉਹਨਾਂ ਵਿਚ ਸਾਡੀ ਦਿਲਚਸਪੀ ਮਾਲਕਾਂ ਵਜੋਂ ਨਹੀਂ ਸਗੋਂ ਸਿਰਫ਼ ਅਮਾਨਤਦਾਰਾਂ ਵਜੋਂ ਹੋਣੀ ਚਾਹੀਦੀ ਹੈ। ਜਿਸਦੇ ਨਾਂ ਉਤੇ ਅਸੀਂ ਇਹ ਚੀਜ਼ਾਂ ਰੱਖ ਰਹੇ ਹਾਂ, ਉਹ ਸਾਨੂੰ ਉਹਨਾਂ ਦੀ ਰਾਖੀ ਕਰਨ ਲਈ ਲੁੜੀਂਦੀ ਤਾਕਤ ਅਤੇ ਹਥਿਆਰ ਵੀ ਦੇਵੇਗਾ।

ਇਸ ਤਰ੍ਹਾਂ ਜਦੋਂ ਅਸੀਂ ਮਾਲਕ ਨਹੀਂ ਰਹਿੰਦੇ, ਸਗੋਂ ਆਪਣੇ ਆਪ ਨੂੰ ਘਟਾ ਕੇ ਆਪਣੇ ਪੈਰਾਂ ਹੇਠਲੀ ਖਾਕ ਨਾਲੋਂ ਵੀ ਨਿਮਾਣੇ ਸੇਵਕਾਂ ਦੀਆਂ ਸਫ਼ਾਂ ਵਿਚ ਲੈ ਆਉਂਦੇ ਹਾਂ, ਤਾਂ ਸਾਰੇ ਡਰ ਧੁੰਦ ਵਾਂਗ ਉੱਡ ਜਾਣਗੇ; ਸਾਨੂੰ ਅਕੱਥ ਸ਼ਾਂਤੀ ਮਿਲ ਜਾਇਗੀ ਅਤੇ ਅਸੀਂ ਸਤਯਨਾਰਾਇਣ (ਸੱਚ ਦਾ ਪਰਮਾਤਮਾ) ਨੂੰ ਆਹਮੋ–ਸਾਹਮਣੇ ਹੋ ਕੇ ਦੇਖ ਸਕਾਂਗੇ।[5]

## ਪਰਮਾਤਮਾ ਦਾ ਡਰ

ਆਓ 'ਪਰਮਾਤਮਾ ਤੋਂ ਡਰੀਏ ਅਤੇ ਅਸੀਂ ਮਨੁੱਖ ਤੋਂ ਡਰਨਾ ਛੱਡ ਦੇਵਾਂਗੇ।[6]

ਇਸ ਗੱਲ ਦੁਆਲੇ ਏਨਾਂ ਵਹਿਮ ਅਤੇ ਦੰਭ ਫੈਲਿਆ ਹੋਇਆ ਹੈ ਕਿ ਠੀਕ ਕੰਮ ਕਰਨ ਤੋਂ ਵੀ ਅਸੀਂ ਡਰਦੇ ਹਾਂ। ਪਰ ਜੇ ਬੰਦਾ ਡਰ ਅੱਗੇ ਹਥਿਆਰ ਸੁੱਟ ਦੇਂਦਾ ਹੈ, ਤਾਂ ਫਿਰ ਸੱਚ ਨੂੰ ਵੀ ਦਬਾਉਣਾ ਪਵੇਗਾ। ਸੁਨਹਿਰੀ ਅਸੂਲ ਇਹ ਹੈ ਕਿ ਉਸ ਗੱਲ ਉਤੇ ਨਿਡਰ ਹੋ ਕੇ ਅਮਲ ਕਰੋ ਜਿਹੜੀ ਤੁਹਾਡੇ ਵਿਸ਼ਵਾਸ ਅਨੁਸਾਰ ਠੀਕ ਹੈ।[7]

ਨਿਡਰਤਾ ਦਾ ਮਤਲਬ ਗੁਸਤਾਖੀ ਜਾਂ ਹਮਲਾਵਰੀ ਨਹੀਂ। ਇਹ ਤਾਂ ਆਪਣੇ ਆਪ ਵਿਚ ਡਰ ਦੀ ਨਿਸ਼ਾਨੀ ਹੈ। ਨਿਡਰਤਾ ਤਾਂ ਤਹੰਮਲ ਅਤੇ ਮਨ ਦੀ ਸ਼ਾਂਤੀ ਨੂੰ ਪਹਿਲਾਂ ਮਿਥ ਕੇ ਚੱਲਦੀ ਹੈ। ਇਸ ਵਾਸਤੇ ਇਹ ਜ਼ਰੂਰੀ ਹੈ ਪਰਮਾਤਮਾ ਉਤੇ ਸਜੀਵ ਵਿਸ਼ਵਾਸ ਹੋਵੇ।[8]

ਡਰ ਉਹ ਚੀਜ਼ ਹੈ ਜਿਸਨੂੰ ਮੈਂ ਨਾਪਸੰਦ ਕਰਦਾ ਹਾਂ। ਇਕ ਬੰਦਾ ਕਿਸੇ ਦੂਜੇ ਬੰਦੇ ਤੋਂ

ਕਿਉਂ ਡਰ ਕੇ ਰਹੇ? ਮਨੁੱਖ ਨੂੰ ਸਿਰਫ਼ ਪਰਮਾਤਮਾ ਤੋਂ ਡਰ ਕੇ ਰਹਿਣਾ ਚਾਹੀਦਾ ਹੈ, ਫਿਰ ਉਹ ਸਾਰੇ ਡਰਾਂ ਤੋਂ ਛੁਟਕਾਰਾ ਪਾ ਲਵੇਗਾ।[੯]

## ਆਤਮਾ ਦੀ ਬਹਾਦਰੀ

ਹਰ ਵਿਅਕਤੀ ਨੂੰ ਸਵੈ-ਰਖਿਆ ਦੀ ਕਲਾ ਸਿਖਾਈ ਜਾਣੀ ਚਾਹੀਦੀ ਹੈ। ਇਹ ਵਧੇਰੇ ਕਰਕੇ ਇਕ ਮਾਨਸਿਕ ਸਥਿਤੀ ਹੈ, ਜਿਸਦੀ ਆਦਤ ਪਾਈ ਜਾਣੀ ਚਾਹੀਦੀ ਹੈ, ਨਾ ਕਿ ਕੋਈ ਅਜੇਹੀ ਸਿਖਲਾਈ ਜਿਹੜੀ ਜਵਾਬੀ-ਹਮਲੇ ਲਈ ਸਾਡੇ ਸਰੀਰਾਂ ਨੂੰ ਦਿੱਤੀ ਜਾਣੀ ਚਾਹੀਦੀ ਹੈ। ਸਾਡੀ ਮਾਨਸਿਕ ਸਿਖਲਾਈ ਲਾਚਾਰ ਮਹਿਸੂਸ ਕਰਨ ਦੀ ਰਹੀ ਹੈ। ਬਹਾਦਰੀ ਸਰੀਰ ਦਾ ਗੁਣ ਨਹੀਂ, ਸਗੋਂ ਆਤਮਾ ਦਾ ਗੁਣ ਹੈ। ਮੈਂ ਮਜ਼ਬੂਤ ਪੱਠਿਆਂ ਵਾਲੇ ਬੁਜ਼ਦਿਲ ਦੇਖੇ ਹਨ, ਅਤੇ ਕੋਮਲ ਤੋਂ ਕੋਮਲ ਸਰੀਰ ਵਿਚ ਦੁਰਲੱਭ ਹਿੰਮਤ ਦੇਖੀ ਹੈ।

ਸਾਡੇ ਵਿਚੋਂ ਕਮਜ਼ੋਰ ਤੋਂ ਕਮਜ਼ੋਰ ਵਿਅਕਤੀਆਂ ਨੂੰ ਸਰੀਰਕ ਤੌਰ ਉਤੇ ਖਤਰਿਆਂ ਦਾ ਮੁਕਾਬਲਾ ਕਰਨ ਦੀ ਅਤੇ ਆਪਣੀ ਚੰਗੀ ਕਾਰਗੁਜ਼ਾਰੀ ਦਿਖਾਉਣ ਦੀ ਕਲਾ ਸਿਖਾਈ ਜਾਣੀ ਚਾਹੀਦੀ ਹੈ।[10]

ਅਸੀਂ ਮੂੰਹ-ਹਨੇਰੇ ਦੀਆਂ ਬਰੂਹਾਂ ਉਤੇ ਖੜੇ ਹਾਂ- ਇਹ ਸਵੇਰ ਦਾ ਮੂੰਹ-ਹਨੇਰਾ ਹੈ ਜਾਂ ਸ਼ਾਮ ਦਾ, ਸਾਨੂੰ ਨਹੀਂ ਪਤਾ। ਇਕ ਤੋਂ ਮਗਰੋਂ ਰਾਤ ਪੈ ਜਾਂਦੀ ਹੈ, ਦੂਜਾ ਪ੍ਰਭਾਤ ਦਾ ਐਲਾਨ ਕਰਦਾ ਹੈ। ਜੇ ਅਸੀਂ ਇਸ ਮੂੰਹ-ਹਨੇਰੇ ਤੋਂ ਮਗਰੋਂ ਦਿਨ ਚੜ੍ਹਦਾ ਦੇਖਣਾ ਚਾਹੁੰਦੇ ਹਾਂ ਨਾ ਕਿ ਸੋਗੀ ਰਾਤ, ਤਾਂ ਸਾਡਾ ਸਾਰਿਆਂ ਦਾ ਇਹ ਫਰਜ਼ ਬਣਦਾ ਹੈ ਕਿ..... ਇਸ ਮੌਕੇ ਉਤੇ ਸੱਚ ਨੂੰ ਪਛਾਣੀਏ, ਕਿਸੇ ਵੀ ਮੁਸ਼ਕਲ ਦੇ ਹੁੰਦਿਆਂ ਹੋਇਆਂ ਇਸਦੇ ਹੱਕ ਵਿਚ ਖੜੋਈਏ ਅਤੇ ਹਰ ਕੀਮਤ ਉਤੇ, ਦ੍ਰਿੜ੍ਹਤਾ ਨਾਲ ਇਸ ਨੂੰ ਪ੍ਰਚਾਰੀਏ ਅਤੇ ਇਸ ਉਤੇ ਅਮਲ ਕਰੀਏ।[11]

ਅਸੀਂ ਆਜ਼ਾਦੀ ਵੱਲ ਵਧਣ ਲਈ ਸੱਚ ਅਤੇ ਅਹਿੰਸਾ ਦਾ ਪੁਰਾਤਨ ਰਸਤਾ ਚੁਣਿਆ ਹੈ, ਅਤੇ ਸਾਨੂੰ ਚਾਹੀਦਾ ਹੈ ਕਿ ਅਸੀਂ ਪਰਮਾਤਮਾ ਦੇ ਇਸ ਇਕਰਾਰ ਨੂੰ, ਕਿ ਜਿਹੜੇ ਲੋਕ ਸਿੱਧੇ ਅਤੇ ਤੰਗ ਰਸਤੇ ਉਤੇ ਚੱਲਦੇ ਹਨ, ਉਹਨਾਂ ਨੂੰ ਕਦੀ ਦੁੱਖ ਨਹੀਂ ਪੁਜੇ, ਆਪਣੇ ਵਿਚ ਵਿਸ਼ਵਾਸ ਅਤੇ ਆਸ ਜਗਾਉਣ ਦੇਈਏ।[12]

ਇਸ ਸਵੈ-ਦਮਨ ਅਤੇ ਬੁਜ਼ਦਿਲੀ ਦੇ ਨਾਲ ਹੀ ਲਗਭਗ ਜਾ ਮਿਲਦੇ ਡਰੂਪੁਣੇ ਦੇ ਇਸ ਦੇਸ ਵਿਚ, ਸਾਡੇ ਵਿਚ ਬਹੁਤੀ ਜ਼ਿਆਦਾ ਬਹਾਦਰੀ, ਬਹੁਤੀ ਜ਼ਿਆਦਾ ਸਵੈ-ਕੁਰਬਾਨੀ ਨਹੀਂ ਹੋ ਸਕਦੀ। ....ਮੈਂ ਮਸਕੀਨਾਂ, ਸਾਊਆਂ, ਅਤੇ ਅਹਿੰਸਾ ਮੰਨਣ ਵਾਲਿਆਂ ਦੀ ਵਧੇਰੇ ਬਹਾਦਰੀ ਚਾਹੁੰਦਾ ਹਾਂ, ਅਜੇਹੀ ਬਹਾਦਰੀ ਜਿਹੜੀ ਇਕ ਵੀ ਜੀਵ ਨੂੰ ਕਸ਼ਟ ਪੁਚਾਏ ਬਿਨ੍ਹਾਂ ਜਾਂ ਕਸ਼ਟ ਪੁਚਾਉਣ ਦਾ ਕੋਈ ਵਿਚਾਰ ਵੀ ਰੱਖਣ ਤੋਂ ਬਿਨ੍ਹਾਂ ਫਾਂਸੀ ਦਾ ਰੱਸਾ ਜਾ ਚੁੰਮੇਗੀ।[13]

ਇਸ ਤੋਂ ਵੱਡੀ ਹੋਰ ਕੋਈ ਬਹਾਦਰੀ ਨਹੀਂ ਕਿ ਕਿਸੇ ਦੁਨੀਆਵੀ ਸ਼ਕਤੀ ਅੱਗੇ, ਭਾਵੇਂ ਉਹ ਕਿੰਨੀ ਵੀ ਮਹਾਨ ਕਿਉਂ ਨਾ ਹੋਵੇ, ਝੁਕਣ ਤੋਂ ਦ੍ਰਿੜ ਇਨਕਾਰ ਕੀਤਾ ਜਾਏ ਅਤੇ ਉਹ ਵੀ ਆਤਮਾ ਦੀ ਕਿਸੇ ਕੁੜਿੱਤਣ ਤੋਂ ਬਿਨ੍ਹਾਂ ਅਤੇ ਵਿਸ਼ਵਾਸ ਦੀ ਪੂਰਨਤਾ ਨਾਲ ਜਿਸ ਵਿਚ ਸਿਰਫ਼ ਆਤਮਾ ਹੀ ਰਹਿੰਦੀ ਹੈ, ਹੋਰ ਕੁਝ ਨਹੀਂ।[14]

ਸਾਡੇ ਸਾਹਮਣੇ ਦੋ ਬਦਲ ਹਨ। ਅਸੀਂ ਫੌਜੀ ਮਹਾਂ-ਸ਼ਕਤੀ ਬਣ ਸਕਦੇ ਹਾਂ ਜਾਂ ਜੇ ਮੇਰੇ ਵਾਲੇ ਰਸਤੇ ਉਤੇ ਚਲਦੇ ਹਾਂ ਤਾਂ, ਅਸੀਂ ਅਹਿੰਸਕ ਅਤੇ ਅਜਿੱਤ ਮਹਾਸ਼ਕਤੀ ਬਣ ਸਕਦੇ ਹਾਂ। ਕਿਸੇ ਸੂਰਤ ਵਿਚ ਵੀ, ਪਹਿਲੀ ਸ਼ਰਤ ਹਰ ਤਰਾਂ ਦਾ ਡਰ ਛੱਡਣ ਦੀ ਹੈ।[15]

# 4. ਵਿਸ਼ਵਾਸ

## 13. ਵਿਸ਼ਵਾਸ ਦਾ ਧਰਮ–ਸਿਧਾਂਤ

ਵਿਸ਼ਵਾਸ ਹੀ ਹੈ ਜਿਹੜਾ ਤੂਫਾਨੀ ਸਾਗਰਾਂ ਵਿਚੋਂ ਸਾਨੂੰ ਕੱਢ ਲਿਆਂਦਾ ਹੈ। ਵਿਸ਼ਵਾਸ ਹੀ ਹੈ ਜਿਹੜਾ ਪਰਬਤ ਹਿਲਾ ਦੇਂਦਾ ਹੈ ਅਤੇ ਵਿਸ਼ਵਾਸ ਹੀ ਹੈ ਜਿਹੜਾ ਸਾਗਰ ਟੱਪ ਜਾਂਦਾ ਹੈ। ਇਹ ਵਿਸ਼ਵਾਸ ਹੋਰ ਕੁਝ ਨਹੀਂ, ਸਿਵਾਏ ਸਾਡੇ ਅੰਦਰ ਪਰਮਾਤਮਾ ਦੀ ਸਜੀਵ, ਪੂਰੀ ਤਰ੍ਹਾਂ ਜਾਗ੍ਰਿਤ ਚੇਤਨਾ ਦੇ। ਜਿਸਨੇ ਇਹ ਵਿਸ਼ਵਾਸ ਪ੍ਰਾਪਤ ਕਰ ਲਿਆ ਹੈ, ਉਸਨੂੰ ਕੁਝ ਹੋਰ ਨਹੀਂ ਚਾਹੀਦਾ, ਸਰੀਰਕ ਤੌਰ ਉੱਤੇ ਬੀਮਾਰ ਵੀ, ਉਹ ਰੂਹਾਨੀ ਤੌਰ ਉਤੇ ਸਿਹਤਮੰਦ ਹੈ; ਸਰੀਰਕ ਤੌਰ ਉਤੇ ਮਾੜਾ ਹੁੰਦਿਆਂ ਵੀ, ਉਹ ਰੂਹਾਨੀ ਅਮੀਰੀ ਨਾਲ ਭਰਪੂਰ ਹੁੰਦਾ ਹੈ।[1]

ਵਿਸ਼ਵਾਸ ਤੋਂ ਬਿਨ੍ਹਾਂ ਇਹ ਦੁਨੀਆ ਘੜੀ–ਪਲ ਵਿਚ ਤਬਾਹ ਹੋ ਜਾਵੇਗੀ। ਸੱਚਾ ਵਿਸ਼ਵਾਸ ਉਹਨਾਂ ਲੋਕਾਂ ਦਾ ਤਰਕ ਯੁਕਤ ਤਜਰਬਾ ਅਪਣਾਉਣ ਦਾ ਨਾਂ ਹੈ, ਜਿਨ੍ਹਾਂ ਬਾਰੇ ਸਾਡਾ ਵਿਸ਼ਵਾਸ ਹੈ ਕਿ ਉਹਨਾਂ ਨੇ ਪ੍ਰਾਰਥਨਾ ਅਤੇ ਤਪ ਨਾਲ ਪਵਿੱਤਰ ਬਣਾਇਆ ਗਿਆ ਜੀਵਨ ਬਤੀਤ ਕੀਤਾ ਹੈ। ਇਸ ਲਈ ਪੈਗੰਬਰਾਂ ਜਾਂ ਅਵਤਾਰਾਂ ਵਿਚ ਵਿਸ਼ਵਾਸ ਜਿਹੜੇ ਪੁਰਾਤਨ ਜੁਗਾਂ ਵਿਚ ਹੋ ਚੁੱਕੇ ਹਨ, ਕੋਈ ਵਿਅਰਥ ਵਹਿਮ ਨਹੀਂ, ਸਗੋਂ ਧੁਰ–ਅੰਦਰਲੀ ਰੂਹਾਨੀ ਲੋੜ ਦਾ ਸੰਤੁਸ਼ਟ ਹੋਣਾ ਹੈ।[2]

ਵਿਸ਼ਵਾਸ ਕੋਈ ਕੋਮਲ ਜਿਹਾ ਫੁੱਲ ਨਹੀਂ ਜਿਹੜਾ ਮਾਮੂਲੀ ਜਿਹੇ ਤੂਫਾਨੀ ਮੌਸਮ ਵਿਚ ਹੀ ਕੁਮਲਾ ਜਾਇਗਾ। ਵਿਸ਼ਵਾਸ ਹਿਮਾਲੀਆ ਪਰਬਤ ਵਾਂਗ ਹੈ ਜਿਹੜਾ ਸੰਭਵ ਤੌਰ ਉਤੇ ਬਦਲ ਨਹੀਂ ਸਕਦਾ। ਕੋਈ ਤੂਫਾਨ ਵੀ ਸੰਭਵ ਤੌਰ ਉਤੇ ਹਿਮਾਲੀਆ ਨੂੰ ਉਸਦੀਆਂ ਨੀਹਾਂ ਤੋਂ ਨਹੀਂ ਹਿਲਾ ਸਕਦਾ।... ਅਤੇ ਮੈਂ ਚਾਹੁੰਦਾ ਹਾਂ ਕਿ ਤੁਹਾਡੇ ਵਿਚੋਂ ਹਰ ਕੋਈ ਪਰਮਾਤਮਾ ਅਤੇ ਧਰਮ ਵਿਚ ਵਿਸ਼ਵਾਸ ਪੈਦਾ ਕਰੇ।[3]

### ਬੁਧੀ ਦੀਆਂ ਸੀਮਾਵਾਂ

ਤਜਰਬੇ ਨੇ ਮੈਨੂੰ ਏਨਾਂ ਕੁ ਨਿਰਮਾਨ ਬਣਾ ਦਿਤਾ ਹੈ ਕਿ ਮੈਂ ਬੁਧੀ ਦੀਆਂ ਵਿਸ਼ੇਸ਼ ਸੀਮਾਵਾਂ ਜਾਣ ਸਕਾਂ। ਜਿਸ ਤਰ੍ਹਾਂ ਕੁਥਾਂਵੇ ਪਿਆ ਮਾਲ ਗੰਦ ਬਣ ਜਾਂਦਾ ਹੈ, ਇਸੇ ਤਰ੍ਹਾਂ ਗ਼ਲਤ ਤਰ੍ਹਾਂ ਵਰਤੀ ਗਈ ਬੁਧੀ ਪਾਗਲਪਣ ਬਣ ਜਾਂਦੀ ਹੈ।

ਤਰਕਵਾਦੀ ਲੋਕ ਸ਼ਾਨਦਾਰ ਵਿਅਕਤੀ ਹੁੰਦੇ ਹਨ। ਤਰਕਵਾਦ ਇਕ ਘਿਣਾਉਣਾ ਦੈਂਤ ਬਣ ਜਾਂਦਾ ਹੈ ਜਦੋਂ ਇਹ ਆਪਣੇ ਸਰਬ–ਸ਼ਕਤੀਮਾਨ ਹੋਣ ਦਾ ਦਾਅਵਾ ਕਰਦਾ ਹੈ। ਬੁਧੀ

ਵਿਚ ਸਰਬਸ਼ਕਤੀਮਾਨਤਾ ਦਾ ਗੁਣ ਦੇਖਣਾ ਬੁੱਤ-ਪੂਜਾ ਦੀ ਓਨੀ ਹੀ ਮਾੜੀ ਉਦਾਹਰਣ ਹੈ ਜਿੰਨੀਂ ਨਿਰਜੀਵ ਚੀਜ਼ਾਂ ਦੀ ਪੂਜਾ, ਇਹ ਵਿਸ਼ਵਾਸ ਕਰਦਿਆਂ ਕਿ ਉਹ ਪਰਮਾਤਮਾ ਹਨ।[4]

ਮੈਂ ਬੁਧੀ ਨੂੰ ਦਬਾਉਣ ਦੀ ਵਕਾਲਤ ਨਹੀਂ ਕਰ ਰਿਹਾ, ਸਗੋਂ ਸਾਡੇ ਅੰਦਰਲੀ ਉਸ ਚੀਜ਼ ਨੂੰ ਉਚਿਤ ਮਾਣਤਾ ਦੇਣ ਲਈ ਕਹਿ ਰਿਹਾ ਹਾਂ, ਜਿਹੜੀ ਖੁਦ ਬੁੱਧੀ ਨੂੰ ਵੀ ਪਵਿੱਤਰ ਬਣਾਉਂਦੀ ਹੈ।[5]

ਮੇਰੇ ਲਈ ਇਹ ਬਿਲਕੁਲ ਸਪਸ਼ਟ ਅਤੇ ਸਿੱਧੀ ਗੱਲ ਹੈ ਕਿ ਜਿੱਥੇ ਨਿਰੋਲ ਅਤੇ ਸ਼ੁੱਧ ਬੁਧੀ ਨੂੰ ਅਪੀਲ ਕੀਤੀ ਜਾਂਦੀ ਹੈ, ਉਥੇ ਅਧਿਕਾਰੀ ਨੂੰ ਅਪੀਲ ਨਹੀਂ ਕੀਤੀ ਜਾਣੀ ਚਾਹੀਦੀ, ਭਾਵੇਂ ਉਹ ਕਿੰਨਾ ਵੀ ਵੱਡਾ ਕਿਉਂ ਨਾ ਹੋਵੇ।[6]

ਅਜੇਹੇ ਵਿਸ਼ੇ ਵੀ ਹਨ, ਜਿਨ੍ਹਾਂ ਬਾਰੇ ਤਰਕ ਸਾਨੂੰ ਬਹੁਤੀ ਦੂਰ ਨਹੀਂ ਲਿਜਾ ਸਕਦਾ ਅਤੇ ਸਾਨੂੰ ਵਿਸ਼ਵਾਸ ਦੇ ਆਧਾਰ ਉਤੇ ਹੀ ਗੱਲਾਂ ਮੰਨਣੀਆਂ ਪੈਂਦੀਆਂ ਹਨ। ਉਦੋਂ ਫਿਰ ਵਿਸ਼ਵਾਸ ਤਰਕ ਦਾ ਵਿਰੋਧ ਨਹੀਂ ਕਰ ਰਿਹਾ ਹੁੰਦਾ ਸਗੋਂ ਇਸ ਤੋਂ ਉੱਪਰ ਉਠ ਰਿਹਾ ਹੁੰਦਾ ਹੈ। ਵਿਸ਼ਵਾਸ ਇਕ ਤਰ੍ਹਾਂ ਦਾ ਛੇਵਾਂ ਗਿਆਨ-ਇੰਦਰਾ ਹੈ ਜਿਹੜਾ ਉਹਨਾਂ ਸੂਰਤਾਂ ਵਿਚ ਕੰਮ ਕਰਦਾ ਹੈ ਜਿਹੜੀਆਂ ਬੁਧੀ ਦੇ ਘੇਰੇ ਤੋਂ ਬਾਹਰ ਹੁਦੀਆਂ ਹਨ।[7]

## ਧਰਮ ਦਾ ਅਰਥ

ਮੈਨੂੰ ਇਸ ਗੱਲ ਦੀ ਵਿਆਖਿਆ ਕਰ ਲੈਣ ਦਿਓ ਕਿ ਮੈਂ ਧਰਮ ਤੋਂ ਕੀ ਭਾਵ ਲੈਂਦਾ ਹਾਂ। ਇਹ ਹਿੰਦੂ ਧਰਮ ਦੀ ਗੱਲ ਨਹੀਂ, ਜਿਸਦੀ ਮੈਂ ਦੂਜੇ ਸਾਰੇ ਧਰਮਾਂ ਤੋਂ ਯਕੀਨਨ ਵਧੇਰੇ ਕਦਰ ਕਰਦਾ ਹਾਂ, ਸਗੋਂ ਉਸ ਧਰਮ ਦੀ ਗੱਲ ਹੈ ਜਿਹੜਾ ਹਿੰਦੂ ਧਰਮ ਤੋਂ ਉੱਚਾ ਉੱਠ ਜਾਂਦਾ ਹੈ, ਜਿਹੜਾ ਬੰਦੇ ਦੀ ਬਿਲਕੁਲ ਪ੍ਰਕਿਰਤੀ ਹੀ ਬਦਲ ਦੇਂਦਾ ਹੈ, ਜਿਹੜਾ ਬੰਦੇ ਨੂੰ ਅੰਦਰਲੇ ਸੱਚ ਨਾਲ ਪੱਕੀ ਤਰ੍ਹਾਂ ਬੰਨ੍ਹ ਦੇਂਦਾ ਹੈ ਅਤੇ ਜਿਹੜਾ ਸਦਾ ਸ਼ੁੱਧ ਕਰੀ ਜਾਂਦਾ ਹੈ। ਇਹ ਮਨੁੱਖਾ ਪ੍ਰਕਿਰਤੀ ਵਿਚਲਾ ਸਥਾਈ ਤੱਤ ਹੈ ਜਿਹੜਾ ਪੂਰਨ ਪ੍ਰਗਟਾਅ ਲੱਭਣ ਦੀ ਖਾਤਰ ਕੋਈ ਵੀ ਕੀਮਤ ਵੱਡੀ ਨਹੀਂ ਸਮਝਦਾ, ਅਤੇ ਜਿਹੜਾ ਆਤਮਾ ਨੂੰ ਉਦੋਂ ਤੱਕ ਬਿਲਕੁਲ ਬੇਚੈਨ ਕਰੀ ਰਖਦਾ ਹੈ ਜਦੋਂ ਤੱਕ ਇਹ ਆਪਣੇ ਆਪ ਨੂੰ ਪਾ ਨਹੀਂ ਲੈਂਦੀ, ਆਪਣੇ ਸਿਰਜਣਹਾਰ ਨੂੰ ਜਾਣ ਨਹੀਂ ਲੈਂਦੀ ਅਤੇ ਆਪਣੇ ਸਿਰਜਣਹਾਰ ਅਤੇ ਆਪਣੇ ਵਿਚਕਾਰ ਸੱਚੀ ਸਮਾਨਤਾ ਦਾ ਮੁੱਲ ਨਹੀਂ ਪਾ ਲੈਂਦੀ।[8]

ਧਰਮ ਤੋਂ ਮੇਰਾ ਮਤਲਬ ਰਸਮੀ ਧਰਮ ਜਾਂ ਰਵਾਇਤੀ ਧਰਮ ਨਹੀਂ, ਸਗੋਂ ਉਹ ਧਰਮ ਹੈ ਜਿਹੜਾ ਸਭ ਧਰਮਾਂ ਦੇ ਪਿੱਛੇ ਕੰਮ ਕਰਦਾ ਹੈ, ਜਿਹੜਾ ਸਾਨੂੰ ਆਪਣੇ ਸਿਰਜਣਹਾਰ ਨਾਲ ਆਹਮੋ-ਸਾਹਮਣੇ ਲੈ ਆਉਂਦਾ ਹੈ।[9]

## ਮੇਰਾ ਧਰਮ

ਮੇਰੇ ਧਰਮ ਦੀਆਂ ਕੋਈ ਭੂਗੋਲਿਕ ਸੀਮਾਵਾਂ ਨਹੀਂ ਹਨ। ਜੇ ਇਸ ਵਿਚ ਮੇਰਾ ਸਜੀਵ ਵਿਸ਼ਵਾਸ ਹੈ, ਤਾਂ ਇਹ ਖੁਦ ਭਾਰਤ ਲਈ ਮੇਰੇ ਪਿਆਰ ਤੋਂ ਵੀ ਉੱਚਾ ਉੱਠ ਜਾਇਗਾ।[10]

ਮੇਰਾ ਧਰਮ ਜੇਲ੍ਹਖ਼ਾਨੇ ਵਾਲਾ ਧਰਮ ਨਹੀਂ। ਪਰਮਾਤਮਾ ਦੀ ਰਚਨਾ ਵਿਚਲੇ ਸਭ ਤੋਂ ਨਾਚੀਜ਼ ਜੀਵ ਲਈ ਵੀ ਇਸ ਵਿਚ ਥਾਂ ਹੈ। ਪਰ ਇਹ ਗੁਸਤਾਖੀ, ਨਸਲ, ਧਰਮ ਜਾਂ ਰੰਗ ਦੇ ਹੰਕਾਰ ਤੋਂ ਨਿਰਲੇਪ ਹੈ।[11]

ਨਿਰਸੰਦੇਹ ਇਸ ਗੱਲ ਦਾ ਵੀ ਕੋਈ ਮਤਲਬ ਹੈ ਜਿਸ ਅਨੁਸਾਰ ਕਿ ਇਹ ਬਿਆਨ ਸੱਚਾ ਹੈ ਜਦੋਂ ਮੈਂ ਕਹਿੰਦਾ ਹਾਂ ਕਿ ਮੈਂ ਆਪਣੇ ਧਰਮ ਨੂੰ ਆਪਣੇ ਦੇਸ ਨਾਲੋਂ ਵਧੇਰੇ ਪਿਆਰਾ ਸਮਝਦਾ ਹਾਂ ਅਤੇ, ਇਸ ਲਈ, ਮੈਂ ਹਿੰਦੂ ਪਹਿਲਾਂ ਹਾਂ ਅਤੇ ਰਾਸ਼ਟਰਵਾਦੀ ਮਗਰੋਂ ਹਾਂ। ਇਹ ਕਹਿਣ ਨਾਲ ਮੈਂ ਚੰਗੇ ਤੋਂ ਚੰਗੇ ਰਾਸ਼ਟਰਵਾਦੀਆਂ ਤੋਂ ਕੋਈ ਘੱਟ ਰਾਸ਼ਟਰਵਾਦੀ ਨਹੀਂ ਬਣ ਜਾਂਦਾ। ਇਹ ਕਹਿਣ ਤੋਂ ਮੇਰਾ ਭਾਵ ਤਾਂ ਸਿਰਫ਼ ਏਨਾਂ ਹੈ ਕਿ ਮੇਰੇ ਦੇਸ਼ ਦੇ ਹਿਤ ਮੇਰੇ ਧਰਮ ਦੇ ਹਿਤਾਂ ਨਾਲ ਇਕਰੂਪਤਾ ਰਖਦੇ ਹਨ।

ਇਸੇ ਤਰ੍ਹਾਂ ਜਦੋਂ ਮੈਂ ਇਹ ਕਹਿੰਦਾ ਹਾਂ ਕਿ ਮੈਂ ਆਪਣੀ ਸ਼ਕਤੀ ਨੂੰ ਹੋਰ ਕਿਸੇ ਵੀ ਚੀਜ਼ ਨਾਲੋਂ ਜ਼ਿਆਦਾ ਕੀਮਤੀ ਸਮਝਦਾ ਹਾਂ, ਭਾਰਤ ਦੀ ਮੁਕਤੀ ਤੋਂ ਵੀ ਉੱਚਾ ਸਮਝਦਾ ਹਾਂ, ਤਾਂ ਇਸਦਾ ਮਤਲਬ ਇਹ ਨਹੀਂ ਕਿ ਮੇਰੀ ਨਿੱਜੀ ਮੁਕਤੀ ਭਾਰਤ ਦੀ ਰਾਜਨੀਤਕ ਜਾਂ ਕਿਸੇ ਹੋਰ ਮੁਕਤੀ ਦੀ ਕੁਰਬਾਨੀ ਲੋੜਦੀ ਹੈ। ਪਰ ਇਸਦਾ ਅਰਥ ਲਾਜ਼ਮੀ ਤੌਰ ਉਤੇ ਇਹ ਹੈ ਕਿ ਇਹ ਦੋਵੇਂ ਨਾਲ ਨਾਲ ਹੀ ਚਲਦੀਆਂ ਹਨ।[12]

ਇਹ ਜ਼ਿੰਦਗੀ ਦਾ ਸੂਤਰ–ਸਿਧਾਂਤ ਹੈ ਜਿਸਨੂੰ ਮੈਂ ਪ੍ਰਵਾਨ ਕਰ ਲਿਆ ਹੋਇਆ ਹੈ ਕਿ ਕਿਸੇ ਆਦਮੀ ਵਲੋਂ ਵੀ, ਭਾਵੇਂ ਉਹ ਕਿੰਨਾ ਹੀ ਮਹਾਨ ਕਿਉਂ ਨਾ ਹੋਵੇ, ਕੀਤਾ ਗਿਆ ਕੋਈ ਵੀ ਕੰਮ ਉਦੋਂ ਤੱਕ ਸਚਮੁਚ ਵਧੇ–ਫੁਲੇਗਾ ਨਹੀਂ, ਜਦੋਂ ਤੱਕ ਉਸਨੂੰ ਧਰਮ ਦਾ ਸਮਰਥਨ ਪ੍ਰਾਪਤ ਨਾ ਹੋਵੇ।[13]

ਮੈਨੂੰ ਆਪਣੇ ਉਦੇਸ਼ ਅਤੇ ਮਾਨਵਤਾ ਵਿਚ ਅਥਾਹ ਵਿਸ਼ਵਾਸ ਹੈ। ਭਾਰਤੀ ਮਾਨਵਤਾ ਹੋਰ ਕਿਸੇ ਨਾਲੋਂ ਵੀ ਮਾੜੀ ਨਹੀਂ; ਸੰਭਵ ਤੌਰ ਉਤੇ, ਇਹ ਚੰਗੇਰੀ ਹੈ। ਬੇਸ਼ਕ, ਉਦੇਸ਼ ਮਨੁੱਖੀ ਪ੍ਰਕਿਰਤੀ ਵਿਚ ਵਿਸ਼ਵਾਸ ਨੂੰ ਮਿਥ ਕੇ ਚੱਲਦਾ ਹੈ। ਰਾਹ ਭਾਵੇਂ ਹਨੇਰਾ ਲਗਦਾ ਹੋਵੇ, ਪਰਮਾਤਮਾ ਇਸਨੂੰ ਰੁਸ਼ਨਾਇਗਾ ਅਤੇ ਮੇਰੇ ਕਦਮਾਂ ਦੀ ਅਗਵਾਈ ਕਰੇਗਾ, ਜੇ ਮੈਨੂੰ ਉਸਦੀ ਅਗਵਾਈ ਵਿਚ ਵਿਸ਼ਵਾਸ ਹੈ ਅਤੇ ਮੇਰੇ ਵਿਚ ਏਨੀਂ ਕੁ ਨਿਰਮਾਨਤਾ ਹੈ ਕਿ ਮੈਂ ਇਕਬਾਲ ਕਰ ਸਕਾਂ ਕਿ ਉਸਦੀ ਅਚੁੱਕ ਅਗਵਾਈ ਤੋਂ ਬਿਨ੍ਹਾਂ ਮੈਂ ਬੇਬਸ ਹਾਂ।[14]

ਇਹ ਬੜੀ ਸ਼ੇਖਚਿੱਲੀਆਂ ਵਾਲੀ ਗੱਲ ਲਗਦੀ ਹੈ, ਪਰ ਮੇਰਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਜਿਹੜਾ ਵੀ ਕੋਈ ਬੰਦਾ, ਆਪਣੀ ਜ਼ਿੰਦਗੀ ਦੇ ਅਖੀਰ ਉਤੇ ਆ ਕੇ ਵੀ, ਪਰਮਾਤਮਾ ਦੇ ਨਾਂ ਉਤੇ ਕੁਝ ਕਰਨ ਦਾ ਬੀੜਾ ਚੁੱਕਦਾ ਹੈ, ਅਤੇ ਉਸ ਵਿਚ ਪੂਰਾ ਵਿਸ਼ਵਾਸ ਰਖਦਾ ਹੈ, ਉਹ ਬੇਕਾਰ ਕੰਮ ਨਹੀਂ ਕਰਦਾ; ਅਤੇ ਮੈਨੂੰ ਯਕੀਨ ਹੈ ਕਿ ਜਿਹੜਾ ਕੰਮ ਮੈਂ ਸ਼ੁਰੂ ਕੀਤਾ ਹੈ, ਉਹ ਮੇਰਾ ਨਹੀਂ, ਸਗੋਂ ਪਰਮਾਤਮਾ ਦਾ ਹੈ।[15]

ਇਹ ਹੈ ਧਰਮ, ਜਿਸਦਾ ਪਵਿੱਤਰ ਗਰੰਥਾਂ ਵਿਚ ਆਦੇਸ਼ ਕੀਤਾ ਗਿਆ ਹੈ, ਜਿਸ ਉਤੇ ਸੁਜਾਨ–ਪੁਰਸ਼ ਚਲਦੇ ਹਨ, ਗਿਆਨੀ ਜਿਸਦੀ ਵਿਆਖਿਆ ਕਰਦੇ ਹਨ ਅਤੇ ਜਿਹੜਾ ਹਿਰਦੇ ਨੂੰ ਅਪੀਲ ਕਰਦਾ ਹੈ। ਇਸ ਤੋਂ ਪਹਿਲਾਂ ਕਿ ਚੋਥੀ ਸ਼ਰਤ ਅਮਲ ਵਿਚ ਆਏ, ਪਹਿਲੀਆਂ ਤਿੰਨ ਸ਼ਰਤਾਂ ਪੂਰੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਕਿਸੇ ਜਾਹਲ ਆਦਮੀ ਜਾਂ ਕਿਸੇ ਬਦਮਾਸ਼ ਦੀਆਂ ਸਿਖਿਆਵਾਂ ਉਤੇ ਚੱਲਣ ਦਾ ਕਿਸੇ ਨੂੰ ਕੋਈ ਅਧਿਕਾਰ ਨਹੀਂ ਭਾਵੇਂ ਉਹ ਆਪਣੇ ਬਾਰੇ ਕਿੰਨਾ ਹੀ ਦਾਅਵਾ ਕਰਦੇ ਹੋਣ। ਕਸ਼ਟ ਨਾ ਦੇਣਾ, ਦੁਸ਼ਮਣੀ ਨਾ ਰੱਖਣਾ ਅਤੇ ਤਿਆਗ ਦੀ ਕਰੜਾਈ ਨਾਲ ਪਾਲਣਾ ਕਰਨਾ ਕਿਸੇ ਬੰਦੇ ਲਈ ਪਹਿਲੀਆਂ ਸ਼ਰਤਾਂ ਹਨ ਜੇ ਉਹ ਕਾਨੂੰਨ, ਅਰਥਾਤ ਧਰਮ ਕਾਇਮ ਕਰਨ ਦਾ ਆਪਣੇ ਆਪ ਨੂੰ ਦਾਅਵੇਦਾਰ ਬਣਾਉਣਾ ਚਾਹੁਦਾ ਹੈ।[16]

## ਤਾਕਤ ਦੀ ਨਿਰਾਰਥਕਤਾ

ਮੇਰਾ ਡੂੰਘਾ ਵਿਸ਼ਵਾਸ ਹੈ ਕਿ ਵਹਿਸ਼ੀ ਤਾਕਤ ਨਾਲ ਕੋਈ ਧਰਮ ਕਾਇਮ ਨਹੀਂ ਰਖਿਆ ਜਾ ਸਕਦਾ। ਇਸਦੇ ਉਲਟ, ਜਿਹੜੇ ਲੋਕ ਤਲਵਾਰ ਉਠਾਉਂਦੇ ਹਨ ਉਹ ਹਮੇਸ਼ਾ ਤਲਵਾਰ ਨਾਲ ਹੀ ਨਸ਼ਟ ਹੁੰਦੇ ਹਨ।[17]

ਕੌਮਾਂ ਵਾਂਗ, ਧਰਮਾਂ ਨੂੰ ਵੀ ਤੱਕੜੀ ਵਿਚ ਤੋਲਿਆ ਜਾ ਰਿਹਾ ਹੈ। ਜਿਹੜਾ ਧਰਮ ਅਤੇ ਜਿਹੜੀ ਕੌਮ ਅਨਿਆਂ, ਝੂਠ ਜਾਂ ਅਹਿੰਸਾ ਉਤੇ ਆਸਾਂ ਟਿਕਾਈ ਰੱਖਣਗੇ, ਉਹਨਾਂ ਦਾ ਦੁਨੀਆ ਵਿਚ ਨਾਂ-ਨਿਸ਼ਾਨ ਮਿਟ ਜਾਇਗਾ।[18]

## ਨੈਤਿਕਤਾ

ਮੇਰੇ ਲਈ ਨੈਤਿਕ ਦੇ ਵਿਚ ਰੂਹਾਨੀ ਵੀ ਸ਼ਾਮਲ ਹੈ।... ਸੁਧਾਰਕ ਵਜੋਂ ਆਪਣੇ ਜੀਵਨ-ਕਾਲ ਦੇ ਦੌਰਾਨ, ਮੈਂ ਸਭ ਕੁਝ ਨੈਤਿਕ ਦ੍ਰਿਸ਼ਟੀਕੋਨ ਤੋਂ ਦੇਖਦਾ ਰਿਹਾ ਹਾਂ। ਮੈਂ ਭਾਵੇਂ ਰਾਜਸੀ ਸਵਾਲ ਨਜਿੱਠ ਰਿਹਾ ਹੋਵਾਂ, ਜਾਂ ਸਮਾਜਕ ਜਾਂ ਆਰਥਕ ਸਵਾਲ ਨਜਿੱਠ ਰਿਹਾ ਹੋਵਾਂ, ਨੈਤਿਕ ਪੱਖ ਹਮੇਸ਼ਾ ਹੀ ਇਸ ਵਿਚੋਂ ਉੱਭਰ ਆਉਂਦਾ ਹੈ ਅਤੇ ਇਹ ਮੇਰੇ ਸਾਰੇ ਵਤੀਰੇ ਉਤੇ ਛਾ ਜਾਂਦਾ ਹੈ।[19]

ਸਭ ਸਮਿਆਂ ਲਈ ਨਿਰਪੇਖ ਨੈਤਿਕਤਾ ਵਰਗੀ ਕੋਈ ਚੀਜ਼ ਨਹੀਂ। ਪਰ ਇਕ ਸਾਪੇਖ ਨੈਤਿਕਤਾ ਵੀ ਹੈ ਜਿਹੜੀ ਸਾਡੇ ਵਰਗੇ ਅਪੂਰਨ ਨਾਸ਼ਵਾਨ ਜੀਵਾਂ ਲਈ ਕਾਫ਼ੀ ਹੱਦ ਤੱਕ ਨਿਰਪੇਖ ਹੈ। ਇਸ ਤਰ੍ਹਾਂ ਸ਼ਰਾਬ ਵਾਲੇ ਸਤ ਵਾਲੀਆਂ ਚੀਜ਼ਾਂ ਪੀਣਾ ਨਿਰਪੇਖ ਤੌਰ ਉਤੇ ਅਨੈਤਿਕ ਹੈ, ਸਿਵਾਏ ਦਵਾਈ ਵਜੋਂ, ਦਵਾਈ ਜਿੰਨੀਂ ਖੁਰਾਕ ਵਿਚ ਹੀ ਅਤੇ ਡਾਕਟਰ ਦੀ ਸਲਾਹ ਨਾਲ ਹੀ ਪੀਤੀ ਗਈ। ਇਸੇ ਤਰ੍ਹਾਂ, ਆਪਣੀ ਪਤਨੀ ਤੋਂ ਇਲਾਵਾ ਕਿਸੇ ਹੋਰ ਔਰਤ ਨੂੰ ਸ਼ਹਿਵਤ ਭਰੀ ਨਜ਼ਰ ਨਾਲ ਦੇਖਣਾ ਨਿਰਪੇਖ ਤੌਰ ਉਤੇ ਗ਼ਲਤ ਹੈ। ਠੰਡੇ ਤਰਕ ਨਾਲ ਇਹ ਦੋਵੇਂ ਪੁਜ਼ੀਸ਼ਨਾਂ ਸਾਬਤ ਕੀਤੀਆਂ ਜਾ ਚੁੱਕੀਆਂ ਹਨ। ਇਹਨਾਂ ਦੇ ਵਿਰੋਧ ਵਿਚ ਵੀ ਹਮੇਸ਼ਾ ਹੀ ਦਲੀਲਾਂ ਦਿੱਤੀਆਂ ਗਈਆਂ ਹਨ। ਇਹ ਤਾਂ ਪਰਮਾਤਮਾ ਦੀ ਹੋਂਦ ਦੇ ਖਿਲਾਫ਼ ਵੀ ਦਿੱਤੀਆਂ ਗਈਆਂ ਹਨ, ਜੋ ਕਿ ਉਸ ਸਭ ਕੁਝ ਦਾ ਮਜਮੂਆ ਹੈ, ਜੋ ਕੁਝ ਹੋਂਦ ਰਖਦਾ ਹੈ। ਤਰਕ ਤੋਂ ਉੱਪਰ ਉੱਠਣ ਵਾਲਾ ਵਿਸ਼ਵਾਸ ਸਾਰੇ ਯੁਗਾਂ ਵਿਚ ਸਾਡੀ ਇਕੋ ਇਕ ਚੱਟਾਨ ਹੈ। ...ਮੇਰੇ ਵਿਸ਼ਵਾਸ ਨੇ ਮੈਨੂੰ ਬਚਾਈ ਰਖਿਆ ਹੈ ਅਤੇ ਅਜੇ ਵੀ ਡਿੱਗਣ ਤੋਂ ਮੈਨੂੰ ਬਚਾ ਕੇ ਰੱਖ ਰਿਹਾ ਹੈ। ਇਸ ਨੇ ਮੇਰੇ ਨਾਲ ਕਦੀ ਗੱਦਾਰੀ ਨਹੀਂ ਕੀਤੀ। ਅੱਜ ਤੱਕ ਕਿਸੇ ਨੇ ਨਹੀਂ ਕਿਹਾ ਕਿ ਇਸਨੇ ਕਦੀ ਕਿਸੇ ਨਾਲ ਗੱਦਾਰੀ ਕੀਤੀ ਹੋਵੇ।[20]

## ਧਰਮ ਦੀ ਅਨੇਕਤਾ

ਹਕੀਕਤ ਵਿਚ, ਓਨੇ ਕੁ ਹੀ ਧਰਮ ਹਨ ਜਿੰਨੇਂ ਵਿਅਕਤੀ ਹਨ।[21]

ਧਰਮ ਵੱਖੋ ਵੱਖਰੀਆਂ ਸੜਕਾਂ ਹਨ ਜਿਹੜੀਆਂ ਇਕੋ ਨੁਕਤੇ ਉਤੇ ਜਾ ਕੇ ਮਿਲਦੀਆਂ ਹਨ। ਇਸਦਾ ਕੀ ਫ਼ਰਕ ਪੈਂਦਾ ਹੈ ਕਿ ਅਸੀਂ ਵੱਖੋ ਵੱਖਰੇ ਰਸਤੇ ਲੈਂਦੇ ਹਾਂ ਜਦੋਂ ਕਿ ਅਸੀਂ ਇਕੋ ਹੀ ਨਿਸ਼ਾਨੇ ਉਤੇ ਪੁੱਜ ਜਾਂਦੇ ਹਾਂ?[22]

ਮੈਂ ਇਸ ਵਿਸ਼ਵਾਸ ਨਾਲ ਸਹਿਮਤ ਨਹੀਂ ਕਿ ਧਰਤੀ ਉਤੇ ਸਿਰਫ਼ ਇਕ ਧਰਮ ਹੋ ਸਕਦਾ ਹੈ, ਜਾਂ ਹੋਵੇਗਾ। ਇਸ ਲਈ, ਮੈਂ ਕੋਈ ਸਾਂਝਾ ਅੰਸ਼ ਲੱਭਣ ਦੀ ਅਤੇ ਪਰਸਪਰ ਸਹਿਣਸ਼ੀਲਤਾ ਭਰਨ ਦੀ ਕੋਸ਼ਿਸ਼ ਕਰ ਰਿਹਾ ਹਾਂ।[23]

## ਬੁਨਿਆਦੀ ਏਕਤਾ

ਧਰਮਾਂ ਦੀ ਆਤਮਾ ਇਕੋ ਹੈ, ਪਰ ਇਹ ਵੱਖੋ ਵੱਖਰੇ ਰੂਪਾਂ ਵਿਚ ਬੰਦ ਹੈ। ਇਹ ਰੂਪ ਸਮੇਂ ਦੇ ਅੰਤ ਤੱਕ ਕਾਇਮ ਰਹਿਣਗੇ। ਸਿਆਣੇ ਆਦਮੀ ਬਾਹਰਲੇ ਰੂਪ ਨੂੰ ਅੱਖੋਂ ਉਹਲੇ ਕਰ ਦੇਣਗੇ ਅਤੇ ਬਹੁਤ ਸਾਰੇ ਰੂਪਾਂ ਵਿਚ ਜਿਊਂਦੀ ਉਹੀ ਆਤਮਾ ਦੇਖ ਲੈਣਗੇ।[24]

ਮੇਰਾ ਵਿਸ਼ਵਾਸ ਹੈ ਕਿ ਦੁਨੀਆ ਦੇ ਸਾਰੇ ਮਹਾਨ ਧਰਮ ਕਾਫ਼ੀ ਹੱਦ ਤੱਕ ਸੱਚੇ ਹਨ। ਮੈਂ ਕਹਿੰਦਾ ਹਾਂ 'ਕਾਫੀ ਹੱਦ ਤੱਕ', ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਜਿਸ ਚੀਜ਼ ਨੂੰ ਵੀ ਮਨੁੱਖੀ ਹੱਥ ਛੂੰਹਦਾ ਹੈ, ਇਸੇ ਤੱਥ ਕਾਰਨ ਹੀ ਕਿ ਮਨੁੱਖੀ ਜੀਵ ਪਰਿਪੂਰਨ ਨਹੀਂ, ਉਹ ਚੀਜ਼ ਅਧੂਰੀ ਰਹਿ ਜਾਂਦੀ ਹੈ। ਪਰਿਪੂਰਨਤਾ ਨਿਰੋਲ ਰੂਪ ਵਿਚ ਪਰਮਾਤਮਾ ਦਾ ਗੁਣ ਹੈ, ਅਤੇ ਇਹ ਵਰਨਣ ਤੋਂ, ਪ੍ਰੀਭਾਸ਼ਾ ਤੋਂ ਬਾਹਰਾ ਹੈ। ਮੈਂ ਇਹ ਵਿਸ਼ਵਾਸ ਜ਼ਰੂਰ ਰਖਦਾ ਹਾਂ ਕਿ ਹਰ ਮਨੁੱਖੀ ਜੀਵ ਲਈ ਪਰਿਪੂਰਨ ਹੋ ਸਕਣਾ ਸੰਭਵ ਹੈ, ਬਿਲਕੁਲ ਜਿਸ ਤਰ੍ਹਾਂ ਪਰਮਾਤਮਾ ਪਰਿਪੂਰਨ ਹੈ। ਸਾਡੇ ਸਾਰਿਆਂ ਲਈ ਜ਼ਰੂਰੀ ਹੈ ਕਿ ਅਸੀਂ ਪਰਿਪੂਰਨਤਾ ਦੀ ਕਾਮਨਾ ਕਰੀਏ, ਪਰ ਜਦੋਂ ਉਹ ਮਿਹਰ ਵਾਲੀ ਅਵਸਥਾ ਪ੍ਰਾਪਤ ਕਰ ਲਈ ਜਾਂਦੀ ਹੈ, ਤਾਂ ਇਹ ਵਰਨਣ ਤੋਂ ਬਾਹਰੀ, ਪਰਿਭਾਸ਼ਤ ਕਰ ਸਕਣ ਤੋਂ ਬਾਹਰੀ ਹੋ ਜਾਂਦੀ ਹੈ। ਅਤੇ ਇਸ ਲਈ ਮੈਂ ਪੂਰੀ ਨਿਮਰਤਾ ਨਾਲ ਇਹ ਮੰਨਦਾ ਹਾਂ ਕਿ ਵੇਦ, ਕੁਰਾਨ ਅਤੇ ਬਾਈਬਲ ਤੱਕ ਵੀ ਪਰਮਾਤਮਾ ਦੇ ਅਪੂਰਨ ਸ਼ਬਦ ਹਨ ਅਤੇ ਜਿਵੇਂ ਕਿ ਪੂਰਨਤਾ ਤੋਂ ਸੱਖਣੇ ਜੀਵ ਅਸੀਂ ਹਾਂ ਹੀ, ਜਿਹੜੇ ਕਿ ਆਪਣੇ ਅਨੇਕਾਂ ਵੇਗਾਂ ਦੇ ਅਸਰ ਹੇਠ ਇਧਰ ਉਧਰ ਹੁੰਦੇ ਰਹਿੰਦੇ ਹਾਂ, ਸਾਡੇ ਲਈ ਤਾਂ ਪਰਮਾਤਮਾ ਦੇ ਇਸ ਸ਼ਬਦ ਨੂੰ ਇਸਦੀ ਪੂਰਨਤਾ ਵਿਚ ਸਮਝਣਾ ਵੀ ਅਸੰਭਵ ਹੈ।[25]

ਮੈਨੂੰ ਇਹ ਗੱਲ ਪਿਆਰੀ ਹੋਣੀ ਚਾਹੀਦੀ ਹੈ ਕਿ ਸਾਰੇ ਹੀ ਆਦਮੀ–ਸਿਰਫ਼ ਭਾਰਤ ਵਿਚਲੇ ਹੀ ਨਹੀਂ ਸਗੋਂ ਦੁਨੀਆ ਵਿਚਲੇ–ਜਿਹੜੇ ਵਖੋ ਵਖਰੇ ਧਰਮਾਂ ਨਾਲ ਸੰਬੰਧ ਰਖਦੇ ਹਨ, ਇਕ ਦੂਜੇ ਦੇ ਸੰਪਰਕ ਨਾਲ ਚੰਗੇਰੇ ਲੋਕ ਬਨਣ, ਅਤੇ ਜੇ ਇਹ ਗੱਲ ਵਾਪਰ ਜਾਂਦੀ ਹੈ ਤਾਂ ਇਹ ਦੁਨੀਆ ਰਹਿਣ ਲਈ ਅੱਜ ਨਾਲੋਂ ਕਿਤੇ ਜ਼ਿਆਦਾ ਚੰਗੀ ਥਾਂ ਹੋਵੇਗੀ। ਮੈਂ ਵਿਸ਼ਾਲ ਤੋਂ ਵਿਸ਼ਾਲ ਸਹਿਣਸ਼ੀਲਤਾ ਦਿਖਾਉਣ ਲਈ ਕਹਿੰਦਾ ਹਾਂ ਅਤੇ ਮੈਂ ਇਸੇ ਮੰਤਵ ਲਈ ਕੰਮ ਕਰ ਰਿਹਾ ਹਾਂ। ਮੈਂ ਲੋਕਾਂ ਨੂੰ ਇਹੋ ਕਹਿੰਦਾ ਹਾਂ ਕਿ ਉਹ ਹਰ ਧਰਮ ਨੂੰ ਉਸਦੇ ਅਨੁਆਈਆਂ ਦੇ ਦ੍ਰਿਸ਼ਟੀਕੋਨ ਤੋਂ ਹੀ ਪਰਖਣ। ਮੈਂ ਇਹ ਆਸ ਨਹੀਂ ਰਖਦਾ ਕਿ ਮੇਰੇ ਸੁਫ਼ਨਿਆਂ ਦਾ ਭਾਰਤ ਇਕੋ ਧਰਮ ਦਾ ਹੀ ਵਿਕਾਸ ਕਰੇਗਾ, ਅਰਥਾਤ, ਸਾਰਾ ਹਿੰਦੂ, ਜਾਂ ਸਾਰਾ ਈਸਾਈ ਜਾਂ ਸਾਰਾ ਮੁਸਲਮਾਨ ਬਣ ਜਾਵੇਗਾ, ਪਰ ਮੈਂ ਚਾਹੁੰਦਾ ਹਾਂ ਕਿ ਇਹ ਪੂਰੀ ਤਰ੍ਹਾਂ ਸਹਿਣਸ਼ੀਲ ਹੋਵੇ, ਜਿਥੇ ਇਸਦੇ ਧਰਮ ਇਕ ਦੂਜੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਕੰਮ ਕਰ ਰਹੇ ਹੋਣ।[26]

ਮੈਂ ਸ਼ਰਧਾਪੂਰਨ ਖੋਜ ਅਤੇ ਅਧਿਐਨ ਤੋਂ ਪਿਛੋਂ, ਅਤੇ ਉਹਨਾਂ ਬਹੁਤ ਸਾਰੇ ਲੋਕਾਂ ਨਾਲ ਵਿਚਾਰ–ਵਟਾਂਦਰੇ ਤੋਂ ਪਿਛੋਂ, ਜਿੰਨਿਆਂ ਨੂੰ ਵੀ ਮੈਂ ਮਿਲ ਸਕਦਾ ਸਾਂ, ਇਸ ਸਿੱਟੇ ਉਤੇ ਬਹੁਤ ਪਹਿਲਾਂ ਦਾ ਪੁੱਜ ਚੁੱਕਾ ਹਾਂ ਕਿ ਸਾਰੇ ਧਰਮ ਸੱਚੇ ਹਨ ਅਤੇ ਨਾਲ ਹੀ ਇਸ ਸਿੱਟੇ ਉਤੇ ਵੀ ਕਿ ਸਾਰਿਆਂ ਵਿਚ ਹੀ ਕੁਝ ਨਾ ਕੁਝ ਗ਼ਲਤ ਹੈ, ਅਤੇ ਮੈਂ ਜਦ ਕਿ ਆਪਣੇ ਧਰਮ ਅਨੁਸਾਰ ਚੱਲ ਰਿਹਾ ਹਾਂ, ਮੈਨੂੰ ਦੂਜੇ ਧਰਮਾਂ ਨੂੰ ਵੀ ਓਨਾ ਹੀ ਪਿਆਰ ਕਰਨਾ ਚਾਹੀਦਾ ਹੈ ਜਿੰਨਾ ਹਿੰਦੂ ਮੱਤ ਨੂੰ, ਜਿਥੋਂ ਮੰਤਕੀ ਤੌਰ ਉਤੇ ਇਹ ਸਿੱਟਾ ਨਿਕਲਦਾ ਹੈ ਕਿ ਸਾਨੂੰ ਸਭ ਨੂੰ ਹੀ ਏਨੇਂ ਪਿਆਰੇ ਸਮਝਣਾ ਚਾਹੀਦਾ ਹੈ ਜਿੰਨਾ ਆਪਣੇ ਸਕੇ ਸੰਬੰਧੀਆਂ ਨੂੰ ਅਤੇ ਸਾਨੂੰ ਉਹਨਾਂ ਵਿਚਕਾਰ ਕੋਈ ਭੇਦ ਨਹੀਂ ਕਰਨਾ ਚਾਹੀਦਾ।[27]

ਇਕ ਪਰਮਾਤਮਾ ਵਿਚ ਵਿਸ਼ਵਾਸ ਸਭ ਧਰਮਾਂ ਦਾ ਕੋਨ–ਪੱਥਰ ਹੈ। ਪਰ ਮੈਂ ਕਿਸੇ ਅਜੇਹੇ ਸਮੇਂ ਦੀ ਪੇਸ਼ਗੋਈ ਨਹੀਂ ਕਰ ਸਕਦਾ ਜਦੋਂ ਇਸ ਧਰਤੀ ਉਤੇ ਸਿਰਫ਼ ਇਕ ਧਰਮ ਉਤੇ ਅਮਲ ਕੀਤਾ ਜਾ ਰਿਹਾ ਹੋਵੇਗਾ। ਸਿਧਾਂਤ ਵਿਚ, ਕਿਉਂਕਿ ਪਰਮਾਤਮਾ ਇਕ ਹੈ, ਇਸ ਲਈ ਸਿਰਫ਼ ਇਕੋ ਧਰਮ ਹੀ ਹੋ ਸਕਦਾ ਹੈ। ਪਰ ਅਮਲ ਵਿਚ, ਮੈਂ ਇਹੋ ਜਿਹੇ ਕਿਸੇ ਦੋ ਬੰਦਿਆਂ ਨੂੰ ਨਹੀਂ ਜਾਣਦਾ ਜਿਨ੍ਹਾਂ ਦਾ ਪਰਮਾਤਮਾ ਬਾਰੇ ਬਿਲਕੁਲ ਇੱਕੋ ਜਿਹਾ ਸੰਕਲਪ ਹੋਵੇ। ਇਸ ਲਈ, ਸ਼ਾਇਦ ਹਮੇਸ਼ਾ ਹੀ ਵੱਖੋ ਵੱਖਰੇ ਧਰਮ ਮੌਜੂਦ ਰਹਿਣਗੇ ਜਿਹੜੇ ਵੱਖੋ ਵੱਖਰੇ ਸੁਭਾਵਾਂ ਅਤੇ ਵੱਖੋ–ਵੱਖਰੀਆਂ ਪੌਣ–ਪਾਣੀ ਦੀਆਂ ਹਾਲਤਾਂ ਨੂੰ ਹੁੰਗਾਰਾ ਭਰ ਰਹੇ ਹੋਣਗੇ।[28]

ਮੈਂ ਦੁਨੀਆ ਦੇ ਸਾਰੇ ਮਹਾਨ ਧਰਮਾਂ ਦੇ ਬੁਨਿਆਦੀ ਸੱਚ ਵਿਚ ਵਿਸ਼ਵਾਸ ਰਖਦਾ ਹਾਂ। ਮੇਰਾ ਵਿਸ਼ਵਾਸ ਹੈ ਕਿ ਉਹ ਸਾਰੇ ਰੱਬ ਦੇ ਦਿਤੇ ਹੋਏ ਹਨ, ਅਤੇ ਮੇਰਾ ਵਿਸ਼ਵਾਸ ਹੈ ਕਿ ਉਹ ਉਹਨਾਂ ਲੋਕਾਂ ਲਈ ਜ਼ਰੂਰੀ ਸਨ ਜਿਨ੍ਹਾਂ ਨੂੰ ਇਹਨਾਂ ਧਰਮਾਂ ਦਾ ਇਲਹਾਮ ਹੋਇਆ ਸੀ। ਅਤੇ ਮੇਰਾ ਵਿਸ਼ਵਾਸ ਹੈ ਕਿ ਜੇ ਅਸੀਂ ਸਾਰੇ ਵੱਖ ਵੱਖ ਧਰਮਾਂ ਦੇ ਗਰੰਥਾਂ ਨੂੰ ਉਹਨਾਂ ਧਰਮਾਂ ਦੇ ਮੰਨਣ ਵਾਲਿਆਂ ਦੇ ਦ੍ਰਿਸ਼ਟੀਕੋਨ ਤੋਂ ਪੜ੍ਹ ਸਕਦੇ ਹੋਈਏ, ਤਾਂ ਸਾਨੂੰ ਪਤਾ ਲਗੇਗਾ ਕਿ ਆਪਣੀ ਤਹਿ ਵਿਚ ਉਹ ਸਾਰੇ ਇਕੋ ਹੀ ਹਨ ਅਤੇ ਸਾਰੇ ਹੀ ਇਕ ਦੂਜੇ ਦੇ ਸਹਾਇਕ ਹਨ।[29]

ਧਰਮ ਮਨੁੱਖਾਂ ਨੂੰ ਇਕ ਦੂਜੇ ਤੋਂ ਵੱਖ ਵੱਖ ਕਰਨ ਲਈ ਨਹੀਂ ਹੁੰਦੇ, ਉਹ ਉਹਨਾਂ ਨੂੰ ਇਕੱਠਿਆਂ ਕਰਨ ਲਈ ਹੁੰਦੇ ਹਨ।[30]

## ਧਰਮ–ਗਰੰਥ

ਮੇਰੇ ਲਈ ਵੇਦ ਰੱਬੀ ਅਤੇ ਅਣਲਿਖਤ ਹਨ। 'ਸ਼ਬਦ ਮਾਰ ਦੇਂਦਾ ਹੈ।' ਇਹ ਆਤਮਾ ਹੈ ਜਿਹੜੀ ਚਾਨਣ ਦੇਂਦੀ ਹੈ। ਅਤੇ ਵੇਦਾਂ ਦੀ ਆਤਮਾ ਪਵਿੱਤ੍ਰਤਾ, ਸੱਚ, ਮਾਸੂਮੀਅਤ, ਜਤ–ਸਤ, ਨਿਮਰਤਾ ਸਾਦਗੀ, ਖਿਮਾ–ਭਾਵਨਾ, ਆਸਤਿਕਤਾ ਅਤੇ ਉਹ ਸਭ ਕੁਝ ਹੈ, ਜੋ ਆਦਮੀ ਜਾਂ ਔਰਤ ਨੂੰ ਉੱਚਾ–ਸੁੱਚਾ ਅਤੇ ਬਹਾਦਰ ਬਣਾ ਦੇਂਦਾ ਹੈ।[31]

ਮੈਂ ਵੇਦਾਂ ਦੀ ਕਿਸੇ ਵੱਖਰੀ ਧਾਰਮਿਕਤਾ ਵਿਚ ਯਕੀਨ ਨਹੀਂ ਰੱਖਦਾ। ਮੇਰਾ ਵਿਸ਼ਵਾਸ ਹੈ ਕਿ ਬਾਈਬਲ, ਕੁਰਾਨ ਅਤੇ ਜ਼ੇਂਦ ਅਵੇਸਤਾ, ਉਸੇ ਤਰ੍ਹਾਂ ਦੈਵੀ ਪ੍ਰੇਰਨਾ ਰਾਹੀਂ ਹੋਂਦ ਵਿਚ ਆਏ ਹਨ, ਜਿਸ ਤਰ੍ਹਾਂ ਵੇਦ। ...ਹਿੰਦੂ ਧਰਮ–ਗਰੰਥਾਂ ਵਿਚ ਮੇਰਾ ਵਿਸ਼ਵਾਸ ਮੈਥੋਂ ਇਹ ਮੰਗ ਨਹੀਂ ਕਰਦਾ ਕਿ ਮੈਂ ਉਹਨਾਂ ਦੇ ਹਰ ਸ਼ਬਦ ਅਤੇ ਹਰ ਸ਼ਲੋਕ ਨੂੰ ਦੈਵੀ ਪ੍ਰੇਰਨਾ ਨਾਲ ਹੋਂਦ ਵਿਚ ਆਏ ਮੰਨਾ। ...ਮੈਂ ਕਿਸੇ ਅਜੇਹੀ ਵਿਆਖਿਆ ਨਾਲ, ਜਿਹੜੀ ਭਾਵੇਂ ਕਿੰਨੇ ਵੀ ਗਿਆਨੀ ਪੁਰਸ਼ ਨੇ ਕੀਤੀ ਹੋਵੇ, ਆਪਣੇ ਆਪ ਨੂੰ ਬੰਨ੍ਹਣ ਤੋਂ ਇਨਕਾਰੀ ਹਾਂ ਜੇ ਇਹ ਬੁਧੀ ਲਈ ਜਾਂ ਨੈਤਿਕ ਭਾਵਨਾ ਲਈ ਘਿਣਾਉਣੀ ਹੈ।[32]

ਮੈਂ ਸ਼ਾਬਦਿਕਤਾਵਾਦੀ ਨਹੀਂ ਹਾਂ। ਇਸ ਲਈ ਮੈਂ ਦੁਨੀਆ ਦੇ ਵੱਖ ਵੱਖ ਧਰਮ–ਗਰੰਥਾਂ ਦੀ ਭਾਵਨਾ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹਾਂ। ਮੈਂ ਵਿਆਖਿਆ ਲਈ ਇਹਨਾਂ ਹੀ ਧਰਮ–ਗਰੰਥਾਂ ਵਲੋਂ ਨਿਸਚਿਤ ਕੀਤੀ ਗਈ ਸੱਚ ਅਤੇ ਅਹਿੰਸਾ ਦੀ ਕਸੌਟੀ ਨੂੰ ਲਾਗੂ ਕਰਦਾ ਹਾਂ। ਜੋ ਕੁਝ ਇਸ ਅਜ਼ਮਾਇਸ਼ ਵਿਚ ਪੂਰਾ ਨਹੀਂ ਉਤਰਦਾ, ਉਸਨੂੰ ਮੈਂ ਰੱਦ ਕਰ ਦੇਂਦਾ ਹਾਂ, ਅਤੇ ਜੋ ਕੁਝ ਪੂਰਾ ਉਤਰਦਾ ਹੈ, ਉਸਨੂੰ ਮੈਂ ਅਪਣਾ ਲੈਂਦਾ ਹਾਂ।[33]

'ਸਰਮਨ ਆਨ ਦੀ ਮਾਊਂਟ' ਅਤੇ ਭਗਵਤ ਗੀਤਾ ਵਿਚਕਾਰ ਮੈਂ ਕੋਈ ਵੀ ਫ਼ਰਕ ਦੇਖਣ

ਤੋਂ ਅਸਮਰਥ ਰਿਹਾ ਹਾਂ। ਜੋ ਕੁਝ ਸਰਮਨ ਵਿਚ ਹੂਬਹੂ ਵਰਨਣ ਕੀਤਾ ਗਿਆ ਹੈ, ਭਗਵਤ ਗੀਤਾ ਉਸਨੂੰ ਵਿਗਿਆਨਕ ਫਾਰਮੂਲੇ ਦਾ ਰੂਪ ਦੇ ਦੇਂਦੀ ਹੈ। ਸ਼ਬਦ ਦੇ ਪ੍ਰਵਾਨਿਤ ਅਰਥਾਂ ਵਿਚ, ਹੋ ਸਕਦਾ ਹੈ, ਇਹ ਵਿਗਿਆਨਕ ਕਿਤਾਬ ਨਾ ਹੋਵੇ। ਪਰ ਇਸ ਵਿਚ ਪਿਆਰ ਦੇ ਕਾਨੂੰਨ ਨੂੰ—ਨਿਰਲੇਪਤਾ ਦੇ ਕਾਨੂੰਨ ਨੂੰ, ਜਿਵੇਂ ਕਿ ਮੈਂ ਇਸਨੂੰ ਕਹਾਂਗਾ—ਵਿਗਿਆਨਕ ਤਰੀਕੇ ਨਾਲ ਦਲੀਲ ਦੇ ਕੇ ਸਿੱਧ ਕੀਤਾ ਗਿਆ ਹੈ। 'ਸਰਮਨ ਆਨ ਦੀ ਮਾਊਂਟ' ਉਸੇ ਹੀ ਕਾਨੂੰਨ ਨੂੰ ਸ਼ਾਨਦਾਰ ਭਾਸ਼ਾ ਵਿਚ ਪੇਸ਼ ਕਰਦੀ ਹੈ। ਨਵੀਂ ਅੰਜੀਲ ਨੇ ਮੈਨੂੰ ਸੁਖ ਅਤੇ ਅਥਾਹ ਖੁਸ਼ੀ ਦਿਤੀ, ਕਿਉਂਕਿ ਇਹ ਉਸ ਨਾਪਸੰਦੀਦਗੀ ਤੋਂ ਮਗਰੋਂ ਆਈ ਸੀ, ਜਿਹੜੀ ਪੁਰਾਣੀ ਅੰਜੀਲ ਦੇ ਕੁਝ ਹਿੱਸਿਆਂ ਨੇ ਮੇਰੇ ਵਿਚ ਪੈਦਾ ਕੀਤੀ ਸੀ। ਅੱਜ, ਫ਼ਰਜ਼ ਕਰੋ ਗੀਤਾ ਤੋਂ ਮੈਂ ਵਾਂਝਿਆ ਹੋ ਜਾਂਦਾ ਹਾਂ ਅਤੇ ਇਸ ਵਿਚ ਜੋ ਕੁਝ ਹੈ, ਉਹ ਮੈਨੂੰ ਭੁੱਲ ਜਾਂਦਾ ਹੈ, ਪਰ ਮੇਰੇ ਕੋਲ ਸਰਮਨ ਦੀ ਕਾਪੀ ਮੌਜੂਦ ਹੁੰਦੀ ਹੈ, ਤਾਂ ਇਸ ਤੋਂ ਮੈਨੂੰ ਉਹੀ ਖੁਸ਼ੀ ਮਿਲੇਗੀ ਜਿਹੜੀ ਗੀਤਾ ਤੋਂ ਮਿਲਦੀ ਹੈ।[34]

ਮੇਰੇ ਵਿਚ ਇਕ ਗੱਲ ਹੈ, ਅਤੇ ਉਹ ਇਹ ਕਿ ਮੈਂ ਹਰ ਗੱਲ ਦਾ ਰੌਸ਼ਨ ਪਹਿਲੂ ਦੇਖਣ ਨੂੰ ਪਿਆਰ ਕਰਦਾ ਹਾਂ, ਨਾ ਕਿ ਹਨੇਰੇ ਪਹਿਲੂ ਨੂੰ। ਇਸ ਕਰਕੇ ਮੈਂ ਕਿਸੇ ਵੀ ਮਹਾਨ ਧਰਮ ਦੀ ਕਿਸੇ ਵੀ ਮਹਾਨ ਪੁਸਤਕ ਤੋਂ ਸੁਖ ਅਤੇ ਪ੍ਰੇਰਨਾ ਪਰਾਪਤ ਕਰ ਸਕਦਾ ਹਾਂ। ਹੋ ਸਕਦਾ ਹੈ ਕਿ ਮੈਂ ਗੀਤਾ ਦੀ ਜਾਂ ਨਵੀਂ ਅੰਜੀਲ ਦੀ ਇਕ ਵੀ ਟੂਕ ਨਾ ਦੇ ਸਕਾਂ, ਇਕ ਹਿੰਦੂ ਬੱਚਾ ਜਾਂ ਈਸਾਈ ਬੱਚਾ ਮੇਰੇ ਨਾਲੋਂ ਚੰਗੇਰੀ ਤਰ੍ਹਾਂ ਤੁਕਾਂ ਦੁਹਰਾਅ ਸਕਦਾ ਹੈ; ਪਰ ਉਹ ਚੁਸਤ ਬੱਚੇ ਮੈਨੂੰ ਇਹਨਾਂ ਦੋਹਾਂ ਗਰੰਥਾਂ ਦੀ ਉਸ ਭਾਵਨਾ ਤੋਂ ਵਾਂਝਿਆ ਨਹੀਂ ਕਰ ਸਕਦੇ, ਜਿਹੜੀ ਮੇਰੇ ਵਿਚ ਜਜ਼ਬ ਹੋਈ ਹੋਈ ਹੈ।[35]

ਇਸ ਲਈ, ਬੰਦੇ ਦਾ ਤਜਰਬਾ ਅੰਤਮ ਪੱਥ—ਪਰਦਰਸ਼ਕ ਹੋਣਾ ਚਾਹੀਦਾ ਹੈ। ਲਿਖਤ ਸ਼ਬਦ ਨਿਰਸੰਦੇਹ ਸਹਾਇਤਾ ਕਰਦਾ ਹੈ, ਪਰ ਉਸ ਦੇ ਵੀ ਅਰਥ ਕੱਢਣੇ ਪੈਂਦੇ ਹਨ, ਅਤੇ ਜਦੋਂ ਵਿਆਖਿਆਵਾਂ ਇਕ ਦੂਜੀ ਦੇ ਵਿਰੁੱਧ ਜਾਂਦੀਆਂ ਹੋਣ ਤਾਂ ਖੋਜੀ ਹੀ ਅੰਤਮ ਜੱਜ ਹੁੰਦਾ ਹੈ।[36]

ਮੇਰਾ ਵਿਸ਼ਵਾਸ ਹੈ ਕਿ ਮੇਰੇ ਵਿਚ ਕੋਈ ਵਹਿਮ—ਭਰਮ ਨਹੀਂ। ਸੱਚ ਸਿਰਫ਼ ਇਸ ਕਰਕੇ ਸੱਚ ਨਹੀਂ ਕਿ ਇਹ ਪੁਰਾਣਾ ਹੈ। ਨਾ ਹੀ ਲਾਜ਼ਮੀ ਤੌਰ ਉਤੇ ਇਸ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਿਆ ਜਾਣਾ ਚਾਹੀਦਾ ਹੈ ਕਿਉਂਕਿ ਇਹ ਪੁਰਾਣਾ ਹੈ। ਜ਼ਿੰਦਗੀ ਦੇ ਕੁਝ ਬੁਨਿਆਦੀ ਕਾਨੂੰਨ ਹੁੰਦੇ ਹਨ ਜਿਨ੍ਹਾਂ ਨੂੰ ਸਿਰਫ਼ ਇਸ ਕਰਕੇ ਸੌਖੀ ਤਰ੍ਹਾਂ ਨਹੀਂ ਛੱਡਿਆ ਜਾ ਸਕਦਾ ਕਿਉਂਕਿ ਉਹਨਾਂ ਨੂੰ ਆਪਣੀ ਜ਼ਿੰਦਗੀ ਵਿਚ ਲਾਗੂ ਕਰਨਾ ਮੁਸ਼ਕਲ ਹੁੰਦਾ ਹੈ।[37]

## ਧਾਰਮਿਕ ਸਿਖਿਆ

ਜੇ ਭਾਰਤ ਨੇ ਰੂਹਾਨੀ ਦੀਵਾਲੀਆਪਣ ਦਾ ਐਲਾਨ ਨਹੀਂ ਕਰਨਾ ਤਾਂ ਇਸਦੇ ਯੁਵਕਾਂ ਦੀ ਧਾਰਮਿਕ ਸਿਖਲਾਈ ਘੱਟੋ ਘੱਟ ਓਨੀ ਹੀ ਜ਼ਰੂਰੀ ਸਮਝੀ ਜਾਣੀ ਚਾਹੀਦੀ ਹੈ ਜਿੰਨੀਂ ਕਿ ਦੁਨੀਆਵੀ ਸਿਖਲਾਈ। ਇਹ ਠੀਕ ਹੈ ਧਾਰਮਕ ਪੁਸਤਕਾਂ ਦਾ ਗਿਆਨ ਧਰਮ ਦੇ ਗਿਆਨ ਦੇ ਬਰਾਬਰ ਨਹੀਂ ਹੁੰਦਾ। ਪਰ ਜੇ ਅਸੀਂ ਧਰਮ ਨਹੀਂ ਦੇ ਸਕਦੇ, ਤਾਂ ਸਾਨੂੰ ਆਪਣੇ ਮੁੰਡਿਆਂ ਕੁੜੀਆਂ ਨੂੰ ਉਸ ਤੋਂ ਅਗਲੀ ਸਭ ਤੋਂ ਵਧੀਆ ਚੀਜ਼ ਮੁਹਈਆ ਕਰਨ ਨਾਲ ਸੰਤੁਸ਼ਟ ਰਹਿਣਾ ਚਾਹੀਦਾ ਹੈ। ਅਤੇ ਭਾਵੇਂ ਸਕੂਲਾਂ ਵਿਚ ਇਹੋ ਜਿਹੀ ਸਿੱਖਿਆ ਦਿਤੀ ਜਾਂਦੀ ਹੋਵੇ ਜਾਂ ਨਾ, ਸਿਆਣੇ ਵਿਦਿਆਰਥੀਆਂ ਨੂੰ ਦੂਜੇ ਮਾਮਲਿਆਂ ਵਾਂਗ ਧਾਰਮਿਕ ਮਾਮਲਿਆਂ ਬਾਰੇ ਵੀ ਸਵੈ—ਸਹਾਇਤਾ

ਦੀ ਕਲਾ ਸਿੱਖਣੀ ਚਾਹੀਦੀ ਹੈ। ਉਹ ਆਪਣੀ ਹੀ ਜਮਾਤ ਸ਼ੁਰੂ ਕਰ ਸਕਦੇ ਹਨ, ਜਿਸ ਤਰ੍ਹਾਂ ਉਹਨਾਂ ਨੇ ਡੀਬੇਟਿੰਗ ਕਲੱਬਾਂ, ਅਤੇ ਹੁਣ ਚਰਖਾ ਕੱਤਣ ਵਾਲਿਆਂ ਦੀਆਂ ਕਲੱਬਾਂ ਬਣਾ ਰੱਖੀਆਂ ਹਨ।[38]

ਮੇਰਾ ਨਹੀਂ ਵਿਸ਼ਵਾਸ ਕਿ ਰਾਜ ਧਾਰਮਿਕ ਵਿਦਿਆ ਨਾਲ ਕੋਈ ਸੰਬੰਧ ਰਖ ਸਕਦਾ ਹੈ ਜਾਂ ਇਸ ਨਾਲ ਨਜਿੱਠ ਸਕਦਾ ਹੈ। ਮੇਰਾ ਵਿਸ਼ਵਾਸ ਹੈ ਕਿ ਧਾਰਮਿਕ ਵਿਦਿਆ ਧਾਰਮਿਕ ਜਥੇਬੰਦੀਆਂ ਦਾ ਹੀ ਕੰਮ ਹੋਣਾ ਚਾਹੀਦਾ ਹੈ। ਧਰਮ ਅਤੇ ਨੈਤਿਕਤਾ ਨੂੰ ਰਲਗਡ ਨਾ ਕਰੋ। ਮੇਰਾ ਵਿਸ਼ਵਾਸ ਹੈ ਕਿ ਬੁਨਿਆਦੀ ਨੈਤਿਕਤਾ ਸਾਰੇ ਧਰਮਾਂ ਲਈ ਸਾਂਝੀ ਹੈ। ਬੁਨਿਆਦੀ ਨੈਤਿਕਤਾ ਦੀ ਸਿੱਖਿਆ ਦੇਣਾ ਨਿਰਸੰਦੇਹ ਰਾਜ ਦਾ ਪ੍ਰਕਾਰਜ ਹੈ। ਧਰਮ ਤੋਂ ਮੇਰਾ ਮਤਲਬ ਬੁਨਿਆਦੀ ਨੈਤਿਕਤਾ ਨਹੀਂ, ਸਗੋਂ ਉਹ ਹੈ ਜੋ ਸੰਪਰਦਾਇਕ ਨਾਂ ਨਾਲ ਜਾਣਿਆ ਜਾਂਦਾ ਹੈ। ਅਸੀਂ ਰਾਜਕੀ ਸਹਾਇਤਾ ਪ੍ਰਾਪਤ ਧਰਮ ਤੋਂ ਅਤੇ ਰਾਜਕੀ ਚਰਚ ਤੋਂ ਬਹੁਤ ਨੁਕਸਾਨ ਉਠਾਇਆ ਹੈ। ਕੋਈ ਸੁਸਾਇਟੀ ਜਾਂ ਕੋਈ ਗਰੁੱਪ, ਜਿਹੜਾ ਆਪਣੇ ਧਰਮ ਦੀ ਹੋਂਦ ਲਈ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਉਤੇ ਰਾਜ ਉਤੇ ਨਿਰਭਰ ਕਰਦਾ ਹੈ, ਨਾਂ ਲੈਣ ਜੋਗੇ ਕਿਸੇ ਧਰਮ ਦਾ ਹੱਕਦਾਰ ਨਹੀਂ, ਜਾਂ ਹੋਰ ਵੀ ਠੀਕ ਹੋਵੇਗਾ, ਨਾਂ ਲੈਣ ਜੋਗਾ ਕੋਈ ਧਰਮ ਰਖਦਾ ਹੀ ਨਹੀਂ।[39]

ਧਾਰਮਿਕ ਸਿੱਖਿਆ ਦੇ ਪਾਠ–ਕ੍ਰਮ ਵਿਚ ਆਪਣੇ ਧਰਮ ਤੋਂ ਇਲਾਵਾ ਦੂਜੇ ਧਰਮਾਂ ਦੇ ਸਿਧਾਤਾਂ ਦਾ ਅਧਿਐਨ ਸ਼ਾਮਲ ਹੋਣਾ ਚਾਹੀਦਾ ਹੈ। ਇਸ ਮੰਤਵ ਨਾਲ ਵਿਦਿਆਰਥੀਆਂ ਨੂੰ ਸਤਿਕਾਰ ਅਤੇ ਵਿਸ਼ਾਲ ਮਨ ਵਾਲੀ ਸਹਿਣਸ਼ੀਲਤਾ ਨਾਲ ਦੁਨੀਆ ਦੇ ਵੱਖੋ ਵੱਖਰੇ ਮਹਾਨ ਧਰਮਾਂ ਦੇ ਸਿਧਾਂਤਾਂ ਨੂੰ ਸਮਝਣ ਦੀ ਅਤੇ ਸਲਾਹੁਣ ਦੀ ਆਦਤ ਪਾਉਣ ਦੀ ਸਿਖਲਾਈ ਦਿਤੀ ਜਾਣੀ ਚਾਹੀਦੀ ਹੈ।[40]

## 14. ਪਰਮਾਤਮਾ ਦਾ ਅਰਥ

### ਨੇਮ–ਨਿਰਮਾਤਾ ਅਤੇ ਨੇਮ

ਪਰਮਾਤਮਾ ਨੂੰ ਕਿਸੇ ਵੀ ਹੋਰ ਨਾਂ ਨਾਲ ਬੁਲਾਇਆ ਜਾ ਸਕਦਾ ਹੈ ਜਦੋਂ ਤੱਕ ਇਸਦਾ ਅਰਥ ਜ਼ਿੰਦਗੀ ਦਾ ਜਿਊਂਦਾ–ਜਾਗਦਾ ਨੇਮ ਹੈ –ਦੂਜੇ ਸ਼ਬਦਾਂ ਵਿਚ, ਨੇਮ ਅਤੇ ਨੇਮ–ਨਿਰਮਾਤਾ ਇਕ ਥਾਂ ਇਕੱਠੇ ਹੋਏ ਹੋਣ।[41]

ਪਰਮਾਤਮਾ ਖੁਦ ਨੇਮ ਅਤੇ ਨੇਮ–ਨਿਰਮਾਤਾ ਹੈ। ਇਸ ਲਈ, ਕਿਸੇ ਵਲੋਂ ਉਸਦੇ ਸਿਰਜੇ ਗਏ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਸਭ ਤੋਂ ਘੱਟ ਉਸ ਤੁੱਛ ਜੀਵ ਵਲੋਂ, ਜਿਵੇਂ ਕਿ ਮਨੁੱਖ ਹੈ। ਮਨੁੱਖ ਬੰਨ੍ਹ ਉਸਾਰ ਸਕਦਾ ਹੈ, ਪਰ ਉਹ ਦਰਿਆ ਨਹੀਂ ਬਣਾ ਸਕਦਾ। ਉਹ ਕੁਰਸੀ ਬਣਾ ਸਕਦਾ ਹੈ, ਪਰ ਲੱਕੜ ਬਣਾਉਣਾ ਉਸਦੀ ਸਮਰੱਥਾ ਤੋਂ ਬਾਹਰ ਹੈ। ਪਰ ਉਹ ਆਪਣੇ ਮਨ ਵਿਚ ਪਰਮਾਤਮਾ ਦੀ ਕਈ ਤਰ੍ਹਾਂ ਦੀ ਤਸਵੀਰ ਬਣਾ ਸਕਦਾ ਹੈ। ਪਰ ਜਿਹੜਾ ਮਨੁੱਖ ਦਰਿਆ ਜਾਂ ਲੱਕੜੀ ਤੱਕ ਵੀ ਨਹੀਂ ਬਣਾ ਸਕਦਾ, ਉਹ ਪਰਮਾਤਮਾ ਕਿਵੇਂ ਸਿਰਜ ਸਕਦਾ ਹੈ? ਇਸ ਲਈ ਇਹ ਗੱਲ ਇਕ ਨਿਰੋਲ ਸਚਾਈ ਹੈ ਕਿ ਪਰਮਾਤਮਾ ਨੇ ਮਨੁੱਖ ਨੂੰ ਸਿਰਜਿਆ ਹੈ। ਇਸ ਤੋਂ ਉਲਟੀ ਗੱਲ ਇਕ ਝਾਵਲਾ ਹੈ। ਪਰ ਕੋਈ ਵੀ, ਜੇ ਉਹ ਚਾਹੇ ਤਾਂ, ਕਹਿ ਸਕਦਾ ਹੈ ਕਿ ਪਰਮਾਤਮਾ ਨਾ ਕਰਤਾ ਹੈ, ਨਾ ਕਾਰਨ ਹੈ, ਦੋਵੇਂ ਹੀ ਉਸਦੇ ਅਧੀਨ ਹਨ।[42]

## ਪਰਮਾਤਮਾ ਸਾਕਾਰ ਨਹੀਂ

ਮੈਂ ਪਰਮਾਤਮਾ ਨੂੰ ਸਾਕਾਰ ਨਹੀਂ ਸਮਝਦਾ। ਮੇਰੇ ਲਈ ਸੱਚ ਪਰਮਾਤਮਾ ਹੈ, ਅਤੇ ਪਰਮਾਤਮਾ ਦਾ ਨੇਮ ਅਤੇ ਪਰਮਾਤਮਾ ਉਸ ਤਰ੍ਹਾਂ ਨਾਲ ਦੋ ਵੱਖ ਵੱਖ ਚੀਜ਼ਾਂ ਜਾਂ ਤੱਥ ਨਹੀਂ ਹਨ, ਜਿਸ ਤਰ੍ਹਾਂ ਨਾਲ ਸੰਸਾਰਕ ਬਾਦਸ਼ਾਹ ਅਤੇ ਉਸਦਾ ਕਾਨੂੰਨ ਵੱਖ ਵੱਖ ਚੀਜ਼ਾਂ ਹਨ। ਕਿਉਂਕਿ ਪਰਮਾਤਮਾ ਇਕ ਵਿਚਾਰ ਹੈ, ਖੁਦ ਨੇਮ ਹੈ ਇਸ ਲਈ, ਨੇਮ ਤੋੜਣ ਨੂੰ ਪਰਮਾਤਮਾ ਸਮਝਣਾ ਅਸੰਭਵ ਗੱਲ ਹੈ। ਇਸ ਲਈ, ਇੰਝ ਨਹੀਂ ਕਿ ਉਹ ਸਾਡੇ ਕਾਰਜਾਂ ਉਤੇ ਹਕੂਮਤ ਕਰਦਾ ਹੈ ਅਤੇ ਆਪਣੇ ਆਪ ਨੂੰ ਬਾਹਰ ਕੱਢ ਲੈਂਦਾ ਹੈ। ਜਦੋਂ ਅਸੀਂ ਕਹਿੰਦੇ ਹਾਂ ਕਿ ਉਹ ਸਾਡੇ ਕਾਰਜਾਂ ਉਤੇ ਰਾਜ ਕਰਦਾ ਹੈ, ਤਾਂ ਅਸੀਂ ਸਿਰਫ਼ ਮਨੁੱਖੀ ਭਾਸ਼ਾ ਦੀ ਵਰਤੋਂ ਕਰ ਰਹੇ ਹੁੰਦੇ ਹਾਂ ਅਤੇ ਉਸਨੂੰ ਸੀਮਿਤ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਨਹੀਂ ਤਾਂ ਵੈਸੇ ਉਹ ਅਤੇ ਉਸਦਾ ਨੇਮ ਹਰ ਥਾਂ ਹਾਜ਼ਰ ਹਨ ਅਤੇ ਹਰ ਚੀਜ਼ ਉਤੇ ਰਾਜ ਕਰਦੇ ਹਨ।

ਇਸ ਲਈ ਮੈਂ ਨਹੀਂ ਖਿਆਲ ਕਰਦਾ ਕਿ ਉਹ ਸਾਡੀ ਹਰ ਬੇਨਤੀ ਦਾ ਹਰ ਨਿੱਕੇ ਨਿੱਕੇ ਵਿਸਥਾਰ ਵਿਚ ਉੱਤਰ ਦੇਂਦਾ ਹੈ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਸਾਡੇ ਕਰਮਾਂ ਉਤੇ ਰਾਜ ਕਰਦਾ ਹੈ।.... ਅਸੀਂ ਜੋ ਆਜ਼ਾਦ ਇੱਛਾ-ਸ਼ਕਤੀ ਮਾਣ ਰਹੇ ਹਾਂ, ਉਹ ਭੀੜ-ਭੜੱਕੇ ਵਾਲੇ ਜਹਾਜ਼ ਦੇ ਡੈੱਕ ਉਪਰਲੇ ਮੁਸਾਫ਼ਰ ਦੀ ਇੱਛਾ-ਸ਼ਕਤੀ ਨਾਲੋਂ ਵੀ ਘੱਟ ਆਜ਼ਾਦ ਹੈ।

.....ਭਾਵੇਂ ਮੈਂ ਜਾਣਦਾ ਹਾਂ ਕਿ ਮੇਰੀ ਆਜ਼ਾਦੀ ਮੁਸਾਫ਼ਰ ਦੀ ਆਜ਼ਾਦੀ ਨਾਲੋਂ ਵੀ ਘੱਟ ਹੈ, ਮੈਂ ਉਸ ਆਜ਼ਾਦੀ ਦੀ ਕੀਮਤ ਜਾਣਦਾ ਹਾਂ, ਕਿਉਂਕਿ ਮੈਂ ਗੀਤਾ ਦੀ ਇਹ ਕੇਂਦਰੀ ਸਿੱਖਿਆ ਪੂਰੀ ਤਰ੍ਹਾਂ ਸਮਝ ਲਈ ਹੋਈ ਹੈ ਕਿ ਮਨੁੱਖ ਇਹਨਾਂ ਅਰਥਾਂ ਵਿਚ ਆਪਣੀ ਹੋਣੀ ਆਪ ਘੜਦਾ ਹੈ ਕਿ ਉਸਨੂੰ ਉਹ ਢੰਗ ਚੁਣਣ ਦੀ ਆਜ਼ਾਦੀ ਹੈ ਜਿਸ ਨਾਲ ਉਹ ਇਸ ਆਜ਼ਾਦੀ ਦੀ ਵਰਤੋਂ ਕਰਦਾ ਹੈ। ਪਰ ਸਿੱਟਿਆਂ ਉਤੇ ਉਸਦਾ ਕੋਈ ਕਾਬੂ ਨਹੀਂ। ਜਿਉਂ ਹੀ ਉਹ ਖਿਆਲ ਕਰਨ ਲਗਦਾ ਹੈ ਕਿ ਉਸਦਾ ਕਾਬੂ ਹੈ, ਉਸਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪੈਂਦਾ ਹੈ।[43]

ਪਰ ਇਹ ਗੱਲ ਬਿਲਕੁਲ ਸਪਸ਼ਟ ਹੋਣੀ ਚਾਹੀਦੀ ਹੈ। ਸਰਬ-ਸ਼ਕਤੀਮਾਨ ਸਾਡੇ ਵਰਗਾ ਬੰਦਾ ਨਹੀਂ। ਉਹ ਦੁਨੀਆ ਵਿਚਲੀ ਸਭ ਤੋਂ ਮਹਾਨ ਸਜੀਵ ਸ਼ਕਤੀ ਜਾਂ ਨੇਮ ਹੈ। ਇਸੇ ਅਨੁਕੂਲ, ਉਹ ਕਿਸੇ ਸਨਕ ਕਾਰਨ ਕੰਮ ਨਹੀਂ ਕਰਦਾ, ਨਾ ਹੀ ਇਹ ਨੇਮ ਕਿਸੇ ਤਰਮੀਮ ਜਾਂ ਸੁਧਾਈ ਦੀ ਆਗਿਆ ਦੇਂਦਾ ਹੈ। ਉਸਦੀ ਰਜ਼ਾ ਨਿਸਚਿਤ ਹੈ ਅਤੇ ਅਬਦਲ ਹੈ, ਬਾਕੀ ਸਭ ਕੁਝ ਹਰ ਘੜੀ ਬਦਲਦਾ ਰਹਿੰਦਾ ਹੈ।[44]

## ਉਸਦੀ ਸ਼ਖ਼ਸੀਅਤ

ਮੈਂ ਪਰਮਾਤਮਾ ਨੂੰ ਰੂਬਰੂ ਹੋ ਕੇ ਨਹੀਂ ਦੇਖਿਆ। ਜੇ ਦੇਖਿਆ ਹੁੰਦਾ ਤਾਂ ਮੈਨੂੰ ਤੁਹਾਡੇ ਨਾਲ ਗੱਲ ਕਰਨ ਦੀ ਕੋਈ ਲੋੜ ਨਹੀਂ ਸੀ। ਮੇਰਾ ਵਿਚਾਰ ਏਨਾਂ ਕੁ ਸ਼ਕਤੀਸ਼ਾਲੀ ਹੋਣਾ ਸੀ ਕਿ ਮੇਰੇ ਬੋਲ ਅਤੇ ਕਾਰਜ ਨੂੰ ਗ਼ੈਰ-ਜ਼ਰੂਰੀ ਬਣਾ ਦੇਂਦਾ। ਪਰ ਪਰਮਾਤਮਾ ਦੀ ਹੋਂਦ ਵਿਚ ਮੇਰਾ ਅਮਿਟ ਵਿਸ਼ਵਾਸ ਹੈ। ਦੁਨੀਆ ਭਰ ਵਿਚਲੇ ਕਰੋੜਾਂ ਲੋਕ ਮੇਰੇ ਇਸ ਵਿਸ਼ਵਾਸ ਵਿਚ ਸਾਂਝ ਰਖਦੇ ਹਨ। ਸਭ ਤੋਂ ਵੱਧ ਪੜ੍ਹੇ-ਲਿਖੇ ਵੀ ਕਰੋੜਾਂ ਅਨਪੜ੍ਹਾਂ ਦੇ ਵਿਸ਼ਵਾਸ ਨੂੰ ਨਹੀਂ ਹਿਲਾ ਸਕਦੇ।[45]

ਪਰਮਾਤਮਾ ਸਾਰੇ ਦਾ ਸਾਰ ਚੰਗਿਆਈ ਹੈ। ਉਸ ਵਿਚ ਕੋਈ ਬੁਰਾਈ ਨਹੀਂ। ਉਸਨੇ

ਮਨੁੱਖ ਨੂੰ ਆਪਣੇ ਹੀ ਬਿੰਬ ਵਿਚ ਢਾਲਿਆ ਹੈ। ਬਦਕਿਸਮਤੀ ਨੂੰ, ਮਨੁੱਖ ਨੇ ਪਰਮਾਤਮਾ ਨੂੰ ਆਪਣੇ ਬਿੰਬ ਵਿਚ ਢਾਲ ਲਿਆ ਹੈ। ਇਸ ਝੂਠੇ ਦਾਅਵੇ ਨੇ ਮਨੁੱਖਤਾ ਨੂੰ ਮੁਸੀਬਤਾਂ ਦੇ ਸਮੁੰਦਰ ਵਿਚ ਡੁਬੋ ਦਿਤਾ ਹੈ। ਪਰਮਾਤਮਾ ਸਰਵੁੱਚ ਕੀਮੀਆਗਰ ਹੈ। ਉਸਦੀ ਹਾਜ਼ਰੀ ਵਿਚ ਸਭ ਲੋਹਾ ਅਤੇ ਧਾਤ ਦੀ ਰਹਿੰਦ-ਖੂੰਹਦ ਨਿਰੋਲ ਸੋਨਾ ਬਣ ਜਾਂਦੀ ਹੈ। ਇਸੇ ਤਰ੍ਹਾਂ ਹਰ ਬੁਰਾਈ ਚੰਗਿਆਈ ਵਿਚ ਬਦਲ ਜਾਂਦੀ ਹੈ।

ਫਿਰ, ਪਰਮਾਤਮਾ ਜਿਊਂਦਾ ਹੈ ਪਰ ਸਾਡੇ ਵਾਂਗ ਨਹੀਂ। ਉਸਦੇ ਜੀਵ ਮਰਨ ਲਈ ਜਿਊਂਦੇ ਹਨ। ਪਰ ਪਰਮਾਤਮਾ ਜੀਵਨ ਹੈ। ਇਸ ਲਈ, ਚੰਗਿਆਈ ਅਤੇ ਇਸਦਾ ਜੋ ਹੋਰ ਮਤਲਬ ਨਿਕਲਦਾ ਹੈ, ਉਹ ਕੋਈ ਖਾਸੀਅਤ ਨਹੀਂ।

ਚੰਗਿਆਈ ਪਰਮਾਤਮਾ ਹੈ। ਉਸ ਤੋਂ ਵੱਖਰਿਆਂ ਕਰਕੇ ਕਲਪੀ ਗਈ ਚੰਗਿਆਈ ਬੇਜਾਨ ਚੀਜ਼ ਹੈ ਅਤੇ ਇਸਦੀ ਹੋਂਦ ਉਦੋਂ ਤੱਕ ਹੈ ਜਦੋਂ ਤੱਕ ਇਹ ਲਾਹੇਵੰਦੀ ਨੀਤੀ ਹੁੰਦੀ ਹੈ। ਇਹੀ ਹਾਲ ਸਾਰੇ ਇਖ਼ਲਾਕ ਦਾ ਹੁੰਦਾ ਹੈ। ਜੇ ਇਸ ਨੇ ਸਾਡੇ ਅੰਦਰ ਜਿਊਣਾ ਹੈ ਤਾਂ ਇਸਨੂੰ ਪਰਮਾਤਮਾ ਦੇ ਨਾਲ ਇਸਦੇ ਸੰਬੰਧ ਵਿਚ ਹੀ ਵਿਚਾਰਿਆ ਅਤੇ ਧਾਰਨ ਕੀਤਾ ਜਾਣਾ ਚਾਹੀਦਾ ਹੈ। ਅਸੀਂ ਚੰਗੇ ਬਨਣ ਦੀ ਕੋਸ਼ਿਸ਼ ਕਰਦੇ ਹਾਂ ਕਿਉਂਕਿ ਅਸੀਂ ਪਰਮਾਤਮਾ ਤੱਕ ਪੁੱਜਣਾ ਅਤੇ ਉਸਨੂੰ ਪਾਉਣਾ ਚਾਹੁੰਦੇ ਹਾਂ। ਦੁਨੀਆ ਦੀ ਸਾਰੀ ਖੁਸ਼ਕ ਨੈਤਿਕਤਾ ਮਿੱਟੀ ਬਣ ਜਾਂਦੀ ਹੈ ਕਿਉਂਕਿ ਪਰਮਾਤਮਾ ਤੋਂ ਅੱਡ ਇਹ ਬੇਜਾਨ ਹੁੰਦੀ ਹੈ। ਪਰਮਾਤਮਾ ਤੋਂ ਆਉਂਦਿਆਂ, ਉਹ ਆਪਣੇ ਵਿਚ ਜ਼ਿੰਦਗੀ ਲੈ ਕੇ ਆਉਂਦੀ ਹੈ। ਉਹ ਸਾਡਾ ਹਿੱਸਾ ਬਣ ਜਾਂਦੇ ਹਨ ਅਤੇ ਸਾਨੂੰ ਉੱਤਮ ਬਣਾ ਦੇਂਦੇ ਹਨ।

ਦੂਜੇ ਪਾਸੇ, ਚੰਗਿਆਈ ਤੋਂ ਬਿਨ੍ਹਾਂ ਕਲਪਿਆ ਗਿਆ ਪਰਮਾਤਮਾ ਨਿਰਜੀਵ ਹੈ। ਅਸੀਂ ਆਪਣੀ ਨਿਰਾਰਥਕ ਕਲਪਣਾ ਵਿਚ ਉਸਨੂੰ ਜੀਵਨ ਦੇ ਦੇਂਦੇ ਹਾਂ।[46]

'ਪਰਮਾਤਮਾ ਨੂੰ ਰੂਬਰੂ ਹੋ ਕੇ ਦੇਖਣ' ਅਤੇ 'ਸੱਚ ਦੇ ਮੁਜੱਸਮੇ ਵਜੋਂ ਉਸਨੂੰ ਦੂਰ ਫ਼ਾਸਲੇ ਤੋਂ ਦੇਖਣ' ਵਿਚਕਾਰ ਭਾਰੀ ਖਾਈ ਹੈ। ਮੇਰੀ ਰਾਏ ਵਿਚ, ਇਹ ਦੋਵੇਂ ਬਿਆਨ ਨਾ ਸਿਰਫ਼ ਇਹ ਕਿ ਇਕ ਦੂਜੇ ਨਾਲ ਬੇਮੇਲ ਨਹੀਂ, ਸਗੋਂ ਇਕ ਦੂਜੇ ਦੀ ਵਿਆਖਿਆ ਕਰਦੇ ਹਨ। ਅਸੀਂ ਹਿਮਾਲੀਆ ਪਰਬਤ ਨੂੰ ਬਹੁਤ ਜ਼ਿਆਦਾ ਫ਼ਾਸਲੇ ਤੋਂ ਦੇਖਦੇ ਹਾਂ, ਅਤੇ ਜਦੋਂ ਅਸੀਂ ਇਸਦੀ ਚੋਟੀ ਉੱਤੇ ਹੁੰਦੇ ਹਾਂ, ਤਾਂ ਅਸੀਂ ਇਸਨੂੰ ਰੂਬਰੂ ਹੋ ਕੇ ਦੇਖ ਲਿਆ ਹੁੰਦਾ ਹੈ। ਲੱਖਾਂ ਲੋਕ ਇਸਨੂੰ ਸੈਂਕੜੇ ਮੀਲਾਂ ਤੋਂ ਦੇਖ ਸਕਦੇ ਹਨ ਜੇ ਇਹ ਉਸ ਦੇਖਣ ਜੋਗੇ ਫ਼ਾਸਲੇ ਦੀ ਹੱਦ ਦੇ ਅੰਦਰ ਹੋਵੇ। ਪਰ ਕਈ ਸਾਲਾਂ ਦੇ ਸਫ਼ਰ ਤੋਂ ਮਗਰੋਂ ਚੋਟੀ ਉਤੇ ਪੁੱਜਣ ਪਿਛੋਂ, ਬਹੁਤ ਥੋਹੜੇ ਹੀ ਹਨ ਜਿਹੜੇ ਇਸਨੂੰ ਰੂਬਰੂ ਦੇਖਦੇ ਹਨ।[47]

ਮੈਨੂੰ ਤਾਂ ਇਸ ਹਕੀਕਤ ਬਾਰੇ ਕਦੀ ਵੀ (ਜ਼ਰਾ ਜਿੰਨਾ ਵੀ) ਸ਼ੱਕ ਨਹੀਂ ਰਿਹਾ ਕਿ ਪਰਮਾਤਮਾ ਹੈ ਅਤੇ ਉਸਨੂੰ ਪ੍ਰਤੱਖ ਕਰਨ ਵਾਲਾ ਸਭ ਤੋਂ ਢੁਕਵਾਂ ਨਾਂ ਸੱਚ ਹੈ।[48]

## ਪਰਮਾਤਮਾ ਦੀ ਸ਼ਕਤੀ

ਜਿਸ ਚੀਜ਼ ਦਾ ਵੀ ਆਦਿ ਹੈ, ਉਸਦਾ ਅੰਤ ਵੀ ਹੋਵੇਗਾ। ਇਹ ਸੂਰਜ, ਚੰਦ ਅਤੇ ਧਰਤੀ ਇਕ ਨਾ ਇਕ ਦਿਨ ਖਤਮ ਹੋ ਜਾਣਗੇ, ਭਾਵੇਂ ਬੇਹਿਸਾਬੇ ਸਾਲਾਂ ਤੋਂ ਮਗਰੋਂ ਹੀ ਕਿਉਂ ਨਾ ਹੋਣ। ਇਕੱਲਾ ਪਰਮਾਤਮਾ ਹੀ ਅਮਰ ਹੈ, ਅਮਿਟ ਹੈ। ਉਸਦਾ ਵਰਨਣ ਕਰਨ ਲਈ ਕੋਈ ਸ਼ਬਦ ਕਿਵੇਂ ਲੱਭ ਸਕਦਾ ਹੈ?[49]

ਪਰਮਾਤਮਾ ਬੁਧੀ ਰਾਹੀਂ ਨਹੀਂ ਜਾਣਿਆ ਜਾ ਸਕਦਾ। ਬੁੱਧੀ ਬੰਦੇ ਦੀ ਕਿਸੇ ਹੱਦ ਤੱਕ ਅਗਵਾਈ ਕਰ ਸਕਦੀ ਹੈ, ਉਸ ਤੋਂ ਅੱਗੇ ਨਹੀਂ। ਇਹ ਵਿਸ਼ਵਾਸ ਦਾ ਅਤੇ ਵਿਸ਼ਵਾਸ ਤੋਂ ਪ੍ਰਾਪਤ ਕੀਤੇ ਅਨੁਭਵ ਦਾ ਮਾਮਲਾ ਹੈ। ਬੰਦਾ ਆਪਣੇ ਤੋਂ ਚੰਗਿਆਂ ਦੇ ਅਨੁਭਵ ਉਤੇ ਭਰੋਸਾ ਰੱਖ ਸਕਦਾ ਹੈ, ਜਾਂ ਫਿਰ ਘੱਟੋ ਘੱਟ ਨਿੱਜੀ ਅਨੁਭਵ ਨਾਲ ਸੰਤੁਸ਼ਟ ਰਹਿ ਸਕਦਾ ਹੈ। ਪੂਰਨ ਵਿਸ਼ਵਾਸ ਅਨੁਭਵ ਦੀ ਥੁੜ੍ਹ ਮਹਿਸੂਸ ਨਹੀਂ ਕਰਦਾ।[50]

ਸਿਰਫ਼ ਪਰਮਾਤਮਾ ਹੀ ਨਿਰਪੇਖ ਸੱਚ ਤੋਂ ਜਾਣੂ ਹੈ। ਇਸ ਲਈ ਮੈਂ ਅਕਸਰ ਕਹਿੰਦਾ ਹਾਂ, ਸੱਚ ਪਰਮਾਤਮਾ ਹੈ। ਇਸ ਤੋਂ ਸਿੱਟਾ ਨਿਕਲਦਾ ਹੈ ਕਿ ਮਨੁੱਖ, ਇਕ ਅਲਪ ਹਸਤੀ, ਨਿਰਪੇਖ ਸੱਚ ਨੂੰ ਨਹੀਂ ਜਾਣ ਸਕਦਾ।[51]

ਮੈਂ ਉਸ ਮਹਾਨ ਸ਼ਕਤੀ ਨੂੰ ਅਲਾਹ ਦੇ ਨਾਂ ਨਾਲ ਨਹੀਂ, ਖ਼ੁਦਾ ਜਾਂ ਗਾਡ ਦੇ ਨਾਂ ਨਾਲ ਨਹੀਂ ਬੁਲਾਉਂਦਾ, ਸਗੋਂ ਸੱਚ ਦੇ ਨਾਂ ਨਾਲ ਬੁਲਾਉਂਦਾ ਹਾਂ। ਮੇਰੇ ਲਈ ਸੱਚ ਪਰਮਾਤਮਾ ਹੈ ਅਤੇ ਸੱਚ ਸਾਡੀਆਂ ਸਭ ਯੋਜਨਾਵਾਂ ਨੂੰ ਪਿੱਛੇ ਛਡ ਜਾਂਦਾ ਹੈ। ਸਾਰਾ ਸੱਚ ਤਾਂ ਸਿਰਫ਼ ਉਸ ਮਹਾਨ ਸ਼ਕਤੀ ਅਰਥਾਤ ਸੱਚ ਦੇ ਦਿਲ ਵਿਚ ਹੀ ਸਾਕਾਰ ਹੋਇਆ ਹੋਇਆ ਹੈ। ਬਚਪਨ ਤੋਂ ਹੀ ਮੈਨੂੰ ਇਹ ਸਿਖਾਇਆ ਗਿਆ ਸੀ ਕਿ ਸੱਚ ਅਪਹੁੰਚ ਹੈ– ਇਕ ਐਸੀ ਚੀਜ਼ ਹੈ, ਜਿਸ ਤੱਕ ਤੁਸੀਂ ਨਹੀਂ ਪੁੱਜ ਸਕਦੇ। ਇਕ ਮਹਾਨ ਅੰਗਰੇਜ਼ ਨੇ ਮੈਨੂੰ ਇਹ ਵਿਸ਼ਵਾਸ ਕਰਨਾ ਸਿਖਾਇਆ ਸੀ ਕਿ ਪਰਮਾਤਮਾ ਨੂੰ ਜਾਣਿਆ ਨਹੀਂ ਜਾ ਸਕਦਾ। ਉਸਨੂੰ ਜਾਣਿਆ ਜਾ ਸਕਦਾ ਹੈ, ਪਰ ਸਿਰਫ਼ ਉਸ ਹੱਦ ਤੱਕ ਜਿਸ ਹੱਦ ਤੱਕ ਸਾਡੀ ਸੀਮਿਤ ਬੁਧੀ ਆਗਿਆ ਦੇਂਦੀ ਹੈ।[52]

ਪਰਮਾਤਮਾ ਸਰਬ–ਸ਼ਕਤੀਮਾਨ ਹੈ। ਉਹ ਮਨੁੱਖਾਂ ਦੇ ਦਿਲਾਂ ਨੂੰ ਬਦਲ ਸਕਦਾ ਹੈ ਅਤੇ ਉਹਨਾਂ ਵਿਚ ਅਸਲ ਸ਼ਾਂਤੀ ਵਸਾ ਸਕਦਾ ਹੈ।[53]

## ਉਸਦਾ ਰਾਜ

ਅੱਜ, ਪੱਛਮ ਵਿਚ, ਲੋਕ ਈਸਾ ਮਸੀਹ ਦੀ ਗੱਲ ਕਰਦੇ ਹਨ, ਪਰ ਅਸਲ ਵਿਚ ਉਹਨਾਂ ਦੀਆਂ ਜ਼ਿੰਦਗੀਆਂ ਉਤੇ ਪ੍ਰਤਿ–ਈਸਾ ਦਾ ਰਾਜ ਹੈ। ਇਸੇ ਤਰ੍ਹਾਂ ਕੁਝ ਲੋਕ ਇਸਲਾਮ ਦੀ ਗੱਲ ਕਰਦੇ ਹਨ, ਪਰ ਅਸਲ ਵਿਚ ਉਹ ਸ਼ੈਤਾਨ ਦੇ ਰਸਤੇ ਉਤੇ ਚੱਲਦੇ ਹਨ। ਇਹ ਦੁਖਦਾਈ ਸਥਿਤੀ ਹੈ।..... ਜੇ ਲੋਕ ਪਰਮਾਤਮਾ ਦੇ ਰਸਤੇ ਉਤੇ ਚੱਲਦੇ ਹੋਣ ਤਾਂ ਇਹ ਸਾਰਾ ਭ੍ਰਿਸ਼ਟਾਚਾਰ ਅਤੇ ਮੁਨਾਫ਼ੇਖੋਰੀ ਨਹੀਂ ਹੋਵੇਗੀ ਜਿਹੜੀ ਅੱਜ ਅਸੀਂ ਦੁਨੀਆ ਵਿਚ ਦੇਖ ਰਹੇ ਹਾਂ। ਅਮੀਰ ਹੋਰ ਅਮੀਰ ਹੋ ਰਹੇ ਹਨ ਅਤੇ ਗ਼ਰੀਬ ਹੋਰ ਗ਼ਰੀਬ। ਭੁੱਖ, ਨੰਗ ਅਤੇ ਮੌਤ ਸਾਡੇ ਵੱਲ ਝਾਕ ਰਹੀ ਹੈ। ਇਹ ਪਰਮਾਤਮਾ ਦੀ ਬਾਦਸ਼ਾਹਤ ਦੀਆਂ ਨਿਸ਼ਾਨੀਆਂ ਨਹੀਂ, ਸਗੋਂ ਸ਼ੈਤਾਨ, ਰਾਵਣ ਜਾਂ ਪ੍ਰਤਿ–ਈਸਾ ਦੀ ਬਾਦਸ਼ਾਹਤ ਦੀਆਂ ਨਿਸ਼ਾਨੀਆਂ ਹਨ। ਅਸੀਂ ਆਪਣੇ ਬੁਲ੍ਹਾਂ ਨਾਲ ਸਿਰਫ਼ ਉਸਦਾ ਨਾਂ ਦੁਹਰਾਉਣ ਨਾਲ ਧਰਤੀ ਉਤੇ ਉਸਦਾ ਰਾਜ ਲਿਆਉਣ ਦੀ ਆਸ ਨਹੀਂ ਰੱਖ ਸਕਦੇ। ਸਾਡਾ ਵਿਵਹਾਰ ਪਰਮਾਤਮਾ ਦੇ ਅਨੁਕੂਲ ਹੋਣਾ ਚਾਹੀਦਾ ਹੈ, ਨਾ ਕਿ ਸ਼ੈਤਾਨ ਦੇ।[54]

ਜਦੋਂ ਮਨੁੱਖਾਂ ਦੇ ਦਿਲਾਂ ਉਤੇ ਪਰਮਾਤਮਾ ਦਾ ਰਾਜ ਹੋਵੇਗਾ, ਸਿਰਫ਼ ਉਦੋਂ ਹੀ ਉਹ ਗੁੱਸਾ ਛੱਡਣ ਦੇ ਯੋਗ ਹੋ ਸਕਣਗੇ।[55]

ਵਿਵਹਾਰ ਦੇ ਸਾਰੇ ਸਰਬ–ਵਿਆਪਕ ਨਿਯਮ, ਜਿਨ੍ਹਾਂ ਨੂੰ ਪਰਮਾਤਮਾ ਦੇ ਆਦੇਸ਼ਾਂ ਵਜੋਂ ਜਾਣਿਆ ਜਾਂਦਾ ਹੈ, ਸਾਦੇ ਹਨ ਅਤੇ ਸਮਝਣੇ ਅਤੇ ਅਮਲ ਵਿਚ ਲਿਆਉਣੇ ਸੌਖੇ ਹਨ ਸਿਰਫ਼

ਜੇ ਮਰਜ਼ੀ ਹੋਵੇ ਤਾਂ। ਉਹ ਮੁਸ਼ਕਲ ਸਿਰਫ਼ ਉਸ ਨਿਸ਼ਕਿਰਿਆ ਕਰਕੇ ਲਗਦੇ ਹਨ, ਜਿਸਦਾ ਮਨੁੱਖਤਾ ਉਤੇ ਰਾਜ ਹੈ। ਮਨੁੱਖ ਪ੍ਰਗਤੀਸ਼ੀਲ ਜੀਵ ਹੈ। ਪ੍ਰਕਿਰਤੀ ਵਿਚ ਕੁਝ ਵੀ ਅਹਿੱਲ ਨਹੀਂ ਖੜੋਤਾ। ਸਿਰਫ਼ ਪਰਮਾਤਮਾ ਹੀ ਨਿਸ਼ਚਲ ਹੈ ਕਿਉਂਕਿ ਉਹ ਕੱਲ੍ਹ, ਅੱਜ ਅਤੇ ਭਲਕੇ ਵੀ ਉਹੋ ਕੁਝ ਸੀ, ਹੈ, ਅਤੇ ਰਹੇਗਾ ਅਤੇ ਫਿਰ ਵੀ ਉਹ ਸਦਾ ਹਰਕਤ ਵਿਚ ਰਹਿੰਦਾ ਹੈ। ਪਰ ਸਾਨੂੰ ਪਰਮਾਤਮਾ ਦੀਆਂ ਖਾਸੀਅਤਾਂ ਬਾਰੇ ਫਿਕਰ ਕਰਨ ਦੀ ਲੋੜ ਨਹੀਂ। ਸਾਡੇ ਲਈ ਸਿਰਫ਼ ਇਹ ਸਮਝਣਾ ਜ਼ਰੂਰੀ ਹੈ ਕਿ ਅਸੀਂ ਸਦਾ ਪ੍ਰਗਤੀ ਕਰ ਰਹੇ ਹਾਂ। ਇਸ ਲਈ, ਮੇਰਾ ਵਿਸ਼ਵਾਸ ਹੈ ਕਿ ਜੇ ਮਨੁੱਖਤਾ ਨੇ ਜਿਊਂਦੇ ਰਹਿਣਾ ਹੈ, ਤਾਂ ਇਸ ਨੂੰ ਵਧਦੀ ਮਾਤਰਾ ਵਿਚ ਸੱਚ ਅਤੇ ਅਹਿੰਸਾ ਦੇ ਪ੍ਰਭਾਵ ਹੇਠ ਆਉਣਾ ਚਾਹੀਦਾ ਹੈ। ਵਿਵਹਾਰ ਦੇ ਇਹਨਾਂ ਦੋ ਬੁਨਿਆਦੀ ਨਿਯਮਾਂ ਨੂੰ ਮੁੱਖ ਰਖਦਿਆਂ ਹੀ ਮੈਨੂੰ ਅਤੇ ਤੁਹਾਨੂੰ ਕੰਮ ਕਰਨਾ ਅਤੇ ਜਿਊਣਾ ਚਾਹੀਦਾ ਹੈ।[56]

ਜਿਹੜਾ ਮਨ ਪਰਮਾਤਮਾ ਵੱਲ ਨਹੀਂ ਲੱਗਾ ਹੋਇਆ, ਉਹ ਭਟਕਦੇ ਰਹਿਣ ਦਾ ਆਦੀ ਹੈ ਅਤੇ ਪੂਜਾ ਵਾਲੇ ਮੰਦਰ ਦੇ ਗੁਣ ਤੋਂ ਸੱਖਣਾ ਹੈ।[57]

## ਬੁਰਾਈ ਦਾ ਜਨਮ

ਦੁਨੀਆ ਵਿਚ ਬੁਰਾਈ ਕਿਉਂ ਹੈ, ਇਸ ਸਵਾਲ ਦਾ ਜਵਾਬ ਦੇਣਾ ਮੁਸ਼ਕਲ ਹੈ। ਮੈਂ ਤਾਂ ਸਿਰਫ਼ ਉਹੀ ਉੱਤਰ ਦੇ ਸਕਦਾ ਹਾਂ, ਜਿਸਨੂੰ ਪੇਂਡੂਆਂ ਵਾਲਾ ਉੱਤਰ ਕਿਹਾ ਜਾ ਸਕਦਾ ਹੈ। ਜੇ ਚੰਗਿਆਈ ਹੈ ਤਾਂ ਬੁਰਾਈ ਵੀ ਜ਼ਰੂਰ ਹੋਵੇਗੀ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਜਿੱਥੇ ਚਾਨਣ ਹੈ ਉਥੇ ਹਨੇਰਾ ਵੀ ਹੁੰਦਾ ਹੈ। ਪਰ ਇਹ ਸੱਚ ਸਿਰਫ਼ ਉਥੋਂ ਤੱਕ ਹੀ ਹੈ, ਜਿਥੋਂ ਤੱਕ ਇਸ ਦਾ ਸੰਬੰਧ ਅਸਾਂ ਨਾਸ਼ਮਾਨ ਜੀਵਾਂ ਨਾਲ ਹੈ। ਪਰਮਾਤਮਾ ਦੇ ਸਨਮੁਖ ਕੁਝ ਵੀ ਬੁਰਾ, ਕੁਝ ਵੀ ਚੰਗਾ ਨਹੀਂ। ਅਸੀਂ ਵਿਚਾਰੇ ਪੇਂਡੂ ਈਸ਼ਵਰੀ ਵਿਧਾਨ ਦੀ ਗੱਲ ਮਨੁੱਖੀ ਦ੍ਰਿਸ਼ਟੀ ਤੋਂ ਕਰ ਸਕਦੇ ਹਾਂ, ਪਰ ਸਾਡੀ ਭਾਸ਼ਾ ਪਰਮਾਤਮਾ ਦੀ ਭਾਸ਼ਾ ਨਹੀਂ।

ਵੇਦਾਂਤ ਦਾ ਕਹਿਣਾ ਹੈ ਕਿ ਇਹ ਸੰਸਾਰ ਮਾਯਾ ਹੈ। ਪਰ ਇਹ ਵਿਆਖਿਆ ਵੀ ਅਧੂਰੀ ਮਨੁੱਖਤਾ ਦੀ ਬੜਬੜ ਹੈ। ਇਸ ਲਈ, ਮੈਂ ਕਹਿੰਦਾ ਹਾਂ ਕਿ ਮੈਂ ਇਸ ਬਾਰੇ ਆਪਣਾ ਸਿਰ ਨਹੀਂ ਖਪਾਉਣ ਲੱਗਾ। ਮੈਨੂੰ ਜੇ ਪਰਮਾਤਮਾ ਦੇ ਘਰ ਦੇ ਧੁਰ ਅੰਦਰਲੇ ਕੋਨਿਆਂ ਵਿਚ ਵੀ ਝਾਤੀ ਮਾਰਨ ਦੀ ਆਗਿਆ ਮਿਲ ਜਾਏ, ਤਾਂ ਵੀ ਅਜੇਹਾ ਕਰਨ ਦੀ ਪ੍ਰਵਾਹ ਨਹੀਂ ਕਰਾਂਗਾ। ਕਿਉਂਕਿ ਮੈਨੂੰ ਪਤਾ ਨਹੀਂ ਹੋਵੇਗਾ ਕਿ ਮੈਂ ਉਥੇ ਕੀ ਕਰਨਾ ਹੈ। ਆਪਣੇ ਰੂਹਾਨੀ ਵਾਧੇ ਲਈ ਸਾਡੇ ਵਾਸਤੇ ਇਹ ਜਾਨਣਾ ਹੀ ਕਾਫ਼ੀ ਹੈ ਕਿ ਪਰਮਾਤਮਾ ਹਮੇਸ਼ਾ ਹੀ ਭਲਾਈ ਕਰਨ ਵਾਲੇ ਦੇ ਨਾਲ ਹੁੰਦਾ ਹੈ। ਇਹ, ਫਿਰ, ਪੇਂਡੂਆਂ ਵਾਲੀ ਵਿਆਖਿਆ ਹੈ।[58]

ਕਿਸੇ ਵੀ ਤਾਰਕਿਕ ਤਰੀਕੇ ਨਾਲ ਮੈਂ ਬਦੀ ਦੀ ਹੋਂਦ ਦੀ ਵਿਆਖਿਆ ਨਹੀਂ ਕਰ ਸਕਦਾ। ਇਸ ਤਰ੍ਹਾਂ ਕਰਨ ਦੀ ਇੱਛਾ ਕਰਨਾ ਪਰਮਾਤਮਾ ਦਾ ਹਾਣੀ ਹੋਣਾ ਹੈ। ਇਸ ਲਈ ਮੈਂ ਏਨਾਂ ਕੁ ਸਨਿਮਰ ਜ਼ਰੂਰ ਹਾਂ ਕਿ ਬਦੀ ਨੂੰ, ਜਿਵੇਂ ਇਹ ਹੈ, ਮੰਨ ਸਕਾਂ। ਅਤੇ ਮੈਂ ਪਰਮਾਤਮਾ ਨੂੰ ਲੰਮਾਂ ਕਸ਼ਟ ਸਹਿਣ ਵਾਲਾ ਅਤੇ ਸਬਰ ਵਾਲਾ ਬਿਲਕੁਲ ਇਸੇ ਲਈ ਕਹਿੰਦਾ ਹਾਂ ਕਿਉਂਕਿ ਉਹ ਦੁਨੀਆ ਵਿਚ ਬਦੀ ਦੀ ਆਗਿਆ ਦੇਂਦਾ ਹੈ। ਮੈਨੂੰ ਪਤਾ ਹੈ ਕਿ ਉਸ ਵਿਚ ਕੋਈ ਬੁਰਾਈ ਨਹੀਂ। ਉਹ ਇਸਦਾ ਸਿਰਜਣਹਾਰ ਹੈ, ਪਰ ਫਿਰ ਵੀ ਇਸ ਤੋਂ ਅਛੋਹ ਹੈ।

ਮੈਨੂੰ ਇਹ ਵੀ ਪਤਾ ਹੈ ਕਿ ਮੈਂ ਪਰਮਾਤਮਾ ਨੂੰ ਕਦੀ ਵੀ ਨਹੀਂ ਜਾਣ ਸਕਾਂਗਾ, ਜੇ ਮੈਂ ਬੁਰਾਈ ਦੇ ਨਾਲ ਅਤੇ ਇਸਦੇ ਵਿਰੁੱਧ ਘੋਲ ਨਹੀਂ ਕਰਦਾ, ਭਾਵੇਂ ਇਸ ਲਈ ਮੈਨੂੰ ਜਾਨ ਦੀ

ਕੀਮਤ ਕਿਉਂ ਨਾ ਤਾਰਨੀ ਪਵੇ। ਆਪਣੇ ਹੀ ਸਨਿਮਰ ਅਤੇ ਸੀਮਿਤ ਤਜਰਬੇ ਨਾਲ ਮੈਂ ਅਪਣੇ ਵਿਸ਼ਵਾਸ ਵਿਚ ਪਰਪੱਕ ਹਾਂ। ਮੈਂ ਜਿੰਨਾਂ ਜ਼ਿਆਦਾ ਸ਼ੁੱਧ ਹੋਣ ਦੀ ਕੋਸ਼ਿਸ਼ ਕਰੀ ਜਾਂਦਾ ਹਾਂ, ਪਰਮਾਤਮਾ ਦੇ ਓਨਾ ਹੀ ਨੇੜੇ ਹੋ ਗਿਆ ਮਹਿਸੂਸ ਕਰੀ ਜਾਂਦਾ ਹਾਂ। ਮੈਂ ਹੋਰ ਕਿੰਨਾਂ ਕੁ ਜ਼ਿਆਦਾ ਨੇੜੇ ਹੋ ਜਾਵਾਂਗਾ, ਜਦੋਂ ਮੇਰਾ ਵਿਸ਼ਵਾਸ ਸਿਰਫ ਇਕ ਘਟੀਆ ਨਮੂਨਾ ਨਹੀਂ ਹੋਵੇਗਾ, ਜਿਵੇਂ ਕਿ ਅੱਜ ਹੈ, ਸਗੋਂ ਇਹ ਹਿਮਾਲੀਆ ਵਾਂਗ ਅਹਿੱਲ ਅਤੇ ਇਸ ਦੀਆਂ ਚੋਟੀਆਂ ਉੱਪਰਲੀ ਬਰਫ਼ ਵਾਂਗ ਚਿੱਟਾ ਅਤੇ ਰੌਸ਼ਨ ਹੋ ਜਾਵੇਗਾ?[59]

ਬਿਲਕੁਲ ਵਿਗਿਆਨਕ ਅਰਥਾਂ ਵਿਚ, ਬੁਰਾਈ ਅਤੇ ਚੰਗਿਆਈ ਦੋਹਾਂ ਦੀ ਤਹਿ ਵਿਚ ਪਰਮਾਤਮਾ ਹੀ ਹੈ। ਉਹ ਕਾਤਲ ਦੇ ਛੁਰੇ ਦੀ ਵੀ ਉਸੇ ਤਰ੍ਹਾਂ ਅਗਵਾਈ ਕਰਦਾ ਹੈ ਜਿਸ ਤਰ੍ਹਾਂ ਸਰਜਨ ਦੇ ਚਾਕੂ ਦੀ। ਪਰ ਚੰਗਿਆਈ ਅਤੇ ਬੁਰਾਈ, ਮਨੁੱਖੀ ਦਿਸ਼ਟੀ ਤੋਂ, ਇਕ ਦੂਜੀ ਤੋਂ ਵੱਖਰੀਆਂ ਅਤੇ ਬੇਮੇਲ ਹਨ, ਕਿਉਂਕਿ ਇਹ ਚਾਨਣ ਅਤੇ ਹਨੇਰੇ ਦੀਆਂ, ਰੱਬ ਅਤੇ ਸ਼ੈਤਾਨ ਦੀਆਂ ਚਿੰਨ੍ਹ ਹਨ।....[60]

ਇਹ ਕਹਿਣਾ ਕਿ ਪਰਮਾਤਮਾ ਇਸ ਦੁਨੀਆ ਵਿਚ ਬੁਰਾਈ ਦੀ ਆਗਿਆ ਦੇਂਦਾ ਹੈ, ਸੁਨਣ ਵਿਚ ਹੋ ਸਕਦਾ ਹੈ ਸੁਖਾਵਾਂ ਨਾ ਲੱਗੇ। ਪਰ ਜੇ ਚੰਗਿਆਈ ਲਈ ਉਹ ਜ਼ਿੰਮੇਵਾਰ ਸਮਝਿਆ ਜਾਂਦਾ ਹੈ, ਤਾਂ ਸਿੱਟਾ ਇਹ ਨਿਕਲਦਾ ਹੈ ਕਿ ਬੁਰਾਈ ਲਈ ਵੀ ਉਸੇ ਨੂੰ ਜ਼ਿੰਮੇਵਾਰ ਹੋਣਾ ਪਵੇਗਾ। ਕੀ ਪਰਮਾਤਮਾ ਨੇ ਰਾਵਣ ਨੂੰ ਬੇਮਿਸਾਲ ਤਾਕਤ ਦਿਖਾਉਣ ਦੀ ਆਗਿਆ ਨਹੀਂ ਸੀ ਦਿਤੀ? ਇਸ ਗੁੰਝਲ ਦਾ ਬੁਨਿਆਦੀ ਕਾਰਨ, ਸ਼ਾਇਦ, ਇਸ ਠੀਕ ਸੂਝ ਦੀ ਅਣਹੋਂਦ ਹੈ ਕਿ ਪਰਮਾਤਮਾ ਹੈ ਕੀ। ਪਰਮਾਤਮਾ ਕੋਈ ਵਿਅਕਤੀ ਨਹੀਂ ਹੈ। ਉਹ ਵਰਨਣ ਤੋਂ ਬਾਹਰਾ ਹੈ। ਉਹ ਨੇਮ-ਘਾੜਾ ਹੈ, ਨੇਮ ਹੈ, ਨੇਮ ਲਾਗੂ ਕਰਨ ਵਾਲਾ ਹੈ। ਕੋਈ ਵੀ ਮਨੁੱਖ ਇਹਨਾਂ ਸਾਰੀਆਂ ਤਾਕਤਾਂ ਨੂੰ ਗ਼ਲਤ ਤਰ੍ਹਾਂ ਆਪਣੇ ਨਾਂ ਨਹੀਂ ਲਾ ਸਕਦਾ। ਜੇ ਉਹ ਇੰਝ ਕਰੇਗਾ ਤਾਂ ਉਹ ਨਿਰੋਲ ਡਿਕਟੇਟਰ ਸਮਝਿਆ ਜਾਇਗਾ। ਇਹ ਤਾਕਤਾਂ ਸਿਰਫ਼ ਉਸੇ ਨੂੰ ਸੋਭਦੀਆਂ ਹਨ, ਜਿਸ ਨੂੰ ਅਸੀਂ ਪਰਮਾਤਮਾ ਵਜੋਂ ਪੂਜਦੇ ਹਾਂ। ਇਹ ਹਕੀਕਤ ਹੈ ਜਿਸਦੀ ਠੀਕ ਸਮਝ ਇਸ ਸਵਾਲ ਦਾ ਜਵਾਬ ਦੇ ਦੇਵੇਗੀ ('ਕਿ ਕੀ ਪਰਮਾਤਮਾ ਬੁਰਾਈ ਦੀ ਆਗਿਆ ਦੇਂਦਾ ਹੈ?')[61]

ਅਖਾਣ ਹੈ ਕਿ ਬਾਹਰੀ ਰੂਪ ਅੰਦਰਲੇ ਦਾ ਸਿਰਫ਼ ਪ੍ਰਤਿਬਿੰਬ ਹੀ ਹੁੰਦਾ ਹੈ। ਜੇ ਤੁਸੀਂ ਚੰਗੇ ਹੋ ਤਾਂ ਸਾਰੀ ਦੁਨੀਆ ਤੁਹਾਡੇ ਲਈ ਚੰਗੀ ਹੋਵੇਗੀ। ਇਸਦੇ ਉਲਟ, ਜੇ ਤੁਸੀਂ ਕਿਸੇ ਨੂੰ ਬੁਰਾ ਸਮਝਣ ਲਈ ਵਰਗਲਾਏ ਗਏ ਮਹਿਸੂਸ ਕਰਦੇ ਹੋ, ਤਾਂ ਵੱਡੀ ਸੰਭਾਵਨਾ ਇਹ ਹੈ ਕਿ ਬੁਰਾਈ ਤੁਹਾਡੇ ਅੰਦਰ ਹੈ।....

ਸਾਨੂੰ ਨਾ ਦੂਜਿਆਂ ਦਾ ਬੁਰਾ ਸੋਚਣਾ ਚਾਹੀਦਾ ਹੈ, ਨਾ ਸ਼ੱਕ ਕਰਨਾ ਚਾਹੀਦਾ ਹੈ ਕਿ ਦੂਜੇ ਸਾਡਾ ਬੁਰਾ ਸੋਚ ਰਹੇ ਹਨ। ਬੁਰਾਈ ਬਾਰੇ ਗੱਲਾਂ ਸੁਨਣ ਦੀ ਕਮਜ਼ੋਰੀ ਵਿਸ਼ਵਾਸ ਦੀ ਅਣਹੋਂਦ ਦੀ ਨਿਸ਼ਾਨੀ ਹੈ।[62]

## ਕਰਾਮਾਤਾਂ

ਕਰਾਮਾਤਾਂ ਵਿਚ ਵਿਸ਼ਵਾਸ ਮੈਂ ਕਰਦਾ ਵੀ ਹਾਂ ਅਤੇ ਨਹੀਂ ਵੀ। ਪਰਮਾਤਮਾ ਕਰਾਮਾਤਾਂ ਰਾਹੀਂ ਕਾਰਜ ਨਹੀਂ ਕਰਦਾ। ਪਰ ਪਰਮਾਤਮਾ ਦਾ ਮਨ ਇਕ ਲਿਸ਼ਕਾਰੇ ਵਾਂਗ ਪ੍ਰਗਟ ਹੁੰਦਾ ਹੈ ਅਤੇ

ਮਨੁੱਖ ਨੂੰ ਇਹ ਕਰਾਮਾਤ ਵਾਂਗ ਲਗਦਾ ਹੈ।ਅਸੀਂ ਪਰਮਾਤਮਾ ਨੂੰ ਨਹੀਂ ਜਾਣਦੇ, ਅਸੀਂ ਉਸਨੂੰ ਸਿਰਫ਼ ਉਸਦੇ ਨੇਮ ਦੇ ਅਮਲ ਰਾਹੀਂ ਹੀ ਜਾਣਦੇ ਹਾਂ। ਉਹ ਅਤੇ ਉਸਦਾ ਨੇਮ ਇਕੋ ਚੀਜ਼ ਹਨ। ਉਸਦੇ ਨੇਮ ਤੋਂ ਬਾਹਰ ਕੁਝ ਵੀ ਨਹੀਂ। ਉਸਦੀ ਮਰਜ਼ੀ ਤੋਂ ਬਿਨ੍ਹਾਂ ਭੂਚਾਲ ਅਤੇ ਤੂਫ਼ਾਨ ਵੀ ਨਹੀਂ ਆਉਂਦੇ– ਉਸਦੀ ਰਜ਼ਾ ਨਾ ਹੋਵੇ ਤਾਂ ਘਾਹ ਦਾ ਇਕ ਤਿਣਕਾ ਵੀ ਨਹੀਂ ਉੱਗੇਗਾ। ਸ਼ੈਤਾਨ ਇੱਥੇ ਹੈ ਕਿਉਂਕਿ ਉਹ ਇਸਨੂੰ ਬਰਦਾਸ਼ਤ ਕਰਦਾ ਹੈ, ਉਸ ਤੋਂ ਸਵੈਧੀਨ ਨਹੀਂ।[63]

ਬੰਦਾ ਰਾਤੋ ਰਾਤ ਮਾੜੇ ਤੋਂ ਚੰਗਾ ਨਹੀਂ ਕੀਤਾ ਜਾ ਸਕਦਾ। ਪਰਮਾਤਮਾ ਜਾਦੂ ਨਹੀਂ ਦਿਖਾਉਂਦਾ। ਉਹ ਆਪ ਵੀ ਆਪਣੇ ਨੇਮ ਦੇ ਅੰਦਰ ਹੈ। ਪਰ ਉਸਦਾ ਨੇਮ ਰਾਜ ਦੇ ਨੇਮ ਨਾਲੋਂ ਵੱਖ ਹੈ। ਮਗਰਲੇ ਵਿਚ ਗ਼ਲਤੀਆਂ ਹੋ ਸਕਦੀਆਂ ਹਨ, ਪਰ ਪਰਮਾਤਮਾ ਗ਼ਲਤੀ ਨਹੀਂ ਕਰ ਸਕਦਾ। ਜੇ ਉਹ ਆਪਣੇ ਨੇਮ ਦੀਆਂ ਹੱਦਾਂ ਤੋਂ ਬਾਹਰ ਚਲਾ ਜਾਏ, ਤਾਂ ਦੁਨੀਆ ਗ਼ਰਕ ਹੋ ਜਾਇਗੀ।[64]

ਇਤਿਹਾਸ ਵਿਚ ਸਾਨੂੰ ਇਹੋ ਜਿਹੀਆਂ ਕਰਾਮਾਤਾਂ ਦੀ ਪੂਰੀ ਲੜੀ ਮਿਲਦੀ ਹੈ ਕਿ ਲੋਕਾਂ ਦੇ ਸਮੂਹਾਂ ਨੇ ਅੱਖ–ਪਲਕਾਰੇ ਵਿਚ ਕੋਈ ਖਾਸ ਦ੍ਰਿਸ਼ਟੀਕੋਣ ਅਪਣਾ ਲਿਆ। ਬੋਅਰ ਜੰਗ ਨੂੰ ਲਵੋ। ਇਸਨੇ ਅੰਗਰੇਜ਼ੀ ਭਾਸ਼ਾ ਨੂੰ ਸ਼ਬਦ 'ਮੈਫੇਕਿੰਗ' ਦਿਤਾ ਹੈ। ਲੋਕ 'ਮੈਫੇਕਿੰਗ ਦਿਵਸ' ਉਤੇ ਪਾਗਲ ਹੋ ਜਾਂਦੇ ਸਨ। ਪਰ ਦੋ ਸਾਲ ਦੇ ਵਿਚ ਵਿਚ ਹੀ ਸਾਰੀ ਬਰਤਾਨਵੀ ਕੌਮ ਦੀ ਕਾਇਆ ਪਲਟੀ ਹੋ ਗਈ। ਹੈਨਰੀ ਕੈਮਪਬੈਲ ਬੈਨਰਮੈਨ ਪ੍ਰਧਾਨ ਮੰਤਰੀ ਬਣ ਗਿਆ ਅਤੇ ਜੰਗ ਦੀਆਂ ਲਗਭਗ ਸਾਰੀਆਂ ਹੀ ਪ੍ਰਾਪਤੀਆਂ ਛੱਡ ਦਿਤੀਆਂ ਗਈਆਂ। ਪਿੱਛੇ ਜਿਹੇ ਚੋਣਾਂ ਵਿਚ ਹੋਈ ਲੇਬਰ ਪਾਰਟੀ ਦੀ ਜਿੱਤ ਇਕ ਹੋਰ ਇਸ ਤਰ੍ਹਾਂ ਦੀ ਉਦਾਹਰਣ ਹੈ। ਮੇਰੇ ਲਈ ਇਹ ਕਾਫ਼ੀ ਹੱਦ ਤੱਕ ਕਰਾਮਾਤ ਹੈ ਕਿ, ਆਪਣੀ ਸਾਰੀ ਸੁਭਾਗਣ–ਕਲਾ ਅਤੇ ਸਿਆਣਪ ਦੇ ਬਾਵਜੂਦ, ਚਰਚਿਲ ਬਰਤਾਨਵੀ ਲੋਕਾਂ ਲਈ ਪੂਜਯ–ਹਸਤੀ ਨਹੀਂ ਰਿਹਾ, ਜਿਸ ਨੂੰ ਲੋਕ ਅਜੇ ਕੱਲ੍ਹ ਤੱਕ ਉਸਦੇ ਬੁਲ੍ਹਾਂ ਵੱਲ ਦੇਖਦੇ ਰਹਿੰਦੇ ਸਨ ਅਤੇ ਉਸਦੇ ਰੋਅਬ ਹੇਠ ਆ ਕੇ ਉਸਨੂੰ ਸੁਣਦੇ ਹੁੰਦੇ ਸਨ। ਇਹ ਸਾਰੀਆਂ ਉਦਾਹਰਣਾਂ ਮੇਰੇ ਵਰਗੇ ਆਸਤਿਕ ਦੇ ਇਸ ਵਿਸ਼ਵਾਸ ਨੂੰ ਕਾਇਮ ਰੱਖਣ ਲਈ ਕਾਫ਼ੀ ਹਨ ਕਿ ਜਦੋਂ ਸਾਰੀਆਂ ਸ਼ਕਤੀਆਂ ਖਤਮ ਹੋ ਗਈਆਂ ਤਾਂ ਇਕ ਸ਼ਕਤੀ ਰਹਿ ਜਾਇਗੀ, ਇਸਨੂੰ ਪਰਮਾਤਮਾ ਕਹਿ ਲਵੋ, ਪ੍ਰਕਿਰਤੀ ਕਹਿ ਲਵੋ, ਜਾਂ ਜੋ ਮਰਜ਼ੀ ਹੈ ਕਹਿ ਲਵੋ।[65]

## ਅਵਤਾਰ

ਸਰੀਰ ਦੇ ਚੋਲੇ ਵਿਚ ਆਈ ਹਰ ਜ਼ਿੰਦਗੀ ਪਰਮਾਤਮਾ ਦਾ ਰੂਪ ਹੈ, ਪਰ ਹਰ ਸਜੀਵ ਹਸਤੀ ਨੂੰ ਅਵਤਾਰ ਸਮਝਣਾ ਕੋਈ ਸਾਧਾਰਣ ਗੱਲ ਨਹੀਂ। ਭਵਿੱਖ ਦੀਆਂ ਪੁਸ਼ਤਾਂ ਇਹ ਸ਼ਰਧਾਂਜਲੀ ਸਿਰਫ਼ ਉਸਨੂੰ ਦੇਂਦੀਆਂ ਹਨ ਜਿਹੜਾ, ਆਪਣੀ ਪੀੜੀ ਵਿਚ ਆਪਣੇ ਵਿਵਹਾਰ ਵਿਚ ਅਸਾਧਾਰਣ ਤੌਰ ਉਤੇ ਧਾਰਮਿਕ ਰਿਹਾ ਹੋਵੇ। ਮੈਨੂੰ ਇਸ ਕਾਰਜ–ਢੰਗ ਵਿਚ ਕੋਈ ਗ਼ਲਤ ਗੱਲ ਨਹੀਂ ਦਿਸਦੀ; ਇਸ ਨਾਲ ਪਰਮਾਤਮਾ ਦੀ ਮਹਾਨਤਾ ਵਿਚੋਂ ਕੁਝ ਨਹੀਂ ਖੁਸ ਜਾਂਦਾ, ਅਤੇ ਸੱਚ ਨਾਲ ਕੋਈ ਹਿੰਸਾ ਵੀ ਨਹੀਂ ਹੁੰਦੀ।.....

ਅਵਤਾਰ ਧਾਰਨ ਵਿਚ ਇਹ ਵਿਸ਼ਵਾਸ ਮਨੁੱਖ ਦੀ ਉੱਚੀ–ਸੁੱਚੀ ਰੂਹਾਨੀ ਕਾਮਨਾ ਦੀ ਗਵਾਹੀ ਹੈ। ਮਨੁੱਖ ਉਦੋਂ ਤੱਕ ਆਪਣੇ ਆਪ ਨਾਲ ਸ਼ਾਂਤੀ ਵਿਚ ਨਹੀਂ ਰਹਿ ਸਕਦਾ, ਜਦੋਂ

ਤੱਕ ਉਹ ਇਸ ਤਰ੍ਹਾਂ ਦਾ ਨਹੀ ਹੋ ਜਾਂਦਾ ਜਿਵੇਂ ਪਰਮਾਤਮਾ ਦੇ ਵਿੱਚ ਜੀਅ ਰਿਹਾ ਹੋਵੇ। ਇਸ ਅਵਸਥਾ ਤੱਕ ਪਹੁੰਚਣ ਦਾ ਯਤਨ ਕੀਤੇ ਜਾਣ ਯੋਗ ਸਰਵੁੱਚ, ਇਕੋ ਇਕ ਕਾਮਨਾ ਹੈ। ਅਤੇ ਇਹ ਆਤਮ–ਗਿਆਨ ਹੈ। ਅਤੇ ਇਹ ਆਤਮ–ਗਿਆਨ ਗੀਤਾ ਦਾ ਵਿਸ਼ਾ ਹੈ, ਜਿਵੇਂ ਕਿ ਇਹ ਸਾਰੇ ਧਰਮ–ਗਰੰਥਾਂ ਦਾ ਹੈ।[66]

ਇਸ ਲਈ ਅਜੇਹੇ ਪੈਗੰਬਰਾਂ ਜਾਂ ਅਵਤਾਰਾਂ ਵਿਚ ਵਿਸ਼ਵਾਸ, ਜਿਹੜੇ ਦੂਰ ਬੀਤੇ ਵਿਚ ਹੋ ਚੁੱਕੇ ਹਨ, ਕੋਈ ਵਾਧੂ ਦਾ ਵਹਿਮ ਨਹੀਂ, ਸਗੋਂ ਧੁਰ–ਅੰਦਰਲੀ ਰੂਹਾਨੀ ਲੋੜ ਦੀ ਸੰਤੁਸ਼ਟੀ ਹੈ।[67]

## ਪਰਮਾਤਮਾ ਦੇ ਨੇਮ

ਮਨੁੱਖੀ ਭਾਸ਼ਾ ਸਿਰਫ਼ ਅਧੂਰੇ ਜਿਹੇ ਤਰੀਕੇ ਨਾਲ ਹੀ ਪਰਮਾਤਮਾ ਦੇ ਤਰੀਕਿਆਂ ਦਾ ਵਰਨਣ ਕਰ ਸਕਦੀ ਹੈ। ਇਸ ਤੱਥ ਦਾ ਮੈਨੂੰ ਅਹਿਸਾਸ ਹੈ ਇਹ ਵਰਨਣ ਤੋਂ ਅਤੇ ਪੁਣ–ਛਾਣ ਤੋਂ ਬਾਹਰੇ ਹਨ। ਪਰ ਜੇ ਨਾਸ਼ਵਾਨ ਮਨੁੱਖ ਇਹਨਾਂ ਦਾ ਵਰਨਣ ਕਰਨ ਦੀ ਹਿੰਮਤ ਕਰੇਗਾ ਤਾਂ ਉਸ ਕੋਲ ਆਪਣੀ ਹੀ ਨਿਰਾਰਥਕ ਬੋਲੀ ਤੋਂ ਚੰਗੇਰਾ ਮਾਧਿਅਮ ਹੋਰ ਕੋਈ ਨਹੀਂ।[68]

ਅਸੀਂ ਪਰਮਾਤਮਾ ਦੇ ਸਾਰੇ ਨੇਮਾਂ ਨੂੰ ਅਤੇ ਉਹਨਾਂ ਦੇ ਕੰਮ ਕਰਨ ਦੇ ਢੰਗ ਬਾਰੇ ਨਹੀਂ ਜਾਣਦੇ। ਵੱਡੇ ਤੋਂ ਵੱਡੇ ਵਿਗਿਆਨੀ ਜਾਂ ਮਹਾਨ ਤੋਂ ਮਹਾਨ ਰੂਹਾਨੀ ਆਦਮੀ ਦਾ ਗਿਆਨ ਵੀ ਮਿੱਟੀ ਦੇ ਇਕ ਕਿਣਕੇ ਵਾਂਗ ਹੈ। ਪਰਮਾਤਮਾ ਜੇ ਮੇਰੇ ਲਈ ਮੇਰੇ ਪਿਤਾ ਵਾਂਗ ਕੋਈ ਨਿੱਜੀ ਹਸਤੀ ਨਹੀਂ, ਤਾਂ ਉਹ ਅਥਾਹ ਤੌਰ ਉਤੇ ਕਿਤੇ ਜ਼ਿਆਦਾ ਹੈ, ਉਹ ਮੇਰੀ ਜ਼ਿੰਦਗੀ ਦੇ ਨਿੱਕੇ ਤੋਂ ਨਿੱਕੇ ਵਿਸਥਾਰ ਵਿਚ ਵੀ ਮੇਰੇ ਉਤੇ ਰਾਜ ਕਰਦਾ ਹੈ। ਮੈਂ ਸ਼ਾਬਦਿਕ ਤੌਰ ਉਤੇ ਵਿਸ਼ਵਾਸ ਰਖਦਾ ਹਾਂ, ਕਿ ਇਕ ਪੱਤਾ ਵੀ ਨਹੀਂ ਹਿਲਦਾ ਜੇ ਉਸਦੀ ਰਜ਼ਾ ਨਾ ਹੋਵੇ ਤਾਂ। ਹਰ ਸਾਹ ਜਿਹੜਾ ਮੈਂ ਲੈਂਦਾ ਹਾਂ, ਉਹ ਇਸ ਗੱਲ ਉਤੇ ਨਿਰਭਰ ਕਰਦਾ ਹੈ ਕਿ ਉਹ ਇਸਨੂੰ ਬਰਦਾਸ਼ਤ ਕਰ ਰਿਹਾ ਹੈ।

ਉਹ ਅਤੇ ਉਸਦਾ ਨੇਮ ਇਕੋ ਚੀਜ਼ ਹਨ। ਨੇਮ ਹੀ ਪਰਮਾਤਮਾ ਹੈ। ਉਸਦੇ ਨਾਂ ਲਾਈ ਜਾਂਦੀ ਹਰ ਚੀਜ਼ ਉਸਦੀ ਨਿਰੀ ਖਾਸੀਅਤ ਨਹੀਂ। ਉਹ ਖੁਦ ਹੀ ਆਪਣਾ ਗੁਣ ਹੈ। ਉਹ ਸੱਚ, ਪ੍ਰੇਮ, ਕਾਨੂੰਨ ਅਤੇ ਲੱਖਾਂ ਹੋਰ ਇਹੋ ਜਿਹੀਆਂ ਚੀਜ਼ਾਂ ਹੈ, ਜਿਨ੍ਹਾਂ ਦਾ ਮਨੁੱਖੀ ਚਤੁਰਾਈ ਨਾਂ ਲੈ ਸਕਦੀ ਹੈ।[69]

ਪ੍ਰਕਿਰਤੀ ਦੇ ਨੇਮ ਅਬਦਲ, ਬਦਲੀ ਤੋਂ ਰਹਿਤ ਹਨ, ਅਤੇ ਪ੍ਰਕਿਰਤੀ ਦੇ ਨੇਮਾਂ ਵਿਚ ਦਖਲ–ਅੰਦਾਜ਼ੀ ਜਾਂ ਰੁਕਾਵਟ ਦੇ ਅਰਥਾਂ ਵਿਚ ਕੋਈ ਕਰਾਮਾਤਾਂ ਨਹੀਂ ਵਾਪਰਦੀਆਂ। ਪਰ ਅਸੀਂ, ਸੀਮਿਤ ਜੀਵ, ਹਰ ਤਰ੍ਹਾਂ ਦੀਆਂ ਚੀਜ਼ਾਂ ਦੀ ਕਲਪਣਾ ਕਰ ਲੈਂਦੇ ਹਾਂ ਅਤੇ ਆਪਣੀਆਂ ਸੀਮਾਵਾਂ ਪਰਮਾਤਮਾ ਦੇ ਨਾਂ ਲਾ ਦੇਂਦੇ ਹਾਂ। ਅਸੀਂ ਪਰਮਾਤਮਾ ਦੇ ਮਗਰ ਚੱਲ ਸਕਦੇ ਹਾਂ, ਉਹ ਸਾਡੇ ਮਗਰ ਨਹੀਂ। ਅਸੀਂ ਉਸ ਲਈ ਵਕਤ ਦੀ ਵੰਡ ਨਹੀਂ ਕਰ ਸਕਦੇ। ਸਦੀਵਤਾ ਉਸਦਾ ਸਮਾਂ ਹੈ। ਸਾਡੇ ਲਈ ਭੂਤ, ਵਰਤਮਾਨ ਤੇ ਭਵਿੱਖ ਹੈ। ਅਤੇ ਸੌ ਸਾਲ ਦਾ ਮਨੁੱਖਾ ਜੀਵਨ ਵੀ ਕੀ ਹੈ, ਸਿਵਾਏ ਵਕਤ ਦੀ ਸਦੀਵਤਾ ਵਿਚ ਇਕ ਕਿਣਕਾ ਜਿਹਾ ਹੋਣ ਦੇ?[70]

## ਕੁਦਰਤ ਦੀਆਂ ਕਰੋਪੀਆਂ

ਮੈਂ ਸਭਯ ਅਤੇ ਅਸਭਯ, ਸਾਰੀ ਦੁਨੀਆ ਨਾਲ ਇਸ ਵਿਸ਼ਵਾਸ ਦੀ ਸਾਂਝ ਰਖਦਾ ਹਾਂ ਕਿ ਕਰੋਪੀਆਂ, ਜਿਵੇਂ ਕਿ ਬਿਹਾਰ ਉਤੇ ਆਈ ਹੈ (ਭੂਚਾਲ ਵਾਲੀ), ਮਨੁੱਖਾਂ ਉਤੇ ਉਹਨਾਂ ਦੇ ਗੁਨਾਹਾਂ ਦੀ ਸਜ਼ਾ ਵਜੋਂ ਆਉਂਦੀਆਂ ਹਨ। ਜਦੋਂ ਇਹ ਵਿਸ਼ਵਾਸ ਦਿਲੋਂ ਪੈਦਾ ਹੁੰਦਾ ਹੋਵੇ, ਤਾਂ ਲੋਕ ਪ੍ਰਾਰਥਨਾ ਕਰਦੇ ਹਨ, ਪਛਤਾਵਾ ਕਰਦੇ ਹਨ ਅਤੇ ਆਪਣੇ ਆਪ ਨੂੰ ਸ਼ੁੱਧ ਕਰਦੇ ਹਨ।....

ਉਸਦੇ ਮੰਤਵ ਦਾ ਮੈਨੂੰ ਸਿਰਫ਼ ਸੀਮਿਤ ਜਿਹਾ ਗਿਆਨ ਹੈ। ਇਹੋ ਜਿਹੀਆਂ ਕਰੋਪੀਆਂ ਪਰਮਾਤਮਾ ਜਾਂ ਪ੍ਰਕਿਰਤੀ ਦੀਆਂ ਸਿਰਫ਼ ਸਨਕਾਂ ਜਿਹੀਆਂ ਨਹੀਂ ਹੁੰਦੀਆਂ। ਇਹ ਉਸੇ ਤਰ੍ਹਾਂ ਯਕੀਨੀ ਤੌਰ ਉਤੇ ਨਿਸਚਿਤ ਨੇਮ ਦੀ ਆਗਿਆ ਦਾ ਪਾਲਣ ਕਰਦੀਆਂ ਹਨ, ਜਿਵੇਂ ਕਿ ਗ੍ਰਹਿ ਆਪਣੀ ਗਰਦਸ਼ ਉਤੇ ਲਾਗੂ ਹੁੰਦੇ ਨੇਮਾਂ ਦੀ ਪਾਲਣਾ ਕਰਦੇ ਹਰਕਤ ਕਰਦੇ ਹਨ। ਸਿਰਫ਼ ਅਸੀਂ ਹੀ ਇਹਨਾਂ ਘਟਨਾਵਾਂ ਉਤੇ ਲਾਗੂ ਹੁੰਦੇ ਨੇਮਾਂ ਨੂੰ ਨਹੀਂ ਜਾਣਦੇ ਅਤੇ, ਇਸ ਵਾਸਤੇ, ਉਹਨਾਂ ਨੂੰ ਕਰੋਪੀਆਂ ਜਾਂ ਵਿਘਨ ਕਹਿੰਦੇ ਹਾਂ।[71]

ਸਾਡੀ ਸੰਸਾਰਕ ਹੋਂਦ ਉਹਨਾਂ ਕੱਚ ਦੀਆਂ ਚੂੜੀਆਂ ਤੋਂ ਵੀ ਵਧੇਰੇ ਤਿੜਕਣਯੋਗ ਹੈ, ਜਿਹੜੀਆਂ ਔਰਤਾਂ ਪਾਉਂਦੀਆਂ ਹਨ। ਤੁਸੀਂ ਕੱਚ ਦੀਆਂ ਚੂੜੀਆਂ ਨੂੰ ਹਜ਼ਾਰਾਂ ਸਾਲ ਤੱਕ ਰੱਖ ਸਕਦੇ ਹੋ ਜੇ ਤੁਸੀਂ ਉਹਨਾਂ ਨੂੰ ਕਿਸੇ ਸੰਦੂਕ ਵਿਚ ਸਾਂਭ ਕੇ ਰੱਖੋ ਅਤੇ ਉਹਨਾਂ ਨੂੰ ਛੂਹੋ ਨਾ। ਪਰ ਇਹ ਸੰਸਾਰਕ ਹੋਂਦ ਏਨੀਂ ਛਿਣ–ਭੰਗਰ ਹੈ ਕਿ ਇਹ ਅੱਖ–ਪਲਕਾਰੇ ਵਿਚ ਹੂੰਝੀ ਜਾ ਸਕਦੀ ਹੈ। ਇਸ ਲਈ, ਜਦੋਂ ਤੱਕ ਸਾਨੂੰ ਸਾਹ ਆਉਂਦਾ ਹੈ ਆਓ ਅਸੀਂ ਊਚ ਨੀਚ ਦੇ ਫ਼ਰਕਾਂ ਤੋਂ ਛੁਟਕਾਰਾ ਪਾਈਏ, ਆਪਣੇ ਦਿਲਾਂ ਨੂੰ ਸ਼ੁੱਧ ਕਰੀਏ ਅਤੇ ਆਪਣੇ ਸਿਰਜਣਹਾਰ ਦੇ ਸਨਮੁਖ ਹੋਣ ਦੀ ਤਿਆਰੀ ਕਰੀਏ, ਜਦੋਂ ਕੋਈ ਭੂਚਾਲ ਜਾਂ ਕੋਈ ਕੁਦਰਤੀ ਬਿਪਤਾ ਜਾਂ ਫਿਰ ਸਾਧਾਰਣ ਤਰ੍ਹਾਂ ਨਾਲ ਮੌਤ ਆ ਜਾਂਦੀ ਹੈ।[72]

ਹਰ ਭੌਤਕ ਬਿਪਤਾ ਦੇ ਪਿੱਛੇ ਕੋਈ ਦੈਵੀ ਮੰਤਵ ਹੁੰਦਾ ਹੈ। ਪਰਿਪੂਰਨ ਹੋਇਆ ਵਿਗਿਆਨ ਇਕ ਦਿਨ ਸਾਨੂੰ ਅਗੇਤਾ ਹੀ ਦੱਸ ਸਕੇਗਾ ਕਿ ਭੂਚਾਲ ਕਦੋਂ ਆਇਗਾ, ਜਿਵੇਂ ਅੱਜ ਇਹ ਗ੍ਰਹਿਣਾਂ ਬਾਰੇ ਦੱਸਦਾ ਹੈ, ਇਹ ਬਿਲਕੁਲ ਸੰਭਵ ਹੈ। ਇਹ ਮਨੁੱਖੀ ਦਿਮਾਗ਼ ਦੀ ਇਕ ਹੋਰ ਜਿੱਤ ਹੋਵੇਗੀ। ਪਰ ਇਹੋ ਜਿਹੀ ਜਿੱਤ ਅਨੇਕਾਂ ਗੁਣਾਂ ਵੱਡੀ ਹੋ ਕੇ ਵੀ ਆਪੇ ਦੀ ਸ਼ੁੱਧੀ ਨਹੀਂ ਵਰਤਾ ਸਕਦੀ ਜਿਸ ਤੋਂ ਬਿਨਾਂ ਕਿਸੇ ਚੀਜ਼ ਦੀ ਕੋਈ ਕਦਰ ਨਹੀਂ।

ਜਿਹੜੇ ਅੰਦਰਲੇ ਦੀ ਸਫ਼ਾਈ ਦੀ ਲੋੜ ਦਾ ਮੁੱਲ ਜਾਣਦੇ ਹਨ, ਉਹਨਾਂ ਨੂੰ ਮੈਂ ਕਹਾਂਗਾ ਕਿ ਉਹ ਇਸ ਪ੍ਰਾਰਥਨਾ ਵਿਚ ਸ਼ਾਮਲ ਹੋ ਜਾਣ ਕਿ ਇਹੋ ਜਿਹੀਆਂ ਕਰੋਪੀਆਂ ਦੇ ਪਿੱਛੇ ਕੰਮ ਕਰਦੇ ਪਰਮਾਤਮਾ ਦੇ ਮੰਤਵ ਨੂੰ ਅਸੀਂ ਪੜ੍ਹ ਸਕੀਏ, ਕਿ ਇਹ ਸਾਨੂੰ ਨਿਰਮਾਨ ਬਣਾ ਦੇਣ ਅਤੇ ਸਾਨੂੰ ਆਪਣੇ ਸਿਰਜਣਹਾਰ ਦੇ ਸਨਮੁਖ ਹੋਣ ਲਈ ਤਿਆਰ ਕਰ ਸੱਕਣ, ਜਦੋਂ ਵੀ ਕਦੀ ਸੱਦਾ ਆਉਂਦਾ ਹੈ, ਅਤੇ ਅਸੀਂ ਆਪਣੇ ਸਾਥੀਆਂ ਦੇ, ਭਾਵੇਂ ਉਹ ਕੋਈ ਵੀ ਹੋਣ, ਦੁਖਾਂ ਤਕਲੀਫ਼ਾਂ ਵਿਚ ਭਾਈਵਾਲ ਬਨਣ ਲਈ ਸਦਾ ਤਿਆਰ ਰਹਿ ਸਕੀਏ।[73]

## ਪਰਮਾਤਮਾ ਦੇ ਨਾਂ

ਪਰਮਾਤਮਾ ਦੇ ਹਜ਼ਾਰਾਂ ਨਾਂ ਹਨ, ਜਾਂ ਸਗੋਂ, ਉਸਦਾ ਕੋਈ ਨਾਂ ਨਹੀਂ। ਜਿਸ ਨਾਂ ਤੋਂ ਵੀ ਸਾਨੂੰ ਖੁਸ਼ੀ ਮਿਲਦੀ ਹੋਵੇ, ਉਸੇ ਨਾਂ ਨਾਲ ਅਸੀਂ ਉਸਦੀ ਪੂਜਾ ਕਰ ਸਕਦੇ ਹਾਂ। ਕੋਈ ਉਸਨੂੰ ਰਾਮ

ਕਹਿੰਦੇ ਹਨ, ਕੋਈ ਕ੍ਰਿਸ਼ਨ, ਕੋਈ ਹੋਰ ਉਸਨੂੰ ਰਹੀਮ ਕਹਿੰਦੇ ਹਨ, ਅਤੇ ਕੋਈ ਹੋਰ ਉਸਨੂੰ ਗਾਡ ਕਹਿੰਦੇ ਹਨ। ਸਾਰੇ ਉਸੇ ਹੀ ਸਪਿਰਿਟ ਦੀ ਪੂਜਾ ਕਰਦੇ ਹਨ, ਪਰ ਜਿਵੇਂ ਹਰ ਖੁਰਾਕ ਸਾਰਿਆਂ ਨੂੰ ਸੂਤ ਨਹੀਂ ਬੈਠਦੀ, ਉਸੇ ਤਰ੍ਹਾਂ ਸਾਰੇ ਨਾਂ ਸਾਰਿਆਂ ਨੂੰ ਅਪੀਲ ਨਹੀਂ ਕਰਦੇ। ਹਰ ਕੋਈ ਆਪਣੇ ਸੰਬੰਧਾਂ ਅਨੁਸਾਰ ਨਾਂ ਦੀ ਚੋਣ ਕਰਦਾ ਹੈ, ਅਤੇ ਉਹ, ਸਾਡੇ ਅੰਦਰ ਵਸਦਾ, ਸਰਬ–ਸ਼ਕਤੀਮਾਨ ਅਤੇ ਸਰਬ–ਗਿਆਤਾ ਹੋਣ ਕਰਕੇ, ਸਾਡੀਆਂ ਧੁਰ–ਅੰਦਰਲੀਆਂ ਭਾਵਨਾਵਾਂ ਨੂੰ ਜਾਣਦਾ ਹੈ ਅਤੇ ਸਾਡੀ ਯੋਗਤਾ ਅਨੁਸਾਰ ਸਾਨੂੰ ਹੁੰਗਾਰਾ ਭਰਦਾ ਹੈ।

ਇਸ ਲਈ ਪੂਜਾ ਜਾਂ ਪ੍ਰਾਰਥਨਾ ਬੁਲ੍ਹਾਂ ਨਾਲ ਨਹੀਂ ਸਗੋਂ ਦਿਲ ਨਾਲ ਕੀਤੀ ਜਾਣੀ ਚਾਹੀਦੀ ਹੈ। ਇਹੀ ਕਾਰਨ ਹੈ ਕਿ ਗੂੰਗੇ, ਥਥਲੇ, ਅਗਿਆਨੀ ਅਤੇ ਮੂਰਖ, ਸਾਰੇ ਹੀ ਬਰਾਬਰ ਦੀ ਸਮਰਥਾ ਨਾਲ ਪ੍ਰਾਰਥਨਾ ਕਰ ਸਕਦੇ ਹਨ। ਪਰ ਉਹਨਾਂ ਦੀਆਂ ਦੁਆਵਾਂ ਕਦੀ ਨਹੀਂ ਸੁਣੀਆਂ ਜਾਂਦੀਆਂ, ਜਿਨ੍ਹਾਂ ਦੀਆਂ ਜੀਭਾਂ ਉਤੇ ਤਾਂ ਅੰਮ੍ਰਿਤ ਹੈ, ਪਰ ਦਿਲ ਜ਼ਹਿਰ ਨਾਲ ਭਰੇ ਹੋਏ ਹਨ। ਇਸ ਲਈ, ਜਿਹੜਾ ਕੋਈ ਪਰਮਾਤਮਾ ਅੱਗੇ ਪ੍ਰਾਰਥਨਾ ਕਰਨਾ ਚਾਹੁੰਦਾ ਹੈ, ਉਹ ਆਪਣਾ ਦਿਲ ਸਾਫ਼ ਕਰੇ।

ਰਾਮ ਹਨੂੰਮਾਨ ਦੇ ਸਿਰਫ਼ ਬੁਲ੍ਹਾਂ ਉਤੇ ਨਹੀਂ ਸੀ, ਉਸਦੇ ਦਿਲ ਦੇ ਤਖਤ ਉਤੇ ਬਿਰਾਜਮਾਨ ਸੀ। ਉਸਨੇ ਹਨੂੰਮਾਨ ਨੂੰ ਅਮੁੱਕ ਸ਼ਕਤੀ ਦਿਤੀ। ਉਸਦੀ ਸ਼ਕਤੀ ਨਾਲ ਉਸਨੇ ਪਹਾੜ ਚੁੱਕ ਲਏ ਅਤੇ ਸਾਗਰ ਉਲੰਘ ਲਏ।[74]

ਮੈਂ ਪਰਮਾਤਮਾ ਬਾਰੇ ਉਸੇ ਤਰ੍ਹਾਂ ਗੱਲ ਕਰਦਾ ਹਾਂ, ਜਿਸ ਤਰ੍ਹਾਂ ਦਾ ਕਿ ਮੈਨੂੰ ਵਿਸ਼ਵਾਸ ਹੈ ਕਿ ਉਹ ਹੈ।... ਮੈਂ ਪਰਮਾਤਮਾ ਨੂੰ ਰਚਨਾਤਮਕ ਵੀ ਸਮਝਦਾ ਹਾਂ, ਗ਼ੈਰ–ਰਚਨਾਤਮਕ ਵੀ। ਇਹ ਵੀ ਮੇਰੇ ਵਲੋਂ ਹਕੀਕਤ ਦੀ ਅਨੇਕਤਾ ਦੇ ਸਿਧਾਂਤ ਦੀ ਪ੍ਰਵਾਨਗੀ ਦਾ ਸਿੱਟਾ ਹੈ। ਜੈਨੀਆਂ ਦੇ ਪਲੇਟਫਾਰਮ ਤੋਂ ਮੈਂ ਪਰਮਾਤਮਾ ਦੇ ਗ਼ੈਰ–ਰਚਨਾਤਮਿਕ ਪੱਖ ਦੀ ਗੱਲ ਕਰਦਾ ਹਾਂ, ਅਤੇ ਰਾਮਾਨੁਜ ਦੇ ਪਲੇਟਫ਼ਾਰਮ ਤੋਂ ਉਸਦੇ ਰਚਨਾਤਮਕ ਪੱਖ ਦੀ। ਅਸਲ ਵਿੱਚ, ਅਸੀਂ ਸਾਰੇ ਉਸ ਬਾਰੇ ਸੋਚ ਰਹੇ ਹਾਂ ਜਿਸ ਬਾਰੇ ਸੋਚਿਆ ਨਹੀਂ ਜਾ ਸਕਦਾ, ਵਰਨਣ ਤੋਂ ਬਾਹਰੇ ਦਾ ਵਰਨਣ ਕਰ ਰਹੇ ਹਾਂ, ਅਗਿਆਤ ਨੂੰ ਜਾਨਣ ਦੀ ਕੋਸ਼ਿਸ਼ ਕਰ ਰਹੇ ਹਾਂ, ਅਤੇ ਇਹੀ ਕਾਰਨ ਹੈ ਕਿ ਸਾਡੇ ਬੋਲ ਥਿੜਕਦੇ ਹਨ, ਨਾਕਾਫ਼ੀ ਹਨ, ਸਗੋਂ ਅਕਸਰ ਵਿਰੋਧਾਤਮਕ ਵੀ ਹੁੰਦੇ ਹਨ। ਇਸੇ ਕਰਕੇ ਹੀ ਵੇਦ ਬ੍ਰਹਮਾਂ ਦਾ ਵਰਨਣ ਇਸ ਤਰ੍ਹਾਂ ਕਰਦੇ ਹਨ– 'ਇਹ ਨਹੀਂ', 'ਇਹ ਨਹੀਂ'।[75]

ਮੇਰੀ ਰਾਏ ਵਿਚ, ਰਾਮ, ਰਹਿਮਾਨ, ਅਹੂਰਾ ਮਾਜ਼ਦਾ, ਗਾਡ ਜਾਂ ਕ੍ਰਿਸ਼ਨ ਸਾਰੇ ਹੀ ਮਨੁੱਖ ਵਲੋਂ ਉਸ ਅਦਿਖ ਸ਼ਕਤੀ ਨੂੰ ਨਾਂ ਦੇਣ ਦੇ ਕੀਤੇ ਗਏ ਯਤਨ ਹਨ, ਜਿਹੜੀ ਕਿ ਸਭ ਸ਼ਕਤੀਆਂ ਵਿਚੋਂ ਸਭ ਤੋਂ ਮਹਾਨ ਹੈ। ਇਹ ਮਨੁੱਖ ਵਿਚ ਸੁਭਾਵਕ ਹੈ, ਭਾਵੇਂ ਉਹ ਕਿੰਨਾਂ ਵੀ ਅਪੂਰਨ ਕਿਉਂ ਨਾ ਹੋਵੇ, ਕਿ ਉਹ ਪੂਰਨਤਾ ਲਈ ਨਿਰੰਤਰ ਕੋਸ਼ਿਸ਼ ਕਰਦਾ ਹੈ। ਇਸ ਕੋਸ਼ਿਸ਼ ਵਿਚ ਉਹ ਸੁਫ਼ਨੇ ਦੇਖਣ ਲੱਗ ਪੈਂਦਾ ਹੈ। ਅਤੇ ਜਿਸ ਤਰ੍ਹਾਂ ਇਕ ਬੱਚਾ ਖੜਾ ਹੋਣ ਦੀ ਕੋਸ਼ਿਸ਼ ਕਰਦਾ ਹੈ, ਮੁੜ ਮੁੜ ਕੇ ਡਿੱਗ ਪੈਂਦਾ ਹੈ ਅਤੇ ਆਖਰ ਸਿੱਖ ਲੈਂਦਾ ਹੈ ਕਿ ਕਿਵੇਂ ਤੁਰਨਾ ਹੈ, ਇਸੇ ਤਰ੍ਹਾਂ ਹੀ ਮਨੁੱਖ, ਆਪਣੀ ਸਾਰੀ ਸਿਆਣਪ ਦੇ ਬਾਵਜੂਦ, ਅਸੀਮ ਅਤੇ ਸਦੀਵੀ ਪਰਮਾਤਮਾ ਦੇ ਮੁਕਾਬਲੇ ਵਿਚ ਸਿਰਫ਼ ਇਕ ਬਾਲ ਹੈ। ਹੋ ਸਕਦਾ ਹੈ ਕਿ ਇਹ ਅਤਿਕਥਨੀ ਲੱਗੇ, ਪਰ ਹੈ ਨਹੀਂ। ਮਨੁੱਖ ਆਪਣੀ ਹੀ ਤੁਛ ਭਾਸ਼ਾ ਵਿਚ ਪਰਮਾਤਮਾ ਦਾ ਸਿਰਫ਼ ਵਰਨਣ ਹੀ ਕਰ ਸਕਦਾ ਹੈ।[76]

# 15. ਰਾਮਨਾਮ

## ਮੇਰਾ ਰਖਿਅਕ

ਭਾਵੇਂ ਮੇਰੇ ਦਿਮਾਗ਼ ਅਤੇ ਦਿਲ ਨੇ ਬਹੁਤ ਦੇਰ ਤੋਂ ਪਰਮਾਤਮਾ ਦੇ ਸਰਵੁੱਚ ਗੁਣ ਅਤੇ ਨਾਂ ਦੀ ਸੱਚ ਵਜੋਂ ਪਛਾਣ ਕਰ ਲਈ ਹੋਈ ਸੀ, ਪਰ ਮੈਂ ਸੱਚ ਦੀ ਪਛਾਣ ਰਾਮ ਦੇ ਨਾਂ ਵਜੋਂ ਕਰਦਾ ਹਾਂ। ਆਪਣੀ ਅਜ਼ਮਾਇਸ਼ ਦੀ ਅਤਿ ਹਨੇਰੀ ਘੜੀ ਵੇਲੇ ਵੀ, ਇਸ ਇਕ ਨਾਂ ਨੇ ਮੇਰੀ ਰਖਿਆ ਕੀਤੀ ਹੈ ਅਤੇ ਅਜੇ ਵੀ ਰਖਿਆ ਕਰ ਰਿਹਾ ਹੈ। ਹੋ ਸਕਦਾ ਹੈ ਕਿ ਇਹ ਬਚਪਣ ਦੀ ਕੋਈ ਸਾਂਝ ਹੋਵੇ, ਹੋ ਸਕਦਾ ਹੈ ਇਹ ਉਹ ਜਾਦੂ ਹੋਵੇ ਜਿਹੜਾ ਤੁਲਸੀਦਾਸ ਨੇ ਮੇਰੇ ਉਤੇ ਪਾਇਆ ਹੋਇਆ ਹੈ।

ਪਰ ਮੰਨਣਯੋਗ ਤੱਥ ਇਸ ਵਿਚ ਹੈ, ਅਤੇ ਜਿਸ ਵੇਲੇ ਮੈਂ ਇਹ ਸਤਰਾਂ ਲਿਖ ਰਿਹਾ ਹਾਂ, ਤਾਂ ਮੇਰੀ ਯਾਦ ਵਿਚ ਮੇਰੇ ਬਚਪਨ ਦੇ ਉਹ ਦ੍ਰਿਸ਼ ਮੁੜ ਤਾਜ਼ਾ ਹੋ ਜਾਂਦੇ ਹਨ ਜਦੋਂ ਮੈਂ ਆਪਣੇ ਜੱਦੀ–ਪੁਸ਼ਤੀ ਘਰ ਦੇ ਗਵਾਂਢ ਵਿਚ ਰਾਮਜੀ ਦੇ ਮੰਦਰ ਰੋਜ਼ ਜਾਇਆ ਕਰਦਾ ਸਾਂ। ਉਦੋਂ ਮੇਰਾ ਰਾਮ ਉੱਥੇ ਰਹਿੰਦਾ ਹੁੰਦਾ ਸੀ। ਉਸਨੇ ਮੈਨੂੰ ਕਈ ਡਰਾਂ ਅਤੇ ਗੁਨਾਹਾਂ ਤੋਂ ਬਚਾਇਆ। ਮੇਰੇ ਲਈ ਇਹ ਕੋਈ ਵਹਿਮ ਨਹੀਂ ਸੀ। ਮੂਰਤੀ ਦਾ ਧਿਆਨ ਰੱਖਣ ਵਾਲਾ, ਹੋ ਸਕਦਾ ਹੈ, ਮਾੜਾ ਬੰਦਾ ਹੋਵੇ। ਉਸਦੇ ਵਿਰੁੱਧ ਜਾਂਦੀ ਮੈਨੂੰ ਕਿਸੇ ਗੱਲ ਦਾ ਨਹੀਂ ਪਤਾ। ਹੋ ਸਕਦਾ ਹੈ ਮੰਦਰ ਵਿਚ ਕੁਕਰਮ ਹੁੰਦੇ ਰਹੇ ਹੋਣ। ਪਰ, ਮੈਨੂੰ ਉਹਨਾਂ ਬਾਰੇ ਕੁਝ ਪਤਾ ਨਹੀਂ। ਇਸਲਈ ਇਹਨਾਂ ਦਾ ਮੇਰੇ ਉਤੇ ਕੋਈ ਅਸਰ ਨਹੀਂ। ਜੋ ਕੁਝ ਮੇਰੇ ਬਾਰੇ ਸੱਚ ਸੀ ਅਤੇ ਹੈ, ਉਹ ਕਰੋੜਾਂ ਹਿੰਦੂਆਂ ਬਾਰੇ ਸੱਚ ਹੈ।[77]

ਜਦੋਂ ਮੈਂ ਅਜੇ ਬੱਚਾ ਸਾਂ ਤਾਂ ਮੇਰੀ ਆਯਾ ਨੇ ਮੈਨੂੰ ਰਾਮ ਦਾ ਨਾਂ ਲੈਣਾ ਸਿਖਾਇਆ ਜਦੋਂ ਕਦੀ ਵੀ ਮੈਂ ਡਰ ਜਾਂ ਦੁਖੀ ਮਹਿਸੂਸ ਕਰਾਂ, ਅਤੇ ਵਧਦੇ ਗਿਆਨ ਅਤੇ ਵਧਦੀ ਉਮਰ ਨਾਲ ਇਹ ਗੱਲ ਮੇਰੇ ਲਈ ਦੂਜੀ ਪ੍ਰਕਿਰਤੀ ਬਣੀ ਰਹੀ ਹੈ। ਮੈਂ ਤਾਂ ਇਥੋਂ ਤੱਕ ਕਹਿ ਸਕਦਾ ਹਾਂ ਕਿ ਇਹ ਸ਼ਬਦ ਭਾਵੇਂ ਮੇਰੇ ਬੁਲ੍ਹਾਂ ਉਤੇ ਨਾ ਵੀ ਹੋਵੇ, ਪਰ ਚੌਵੀ ਘੰਟੇ ਇਹ ਮੇਰੇ ਦਿਲ ਵਿਚ ਰਹਿੰਦਾ ਹੈ। ਇਹ ਮੇਰਾ ਰਖਿਅਕ ਰਿਹਾ ਹੈ ਅਤੇ ਮੈਂ ਸਦਾ ਇਸ ਉਤੇ ਟੇਕ ਰੱਖੀ ਹੈ। ਦੁਨੀਆ ਦੇ ਰੂਹਾਨੀ ਸਾਹਿਤ ਵਿਚ ਤੁਲਸੀਦਾਸ ਦੀ ਰਾਮਾਇਣ ਦਾ ਮੁਹਰਲਾ ਸਥਾਨ ਹੈ। ਇਸ ਵਿਚ ਉਹ ਜਾਦੂ ਹੈ ਜਿਹੜਾ ਮੈਨੂੰ ਮਹਾਭਾਰਤ ਵਿਚ ਅਤੇ ਬਾਲਮੀਕੀ ਦੀ ਰਾਮਾਇਣ ਵਿਚ ਵੀ ਨਹੀਂ ਮਿਲਦਾ।[78]

## ਸਭ ਤੋਂ ਚੰਗੀ ਪੂਜਾ

ਮੈਂ ਖੁਦ ਬਚਪਨ ਤੋਂ ਹੀ ਤੁਲਸੀਦਾਸ ਦਾ ਉਪਾਸ਼ਕ ਰਿਹਾ ਹਾਂ ਅਤੇ ਇਸ ਲਈ ਹਮੇਸ਼ਾ ਹੀ ਮੈਂ ਪਰਮਾਤਮਾ ਦੀ ਰਾਮ ਵਜੋਂ ਪੂਜਾ ਕੀਤੀ ਹੈ। ਪਰ ਮੈਨੂੰ ਪਤਾ ਹੈ ਕਿ ਜੇ ਓਂਕਾਰ ਨਾਲ ਸ਼ੁਰੂ ਕਰਕੇ ਬੰਦਾ ਸਾਰੇ ਪੌਣ ਪਾਣੀਆਂ, ਸਾਰੇ ਦੇਸ਼ਾਂ ਅਤੇ ਭਾਸ਼ਾਵਾਂ ਵਿਚ ਪ੍ਰਚੱਲਤ ਪਰਮਾਤਮਾ ਦੇ ਨਾਵਾਂ ਦੇ ਸਮੁੱਚੇ ਘੇਰੇ ਦੇ ਵਿਚੋਂ ਦੀ ਗੁਜ਼ਰ ਜਾਂਦਾ ਹੈ, ਤਾਂ ਸਿੱਟਾ ਉਹੀ ਨਿਕਲਦਾ ਹੈ। ਉਹ ਅਤੇ ਉਸਦਾ ਨੇਮ ਇਕ ਹਨ। ਉਸਦੇ ਨੇਮ ਦੀ ਪਾਲਣਾ ਕਰਨਾ, ਇਸ ਲਈ, ਪੂਜਾ ਦਾ ਸਭ ਤੋਂ ਚੰਗਾ ਰੂਪ ਹੈ।[79]

## ਇਕ ਪਰਮਾਤਮਾ

ਮੈਂ ਅੰਦਰ ਹੀ ਅੰਦਰ ਹੱਸਦਾ ਹਾਂ ਜਦੋਂ ਕੋਈ ਇਤਰਾਜ਼ ਕਰਦਾ ਹੈ ਕਿ ਰਾਮ ਜਾਂ ਰਾਮਾਇਣ ਦਾ ਪਾਠ ਤਾਂ ਸਿਰਫ਼ ਹਿੰਦੂਆਂ ਲਈ ਹੈ, ਕੋਈ ਮੁਸਲਮਾਨ ਇਸ ਵਿਚ ਕਿਵੇਂ ਸ਼ਾਮਲ ਹੋ ਸਕਦਾ ਹੈ? ਕੀ ਮੁਸਲਮਾਨਾਂ ਲਈ ਕੋਈ ਇਕ ਰੱਬ ਹੈ ਅਤੇ ਹਿੰਦੂਆਂ, ਪਾਰਸੀਆਂ ਜਾਂ ਈਸਾਈਆਂ ਲਈ ਕੋਈ ਹੋਰ ਰੱਬ ਹੈ? ਨਹੀਂ, ਪਰਮਾਤਮਾ ਸਿਰਫ਼ ਇਕ ਹੈ, ਸਰਬ–ਸ਼ਕਤੀਮਾਨ ਅਤੇ ਹਰ ਥਾਂ ਹਾਜ਼ਰ–ਨਾਜ਼ਰ। ਉਸਦੇ ਨਾਂ ਵੱਖ ਵੱਖ ਹਨ ਅਤੇ ਅਸੀਂ ਉਸਨੂੰ ਉਸੇ ਨਾਂ ਨਾਲ ਜਾਣਦੇ ਹਾਂ ਜਿਸ ਤੋਂ ਅਸੀਂ ਸਭ ਤੋਂ ਵੱਧ ਵਾਕਫ਼ ਹਾਂ।

ਮੇਰਾ ਰਾਮ, ਸਾਡੀਆਂ ਪ੍ਰਾਰਥਨਾਵਾਂ ਵਾਲਾ ਰਾਮ ਕੋਈ ਇਤਿਹਾਸਕ ਰਾਮ, ਦਸ਼ਰਥ ਦਾ ਪੁੱਤਰ, ਅਯੁੱਧਿਆ ਦਾ ਰਾਜਾ ਨਹੀਂ। ਉਹ ਸਦੀਵੀ ਹੈ, ਅਣਜਨਮਿਆ ਹੈ, ਜਿਸ ਵਰਗਾ ਹੋਰ ਕੋਈ ਨਹੀਂ। ਸਿਰਫ਼ ਉਸੇ ਦੀ ਮੈਂ ਪੂਜਾ ਕਰਦਾ ਹਾਂ। ਸਿਰਫ਼ ਉਸੇ ਦੀ ਮਦਦ ਵੱਲ ਮੈਂ ਦੇਖਦਾ ਹਾਂ, ਅਤੇ ਇਸੇ ਤਰ੍ਹਾਂ ਤੁਹਾਨੂੰ ਵੀ ਕਰਨਾ ਚਾਹੀਦਾ ਹੈ। ਉਹ ਸਭ ਦਾ ਇਕੋ ਜਿੰਨਾਂ ਹੈ। ਇਸ ਲਈ ਮੈਨੂੰ ਕੋਈ ਕਾਰਨ ਨਹੀਂ ਦਿਸਦਾ ਕਿ ਕਿਉਂ ਕੋਈ ਮੁਸਲਮਾਨ ਜਾਂ ਕੋਈ ਹੋਰ ਉਸਦਾ ਨਾਂ ਲੈਣ ਉਤੇ ਇਤਰਾਜ਼ ਕਰੇ। ਪਰ ਪਰਮਾਤਮਾ ਨੂੰ ਰਾਮ ਨਾਮ ਵਜੋਂ ਪਛਾਨਣ ਦੀ ਉਸਦੀ ਕੋਈ ਮਜਬੂਰੀ ਨਹੀਂ। ਉਹ ਆਪ ਅੱਲਾਹ ਜਾਂ ਖੁਦਾ ਦਾ ਨਾਂ ਲੈ ਸਕਦਾ ਹੈ ਤਾਂ ਕਿ ਧੁਨੀ ਦੀ ਇਕਸੁਰਤਾ ਵਿਚ ਬੇਰਸੀ ਨਾ ਆਵੇ।[80]

ਮੇਰੇ ਲਈ ਰਾਮ, ਜਿਸਦਾ ਵਰਨਣ ਸੀਤਾਪਤੀ, ਦਸ਼ਰਥ ਦੇ ਪੁੱਤਰ, ਵਜੋਂ ਕੀਤਾ ਜਾਂਦਾ ਹੈ, ਸਰਬ–ਸ਼ਕਤੀਮਾਨ ਸਾਰ–ਤੱਤ ਹੈ ਜਿਸਦਾ ਦਿਲ ਵਿਚ ਉਕਰਿਆ ਹੋਇਆ ਨਾਂ ਸਾਰੇ ਮਾਨਸਿਕ, ਨੈਤਿਕ ਅਤੇ ਸਰੀਰਕ ਕਸ਼ਟਾਂ ਨੂੰ ਦੂਰ ਕਰ ਦੇਂਦਾ ਹੈ।[81]

## ਦੁੱਖ–ਨਿਵਾਰਕ ਸ਼ਕਤੀ

ਬੜਾ ਉਚਿਤ ਸਵਾਲ ਹੈ ਕਿ ਜਿਹੜਾ ਆਦਮੀ ਬਾਕਾਇਦਾ ਰਾਮ ਨਾਮ ਜਪਦਾ ਹੈ ਅਤੇ ਸ਼ੁੱਧ ਜੀਵਨ ਬਤੀਤ ਕਰਦਾ ਹੈ, ਉਹ ਕਦੀ ਵੀ ਕਿਉਂ ਬੀਮਾਰ ਹੋਵੇ। ਮਨੁੱਖ ਸੁਭਾਅ ਵਜੋਂ ਹੀ ਅਪੂਰਨ ਹੈ। ਸੋਚਵਾਨ ਮਨੁੱਖ ਪੂਰਨਤਾ ਲਈ ਯਤਨ ਕਰਦਾ ਹੈ, ਪਰ ਇਸਨੂੰ ਪ੍ਰਾਪਤ ਕਦੀ ਨਹੀਂ ਕਰਦਾ। ਉਹ ਰਸਤੇ ਉਤੇ ਠੇਡਾ ਖਾ ਬੈਠਦਾ ਹੈ, ਭਾਵੇਂ ਅਣਜਾਣੇ ਹੀ। ਪਰਮਾਤਮਾ ਦਾ ਸਾਰਾ ਨੇਮ ਪਵਿੱਤਰ ਜੀਵਨ ਵਿਚ ਸਾਕਾਰ ਹੋਇਆ ਹੋਇਆ ਹੈ। ਪਹਿਲੀ ਚੀਜ਼ ਆਪਣੀਆਂ ਸੀਮਾਵਾਂ ਪਛਾਨਣਾ ਹੈ। ਇਹ ਪ੍ਰਤੱਖ ਹੋਣਾ ਚਾਹੀਦਾ ਹੈ ਕਿ ਜਿਉਂ ਹੀ ਬੰਦਾ ਉਹਨਾਂ ਸੀਮਾਵਾਂ ਨੂੰ ਉਲੰਘਦਾ ਹੈ, ਉਹ ਬੀਮਾਰ ਹੋ ਜਾਂਦਾ ਹੈ। ਇਸ ਤਰ੍ਹਾਂ, ਲੋੜਾਂ ਮੁਤਾਬਕ ਖਾਧੀ ਗਈ ਸੰਤੁਲਤ ਖੁਰਾਕ ਬੰਦੇ ਨੂੰ ਬੀਮਾਰੀ ਤੋਂ ਆਜ਼ਾਦ ਕਰਦੀ ਹੈ। ਇਹ ਕਿਵੇਂ ਪਤਾ ਲੱਗੇ ਕਿ ਕਿਸੇ ਲਈ ਉਚਿਤ ਖੁਰਾਕ ਕੀ ਹੈ? ਇਹੋ ਜਿਹੀਆਂ ਕਈ ਗੁੰਝਲਾਂ ਦੀ ਕਲਪਨਾ ਕੀਤੀ ਜਾ ਸਕਦੀ ਹੈ। ਇਹ ਸਭ ਕੁਝ ਦਾ ਉਦੇਸ਼ ਇਹ ਹੈ ਕਿ ਹਰ ਇਕ ਨੂੰ ਆਪਣਾ ਡਾਕਟਰ ਆਪ ਬਨਣਾ ਚਾਹੀਦਾ ਹੈ ਅਤੇ ਆਪਣੀਆਂ ਸੀਮਾਵਾਂ ਦਾ ਪਤਾ ਕਰਨਾ ਚਾਹੀਦਾ ਹੈ। ਜਿਹੜਾ ਮਨੁੱਖ ਇੰਝ ਕਰਦਾ ਹੈ, ਉਹ ਯਕੀਨਨ 125 ਸਾਲ ਤੱਕ ਜੀਏਗਾ।[82]

ਰਾਮ ਨਾਮ ਇਕ ਕਰਾਮਾਤ ਨਹੀਂ ਕਰ ਸਕਦਾ ਕਿ ਤੁਹਾਡਾ ਲੱਥਾਂ ਅੰਗ ਬਹਾਲ ਕਰ

ਦੇਵੇ। ਪਰ ਇਹ ਇਸ ਤੋਂ ਵੀ ਵੱਡੀ ਕਰਾਮਾਤ ਕਰ ਸਕਦਾ ਹੈ ਤੁਹਾਡੀ ਸਹਾਇਤਾ ਕਰ ਸਕਦਾ ਹੈ ਕਿ ਇਸ ਘਾਟੇ ਦੇ ਬਾਵਜੂਦ ਨਿਰਵਿਘਨ ਸ਼ਾਂਤੀ ਮਾਣ ਸਕੋ ਜਦ ਕਿ ਤੁਸੀਂ ਜਿਊ ਰਹੇ ਹੋ ਅਤੇ ਮੌਤ ਨੂੰ ਉਸਦੇ ਡੰਗ ਤੋਂ ਅਤੇ ਕਬਰ ਨੂੰ ਸਫ਼ਰ ਦੇ ਅੰਤ ਉਤੇ ਇਸਦੀ ਜਿੱਤ ਤੋਂ ਵਾਂਝਿਆਂ ਰੱਖ ਰਹੇ ਹੋ। ਕਿਉਂਕਿ ਜਲਦੀ ਜਾਂ ਦੇਰ ਨਾਲ ਮੌਤ ਨੇ ਤਾਂ ਆਉਣਾ ਹੀ ਹੈ, ਤਾਂ ਫਿਰ ਇਸਦੇ ਸਮੇਂ ਬਾਰੇ ਕੋਈ ਫ਼ਿਕਰ ਕਿਉਂ ਕਰੇ?[83]

ਪ੍ਰਕਿਰਤਕ ਚਿਕਿਤਸਾ ਦੀ ਵਰਤੋਂ ਕਰਨ ਲਈ ਕੋਈ ਉਚੇਰੀ ਅਕਾਦਮਿਕ ਯੋਗਤਾ ਜਾਂ ਬਹੁਤੇ ਗਿਆਨ ਦੀ ਲੋੜ ਨਹੀਂ ਹੁੰਦੀ। ਸਾਦਗੀ ਸਰਬ ਵਿਆਪਕਤਾ ਦਾ ਸਾਰ–ਤੱਤ ਹੈ। ਕਰੋੜਾਂ ਬੰਦਿਆਂ ਦੇ ਭਲੇ ਲਈ ਬਣੀ ਕਿਸੇ ਵੀ ਚੀਜ਼ ਲਈ ਬਹੁਤੇ ਗੂੜ੍ਹ–ਗਿਆਨ ਦੀ ਲੋੜ ਨਹੀਂ ਹੁੰਦੀ। ਗੂੜ੍ਹ–ਗਿਆਨ ਸਿਰਫ਼ ਕੁਝ ਲੋਕ ਹੀ ਪ੍ਰਾਪਤ ਕਰ ਸਕਦੇ ਹਨ, ਜਿਸ ਕਰਕੇ ਇਸ ਤੋਂ ਸਿਰਫ਼ ਅਮੀਰਾਂ ਨੂੰ ਹੀ ਲਾਭ ਹੋ ਸਕਦਾ ਹੈ।

ਪਰ ਭਾਰਤ ਆਪਣੇ ਸੱਤ ਲੱਖ ਪਿੰਡਾਂ ਵਿਚ ਰਹਿੰਦਾ ਹੈ – ਅਣਜਾਣੇ, ਨਿੱਕੇ ਨਿੱਕੇ, ਮੁੱਖ ਮਾਰਗਾਂ ਤੋਂ ਦੂਰ ਵੱਸੇ ਪਿੰਡਾਂ ਵਿਚ, ਜਿਥੇ ਕਿਤੇ ਕਿਤੇ ਤਾਂ ਵੱਸੋਂ ਮਸਾਂ ਕੁਝ ਸੌ ਤੋਂ ਵੱਧ ਨਹੀਂ ਹੁੰਦੀ, ਅਤੇ ਅਕਸਰ ਹੀ ਕੁਝ ਦਰਜਨਾਂ ਹੀ ਹੁੰਦੀ ਹੈ।

ਮੈਂ ਕਿਸੇ ਇਹੋ ਜਿਹੇ ਪਿੰਡ ਵਿਚ ਜਾ ਕੇ ਵੱਸਣਾ ਪਸੰਦ ਕਰਾਂਗਾ। ਇਹ ਅਸਲੀ ਭਾਰਤ ਹੈ, ਮੇਰਾ ਭਾਰਤ। ਤੁਸੀਂ ਅਤਿਅੰਤ ਯੋਗਤਾ ਵਾਲੇ ਡਾਕਟਰਾਂ ਅਤੇ ਹਸਪਤਾਲੀ ਸਾਜ਼–ਸਾਮਾਨ ਦਾ ਲਟਰਮ–ਪਟਰਮ ਇਹਨਾਂ ਨਿਰਮਾਨ ਲੋਕਾਂ ਤੱਕ ਨਹੀਂ ਲਿਜਾ ਸਕਦੇ। ਉਹਨਾਂ ਦੀ ਇਕੋ ਇਕ ਆਸ ਤਾਂ ਸਾਦੇ, ਪ੍ਰਕਿਰਤਕ ਇਲਾਜਾਂ ਅਤੇ ਰਾਮ ਨਾਮ ਵਿਚ ਹੀ ਹੈ।[84]

## ਸ਼ੁੱਧ ਸੋਚ

ਸਿਰਫ਼ ਰਾਮ ਨਾਮ ਦੇ ਜਾਪ ਦਾ ਇਲਾਜ ਨਾਲ ਕੋਈ ਸੰਬੰਧ ਨਹੀਂ। ਵਿਸ਼ਵਾਸ ਰਾਹੀਂ ਇਲਾਜ, ਜੇ ਮੈਨੂੰ ਠੀਕ ਗਿਆਨ ਹੈ ਤਾਂ, ਅੰਨ੍ਹਾਂ ਇਲਾਜ ਹੈ, ਜਿਹੋ ਜਿਹਾ ਕਿ ਕੋਈ ਦੋਸਤ ਦੱਸਦਾ ਹੈ ਅਤੇ ਇਸ ਤਰ੍ਹਾਂ ਜਿਊਂਦੇ–ਜਾਗਦੇ ਪਰਮਾਤਮਾ ਦੇ ਜਿਉਂਦੇ–ਜਾਗਦੇ ਨਾਂ ਦਾ ਮਜ਼ਾਕ ਉਡਾਉਂਦਾ ਹੈ। ਇਹ ਨਾਂ ਕਿਸੇ ਦੀ ਕਲਪਣਾ ਦੀ ਘਾੜਤ ਨਹੀਂ। ਇਹ ਦਿਲ ਵਿਚੋਂ ਆਉਣਾ ਚਾਹੀਦਾ ਹੈ।

ਪਰਮਾਤਮਾ ਵਿਚ ਚੇਤੰਨ ਵਿਸ਼ਵਾਸ ਅਤੇ ਉਸਦੇ ਨੇਮ ਦਾ ਗਿਆਨ ਹੀ ਹੈ ਜਿਹੜਾ ਪੂਰੇ ਇਲਾਜ ਨੂੰ, ਬਿਨਾਂ ਕਿਸੇ ਹੋਰ ਸਹਾਇਤਾ ਦੇ, ਸੰਭਵ ਬਣਾਉਂਦਾ ਹੈ। ਇਹ ਨੇਮ ਇਹ ਹੈ ਕਿ ਇਕ ਪਰਿਪੂਰਨ ਮਨ ਹੀ ਸਰੀਰ ਦੀ ਪਰਿਪੂਰਨ ਸਿਹਤ ਲਈ ਜ਼ਿੰਮੇਵਾਰ ਹੈ। ਪਰਿਪੂਰਨ ਮਨ ਪਰਿਪੂਰਨ ਦਿਲ ਤੋਂ ਆਉਂਦਾ ਹੈ, ਉਸ ਦਿਲ ਤੋਂ ਨਹੀਂ ਜਿਸਨੂੰ ਡਾਕਟਰ ਦੀ ਸਟੈਥੋਸਕੋਪ ਨਾਲ ਜਾਣਿਆ ਜਾਂਦਾ ਹੈ, ਸਗੋਂ ਉਸ ਦਿਲ ਤੋਂ ਜਿਹੜਾ ਪਰਮਾਤਮਾ ਦਾ ਨਿਵਾਸ–ਸਥਾਨ ਹੈ। ਇਹ ਦਾਅਵਾ ਕੀਤਾ ਜਾਂਦਾ ਹੈ ਕਿ ਦਿਲ ਵਿਚ ਪਰਮਾਤਮਾ ਦਾ ਅਹਿਸਾਸ ਹੋਣ ਨਾਲ ਅਸ਼ੁੱਧ ਜਾਂ ਫ਼ਜ਼ੂਲ ਵਿਚਾਰ ਲਈ ਮਨ ਵਿਚੋਂ ਗੁਜ਼ਰਨਾ ਅਸੰਭਵ ਹੋ ਜਾਂਦਾ ਹੈ।

ਜਿੱਥੇ ਵੀ ਕਿਤੇ ਸ਼ੁੱਧ ਵਿਚਾਰ ਹੈ ਉਥੇ ਬੀਮਾਰੀ ਅਸੰਭਵ ਹੈ। ਇਹੋ ਜਿਹੀ ਅਵਸਥਾ ਤੱਕ ਪੁੱਜਣਾ ਹੋ ਸਕਦਾ ਹੈ, ਮੁਸ਼ਕਲ ਹੋਵੇ। ਪਰ ਸਿਹਤ ਵੱਲ ਪਹਿਲਾ ਕਦਮ ਇਸਦੀ ਮਾਣਤਾ ਨਾਲ ਹੀ ਉੱਪਰ ਉੱਠਦਾ ਹੈ। ਅਗਲਾ ਕਦਮ ਉਦੋਂ ਚੁੱਕਿਆ ਜਾਂਦਾ ਹੈ, ਜਦੋਂ ਅਨੁਕੂਲ ਯਤਨ

ਕੀਤਾ ਜਾਂਦਾ ਹੈ। ਮਨੁੱਖ ਵਲੋਂ ਹੁਣ ਤੱਕ ਲੱਭੇ ਗਏ ਕੁਦਰਤ ਦੇ ਸਾਰੇ ਦੂਜੇ ਨੇਮਾਂ ਦੀ ਪਾਲਣਾ ਦਾ ਕੰਮ ਕੁਦਰਤੀ ਤੌਰ ਉਤੇ ਮਨੁੱਖ ਦੀ ਜ਼ਿੰਦਗੀ ਵਿਚਲੀ ਇਸ ਬੁਨਿਆਦੀ ਤਬਦੀਲੀ ਦੇ ਨਾਲ ਨਾਲ ਚੱਲਦਾ ਹੈ। ਮਨੁੱਖ ਉਹਨਾਂ ਨਾਲ ਖਿਲਵਾੜ ਨਹੀਂ ਕਰ ਸਕਦਾ ਅਤੇ ਸ਼ੁੱਧ ਦਿਲ ਰੱਖਣ ਦਾ ਦਾਅਵਾ ਨਹੀਂ ਕਰ ਸਕਦਾ।

ਇਹ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਸ਼ੁੱਧ ਦਿਲ ਰੱਖਣਾ ਰਾਮ ਨਾਮ ਤੋਂ ਬਿਨ੍ਹਾਂ ਵੀ ਓਨਾ ਹੀ ਕਾਰਗਰ ਹੋ ਸਕਦਾ ਹੈ। ਗੱਲ ਸਿਰਫ਼ ਇਹ ਹੈ ਕਿ ਸ਼ੁਧੀ ਪ੍ਰਾਪਤ ਕਰਨ ਦਾ ਮੈਨੂੰ ਹੋਰ ਕੋਈ ਤਰੀਕਾ ਨਹੀਂ ਆਉਂਦਾ। ਅਤੇ ਇਹ ਉਹ ਤਰੀਕਾ ਹੈ ਜਿਸ ਉਤੇ ਦੁਨੀਆ ਭਰ ਦੇ ਸੁਜਾਨ ਪੁਰਸ਼ ਪੁਰਾਤਨ ਸਮਿਆਂ ਤੋਂ ਚਲਦੇ ਆ ਰਹੇ ਹਨ। ਉਹ ਰੱਬ ਦੇ ਬੰਦੇ ਸਨ, ਵਹਿਮੀ ਨਹੀਂ, ਨਾ ਹੀ ਪਖੰਡੀ ਸਨ।[85]

ਰੂਹਾਨੀ ਸ਼ਕਤੀ ਮਨੁੱਖ ਦੀ ਸੇਵਾ ਵਿਚ ਲੱਗੀ ਹੋਰ ਕਿਸੇ ਵੀ ਸ਼ਕਤੀ ਵਾਂਗ ਹੈ। ਇਸ ਤੱਥ ਤੋਂ ਇਲਾਵਾ ਕਿ ਯੁਗਾਂ ਤੋਂ ਘੱਟ ਜਾਂ ਵੱਧ ਸਫ਼ਲਤਾ ਨਾਲ ਇਸਦੀ ਵਰਤੋਂ ਰੂਹਾਨੀ ਬੀਮਾਰੀਆਂ ਦੇ ਇਲਾਜ ਲਈ ਹੁੰਦੀ ਰਹੀ ਹੈ, ਜੇ ਸਰੀਰਕ ਰੋਗਾਂ ਦੇ ਇਲਾਜ ਲਈ ਇਸਦੀ ਸਫਲ ਵਰਤੋਂ ਕੀਤੀ ਜਾ ਸਕਦੀ ਹੈ, ਤਾਂ ਇਸਦੀ ਇੰਝ ਵਰਤੋਂ ਨਾ ਕਰਨਾ ਸੁਭਾਵਕ ਤੌਰ ਉਤੇ ਗ਼ਲਤ ਹੋਵੇਗਾ। ਕਿਉਂਕਿ ਮਨੁੱਖ ਦੋਵੇਂ ਚੀਜ਼ਾਂ ਹੈ ਪਦਾਰਥ ਵੀ ਅਤੇ ਰੂਹ ਵੀ ਅਤੇ ਦੋਵੇਂ ਚੀਜ਼ਾਂ ਇਕ ਦੂਜੇ ਉਤੇ ਕਾਰਜ ਕਰਦੀਆਂ ਅਤੇ ਪ੍ਰਭਾਵ ਪਾਉਂਦੀਆਂ ਹਨ।

ਜੇ ਤੁਸੀਂ ਕੁਨੀਨ ਲੈ ਕੇ ਮਲੇਰੀਏ ਤੋਂ ਛੁਟਕਾਰਾ ਪਾ ਲੈਂਦੇ ਹੋ, ਉਹਨਾਂ ਕਰੋੜਾਂ ਲੋਕਾਂ ਬਾਰੇ ਸੋਚਣ ਤੋਂ ਬਿਨਾਂ ਜਿਹੜੇ ਇਹ ਨਹੀਂ ਲੈਂਦੇ, ਤਾਂ ਤੁਸੀਂ ਉਸ ਇਲਾਜ ਦੀ ਵਰਤੋਂ ਕਰਨ ਤੋਂ ਇਨਕਾਰ ਕਿਉਂ ਕਰੋ ਜਿਹੜਾ ਤੁਹਾਡੇ ਅੰਦਰ ਹੈ, ਕਿਉਂਕਿ ਕਰੋੜਾਂ ਲੋਕ ਆਪਣੀ ਅਗਿਆਨਤਾ ਕਾਰਨ ਇਸਦੀ ਵਰਤੋਂ ਨਹੀਂ ਕਰਨਗੇ?

ਕੀ ਤੁਸੀਂ ਸਫ਼ਾਈ ਅਤੇ ਸਿਹਤ ਨੂੰ ਛੱਡ ਦੇਵੋਗੇ ਕਿਉਂਕਿ ਅਗਿਆਨਤਾ ਕਾਰਨ ਜਾਂ, ਹੋ ਸਕਦਾ ਹੈ, ਚਿੜ੍ਹ ਕਾਰਨ ਕਰੋੜਾਂ ਦੂਜੇ ਲੋਕ ਇਸ ਤਰ੍ਹਾਂ ਨਹੀਂ ਕਰਦੇ? ਜੇ ਤੁਸੀਂ ਮਾਨਵ–ਪ੍ਰੇਮ ਦੇ ਗ਼ਲਤ ਵਿਚਾਰਾਂ ਕਾਰਨ ਸਫ਼ਾਈ ਨਹੀਂ ਰਖੋਗੇ, ਤਾਂ ਗੰਦੇ ਅਤੇ ਬੀਮਾਰ ਰਹਿ ਕੇ ਤੁਸੀਂ ਉਹਨਾਂ ਹੀ ਕਰੋੜਾਂ ਲੋਕਾਂ ਦੀ ਸੇਵਾ ਕਰਨ ਦੇ ਫ਼ਰਜ਼ ਤੋਂ ਆਪਣੇ ਆਪ ਨੂੰ ਵਾਂਝਿਆਂ ਰੱਖ ਰਹੇ ਹੋਵੋਗੇ। ਯਕੀਨਨ, ਰੂਹਾਨੀ ਤੌਰ ਉਤੇ ਸਵਸਥ ਅਤੇ ਸਾਫ਼ ਰਹਿਣ ਤੋਂ ਇਨਕਾਰ ਸਰੀਰਕ ਤੌਰ ਉਤੇ ਸਵਸਥ ਅਤੇ ਸਾਫ਼ ਰਹਿਣ ਤੋਂ ਇਨਕਾਰ ਕਰਨ ਨਾਲੋਂ ਮਾੜਾ ਹੈ।[86]

ਜਪਣਾ ਤਾਂ ਰਾਮ ਨਾਮ ਪਰ ਅਸਲ ਵਿਵਹਾਰ ਵਿਚ ਚੱਲਣਾ ਰਾਵਣ ਦੇ ਰਾਹ ਉਤੇ ਨਿਰਾਰਥਕ ਹੋਣ ਤੋਂ ਵੀ ਮਾੜਾ ਹੈ। ਇਹ ਨਿਰੋਲ ਦੰਭ ਹੈ। ਬੰਦਾ ਆਪਣੇ ਆਪ ਨੂੰ ਜਾਂ ਦੁਨੀਆ ਨੂੰ ਧੋਖਾ ਦੇ ਸਕਦਾ ਹੈ, ਪਰ ਉਸ ਸਰਬਸ਼ਕਤੀਮਾਨ ਨੂੰ ਨਹੀਂ।[87]

## 16. ਪ੍ਰਾਰਥਨਾ ਮੇਰੀ ਆਤਮਾ ਦੀ ਖੁਰਾਕ ਹੈ

ਮੈਂ ਵਿਸ਼ਵਾਸ ਰੱਖਣ ਅਤੇ ਪ੍ਰਾਰਥਨਾ ਕਰਨ ਵਾਲਾ ਮਨੁੱਖ ਹੋਣ ਦਾ ਦਾਅਵਾ ਕਰਦਾ ਹਾਂ, ਅਤੇ ਜੇ ਮੈਨੂੰ ਟੋਟੇ ਟੋਟੇ ਵੀ ਕਰ ਦਿਤਾ ਜਾਏ, ਤਾਂ ਮੈਨੂੰ ਭਰੋਸਾ ਹੈ ਕਿ ਪਰਮਾਤਮਾ ਮੈਨੂੰ ਤਾਕਤ ਦੇਵੇਗਾ ਕਿ ਮੈਂ ਉਸ ਤੋਂ ਇਨਕਾਰੀ ਨਾ ਹੋਵਾਂ ਅਤੇ ਦਾਅਵਾ ਕਰਾਂ ਕਿ ਉਹ ਹੈ।[88]

ਮੇਰਾ ਕੋਈ ਕਾਰਜ ਵੀ ਪ੍ਰਾਰਥਨਾ ਤੋਂ ਬਿਨ੍ਹਾਂ ਨਹੀਂ ਹੁੰਦਾ। ਮਨੁੱਖ ਗ਼ਲਤੀਆਂ ਦਾ ਪੁਤਲਾ ਹੈ। ਉਸਨੂੰ ਆਪਣੇ ਚੁੱਕੇ ਕਦਮਾਂ ਦੇ ਸਹੀ ਕੋਣ ਬਾਰੇ ਕਦੀ ਯਕੀਨ ਨਹੀਂ ਹੋ ਸਕਦਾ। ਜਿਸ ਚੀਜ਼ ਨੂੰ ਉਹ, ਹੋ ਸਕਦਾ ਹੈ, ਆਪਣੀ ਪ੍ਰਾਰਥਨਾ ਨੂੰ ਹੁੰਗਾਰਾ ਸਮਝੇ, ਉਹ ਉਸਦੇ ਘੁਮੰਡ ਦੀ ਪ੍ਰਤਿਧੁਨੀ ਹੋਵੇ। ਅਚੁਕ ਅਗਵਾਈ ਲਈ ਮਨੁੱਖ ਵਾਸਤੇ ਪੂਰੀ ਤਰ੍ਹਾਂ ਮਾਸੂਮ ਦਿਲ ਰੱਖਣਾ ਜ਼ਰੂਰੀ ਹੈ ਜਿਹੜਾ ਬੁਰਾਈ ਦੇ ਅਸਮਰਥ ਹੋਵੇ। ਮੈਂ ਇਹੋ ਜਿਹਾ ਕੋਈ ਦਾਅਵਾ ਨਹੀਂ ਕਰ ਸਕਦਾ। ਮੇਰੀ ਆਤਮਾ ਤਾਂ ਘੋਲ ਕਰਨ ਵਾਲੀ, ਯਤਨ ਕਰਨ, ਗ਼ਲਤੀਆਂ ਕਰਨ ਵਾਲੀ ਅਪੂਰਨ ਆਤਮਾ ਹੈ।[89]

ਜੇ ਮੈਂ ਮਾਰਿਆ ਵੀ ਜਾਂਦਾ ਹਾਂ, ਤਾਂ ਵੀ ਮੈਂ ਰਾਮ ਅਤੇ ਰਹੀਮ ਦੇ ਨਾਵਾਂ ਦਾ ਜਾਪ ਕਰਨਾ ਨਹੀਂ ਛੱਡਾਂਗਾ, ਮੇਰੇ ਲਈ ਜਿਨ੍ਹਾਂ ਦਾ ਅਰਥ ਉਹੀ ਇਕ ਪਰਮਾਤਮਾ ਹੈ। ਆਪਣੇ ਬੁਲ੍ਹਾਂ ਉਤੇ ਇਹਨਾਂ ਨਾਵਾਂ ਨਾਲ ਮੈਂ ਖੁਸ਼ੀ ਖੁਸ਼ੀ ਮਰ ਸਕਦਾ ਹਾਂ।[90]

## ਅਜ਼ਮਾਇਸ਼ ਵੇਲੇ ਹਿਫ਼ਾਜ਼ਤ

ਅਜ਼ਮਾਇਸ਼ ਦੇ ਸਾਰੇ ਮੌਕਿਆਂ ਉਤੇ ਉਸਨੇ ਮੈਨੂੰ ਬਚਾਇਆ ਹੈ। ਮੈਨੂੰ ਪਤਾ ਹੈ ਕਿ 'ਪਰਮਾਤਮਾ ਨੇ ਮੈਨੂੰ ਬਚਾਇਆ ਹੈ' ਦੇ ਮੇਰੇ ਲਈ ਅੱਜ ਡੂੰਘੇਰੇ ਅਰਥ ਹਨ, ਪਰ ਫਿਰ ਵੀ ਮੈਂ ਮਹਿਸੂਸ ਕਰਦਾ ਹਾਂ ਕਿ ਮੈਂ ਇਸਦੇ ਪੂਰੇ ਅਰਥ ਨਹੀਂ ਸਮਝਦਾ। ਸਿਰਫ਼ ਵਧੇਰੇ ਭਰਪੂਰ ਤਜਰਬਾ ਵਧੇਰੇ ਪੂਰੀ ਸਮਝ ਪ੍ਰਾਪਤ ਕਰਨ ਵਿਚ ਮੇਰੀ ਸਹਾਇਤਾ ਕਰ ਸਕਦਾ ਹੈ।

ਪਰ ਮੇਰੀਆਂ ਸਾਰੀਆਂ ਅਜ਼ਮਾਇਸ਼ਾਂ ਵਿਚ – ਰੂਹਾਨੀ ਖਾਸੇ ਵਾਲੀਆਂ, ਵਕੀਲ ਵਜੋਂ, ਸੰਸਥਾਵਾਂ ਚਲਾਉਣ ਵਿਚ, ਅਤੇ ਰਾਜਨੀਤੀ ਵਿਚ – ਮੈਂ ਕਹਿ ਸਕਦਾ ਹਾਂ ਕਿ ਪਰਮਾਤਮਾ ਨੇ ਮੈਨੂੰ ਬਚਾਇਆ ਹੈ। ਜਦੋਂ ਹਰ ਉਮੀਦ ਖਤਮ ਹੋ ਜਾਂਦੀ ਹੈ, ਜਦੋਂ ਸਹਾਇਕ ਛੱਡ ਜਾਂਦੇ ਅਤੇ ਆਰਾਮ ਉੱਡ ਜਾਂਦੇ ਹਨ, ਤਾਂ ਮੈਨੂੰ ਅਨੁਭਵ ਹੁੰਦਾ ਹੈ ਕਿ ਉਹ ਸਹਾਇਤਾ ਕਿਸੇ ਨਾ ਕਿਸੇ ਤਰ੍ਹਾਂ ਆ ਬਹੁੜਦੀ ਹੈ, ਪਤਾ ਨਹੀਂ ਕਿਥੋਂ।

ਪ੍ਰਾਰਥਨਾ ਮੇਰੀ ਜ਼ਿੰਦਗੀ ਦੀ ਆਧਾਰ ਰਹੀ ਹੈ। ਇਸ ਤੋਂ ਬਿਨ੍ਹਾਂ ਮੈਂ ਮੁੱਦਤਾਂ ਦਾ ਪਾਗ਼ਲ ਹੋਇਆ ਹੁੰਦਾ। ਮੇਰੀ ਆਤਮਕਥਾ ਤੋਂ ਤੁਹਾਨੂੰ ਪਤਾ ਲੱਗੇਗਾ ਕਿ ਕੌੜੇ ਤੋਂ ਕੌੜੇ ਜਨਤਕ ਅਤੇ ਨਿੱਜੀ ਤਜਰਬੇ ਕਾਫ਼ੀ ਮਾਤਰਾ ਵਿਚ ਮੇਰੇ ਹਿੱਸੇ ਆਏ ਹਨ। ਇਹ ਮੈਨੂੰ ਆਰਜ਼ੀ ਮਾਯੂਸੀ ਵਿਚ ਸੁੱਟ ਦੇਂਦੇ ਰਹੇ ਹਨ, ਪਰ ਮੈਂ ਜੇ ਇਸ ਤੋਂ ਛੁਟਕਾਰਾ ਪਾ ਸਕਿਆ ਸਾਂ ਤਾਂ ਇਹ ਪ੍ਰਾਰਥਨਾ ਕਾਰਨ ਹੀ ਸੀ।

ਹੁਣ ਮੈਂ ਤੁਹਾਨੂੰ ਇਹ ਦੱਸ ਸਕਦਾ ਹਾਂ ਕਿ ਪ੍ਰਾਰਥਨਾ ਮੇਰੀ ਜ਼ਿੰਦਗੀ ਦਾ ਉਸ ਤਰ੍ਹਾਂ ਹਿੱਸਾ ਨਹੀਂ ਰਹੀ, ਜਿਸ ਤਰ੍ਹਾਂ ਸੱਚ ਰਿਹਾ ਹੈ। ਇਹ ਤਾਂ ਨਿਰੋਲ ਲੋੜ ਦੀ ਉਪਜ ਸੀ, ਜਿਸ ਵੇਲੇ ਮੈਂ ਆਪਣੇ ਆਪ ਨੂੰ ਉਸ ਹਾਲਤ ਵਿਚ ਦੇਖਦਾ ਸਾਂ ਜਦੋਂ ਮੈਂ ਸੰਭਵ ਤੌਰ ਉਤੇ ਇਸ ਤੋਂ ਬਿਨ੍ਹਾਂ ਖੁਸ਼ ਨਹੀਂ ਸਾਂ ਹੋ ਸਕਦਾ। ਅਤੇ ਪਰਮਾਤਮਾ ਵਿਚ ਮੇਰਾ ਵਿਸ਼ਵਾਸ ਜਿਉਂ ਜਿਉਂ ਵਧਦਾ ਗਿਆ, ਪ੍ਰਾਰਥਨਾ ਲਈ ਮੇਰੀ ਤਾਂਘ ਓਨੀ ਹੀ ਅਮੋੜ ਹੁੰਦੀ ਗਈ। ਇਸ ਤੋਂ ਬਿਨ੍ਹਾਂ ਜ਼ਿੰਦਗੀ ਨੀਰਸ ਅਤੇ ਖਾਲੀ ਖਾਲੀ ਲਗਦੀ ਸੀ।

ਦੱਖਣੀ ਅਫ਼ਰੀਕਾ ਵਿਚ ਮੈਂ ਈਸਾਈਆਂ ਦੀ ਪ੍ਰਾਰਥਨਾ–ਸਭਾ ਵਿਚ ਸ਼ਾਮਲ ਹੋਇਆ ਸਾਂ, ਪਰ ਇਹ ਮੈਨੂੰ ਪ੍ਰਭਾਵਿਤ ਨਹੀਂ ਸੀ ਕਰ ਸਕੀ। ਪ੍ਰਾਰਥਨਾ ਵਿਚ ਮੈਂ ਉਹਨਾਂ ਨਾਲ ਸ਼ਾਮਲ

ਨਹੀਂ ਸਾਂ ਹੋ ਸਕਿਆ। ਉਹ ਪਰਮਾਤਮਾ ਅੱਗੇ ਅਰਜੋਈ ਕਰਦੇ ਸਨ, ਪਰ ਮੈਂ ਇੰਝ ਨਾ ਕਰ ਸਕਿਆ, ਮੈਂ ਬੁਰੀ ਤਰ੍ਹਾਂ ਅਸਫ਼ਲ ਰਿਹਾ। ਮੈਂ ਪਰਮਾਤਮਾ ਅਤੇ ਪ੍ਰਾਰਥਨਾ ਵਿਚ ਬੇਵਿਸ਼ਵਾਸੀ ਨਾਲ ਸ਼ੁਰੂਆਤ ਕੀਤੀ ਅਤੇ, ਜ਼ਿੰਦਗੀ ਵਿਚ ਕਿਸੇ ਮਗਰਲੇ ਪੜਾਅ ਤੱਕ, ਮੈਨੂੰ ਜ਼ਿੰਦਗੀ ਵਿਚ ਖਾਲੀਪਣ ਵਰਗੀ ਕੋਈ ਚੀਜ਼ ਮਹਿਸੂਸ ਨਾ ਹੋਈ। ਪਰ ਉਸ ਪੜਾਅ ਉਤੇ ਆ ਕੇ ਮੈਂ ਮਹਿਸੂਸ ਕੀਤਾ ਕਿ ਜਿਵੇਂ ਸਰੀਰ ਲਈ ਖੁਰਾਕ ਲਾਜ਼ਮੀ ਹੈ, ਇਸੇ ਤਰ੍ਹਾਂ ਆਤਮਾ ਲਈ ਪ੍ਰਾਰਥਨਾ ਲਾਜ਼ਮੀ ਹੈ। ਅਸਲ ਵਿਚ, ਸਰੀਰ ਲਈ ਖ਼ੁਰਾਕ ਏਨੀਂ ਜ਼ਰੂਰੀ ਨਹੀਂ, ਜਿੰਨੀਂ ਆਤਮਾ ਲਈ ਪ੍ਰਾਰਥਨਾ ਜ਼ਰੂਰੀ ਹੈ। ਕਿਉਂਕਿ ਸਰੀਰ ਨੂੰ ਸਵੱਸਥ ਰੱਖਣ ਲਈ ਭੁੱਖੇ ਰਹਿਣਾ ਅਕਸਰ ਜ਼ਰੂਰੀ ਹੋ ਜਾਂਦਾ ਹੈ, ਪਰ ਪ੍ਰਾਰਥਨਾ ਵਲੋਂ ਭੁੱਖੇ ਰਹਿਣ ਵਰਗੀ ਕੋਈ ਚੀਜ਼ ਨਹੀਂ ਹੁੰਦੀ ...

ਰਾਜਸੀ ਦੁਮੇਲ ਉਤੇ ਨਮੋਸ਼ੀ ਦੇ ਮੇਰੇ ਵੱਲ ਅੱਖਾਂ ਪਾੜ ਪਾੜ ਦੇਖਣ ਦੇ ਬਾਵਜੂਦ, ਮੈਂ ਆਪਣੀ ਸ਼ਾਂਤੀ ਕਦੀ ਨਹੀਂ ਗਵਾਈ। ਅਸਲ ਵਿਚ, ਮੈਨੂੰ ਐਸੇ ਲੋਕ ਵੀ ਮਿਲੇ ਹਨ ਜਿਹੜੇ ਮੇਰੀ ਸ਼ਾਂਤੀ ਉਤੇ ਰਸ਼ਕ ਕਰਦੇ ਹਨ। ਇਹ ਸ਼ਾਂਤੀ ਮੈਂ ਤੁਹਾਨੂੰ ਦੱਸਦਾ ਹਾਂ, ਪ੍ਰਾਰਥਨਾ ਤੋਂ ਮਿਲਦੀ ਹੈ; ਮੈਂ ਗਿਆਨਵਾਨ ਮਨੁੱਖ ਨਹੀਂ ਹਾਂ, ਪਰ ਪ੍ਰਾਰਥਨਾ ਕਰਨ ਵਾਲਾ ਮਨੁੱਖ ਹੋਣ ਦਾ ਮੈਂ ਸਨਿਮਰ ਦਾਅਵਾ ਕਰਦਾ ਹਾਂ। ਮੈਂ ਇਸਦੇ ਰੂਪ ਵੱਲ ਕੋਈ ਧਿਆਨ ਨਹੀਂ ਦੇਂਦਾ। ਇਸ ਪੱਖੋਂ ਹਰ ਕੋਈ ਆਪਣਾ ਕਾਨੂੰਨ ਆਪ ਹੈ। ਪਰ ਕੁਝ ਚੰਗੀ ਤਰ੍ਹਾਂ ਉਘੜਵੀਆਂ ਸੜਕਾਂ ਹੁੰਦੀਆਂ ਹਨ, ਅਤੇ ਘਸੇ-ਪਿਟੇ ਰਸਤੇ ਉਤੇ ਚੱਲਣਾ ਮਹਿਫ਼ੂਜ਼ ਹੁੰਦਾ ਹੈ, ਜਿਸ ਉਤੇ ਪੁਰਾਤਨ ਉਸਤਾਦ ਚਲਦੇ ਰਹੇ ਹੁੰਦੇ ਹਨ।

...ਮੈਂ ਆਪਣੀ ਨਿੱਜੀ ਗਵਾਹੀ ਦਿਤੀ ਹੈ। ਹਰ ਇਕ ਨੂੰ ਕੋਸ਼ਿਸ਼ ਕਰਨ ਦਿਓ ਅਤੇ ਲੱਭਣ ਦਿਓ ਕਿ, ਰੋਜ਼ਾਨਾ ਪ੍ਰਾਰਥਨਾ ਦੇ ਸਿੱਟੇ ਵਜੋਂ, ਉਹ ਆਪਣੀ ਜ਼ਿੰਦਗੀ ਵਿਚ ਕੁਝ ਨਵਾਂ ਮਿਲਾ ਲੈਂਦਾ ਹੈ, ਕੁਝ ਅਜਿਹਾ ਜਿਸ ਨਾਲ ਕਿਸੇ ਚੀਜ਼ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ।[91]

## ਪਰਮਾਤਮਾ ਦਾ ਹੁੰਗਾਰਾ

ਪਵਿੱਤਰ ਉਦੇਸ਼ ਵਿਚ ਕਦੀ ਹਾਰ ਨਾ ਮੰਨੋ ਅਤੇ ਹੁਣ ਤੋਂ ਆਪਣਾ ਮਨ ਬਣਾ ਲਵੋ ਕਿ ਤੁਸੀਂ ਪਵਿੱਤਰ ਰਹੋਗੇ ਅਤੇ ਤੁਹਾਨੂੰ ਪਰਮਾਤਮਾ ਤੋਂ ਜ਼ਰੂਰ ਹੁੰਗਾਰਾ ਮਿਲੇਗਾ। ਪਰ ਪਰਮਾਤਮਾ ਗੁਸਤਾਖ ਬੰਦਿਆਂ ਦੀਆਂ ਪ੍ਰਾਰਥਨਾਵਾਂ ਦਾ ਕਦੀ ਉੱਤਰ ਨਹੀਂ ਦੇਂਦਾ, ਨਾ ਹੀ ਉਹਨਾਂ ਦੀਆਂ ਪ੍ਰਾਰਥਨਾਵਾਂ ਦਾ, ਜਿਹੜੇ ਉਸ ਨਾਲ ਸੌਦੇਬਾਜ਼ੀ ਕਰਦੇ ਹਨ।...

ਜੇ ਤੁਸੀਂ ਉਸ ਤੋਂ ਆਪਣੇ ਲਈ ਮਦਦ ਮੰਗਦੇ ਹੋ, ਤਾਂ ਤੁਸੀਂ ਆਪਣੇ ਪੂਰਨ ਪ੍ਰਾਕਿਰਤਕ ਰੂਪ ਵਿਚ ਉਸ ਕੋਲ ਜਾਵੋਗੇ, ਬਿਨਾਂ ਰੱਖ-ਰੱਖਾਅ ਦੇ, ਅਤੇ ਇਸ ਬਾਰੇ ਡਰ ਜਾਂ ਸ਼ੰਕਿਆਂ ਤੋਂ ਵੀ ਬਗੈਰ ਉਸ ਤੱਕ ਪਹੁੰਚ ਕਰੋਗੇ ਕਿ ਉਹ ਤੁਹਾਡੇ ਵਰਗੇ ਗਿਰੇ ਹੋਏ ਆਦਮੀ ਦੀ ਕਿਵੇਂ ਸਹਾਇਤਾ ਕਰ ਸਕਦਾ ਹੈ। ਜਿਸਨੇ ਉਹਨਾਂ ਕਰੋੜਾਂ ਦੀ ਸਹਾਇਤਾ ਕੀਤੀ ਹੈ ਜਿਨ੍ਹਾਂ ਨੇ ਉਸ ਤੱਕ ਪਹੁੰਚ ਕੀਤੀ ਹੈ, ਕੀ ਉਹ ਤੁਹਾਨੂੰ ਛੱਡ ਜਾਵੇਗਾ? ਉਹ ਕਿਸੇ ਨੂੰ ਕਿਸੇ ਤਰ੍ਹਾਂ ਦੀ ਛੋਟ ਨਹੀਂ ਦੇਂਦਾ, ਅਤੇ ਤੁਸੀਂ ਦੇਖੋਗੇ ਕਿ ਤੁਹਾਡੀ ਹਰ ਪ੍ਰਾਰਥਨਾ ਦਾ ਉਹ ਹੁੰਗਾਰਾ ਭਰਦਾ ਹੈ। ਇਥੋਂ ਤੱਕ ਕਿ ਸਭ ਤੋਂ ਵੱਧ ਮਲੀਨ ਬੰਦੇ ਦੀ ਪ੍ਰਾਰਥਨਾ ਨੂੰ ਵੀ ਹੁੰਗਾਰਾ ਮਿਲੇਗਾ। ਇਹ ਗੱਲ ਮੈਂ ਆਪਣੇ ਤਜਰਬੇ ਦੇ ਆਧਾਰ ਤੇ ਦੱਸ ਰਿਹਾ ਹਾਂ। ਮੈਂ ਨਰਕ-ਕੁੰਡ ਵਿਚੋਂ ਲੰਘਿਆ ਹੋਇਆ ਹਾਂ। ਪਹਿਲਾਂ ਅਰਸ਼ਾਂ ਦੀ ਬਾਦਸ਼ਾਹਤ ਦੀ ਖੋਜ ਕਰੋ ਅਤੇ ਫਿਰ ਸਭ ਕੁਝ ਤੁਹਾਨੂੰ ਮਿਲ ਜਾਇਗਾ।[92]

ਮੈਂ ਕਦੀ ਵੀ ਉਸਨੂੰ ਹੁੰਗਾਰਾ ਦੇਣ ਤੋਂ ਖਾਲੀ ਨਹੀਂ ਦੇਖਿਆ। ਮੈਂ ਉਸਨੂੰ ਸਭ ਤੋਂ ਵੱਧ ਨੇੜੇ ਉਦੋਂ ਦੇਖਿਆ ਹੈ, ਜਦੋਂ ਦੁਮੇਲ ਸਭ ਤੋਂ ਵੱਧ ਹਨੇਰਾ ਸੀ – ਜੇਲ੍ਹਾਂ ਵਿਚਲੀਆਂ ਆਪਣੀਆਂ ਅਜ਼ਮਾਇਸ਼ਾਂ ਵੇਲੇ ਜਦੋਂ ਕੁਝ ਵੀ ਮੇਰੇ ਲਈ ਠੀਕ ਠਾਕ ਨਹੀਂ ਸੀ ਚੱਲ ਰਿਹਾ ਹੁੰਦਾ। ਮੈਨੂੰ ਆਪਦੀ ਜ਼ਿੰਦਗੀ ਵਿਚਲੀ ਅਜੇਹੀ ਇਕ ਘੜੀ ਵੀ ਯਾਦ ਨਹੀਂ ਜਦੋਂ ਮੈਨੂੰ ਇੰਝ ਲੱਗਾ ਹੋਵੇ ਕਿ ਪਰਮਾਤਮਾ ਮੈਨੂੰ ਛੱਡ ਗਿਆ ਹੈ।[93]

## ਪ੍ਰਾਰਥਨਾ ਦਾ ਖਾਸਾ

ਬੇਨਤੀ, ਪੂਜਾ, ਪ੍ਰਾਰਥਨਾ, ਕੋਈ ਵਹਿਮ–ਭਰਮ ਨਹੀਂ ਹਨ; ਇਹ ਖਾਣ, ਪੀਣ, ਬੈਠਣ ਜਾਂ ਤੁਰਨ ਦੇ ਕਾਰਜਾਂ ਨਾਲੋਂ ਵੀ ਵਧੇਰੇ ਠੋਸ ਕਾਰਜ ਹਨ। ਇਹ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਸਿਰਫ਼ ਇਹ ਹੀ ਸਾਰਥਕ ਹਨ, ਬਾਕੀ ਸਭ ਕੁਝ ਅਣਸਾਰਥਕ ਹੈ।

ਇਹੋ ਜਿਹੀ ਪ੍ਰਾਰਥਨਾ ਜਾਂ ਪੂਜਾ ਸੁਭਾਸ਼ਣ ਦੀ ਉਡਾਣ ਨਹੀਂ; ਇਹ ਸਿਰਫ਼ ਕਹਿਣ ਨੂੰ ਸ਼ਰਧਾਂਜਲੀ ਨਹੀਂ। ਇਹ ਦਿਲ ਵਿਚੋਂ ਫੁੱਟਦੀ ਹੈ। ਇਸ ਲਈ, ਅਸੀਂ ਜੇ ਦਿਲ ਦੀ ਉਹ ਸ਼ੁਧਤਾਈ ਪ੍ਰਾਪਤ ਕਰ ਲੈਂਦੇ ਹਾਂ ਜਦੋਂ ਇਹ 'ਪਿਆਰ ਤੋਂ ਸਿਵਾ ਹੋਰ ਹਰ ਚੀਜ਼ ਤੋਂ ਖਾਲੀ ਹੋ ਚੁੱਕਾ ਹੋਵੇਗਾ', ਜੇ ਅਸੀਂ ਆਪਣੀਆਂ ਤਾਰਾਂ ਨੂੰ ਉਸ ਦੀ ਸੁਰ ਵਿਚ ਮੇਲ ਲੈਂਦੇ ਹਾਂ ਤਾਂ ਉਹ 'ਲਰਜ਼ਦੀਆਂ ਹੋਈਆਂ ਪਾਰਲੌਕਿਕ ਸੰਗੀਤ ਬਣ ਹੋ ਜਾਂਦੀਆਂ ਹਨ।'

ਪ੍ਰਾਰਥਨਾ ਲਈ ਬੋਲਾਂ ਦੀ ਲੋੜ ਨਹੀਂ ਹੁੰਦੀ। ਆਪਣੇ ਆਪ ਵਿਚ ਇਹ ਕਿਸੇ ਵੀ ਮਹਿਸੂਸ ਕੀਤੇ ਜਾ ਸਕਣ ਵਾਲੇ ਯਤਨ ਤੋਂ ਸਵੈਧੀਨ ਹੈ। ਮੈਨੂੰ ਇਸ ਵਿਚ ਜ਼ਰਾ ਵੀ ਸ਼ੱਕ ਨਹੀਂ ਕਿ ਪ੍ਰਾਰਥਨਾ ਦਿਲ ਨੂੰ ਵੇਗਾਂ ਤੋਂ ਸਾਫ਼ ਕਰਨ ਦਾ ਅਚੁਕ ਸਾਧਨ ਹੈ। ਪਰ ਇਹ ਅਤਿ ਦੀ ਨਿਮਰਤਾ ਦੇ ਨਾਲ ਮਿਲਾ ਕੇ ਕੀਤੀ ਜਾਣੀ ਚਾਹੀਦੀ ਹੈ।[94]

ਪ੍ਰਾਰਥਨਾ ਵੇਲੇ ਦਿਲ ਤੋਂ ਖਾਲੀ ਸ਼ਬਦਾਂ ਨਾਲੋਂ ਸ਼ਬਦਾਂ ਤੋਂ ਖਾਲੀ ਦਿਲ ਰੱਖਣਾ ਬਿਹਤਰ ਹੁੰਦਾ ਹੈ।[95]

ਅਸੀਂ ਪੱਥਰ ਦੀ ਜਾਂ ਧਾਤ ਦੀ ਮੂਰਤੀ ਦੀ ਪੂਜਾ ਕਰਨ ਲਈ ਮੰਦਰ ਨਹੀਂ ਜਾਂਦੇ, ਸਗੋਂ ਇਸ ਵਿਚ ਵੱਸਦੇ ਪਰਮਾਤਮਾ ਦੀ ਪੂਜਾ ਕਰਨ ਲਈ ਜਾਂਦੇ ਹਾਂ। ਮੂਰਤੀ ਉਹੋ ਕੁਝ ਬਣ ਜਾਂਦੀ ਹੈ ਜੋ ਮਨੁੱਖ ਇਸਦਾ ਬਣਾਉਂਦਾ ਹੈ। ਉਸ ਪਵਿੱਤਰਤਾ ਤੋਂ ਸਵੈਧੀਨ ਇਸ ਵਿਚ ਹੋਰ ਕੋਈ ਸ਼ਕਤੀ ਨਹੀਂ, ਜਿਹੜੀ ਪਵਿੱਤਰਤਾ ਪੂਜਾ ਕਰਨ ਵਾਲਾ ਇਸ ਨਾਲ ਜੋੜਦਾ ਹੈ। ਇਸ ਲਈ ਪ੍ਰਾਰਥਨਾ ਵੇਲੇ ਹਰ ਇਕ ਨੂੰ, ਬੱਚਿਆਂ ਨੂੰ ਵੀ, ਪੂਰਨ ਚੁੱਪ ਧਾਰਨ ਕਰਨੀ ਚਾਹੀਦੀ ਹੈ।[96]

ਆਪਣੇ ਅੰਦਰ ਪਰਮਾਤਮਾ ਦੀ ਹੋਂਦ ਵਿਚ ਸਜੀਵ ਵਿਸ਼ਵਾਸ ਤੋਂ ਬਿਨ੍ਹਾਂ ਪ੍ਰਾਰਥਨਾ ਅਸੰਭਵ ਗੱਲ ਹੈ।[97]

ਜ਼ਿੰਦਗੀ ਦੇ ਵੱਖ ਵੱਖ ਖੇਤਰਾਂ ਵਿਚ ਅਪਣੇ ਆਪ ਨੂੰ ਕੁਰਬਾਨ ਕਰਨ ਦੀ ਉੱਚੀ–ਸੁੱਚੀ ਅਤੇ ਬਹਾਦਰ ਕਲਾ ਸਿੱਖਣ ਵਿਚ ਪ੍ਰਾਰਥਨਾ ਪਹਿਲਾ ਅਤੇ ਆਖਰੀ ਸਬਕ ਹੈ, ਜਿਸ ਕਲਾ ਦਾ ਸਿਖਰ ਆਪਣੀ ਕੌਮ ਦੀ ਆਜ਼ਾਦੀ ਅਤੇ ਇੱਜ਼ਤ ਦੀ ਰਾਖੀ ਕਰਨ ਵਿਚ ਹੁੰਦਾ ਹੈ। ਨਿਰਸੰਦੇਹ, ਪ੍ਰਾਰਥਨਾ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਦੀ ਮੰਗ ਕਰਦੀ ਹੈ।[98]

ਮਨੁੱਖ ਅਕਸਰ ਤੋਤੇ ਵਾਂਗ ਪਰਮਾਤਮਾ ਦਾ ਨਾਂ ਰਟਦਾ ਰਹਿੰਦਾ ਹੈ, ਅਤੇ ਇੰਝ ਕਰਨ ਨਾਲ ਫਲ ਦੀ ਆਸ ਰਖਦਾ ਹੈ। ਸਚਮੁਚ ਦੇ ਖੋਜੀ ਵਿਚ ਉਹ ਸਜੀਵ ਵਿਸ਼ਵਾਸ ਹੋਣਾ ਚਾਹੀਦਾ

ਹੈ, ਜਿਹੜਾ ਨਾ ਸਿਰਫ਼ ਉਸਦੇ ਆਪਣੇ ਅੰਦਰੋਂ ਹੀ, ਸਗੋਂ ਦੂਜਿਆਂ ਦੇ ਦਿਲਾਂ ਵਿਚੋਂ ਵੀ ਤੋਤਿਆਂ ਵਾਲੀ ਮੁਹਾਰਨੀ ਦੇ ਝੂਠ ਨੂੰ ਕੱਢ ਮਾਰੇਗਾ।[99]

## ਪ੍ਰਾਰਥਨਾ ਦੀ ਲੋੜ

ਜਿਵੇਂ ਸਰੀਰ ਲਈ ਖੁਰਾਕ ਦੀ ਲੋੜ ਹੁੰਦੀ ਹੈ, ਆਤਮਾ ਲਈ ਪ੍ਰਾਰਥਨਾ ਦੀ ਲੋੜ ਹੈ। ਆਦਮੀ ਕਈ ਕਈ ਦਿਨ ਤੱਕ ਖੁਰਾਕ ਤੋਂ ਬਿਨ੍ਹਾਂ ਰਹਿ ਸਕਦਾ ਹੈ – ਜਿਵੇਂ ਮੈਕਸਵਾਈਨੀ ਨੇ 70 ਤੋਂ ਵੱਧ ਦਿਨ ਕੱਟ ਲਏ ਸਨ – ਪਰ ਪਰਮਾਤਮਾ ਵਿਚ ਵਿਸ਼ਵਾਸ ਰਖਦਿਆਂ ਮਨੁੱਖ ਪ੍ਰਾਰਥਨਾ ਤੋਂ ਬਿਨਾਂ ਇਕ ਘੜੀ ਨਹੀਂ ਰਹਿ ਸਕਦਾ, ਨਾ ਰਹਿਣਾ ਚਾਹੀਦਾ ਹੈ।[100]

ਬਹੁਤ ਲੋਕ ਹਨ ਜਿਹੜੇ, ਭਾਵੇਂ ਦਿਮਾਗ਼ੀ ਸੁਸਤੀ ਕਾਰਨ ਅਤੇ ਭਾਵੇਂ ਭੈੜੀ ਆਦਤ ਵਿਚ ਫਸ ਗਏ ਹੋਣ ਕਾਰਨ, ਇਹ ਵਿਸ਼ਵਾਸ ਰਖਦੇ ਹਨ ਕਿ ਪਰਮਾਤਮਾ ਬਿਨ੍ਹਾਂ ਕਿਹਾ ਸਾਡੀ ਸਹਾਇਤਾ ਕਰਦਾ ਹੈ ਅਤੇ ਕਰੇਗਾ। ਤਾਂ ਫਿਰ ਉਸਦਾ ਨਾਂ ਜਪਣ ਦੀ ਕੀ ਲੋੜ ਹੈ? ਇਹ ਸੱਚ ਹੈ ਕਿ ਜੇ ਪਰਮਾਤਮਾ ਹੈ, ਤਾਂ ਉਹ ਸਾਡੇ ਵਿਸ਼ਵਾਸ ਕਰਨ ਕਰਕੇ ਨਹੀਂ ਹੈ। ਪਰ ਪਰਮਾਤਮਾ ਦਾ ਅਹਿਸਾਸ ਨਿਰੇ ਵਿਸ਼ਵਾਸ ਨਾਲੋਂ ਅਥਾਹ ਤੌਰ ਉਤੇ ਜ਼ਿਆਦਾ ਹੈ। ਇਹ ਸਿਰਫ਼ ਨਿਰੰਤਰ ਅਮਲ ਨਾਲ ਹੀ ਹੋ ਸਕਦਾ ਹੈ। ਇਹ ਗੱਲ ਸਾਰੇ ਵਿਗਿਆਨਾਂ ਲਈ ਸੱਚ ਹੈ। ਸਾਰੇ ਵਿਗਿਆਨਾਂ ਦੇ ਵਿਗਿਆਨ ਲਈ ਇਹ ਗੱਲ ਹੋਰ ਵੀ ਕਿੰਨੀਂ ਜ਼ਿਆਦਾ ਸੱਚੀ ਹੈ?[101]

ਪ੍ਰਾਰਥਨਾ 'ਸਵੇਰ ਦੀ ਕੁੰਜੀ ਅਤੇ ਸ਼ਾਮ ਦੀ ਚਿਟਕਣੀ ਹੈ।'[102]

ਮੈਂ ਤੁਹਾਨੂੰ ਆਪਣੇ ਅਤੇ ਆਪਣੇ ਸਾਥੀਆਂ ਦੇ ਅਨੁਭਵ ਵਿਚੋਂ ਕੁਝ ਦੱਸ ਰਿਹਾ ਹਾਂ ਜਦੋਂ ਮੈਂ ਇਹ ਕਹਿੰਦਾ ਹਾਂ ਕਿ ਜਿਹੜਾ ਪ੍ਰਾਰਥਨਾ ਦਾ ਜਾਦੂ ਅਨੁਭਵ ਕਰ ਚੁੱਕਾ ਹੈ, ਉਹ ਕਈ ਕਈ ਦਿਨ ਤੱਕ ਖੁਰਾਕ ਤੋਂ ਬਿਨ੍ਹਾਂ ਰਹਿ ਸਕਦਾ ਹੈ, ਪਰ ਪ੍ਰਾਰਥਨਾ ਤੋਂ ਬਿਨ੍ਹਾਂ ਇਕ ਘੜੀ ਵੀ ਨਹੀਂ ਰਹਿ ਸਕਦਾ। ਕਿਉਂਕਿ ਪ੍ਰਾਰਥਨਾ ਤੋਂ ਬਿਨ੍ਹਾਂ ਮਨ ਨੂੰ ਸ਼ਾਂਤੀ ਨਹੀਂ ਮਿਲ ਸਕਦੀ।[103]

ਮੈਂ ਸਹਿਮਤ ਹਾਂ ਕਿ ਜੇ ਬੰਦਾ ਚੌਵੀ ਦੇ ਚੌਵੀ ਘੰਟੇ ਪਰਮਾਤਮਾ ਦੀ ਮੌਜੂਦਗੀ ਨੂੰ ਅਮਲ ਵਿਚ ਲਿਆ ਸਕਦਾ ਹੈ, ਤਾਂ ਪ੍ਰਾਰਥਨਾ ਲਈ ਵੱਖਰੇ ਸਮੇਂ ਦੀ ਲੋੜ ਨਹੀਂ ਹੋਵੇਗੀ। ਪਰ ਬਹੁਤੇ ਲੋਕਾਂ ਨੂੰ ਇਹ ਅਸੰਭਵ ਲੱਗਦਾ ਹੈ। ਉਹ ਨਿੱਤਾਪ੍ਰਤਿ ਸੰਸਾਰ ਵਿਚ ਬਹੁਤ ਖੱਚਤ ਹੋਏ ਹੋਏ ਹਨ। ਉਹਨਾਂ ਲਈ ਬਾਹਰਲੀਆਂ ਸਾਰੀਆਂ ਚੀਜ਼ਾਂ ਤੋਂ ਆਪਣੇ ਮਨ ਨੂੰ ਪੂਰੀ ਤਰ੍ਹਾਂ ਬਾਹਰ ਕੱਢ ਲੈਣ ਦਾ ਅਭਿਆਸ, ਭਾਵੇਂ ਇਹ ਹਰ ਰੋਜ਼ ਕੁਝ ਕੁ ਮਿੰਟਾਂ ਲਈ ਹੀ ਕਿਉਂ ਨਾ ਹੋਵੇ, ਅਥਾਹ ਤੌਰ ਉਤੇ ਫ਼ਾਇਦੇਮੰਦ ਸਾਬਤ ਹੋਵੇਗਾ। ਮੂਕ ਲਿਵਲੀਨਤਾ ਸਾਰੀ ਹਲਚਲ ਦੇ ਦਰਮਿਆਨ ਨਿਰੰਤਰ ਸ਼ਾਂਤੀ ਅਨੁਭਵ ਕਰਨ ਵਿਚ, ਗੁੱਸੇ ਨੂੰ ਦਬਾਉਣ ਅਤੇ ਸਹਿਣਸ਼ੀਲਤਾ ਧਾਰਨ ਕਰਨ ਵਿਚ ਉਹਨਾਂ ਦੀ ਸਹਾਇਤਾ ਕਰੇਗੀ।[104]

ਇਹ ਆਮ ਨਿਯਮ ਹੋਣਾ ਚਾਹੀਦਾ ਹੈ ਕਿ ਧਰਤੀ ਉਪਰਲੇ ਕਿਸੇ ਬੰਦੇ ਦੀ ਖਾਤਰ ਵੀ ਪ੍ਰਾਰਥਨਾ ਨੂੰ ਪਿੱਛੇ ਨਹੀਂ ਪਾਇਆ ਜਾਣਾ ਚਾਹੀਦਾ। ਪਰਮਾਤਮਾ ਦਾ ਸਮਾਂ ਕਦੀ ਨਹੀਂ ਰੁੰਕਦਾ। ਆਦਿ ਕਾਲ ਤੋਂ ਹੀ ਉਸਦੇ ਸਮੇਂ ਦਾ ਪਹੀਆ ਨਿਰੰਤਰ ਚੱਲਦਾ ਆ ਰਿਹਾ ਹੈ। ਅਸਲ ਵਿਚ ਉਸ ਲਈ ਜਾਂ ਉਸਦੇ ਸਮੇਂ ਲਈ ਕੋਈ ਆਦਿ ਕਾਲ ਹੈ ਹੀ ਨਹੀਂ। ... ਉਸਦੀ, ਜਿਸਦੀ ਘੜੀ ਕਦੀ ਨਹੀਂ ਰੁਕਦੀ, ਪ੍ਰਾਰਥਨਾ ਕਰਨ ਦੇ ਸਮੇਂ ਨੂੰ ਖੁੰਝਾ ਕੇ ਕੋਈ ਕਿਵੇਂ ਸਾਰ ਸਕਦਾ ਹੈ?[105]

ਈਸ਼ਓਪਨਿਸ਼ਦ ਦੇ ਪਹਿਲੇ ਸਲੋਕ ਵਿਚ, ਜਿਸਨੂੰ ਹਰ ਰੋਜ਼ ਪ੍ਰਾਰਥਨਾ ਤੋਂ ਪਹਿਲਾਂ ਦੁਹਰਾਇਆ ਜਾਂਦਾ ਹੈ, ਬੰਦੇ ਨੂੰ ਸਭ ਕੁਝ ਪਰਮਾਤਮਾ ਦੇ ਅਰਪਣ ਕਰਨ ਲਈ ਅਤੇ ਫਿਰ ਲੋੜ ਅਨੁਸਾਰ ਇਸਦੀ ਵਰਤੋਂ ਕਰਦੇ ਜਾਣ ਲਈ ਕਿਹਾ ਗਿਆ ਹੈ, ਮੁਖ ਸ਼ਰਤ ਇਹ ਲਾਈ ਗਈ ਹੈ ਕਿ ਬੰਦੇ ਨੂੰ ਉਸ ਚੀਜ਼ ਦੀ ਲਾਲਸਾ ਕਦੀ ਨਹੀਂ ਕਰਨੀ ਚਾਹੀਦੀ, ਜਿਹੜੀ ਕਿਸੇ ਹੋਰ ਦੀ ਮਲਕੀਅਤ ਹੈ। ਇਹਨਾਂ ਦੋ ਨੀਤੀ–ਵਾਕਾਂ ਵਿਚ ਹਿੰਦੂ ਧਰਮ ਦਾ ਸਾਰ–ਤੱਤ ਮਿਲਦਾ ਹੈ।

### ਪ੍ਰਾਰਥਨਾ ਦਾ ਸਾਰ–ਤੱਤ

ਇਕ ਹੋਰ ਸਲੋਕ ਵਿਚ, ਜਿਹੜਾ ਸਵੇਰ ਦੀ ਪ੍ਰਾਰਥਨਾ ਵੇਲੇ ਦੁਹਰਾਇਆ ਜਾਂਦਾ ਹੈ, ਇਹ ਕਿਹਾ ਗਿਆ ਹੈ, 'ਮੈਂ ਸੰਸਾਰਕ ਸ਼ਕਤੀ ਦੀ ਮੰਗ ਨਹੀਂ ਕਰਦਾ, ਨਾ ਹੀ ਸਵਰਗਾਂ ਵਿਚ ਜਾਣ ਦੀ ਮੰਗ ਕਰਦਾ ਹਾਂ, ਇਥੋਂ ਤੱਕ ਕਿ ਮੈਂ ਨਿਰਵਾਣ ਦੀ ਪ੍ਰਾਪਤੀ ਦੀ ਵੀ ਮੰਗ ਨਹੀਂ ਕਰਦਾ। ਮੈਂ ਜਿਸ ਚੀਜ਼ ਦੀ ਮੰਗ ਕਰਦਾ ਹਾਂ, ਉਹ ਇਹ ਹੈ ਕਿ ਮੈਂ ਕਸ਼ਟ ਸਹਿ ਰਹੇ ਲੋਕਾਂ ਦਾ ਕਸ਼ਟ ਦੂਰ ਕਰਨ ਦੇ ਸਮਰੱਥ ਹੋ ਸਕਾਂ।' ਇਹ ਕਸ਼ਟ ਸਰੀਰਕ ਵੀ ਹੋ ਸਕਦਾ ਹੈ, ਮਾਨਸਿਕ ਜਾਂ ਰੂਹਾਨੀ ਵੀ। ਆਪਣੇ ਮਨੋਵੇਗਾਂ ਦੀ ਗ਼ੁਲਾਮੀ ਕਾਰਨ ਹੁੰਦਾ ਕਸ਼ਟ ਸਰੀਰਕ ਕਸ਼ਟ ਨਾਲੋਂ ਵੀ ਜ਼ਿਆਦਾ ਹੁੰਦਾ ਹੈ।

ਪਰ ਪਰਮਾਤਮਾ ਕਸ਼ਟ ਨਿਵਾਰਣ ਲਈ ਆਪ ਹੇਠਾਂ ਨਹੀਂ ਆਉਂਦਾ। ਉਹ ਮਨੁੱਖੀ ਸਾਧਨ ਰਾਹੀਂ ਕੰਮ ਕਰਦਾ ਹੈ। ਇਸ ਲਈ ਬੰਦੇ ਨੂੰ ਦੂਜਿਆਂ ਦਾ ਕਸ਼ਟ ਨਿਵਾਰਣ ਦੇ ਸਮਰੱਥ ਬਣਾਉਣ ਲਈ ਪਰਮਾਤਮਾ ਅੱਗੇ ਪ੍ਰਾਰਥਨਾ ਦਾ ਮਤਲਬ ਬੰਦੇ ਵਲੋਂ ਕੰਮ ਕਰ ਸੱਕਣ ਦੀ ਸਿੱਕ ਅਤੇ ਤਤਪਰਤਾ ਹੋਣਾ ਚਾਹੀਦਾ ਹੈ।

ਪ੍ਰਾਰਥਨਾ ਕੋਈ ... ਵੱਖਰੀ ਕਿਸਮ ਦੀ ਚੀਜ ਨਹੀਂ। ਇਹ ਬੰਦੇ ਦੀ ਆਪਦੀ ਜ਼ਾਤ ਜਾਂ ਭਾਈਚਾਰੇ ਤੱਕ ਸੀਮਤ ਨਹੀਂ ਹੁੰਦੀ। ਇਸ ਵਿਚ ਸਭ ਸ਼ਾਮਲ ਹੁੰਦੇ ਹਨ। ਇਹ ਸਾਰੀ ਮਨੁੱਖਤਾ ਨੂੰ ਆਪਣੀ ਲਪੇਟ ਵਿਚ ਲੈਂਦੀ ਹੈ। ਇਸ ਪ੍ਰਾਰਥਨਾ ਦਾ ਮਤਲਬ ਧਰਤੀ ਉਤੇ ਸਵਰਗਾਂ ਦੀ ਬਾਦਸ਼ਾਹਤ ਕਾਇਮ ਕਰਨਾ ਹੁੰਦਾ ਹੈ।[106]

ਸੱਚੀ ਸਮਾਧੀ ਮਨ ਦੀਆਂ ਅੱਖਾਂ ਅਤੇ ਕੰਨਾਂ ਨੂੰ ਆਪਣੀ ਭਗਤੀ ਦੇ ਨਿਸ਼ਾਨੇ ਤੋਂ ਸਿਵਾ ਹੋਰ ਹਰ ਚੀਜ਼ ਵਲੋਂ ਹਟਾਉਣਾ ਹੁੰਦੀ ਹੈ। ਇਸ ਲਈ ਪ੍ਰਾਰਥਨਾ ਦੇ ਦੌਰਾਨ ਅੱਖਾਂ ਬੰਦ ਕਰਨਾ ਇਹੋ ਜਿਹਾ ਧਿਆਨ ਲਾਉਣ ਵਿਚ ਸਹਾਇਕ ਚੀਜ਼ ਹੁੰਦੀ ਹੈ। ਮਨੁੱਖ ਦਾ ਪਰਮਾਤਮਾ ਬਾਰੇ ਸੰਕਲਪ ਕੁਦਰਤੀ ਤੌਰ ਉਤੇ ਸੀਮਿਤ ਹੈ। ਇਸ ਲਈ ਹਰ ਇਕ ਨੂੰ ਉਸ ਬਾਰੇ ਉਸੇ ਤਰ੍ਹਾਂ ਸੋਚਣਾ ਚਾਹੀਦਾ ਹੈ ਜਿਵੇਂ ਉਸਨੂੰ ਇਹ ਸਭ ਤੋਂ ਚੰਗਾ ਲਗਦਾ ਹੈ, ਬਸ਼ਰਤੇ ਕਿ ਇਹ ਸੰਕਲਪ ਪਵਿੱਤਰ ਅਤੇ ਚੜ੍ਹਦੀ ਕਲਾ ਵਿਚ ਲਿਜਾਣ ਵਾਲਾ ਹੋਵੇ।[107]

ਸਿਰਫ਼ ਉਹੀ ਬੰਦਾ ਸਚਮੁਚ ਪ੍ਰਾਰਥਨਾ ਕਰ ਸਕਦਾ ਹੈ ਜਿਸਨੂੰ ਵਿਸ਼ਵਾਸ ਹੈ ਕਿ ਪਰਮਾਤਮਾ ਉਸਦੇ ਅੰਦਰ ਹੈ। ਜਿਸ ਨੂੰ ਇਹ ਵਿਸ਼ਵਾਸ ਨਹੀਂ, ਉਸਨੂੰ ਪ੍ਰਾਰਥਨਾ ਕਰਨ ਦੀ ਲੋੜ ਨਹੀਂ। ਪਰਮਾਤਮਾ ਨਾਰਾਜ਼ ਨਹੀਂ ਹੋਵੇਗਾ, ਪਰ ਮੈਂ ਆਪਣੇ ਤਜਰਬੇ ਤੋਂ ਇਹ ਕਹਿ ਸਕਦਾ ਹਾਂ ਕਿ ਜਿਹੜਾ ਪ੍ਰਾਰਥਨਾ ਨਹੀਂ ਕਰਦਾ, ਉਹ ਯਕੀਨਨ ਘਾਟੇ ਵਿਚ ਰਹਿੰਦਾ ਹੈ

ਤਾਂ ਫਿਰ ਕੀ ਫ਼ਰਕ ਪੈਂਦਾ ਹੈ ਜੇ ਇਕ ਆਦਮੀ ਪਰਮਾਤਮਾ ਨੂੰ ਵਿਅਕਤੀ ਵਜੋਂ ਪੂਜਦਾ

ਹੈ ਅਤੇ ਦੂਜਾ ਸ਼ਕਤੀ ਵਜੋਂ? ਦੋਵੇਂ ਹੀ ਆਪਣੇ ਆਪਣੇ ਚਾਨਣ ਅਨੁਸਾਰ ਠੀਕ ਕਰ ਰਹੇ ਹਨ। ਕੋਈ ਨਹੀਂ ਜਾਣਦਾ, ਅਤੇ ਸ਼ਾਇਦ ਕਦੀ ਜਾਣੇਗਾ ਵੀ ਨਹੀਂ ਕਿ ਪ੍ਰਾਰਥਨਾ ਕਰਨ ਦਾ ਬਿਲਕੁਲ ਠੀਕ ਤਰੀਕਾ ਕੀ ਹੈ। ਆਦਰਸ਼ ਨੂੰ ਹਮੇਸ਼ਾ ਆਦਰਸ਼ ਬਣਿਆ ਰਹਿਣਾ ਚਾਹੀਦਾ ਹੈ। ਬੰਦੇ ਨੂੰ ਸਿਰਫ਼ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਪਰਮਾਤਮਾ ਸਾਰੀਆਂ ਸ਼ਕਤੀਆਂ ਵਿਚ ਅਸਲ ਸ਼ਕਤੀ ਹੈ। ਬਾਕੀ ਸਾਰੀਆਂ ਸ਼ਕਤੀਆਂ ਭੌਤਕ ਹੁੰਦੀਆਂ ਹਨ। ਪਰ ਪਰਮਾਤਮਾ ਸਜੀਵ ਸ਼ਕਤੀ ਜਾਂ ਸਪਿਰਿਟ ਹੈ ਜਿਹੜੀ ਸਰਬ–ਵਿਆਪਕ ਹੈ, ਸਭ ਕੁਝ ਆਪਣੀ ਲਪੇਟ ਵਿਚ ਲੈਂਦੀ ਹੈ ਅਤੇ ਇਸ ਲਈ ਮਨੁੱਖ ਦੀ ਜਨਣ–ਸ਼ਕਤੀ ਤੋਂ ਬਾਹਰ ਹੈ।[108]

## ਚੁੱਪ ਦੀ ਕਾਰਗਰਤਾ

ਮੈਨੂੰ ਅਕਸਰ ਇਹ ਖਿਆਲ ਆਉਂਦਾ ਹੈ ਕਿ ਸੱਚ ਦੇ ਖੋਜੀ ਨੂੰ ਚੁੱਪ ਰਹਿਣਾ ਚਾਹੀਦਾ ਹੈ। ਮੈਨੂੰ ਚੁੱਪ ਦੀ ਸ਼ਾਨਦਾਰ ਕਾਰਗਰਤਾ ਦਾ ਪਤਾ ਹੈ। ਦੱਖਣੀ ਅਫ਼ਰੀਕਾ ਵਿਚ ਮੈਂ ਟਰੇਪਿਸਟ ਮੱਠ ਵਿਚ ਗਿਆ। ਇਹ ਖ਼ੂਬਸੂਰਤ ਥਾਂ ਸੀ। ਉਸ ਥਾਂ ਦੇ ਬਹੁਤੇ ਵਾਸੀਆਂ ਨੇ ਚੁੱਪ ਰਹਿਣ ਦੀ ਸਹੁੰ ਚੁੱਕੀ ਹੋਈ ਸੀ। ਮੈਂ ਫ਼ਾਦਰ ਤੋਂ ਇਸਦਾ ਮੰਤਵ ਪੁੱਛਿਆ ਤਾਂ ਉਸਨੇ ਦੱਸਿਆ ਕਿ ਮੰਤਵ ਪ੍ਰਤਖ ਹੈ। ਅਸੀਂ ਦੁਰਬਲ ਜੀਵ ਹਾਂ। ਅਸੀਂ ਅਕਸਰ ਨਹੀਂ ਜਾਣਦੇ ਹੁੰਦੇ ਕਿ ਅਸੀਂ ਕੀ ਕਹਿੰਦੇ ਹਾਂ। ਜੇ ਅਸੀਂ ਹੋਰ ਵੀ ਨਨ੍ਹੀ ਜਿਹੀ ਆਵਾਜ਼ ਨੂੰ ਸੁਨਣਾ ਚਾਹੁੰਦੇ ਹਾਂ ਜਿਹੜੀ ਸਾਡੇ ਅੰਦਰ ਹਮੇਸ਼ਾ ਬੋਲ ਰਹੀ ਹੁੰਦੀ ਹੈ, ਤਾਂ ਇਹ ਸੁਣਾਈ ਨਹੀਂ ਦੇਵੇਗੀ ਜੇ ਅਸੀਂ ਲਗਾਤਾਰ ਬੋਲੀ ਜਾਵਾਂਗੇ। ਮੈਂ ਉਹ ਕੀਮਤੀ ਸਬਕ ਸਮਝ ਗਿਆ। ਮੈਂ ਚੁੱਪ ਦਾ ਭੇਤ ਜਾਣਦਾ ਹਾਂ।[109]

ਅਨੁਭਵ ਨੇ ਮੈਨੂੰ ਸਿਖਾਇਆ ਹੈ ਕਿ ਮੋਨ, ਸਤਿਆਵਰਤੀ ਦੇ ਅਧਿਆਤਮਕ ਅਨੁਸ਼ਾਸ਼ਨ ਦਾ ਇਕ ਅੰਗ ਹੈ। ਮਨੁੱਖ ਦੀ ਇਹ ਇਕ ਕੁਦਰਤੀ ਕਮਜੋਰੀ ਹੈ ਕਿ ਉਹ ਜਾਣੇ–ਅਣਜਾਣੇ ਅਤਿਕਥਨੀ ਤੋਂ ਕੰਮ ਲੈਂਦਾ ਹੈ ਅਤੇ ਸੱਚ ਨੂੰ ਦਬਾਉਂਦਾ ਜਾ ਸੰਸੋਧਿਤ ਕਰਦਾ ਹੈ। ਇਸ ਕਮਜ਼ੋਰੀ 'ਤੇ ਜਿੱਤ ਪਾਉਣ ਲਈ ਮੋਨ ਜ਼ਰੂਰੀ ਹੈ। ਅਲਪਭਾਸ਼ੀ ਵਿਅਕਤੀ ਆਪਣੀ ਬਾਣੀ ਵਿਚ ਸ਼ਾਇਦ ਹੀ ਕਦੇ ਬਿਬੇਕਹੀਨ ਹੋਵੇ; ਉਹ ਤਾਂ ਆਪਣਾ ਹਰ ਸ਼ਬਦ ਤੋਲ ਕੇ ਬੋਲੇਗਾ।[110]

ਸੀਤੇ ਹੋਏ ਬੁਲ੍ਹਾਂ ਦੀ ਚੁੱਪ ਕੋਈ ਚੁੱਪ ਨਹੀਂ। ਆਪਣੀ ਜੀਭ ਕੱਟ ਕੇ ਵੀ ਬੰਦਾ ਉਹੀ ਸਿੱਟੇ ਪ੍ਰਾਪਤ ਕਰ ਸਕਦਾ ਹੈ, ਪਰ ਉਸਨੂੰ ਵੀ ਚੁੱਪ ਨਹੀਂ ਕਿਹਾ ਜਾਇਗਾ। ਚੁੱਪ ਉਸ ਬੰਦੇ ਨੂੰ ਕਿਹਾ ਜਾਇਗਾ, ਜਿਹੜਾ ਬੋਲਣ ਦੀ ਸਮਰੱਥਾ ਹੁੰਦਿਆਂ ਵੀ ਕੋਈ ਫ਼ਾਲਤੂ ਲਫ਼ਜ਼ ਨਹੀਂ ਬੋਲਦਾ।[111]

ਮੇਰੇ ਲਈ ਇਹ (ਚੁੱਪ) ਸਰੀਰਕ ਅਤੇ ਰੂਹਾਨੀ, ਦੋਹਾਂ ਤਰ੍ਹਾਂ ਦੀ ਲੋੜ ਬਣ ਗਈ ਹੈ। ਸ਼ੁਰੂ ਸ਼ੁਰੂ ਵਿਚ ਇਹ ਦਬਾਅ ਦੇ ਅਹਿਸਾਸ ਤੋਂ ਛੁਟਕਾਰਾ ਪਾਉਣ ਲਈ ਅਪਣਾਈ ਗਈ ਸੀ। ਫਿਰ ਮੈਨੂੰ ਲਿਖਣ ਲਈ ਸਮਾਂ ਚਾਹੀਦਾ ਹੁੰਦਾ ਸੀ। ਪਰ ਕੁਝ ਦੇਰ ਲਈ ਇਸਦਾ ਅਭਿਆਸ ਕਰ ਲੈਣ ਤੋਂ ਮਗਰੋਂ ਮੈਨੂੰ ਇਸਦੀ ਰੂਹਾਨੀ ਕਦਰ ਦਾ ਪਤਾ ਲੱਗਾ। ਇਹ ਗੱਲ ਇਕਦਮ ਮੇਰੇ ਦਿਮਾਗ਼ ਵਿਚੋਂ ਲੰਘੀ ਕਿ ਇਹੀ ਸਮਾਂ ਸੀ ਜਦੋਂ ਮੈਂ ਪਰਮਾਤਮਾ ਨਾਲ ਸਭ ਤੋਂ ਚੰਗੀ ਤਰ੍ਹਾਂ ਸੰਪਰਕ ਕਾਇਮ ਕਰ ਸਕਦਾ ਹਾਂ। ਅਤੇ ਹੁਣ ਮੈਨੂੰ ਲਗਦਾ ਹੈ ਜਿਵੇਂ ਕਿ ਮੈਂ ਕੁਦਰਤ ਵਲੋਂ ਹੀ ਚੁੱਪ ਰਹਿਣ ਲਈ ਬਣਿਆ ਸਾਂ।[112]

ਪ੍ਰਾਰਥਨਾ ਪਰਮਾਤਮਾ ਨੂੰ ਯਾਦ ਕਰਨ ਲਈ ਅਤੇ ਦਿਲ ਦੀ ਸ਼ੁਧੀ ਕਰਨ ਲਈ ਹੁੰਦੀ ਹੈ, ਅਤੇ ਉਸ ਵੇਲੇ ਵੀ ਕੀਤੀ ਜਾ ਸਕਦੀ ਹੈ ਜਦੋਂ ਚੁੱਪ ਧਾਰਨ ਕੀਤੀ ਹੋਵੇ।[113]

ਮੈਨੂੰ ਕਿਉਂਕਿ ਵਿਸ਼ਵਾਸ ਹੈ ਕਿ ਮੂਕ ਪ੍ਰਾਰਥਨਾ ਅਕਸਰ ਹੀ ਹੋਰ ਕਿਸੇ ਵੀ ਪ੍ਰਤੱਖ ਕਾਰਨ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੁੰਦੀ ਹੈ, ਆਪਣੀ ਬੇਬਸੀ ਵਿਚ ਮੈਂ ਇਸ ਵਿਸ਼ਵਾਸ ਨਾਲ ਲਗਾਤਾਰ ਪ੍ਰਾਰਥਨਾ ਕਰਦਾ ਜਾਂਦਾ ਹਾਂ ਕਿ ਸ਼ੁੱਧ ਦਿਲ ਦੀ ਪ੍ਰਾਰਥਨਾ ਕਦੀ ਹੁੰਗਾਰੇ ਤੋਂ ਬਿਨ੍ਹਾਂ ਨਹੀਂ ਰਹਿੰਦੀ।[14]

## ਪ੍ਰਾਰਥਨਾ ਦੀ ਸ਼ਕਤੀ

ਮੈਂ ਆਪਣੀ ਗਵਾਹੀ ਦੇ ਸਕਦਾ ਹਾਂ ਅਤੇ ਕਹਿ ਸਕਦਾ ਹਾਂ ਕਿ ਦਿਲੋਂ ਨਿਕਲੀ ਪ੍ਰਾਰਥਨਾ ਨਿਰਸੰਦੇਹ ਸਭ ਤੋਂ ਸ਼ਕਤੀਸ਼ਾਲੀ ਹਥਿਆਰ ਹੈ ਜਿਹੜਾ ਬੁਜ਼ਦਿਲੀ ਅਤੇ ਹੋਰ ਸਾਰੀਆਂ ਮਾੜੀਆਂ ਪੁਰਾਣੀਆਂ ਆਦਤਾਂ ਉਤੇ ਕਾਬੂ ਪਾਉਣ ਲਈ ਮਨੁੱਖ ਕੋਲ ਹੁੰਦਾ ਹੈ।[15]

ਅਸੀ ਜਦੋਂ ਤੱਕ ਆਪਣੇ ਆਪ ਨੂੰ ਬਿਲਕੁਲ ਨਾਚੀਜ਼ ਨਹੀਂ ਬਣਾ ਲੈਂਦੇ, ਉਦੋਂ ਤੱਕ ਅਸੀਂ ਆਪਣੇ ਅੰਦਰਲੀ ਬੁਰਾਈ ਨੂੰ ਨਹੀਂ ਜਿੱਤ ਸਕਦੇ। ਪ੍ਰਾਪਤ ਕਰਨ ਦੇ ਯੋਗ ਉਸ ਇਕੋ ਇਕ ਅਸਲ ਆਜ਼ਾਦੀ ਦੀ ਕੀਮਤ ਵਲੋਂ ਪੂਰਨ ਆਤਮ–ਸਮਰਪਣ ਨਾਲੋਂ ਘੱਟ ਪਰਮਾਤਮਾ ਕਿਸੇ ਚੀਜ਼ ਦੀ ਮੰਗ ਨਹੀਂ ਕਰਦਾ ਅਤੇ ਜਦੋਂ ਬੰਦਾ ਇਸ ਤਰ੍ਹਾਂ ਆਪਣੇ ਆਪ ਨੂੰ ਗੁਆ ਬੈਠਦਾ ਹੈ ਤਾ ਉਹ ਹਰ ਜਿਉਂਦੀ–ਜਾਗਦੀ ਚੀਜ਼ ਦੀ ਸੇਵਾ ਵਿਚ ਆਪਣੇ ਆਪ ਨੂੰ ਤੁਰਤ ਪਾ ਲੈਂਦਾ ਹੈ। ਇਹ ਉਸ ਲਈ ਖੁਸ਼ੀ ਅਤੇ ਮਨ–ਪ੍ਰਚਾਵਾ ਬਣ ਜਾਂਦਾ ਹੈ। ਉਹ ਨਵਾਂ ਮਨੁੱਖ ਬਣਾ ਜਾਂਦਾ ਹੈ ਜਿਹੜਾ ਪਰਮਾਤਮਾ ਦੀ ਰਚਨਾ ਦੀ ਸੇਵਾ ਵਿਚ ਆਪਣਾ ਤਨ ਮਨ ਲਾ ਦੇਣ ਤੋਂ ਕਦੀ ਨਹੀਂ ਅੱਕਦਾ।[16]

ਮਨੁੱਖ ਦੇ ਸੀਨੇ ਅੰਦਰ ਹਨੇਰੇ ਅਤੇ ਚਾਨਣ ਦੀਆਂ ਸ਼ਕਤੀਆਂ ਵਿਚਕਾਰ ਸਦੀਵੀ ਘੋਲ ਚੱਲਦਾ ਰਹਿੰਦਾ ਹੈ, ਅਤੇ ਜਿਸ ਕੋਲ ਟੇਕ ਵਜੋਂ ਪ੍ਰਾਰਥਨਾ ਦਾ ਵੱਡਾ ਅਸਰਾ ਨਹੀਂ, ਉਹ ਹਨੇਰੇ ਦੀਆਂ ਸ਼ਕਤੀਆਂ ਦਾ ਸ਼ਿਕਾਰ ਹੋ ਜਾਵੇਗਾ। ਪ੍ਰਾਰਥਨਾ ਕਰਨ ਵਾਲਾ ਮਨੁੱਖ ਆਪਣੇ ਨਾਲ ਅਤੇ ਦੁਨੀਆ ਨਾਲ ਸ਼ਾਂਤੀ ਵਿਚ ਰਹੇਗਾ; ਜਿਹੜਾ ਮਨੁੱਖ ਪ੍ਰਾਰਥਨਾ ਭਰੇ ਦਿਲ ਤੋਂ ਬਿਨ੍ਹਾਂ ਦੁਨੀਆ ਦੇ ਮਾਮਲੇ ਨਜਿੱਠਦਾ ਰਹਿੰਦਾ ਹੈ ਉਹ ਦੁਖੀ ਹੋਵੇਗਾ ਅਤੇ ਦੁਨੀਆ ਨੂੰ ਵੀ ਦੁਖੀ ਕਰੇਗਾ।

ਆਪਣੇ ਰੋਜ਼ਾਨਾ ਕਾਰਜਾਂ ਵਿਚ ਬਾਕਾਇਦਗੀ ਅਤੇ ਸ਼ਾਂਤੀ ਅਤੇ ਸੰਤੁਲਨ ਲਿਆਉਣ ਲਈ ਪ੍ਰਾਰਥਨਾ ਇਕੋ ਇਕ ਸਾਧਨ ਹੈ। ਇਸ ਬੁਨਿਆਦੀ ਗੱਲ ਦਾ ਧਿਆਨ ਰਖੋ ਅਤੇ ਬਾਕੀ ਦੀਆਂ ਗੱਲਾਂ ਆਪਣਾ ਧਿਆਨ ਆਪ ਰੱਖ ਲੈਣਗੀਆਂ। ਮੁਰੱਬੇ (ਵਰਗ) ਦਾ ਇਕ ਕੋਨ ਠੀਕ ਕਰ ਲਵੋ, ਬਾਕੀ ਦੇ ਕੋਨ ਆਪਣੇ ਆਪ ਠੀਕ ਹੋ ਜਾਣਗੇ।[17]

ਪ੍ਰਾਰਥਨਾ ਕਿਸੇ ਬੁੱਢੀ ਮਾਈ ਦਾ ਵਿਹਲਾ ਮਨਪ੍ਰਚਾਵਾ ਨਹੀਂ। ਠੀਕ ਤਰ੍ਹਾਂ ਨਾਲ ਸਮਝਿਆਂ ਅਤੇ ਲਾਗੂ ਕੀਤਿਆਂ, ਇਹ ਕਾਰਜ ਦਾ ਸਭ ਤੋਂ ਸ਼ਕਤੀਸ਼ਾਲੀ ਸਾਧਨ ਬਣ ਜਾਂਦਾ ਹੈ।[18]

ਜਦੋਂ ਮਨ ਉਸਦੀ ਸਪਿਰਿਟ ਨਾਲ ਪੂਰੀ ਤਰ੍ਹਾ ਭਰਿਆਂ ਹੁੰਦਾ ਹੈ, ਤਾਂ ਬੰਦਾ ਕਿਸੇ ਵੱਲ ਵੀ ਮੰਦਭਾਵਨਾ ਨਾਲ ਨਫ਼ਰਤ ਨਹੀਂ ਰੱਖ ਸਕਦਾ,ਅਤੇ ਇਸਦੇ ਬਦਲੇ ਵਿੱਚ, ਦੁਸ਼ਮਣ ਆਪਣੀ ਦੁਸ਼ਮਣੀ ਛੱਡ ਦੇਵੇਗਾ ਅਤੇ ਦੋਸਤ ਬਣ ਜਾਇਗਾ। ਇਹ ਮੇਰਾ ਦਾਅਵਾ ਨਹੀਂ ਕਿ ਮੈਂ ਦੁਸ਼ਮਣਾਂ ਨੂੰ ਦੋਸਤ ਬਣਾਉਣ ਵਿਚ ਸਫ਼ਲ ਰਿਹਾ ਹਾਂ, ਪਰ ਅਣਗਿਣਤ ਸੂਰਤਾਂ ਵਿਚ ਇਹ ਮੇਰਾ ਤਜਰਬਾ ਹੈ ਕਿ ਜਦੋਂ ਮਨ ਉਸਦੀ ਦਿਤੀ ਸ਼ਾਂਤੀ ਨਾਲ ਭਰ ਜਾਂਦਾ ਹੈ ਤਾ ਸਾਰੀ ਨਫ਼ਰਤ ਖਤਮ ਹੋ

ਜਾਂਦੀ ਹੈ। ਆਦਿ ਕਾਲ ਤੋਂ ਹੀ ਸੰਸਾਰ ਭਰ ਤੇ ਗੁਰੂਆਂ ਦੀ ਅਟੁੱਟ ਲੜੀ ਇਸੇ ਦੀ ਗਵਾਹੀ ਦੇਂਦੀ ਆਈ ਹੈ। ਮੈਂ ਅਜੇਹੇ ਕਿਸੇ ਗੁਣ ਦਾ ਦਾਅਵਾ ਨਹੀਂ ਕਰਦਾ। ਮੈਨੂੰ ਪਤਾ ਹੈ ਕਿ ਇਹ ਪੂਰੀ ਤਰ੍ਹਾਂ ਪਰਮਾਤਮਾ ਦੀ ਕਿਰਪਾ ਕਾਰਨ ਹੈ।[19]

ਮਾੜੇ ਦਿਲ ਵਾਲਾ ਬੰਦਾ ਪਰਮਾਤਮਾ ਦੀ ਸਭ ਕੁਝ ਨੂੰ ਪਵਿੱਤਰ ਕਰਨ ਵਾਲੀ ਮੌਜੂਦਗੀ ਤੋਂ ਕਦੀ ਚੇਤੰਨ ਨਹੀਂ ਹੋ ਸਕਦਾ।[20]

ਪਰਮਾਤਮਾ ਸਾਡੇ ਤਰੀਕੇ ਨਾਲ ਨਹੀਂ ਆਪਣੇ ਹੀ ਤਰੀਕੇ ਨਾਲ ਪ੍ਰਾਰਥਨਾ ਦਾ ਹੁੰਗਾਰਾ ਭਰਦਾ ਹੈ। ਉਸਦੇ ਤਰੀਕੇ ਨਾਸਵਾਨ ਚੀਜ਼ਾਂ ਦੇ ਤਰੀਕਿਆਂ ਨਾਲੋਂ ਵੱਖਰੇ ਹਨ। ਇਸ ਲਈ ਉਹ ਸਾਡੀ ਸਮਝ ਤੋਂ ਪਰ੍ਹੇ ਐਵੇਂ ਨਹੀਂ ਜਾਂਦੀ। ਪ੍ਰਾਰਥਨਾ ਕਿਸੇ ਹੋਰ ਕਾਰਜ ਵਾਂਗ ਹੈ। ਇਸਦਾ ਫਲ ਮਿਲਦਾ ਹੈ ਭਾਵੇਂ ਅਸੀਂ ਇਹ ਦੇਖੀਏ ਜਾਂ ਨਾ, ਅਤੇ ਦਿਲੀ ਪ੍ਰਾਰਥਨਾ ਦਾ ਫਲ ਅਖੌਤੀ ਕਾਰਜ ਨਾਲੋਂ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਹੁੰਦਾ ਹੈ।[21]

## 17. ਮੇਰਾ ਹਿੰਦੂ ਮੱਤ ਕੋਈ ਨਿਵੇਕਲੀ ਚੀਜ਼ ਨਹੀਂ

ਮੇਰੇ ਲਈ ਹਿੰਦੂ ਮੱਤ ਸਾਰਿਆਂ ਨੂੰ ਸੰਤੁਸ਼ਟ ਕਰਨ ਵਾਲਾ ਹੈ। ਵਿਸ਼ਵਾਸ ਦੀ ਹਰ ਵੰਨਗੀ ਨੂੰ ਇਸਦੀ ਵਿਸ਼ਾਲ ਲੋਕਾਈ ਹੇਠ ਸ਼ਰਨ ਮਿਲਦੀ ਹੈ।[22]

ਮੈਂ ਹਿੰਦੂ ਮੱਤ ਬਾਰੇ ਆਪਣੀਆਂ ਭਾਵਨਾਵਾਂ ਦਾ ਉਸੇ ਤਰ੍ਹਾਂ ਵਰਨਣ ਨਹੀਂ ਕਰ ਸਕਦਾ ਜਿਸ ਤਰ੍ਹਾਂ ਆਪਣੀ ਪਤਨੀ ਬਾਰੇ ਆਪਣੀਆਂ ਭਾਵਨਾਵਾਂ ਦਾ। ਉਹ ਮੈਨੂੰ ਇੰਜ ਭਾਵਕ ਬਣਾ ਦੇਂਦੀ ਹੈ ਜਿਵੇਂ ਦੁਨੀਆ ਦੀ ਹੋਰ ਕੋਈ ਔਰਤ ਨਹੀਂ ਬਣਾ ਸਕਦੀ। ਇਹ ਗੱਲ ਨਹੀਂ ਕਿ ਉਸ ਵਿਚ ਕੋਈ ਨੁਕਸ ਨਹੀਂ ਹਨ; ਮੈਂ ਇਹ ਕਹਿਣ ਦੀ ਦਲੇਰੀ ਕਰ ਸਕਦਾ ਹਾਂ ਕਿ ਉਸ ਵਿਚ ਉਸ ਨਾਲੋਂ ਕਿਤੇ ਜ਼ਿਆਦਾ ਨੁਕਸ ਹਨ ਜਿੰਨੇ ਕੁ ਕਿ ਮੈਂ ਆਪ ਦੇਖ ਸਕਦਾ ਹਾਂ। ਪਰ ਅਵਰਨਣੀ ਰਿਸ਼ਤੇ ਦੀ ਭਾਵਨਾ ਮੌਜੂਦ ਹੈ। ਹਿੰਦੂ ਮਤ ਦੀਆਂ ਸਾਰੀਆਂ ਸੀਮਾਂ ਅਤੇ ਨੁਕਸਾਂ ਦੇ ਬਾਵਜੂਦ ਮੈਂ ਇਸ ਲਈ ਅਤੇ ਇਸ ਬਾਰੇ ਉਸੇ ਤਰ੍ਹਾਂ ਮਹਿਸੂਸ ਕਰਦਾ ਹਾਂ।[23]

... ਹਿੰਦੂ ਮਤ ਕੋਈ ਨਿਵੇਕਲਾ ਧਰਮ ਨਹੀਂ। ਇਸ ਵਿਚ ਦੁਨੀਆ ਦੇ ਸਾਰੇ ਪੈਗੰਬਰਾਂ ਦੀ ਪੂਜਾ ਲਈ ਥਾਂ ਹੈ। ਸ਼ਬਦ ਦੇ ਸਾਧਾਰਣ ਅਰਥਾਂ ਵਿਚ ਇਹ ਕੋਈ ਮਿਸ਼ਨਰੀ ਧਰਮ ਨਹੀਂ ਹੈ। ਇਸ ਨੇ ਨਿਰਸੰਦੇਹ ਕਈ ਕਬੀਲੇ ਆਪਣੇ ਆਪ ਵਿਚ ਸਮਾਏ ਹੋਏ ਹਨ, ਪਰ ਇਹ ਸਮਾਉਣਾ ਵਿਕਾਸਾਤਮਕ, ਸੂਖਮ ਖਾਸੇ ਦਾ ਰਿਹਾ ਹੈ। ਹਿੰਦੂ ਮਤ ਹਰ ਇਕ ਨੂੰ ਆਪਣੇ ਹੀ ਵਿਸ਼ਵਾਸ ਜਾਂ ਧਰਮ ਅਨੁਸਾਰ ਪਰਮਾਤਮਾ ਦੀ ਪੂਜਾ ਕਰਨ ਲਈ ਕਹਿੰਦਾ ਹੈ ਅਤੇ ਇਸ ਤਰ੍ਹਾਂ ਇਹ ਸਾਰੇ ਧਰਮਾਂ ਨਾਲ ਸ਼ਾਂਤੀ ਵਿਚ ਰਹਿੰਦਾ ਹੈ।[24]

ਦੁਨੀਆ ਵਿਚ ਕੋਈ ਅਜੇਹੀ ਚੀਜ਼ ਨਹੀਂ ਜਿਹੜੀ ਮੈਨੂੰ ਇਸਾਈ ਮੱਤ ਜਾਂ ਹੋਰ ਕੋਈ ਧਰਮ ਅਪਣਾਉਣ ਤੋਂ ਰੋਕੇਗੀ, ਜਿਉਂ ਹੀ ਮੈਂ ਇਸਦੇ ਸੱਚ ਨੂੰ ਅਤੇ ਇਸਦੀ ਲੋੜ ਨੂੰ ਮਹਿਸੂਸ ਕਰ ਲੈਂਦਾ ਹਾਂ। ਜਿੱਥੇ ਕਿਤੇ ਡਰ ਹੁੰਦਾ ਹੈ, ਉਥੇ ਧਰਮ ਨਹੀਂ ਹੁੰਦਾ। ਜੇ ਮੈਂ ਬਾਈਬਲ ਜਾਂ ਕੁਰਾਨ ਦੀ ਆਪਣੀ ਹੀ ਵਿਆਖਿਆ ਅਨੁਸਾਰ ਆਪਣੇ ਆਪ ਨੂੰ, ਉਦਾਹਰਣ ਵਜੋਂ, ਇਸਾਈ ਜਾਂ ਮੁਸਲਮਾਨ ਕਹਿ ਸਕਦਾ ਹਾਂ, ਤਾਂ ਮੈਨੂੰ ਇੰਜ ਕਹਿਣ ਤੋਂ ਝਿਜਕਣਾ ਨਹੀਂ ਚਾਹੀਦਾ। ਕਿਉਂਕਿ ਫਿਰ ਹਿੰਦੂ, ਇਸਾਈ ਅਤੇ ਮੁਸਲਮਾਨ ਸਮਨਾਰਥੀ ਸ਼ਬਦ ਬਣ ਜਾਣਗੇ। ਮੇਰੀ ਭਾਵਨਾ ਹੈ

ਕਿ ਪਰਲੋਕ ਵਿਚ ਨਾ ਹਿੰਦੂ ਹੈ, ਨਾ ਇਸਾਈ ਅਤੇ ਨਾ ਮੁਸਲਮਾਨ। ਉਥੇ ਸਾਰਿਆਂ ਬਾਰੇ ਫੈਸਲਾ ਉਹਨਾਂ ਉਤੇ ਲੱਗੇ ਲੇਬਲਾਂ ਜਾਂ ਉਹਨਾਂ ਦੇ ਪੇਸ਼ਿਆਂ ਅਨੁਸਾਰ ਨਹੀਂ ਹੁੰਦਾ, ਸਗੋਂ ਉਹਨਾਂ ਦੇ ਕਾਰਜਾਂ ਅਨੁਸਾਰ ਹੁੰਦਾ ਹੈ, ਭਾਵੇਂ ਉਹਨਾਂ ਦਾ ਪੇਸ਼ਾ ਕੋਈ ਹੋਵੇ। ਸਾਡੀ ਸੰਸਾਰਕ ਹੋਂਦ ਦੇ ਦੌਰਾਨ ਇਹ ਲੇਬਲ ਤਾਂ ਸਦਾ ਲੱਗੇ ਹੀ ਰਹਿਣਗੇ। ਇਸ ਲਈ ਮੈਂ ਆਪਣੇ ਪੂਰਵਜਾਂ ਦਾ ਲੇਬਲ ਲਾਈ ਰੱਖਣ ਲਈ ਉਦੋਂ ਤੱਕ ਤਰਜੀਹ ਦੇਵਾਂਗਾ ਜਦੋਂ ਤੱਕ ਇਹ ਮੇਰੇ ਵਾਧੇ ਨੂੰ ਨਹੀਂ ਰੋਕ ਦੇਂਦਾ ਅਤੇ ਮੈਨੂੰ ਉਹ ਸਾਰਾ ਕੁਝ ਆਪਣੇ ਆਪ ਵਿਚ ਰਚਾਉਣ ਤੋਂ ਨਹੀਂ ਵਰਜਦਾ ਜੋ ਕੁਝ ਹੋਰ ਕਿਸੇ ਵੀ ਥਾਂ ਚੰਗਾ ਹੈ।[25]

ਮੈਨੂੰ ਪਤਾ ਹੈ ਕਿ ਮੇਰੇ ਦੋਸਤ ਕਈ ਵਾਰੀ ਭੰਬਲ–ਭੂਸਿਆਂ ਵਿਚ ਪੈ ਜਾਂਦੇ ਹਨ ਜਦੋਂ ਮੈਂ ਕਹਿੰਦਾ ਹਾਂ ਕਿ ਮੈਂ ਸਨਾਤਨੀ ਹਿੰਦੂ ਹਾਂ ਅਤੇ ਉਹਨਾਂ ਨੂੰ ਮੇਰੇ ਵਿਚ ਉਹ ਗੱਲਾਂ ਨਹੀਂ ਮਿਲਦੀਆਂ ਜਿਹੜੀਆਂ ਆਮ ਕਰਕੇ ਸਨਾਤਨੀ ਹਿੰਦੂ ਕਹੇ ਜਾਂਦੇ ਬੰਦੇ ਵਿਚ ਮਿਲਦੀਆਂ ਹਨ। ਪਰ ਇਹ ਇਸ ਕਰਕੇ ਹੈ ਕਿ ਪੱਕਾ ਹਿੰਦੂ ਹੋਣ ਦੇ ਬਾਵਜੂਦ, ਆਪਣੇ ਧਰਮ ਵਿਚ ਮੈਨੂੰ ਇਸਾਈ ਮੱਤ ਅਤੇ ਇਸਲਾਮ ਅਤੇ ਪਾਰਸੀ ਸਿੱਖਿਆ ਲਈ ਥਾਂ ਦਿਸਦੀ ਹੈ, ਅਤੇ ਇਸ ਲਈ ਮੇਰਾ ਹਿੰਦੂ ਮੱਤ ਕੁਝ ਲੋਕਾਂ ਨੂੰ ਮਿਲਗੋਭਾ ਲਗਦਾ ਹੈ। ਅਤੇ ਕੁਝ ਲੋਕਾਂ ਨੇ ਤਾਂ ਸਗੋਂ ਮੈਨੂੰ ਚੌਂਗਮੱਤੀਆ ਹੋਣ ਦਾ ਵੀ ਨਾਂ ਦਿਤਾ। ਖੈਰ, ਕਿਸੇ ਨੂੰ ਚੌਂਗਮਤੀਆ ਕਹਿਣ ਦਾ ਮਤਲਬ ਹੈ ਕਿ ਉਸਦਾ ਕੋਈ ਧਰਮ ਨਹੀਂ, ਪਰ ਮੇਰਾ ਤਾਂ ਇਕ ਵਿਸ਼ਾਲ ਧਰਮ ਹੈ ਜਿਹੜਾ ਈਸਾਈਆਂ ਦੀ ਵਿਰੋਧਤਾ ਨਹੀਂ ਕਰਦਾ – ਇਥੋਂ ਤੱਕ ਕਿ ਪਲਾਈਮੱਥ ਬੰਧੂ ਦੀ ਵੀ ਨਹੀਂ – ਅਤਿ ਦੇ ਕੱਟੜ ਮੁਸਲਮਾਨ ਦੀ ਵੀ ਨਹੀਂ। ਇਹ ਵੱਧ ਤੋਂ ਵੱਧ ਸੰਭਵ ਵਿਸ਼ਾਲ ਸਹਿਣਸ਼ੀਲਤਾ ਉਤੇ ਆਧਾਰਿਤ ਧਰਮ ਹੈ। ਮੈਂ ਕਿਸੇ ਵਿਅਕਤੀ ਨੂੰ ਉਸਦੇ ਕੱਟੜਪੰਥੀ ਕੰਮ ਲਈ ਭਲਾ ਬੁਰਾ ਕਹਿਣ ਤੋਂ ਇਨਕਾਰ ਕਰਦਾ ਹਾਂ ਕਿਉਂਕਿ ਮੈਂ ਉਸਨੂੰ ਉਸਦੇ ਦ੍ਰਿਸ਼ਟੀਕੋਣ ਤੋਂ ਦੇਖਣ ਦੀ ਕੋਸ਼ਿਸ਼ ਕਰਦਾ ਹਾਂ। ਇਹ ਵਿਸ਼ਾਲ ਧਰਮ ਹੈ ਜਿਹੜਾ ਮੇਰਾ ਆਸਰਾ ਹੈ। ਇਹ ਕੁਝ ਕੁ ਪ੍ਰੇਸ਼ਾਨ ਕਰਨ ਵਾਲੀ ਪੁਜੀਸ਼ਨ ਹੈ, ਮੈਂ ਜਾਣਦਾ ਹਾਂ – ਪਰ ਦੂਜਿਆਂ ਲਈ, ਮੇਰੇ ਲਈ ਨਹੀਂ।[26]

ਹਿੰਦੂ ਮੱਤ ਦੀ ਮੁਖ ਕਦਰ ਇਹ ਅਸਲ ਵਿਸ਼ਵਾਸ ਰੱਖਣ ਵਿਚ ਹੈ ਕਿ ਸਾਰੀ ਜ਼ਿੰਦਗੀ (ਨਾ ਸਿਰਫ਼ ਮਨੁੱਖੀ ਜੀਵਾਂ ਦੀ, ਸਗੋਂ ਸਾਰੇ ਸਚੇਤਨ ਜੀਵਾਂ ਦੀ) ਇਕ ਹੈ, ਅਰਥਾਤ, ਸਾਰੀ ਜ਼ਿੰਦਗੀ ਇਕੋ ਇਸ ਸਰਬ–ਵਿਆਪਕ ਸੋਮੇ ਤੋਂ ਆਉਂਦੀ ਹੈ, ਜਿਸਨੂੰ ਅੱਲਾਹ ਕਹਿ ਲਵੋ, ਗਾਡ ਕਹਿ ਲਵੋ ਜਾਂ ਪ੍ਰਮੇਸ਼ਰ।[27]

ਮੇਰਾ ਹਿੰਦੂਤਵ ਸੰਕੀਰਣ ਨਹੀਂ। ਇਸ ਵਿਚ ਉਹ ਸਭ ਕੁਝ ਸ਼ਾਮਲ ਹੈ ਜਿਸਨੂੰ ਮੈਂ ਇਸਲਾਮ, ਈਸਾਈ ਮੱਤ, ਬੁੱਧ ਮੱਤ ਅਤੇ ਪਾਰਸੀ ਮੱਤ ਵਿਚ ਸਭ ਤੋਂ ਚੰਗਾ ਸਮਝਦਾ ਹਾਂ। ... ਸੱਚ ਮੇਰਾ ਧਰਮ ਹੈ, ਅਤੇ ਅਹਿੰਸਾ ਇਸਦੀ ਪ੍ਰਾਪਤੀ ਦਾ ਇਕੋ ਇਕ ਰਸਤਾ ਹੈ। ਤਲਵਾਰ ਦਾ ਮੱਤ ਮੈਂ ਸਦਾ ਸਦਾ ਲਈ ਰੱਦ ਕਰ ਚੁੱਕਾ ਹਾਂ।[28]

## ਹਿੰਦੂ ਮੱਤ ਅਤੇ ਅਹਿੰਸਾ

ਆਪਣੇ ਅਹਿੰਸਾ ਦੇ ਸੰਦੇਸ਼ ਨਾਲ ਹਿੰਦੂ ਮੱਤ ਮੇਰੇ ਲਈ ਦੁਨੀਆ ਵਿਚ ਸਭ ਤੋਂ ਵੱਧ ਸ਼ਾਨਦਾਰ ਧਰਮ ਹੈ – ਜਿਵੇਂ ਮੇਰੀ ਪਤਨੀ ਮੇਰੇ ਲਈ ਦੁਨੀਆ ਦੀ ਸਭ ਤੋਂ ਸੁੰਦਰ ਔਰਤ ਹੈ – ਪਰ ਦੂਜੇ ਲੋਕ ਵੀ ਆਪਣੇ ਆਪਣੇ ਧਰਮ ਬਾਰੇ ਇਸੇ ਤਰ੍ਹਾਂ ਮਹਿਸੂਸ ਕਰ ਸਕਦੇ ਹਨ।[29]

ਭਾਰਤ ਦੇ ਸਭਿਆਚਾਰ ਨੂੰ ਹਿੰਦੂ ਮੱਤ ਦੀ ਸਭ ਤੋਂ ਵੱਧ ਨਿੱਖੜਵੀਂ ਅਤੇ ਸਭ ਤੋਂ ਵੱਡੀ ਦੇਣ ਅਹਿੰਸਾ ਦਾ ਸਿਧਾਂਤ ਹੈ। ਇਸ ਨੇ ਦੇਸ ਦੇ ਇਤਿਹਾਸ ਨੂੰ ਪ੍ਰਿਛਲੇ ਤਿੰਨ ਹਜ਼ਾਰ ਸਾਲ ਤੋਂ ਵੱਧ ਸਮੇਂ ਤੋਂ ਇਕ ਨਿਸਚਿਤ ਸੇਧ ਦੇ ਰੱਖੀ ਹੈ ਅਤੇ ਅੱਜ ਵੀ ਇਹ ਭਾਰਤ ਦੇ ਕਰੋੜਾਂ ਲੋਕਾਂ ਦੀਆਂ ਜ਼ਿੰਦਗੀਆਂ ਵਿਚ ਇਕ ਸਜੀਵ ਸ਼ਕਤੀ ਵਜੋਂ ਕੰਮ ਕਰਨੋਂ ਨਹੀਂ ਹਟਿਆ। ਇਹ ਇਕ ਵਧ–ਫੁਲ ਰਿਹਾ ਸਿਧਾਂਤ ਹੈ, ਇਸਦਾ ਸੰਦੇਸ਼ ਅਜੇ ਵੀ ਦੁਨੀਆ ਤੱਕ ਪੁੱਜ ਰਿਹਾ ਹੈ। ਇਸਦੀ ਸਿੱਖਿਆ ਸਾਡੇ ਲੋਕਾਂ ਵਿਚ ਏਨੀਂ ਘਰ ਕਰ ਚੁੱਕੀ ਹੈ ਕਿ ਹਥਿਆਰਬੰਦ ਇਨਕਲਾਬ ਭਾਰਤ ਵਿਚ ਲਗਭਗ ਅਸੰਭਵ ਹੋ ਚੁੱਕਾ ਹੈ, ਇਸ ਲਈ ਨਹੀਂ, ਜਿਵੇਂ ਕਿ ਕੁਝ ਲੋਕ ਸੋਚਦੇ ਹੋਣਗੇ, ਕਿ ਅਸੀਂ ਨਸਲੀ ਤੌਰ ਉੱਤੇ ਹੀ ਸਰੀਰਕ ਪੱਖੋਂ ਕਮਜ਼ੋਰ ਹਾਂ, ਕਿਉਂਕਿ ਕਿਸੇ ਨੂੰ ਗੋਲੀ ਮਾਰਨ ਲਈ ਘੋੜਾ ਦਬਾਉਣ ਵਾਸਤੇ ਏਨੀਂ ਸਰੀਰਕ ਸ਼ਕਤੀ ਦੀ ਲੋੜ ਨਹੀਂ ਹੁੰਦੀ ਜਿੰਨੀ ਸ਼ੈਤਾਨੀ ਇੱਛਾ–ਸ਼ਕਤੀ ਦੀ ਲੋੜ ਹੁੰਦੀ ਹੈ, ਸਗੋਂ ਇਸ ਲਈ ਕਿ ਅਹਿੰਸਾ ਦੀ ਪਰੰਪਰਾ ਸਾਡੇ ਲੋਕਾਂ ਵਿਚਕਾਰ ਡੂੰਘੀਆਂ ਜੜ੍ਹਾਂ ਫੜ ਚੁੱਕੀ ਹੈ।[30]

## ਗੀਤਾ ਮੇਰੀ ਮਾਤਾ ਹੈ

ਮੇਰਾ ਨਹੀਂ ਵਿਸ਼ਵਾਸ ਕਿ ਗੀਤਾ ਭਲਾ ਕਰਨ ਲਈ ਹਿੰਸਾ ਕਰਨ ਦੀ ਸਿੱਖਿਆ ਦੇਂਦੀ ਹੈ। ਇਹ ਉਘੜਵੀਂ ਤਰ੍ਹਾਂ ਨਾਲ ਉਸ ਲੜਾਈ ਦਾ ਵਰਨਣ ਹੈ ਜਿਹੜੀ ਸਾਡੇ ਆਪਣੇ ਦਿਲਾਂ ਵਿਚ ਚੱਲਦੀ ਰਹਿੰਦੀ ਹੈ। ਦੈਵੀ ਲੇਖਕ ਨੇ ਆਪਣੀ ਜ਼ਿੰਦਗੀ ਖਤਰੇ ਵਿਚ ਪਾ ਕੇ ਵੀ ਆਪਣਾ ਫ਼ਰਜ਼ ਨਿਭਾਉਣ ਦੀ ਸਿੱਖਿਆ ਦੇਣ ਲਈ ਇਕ ਇਤਿਹਾਸਕ ਘਟਨਾ ਦੀ ਵਰਤੋਂ ਕੀਤੀ ਹੈ। ਇਹ ਸਿੱਟਿਆਂ ਦੀ ਪ੍ਰਵਾਹ ਕੀਤੇ ਬਿਨਾਂ ਆਪਣਾ ਫ਼ਰਜ਼ ਨਿਭਾਉਣ ਦੀ ਸਿੱਖਿਆ ਦੇਂਦੀ ਹੈ, ਕਿਉਂਕਿ ਅਸੀਂ ਨਾਸ਼ਵਾਨ ਜੀਵ, ਆਪਣੇ ਸਰੀਰਕ ਢਾਂਚਿਆਂ ਨਾਲ ਸੀਮਿਤ ਹੋਏ ਹੋਏ, ਆਪਣੇ ਕਾਰਜਾਂ ਤੋਂ ਸਿਵਾ, ਹੋਰ ਕਾਰਜਾਂ ਨੂੰ ਕਾਬੂ ਵਿਚ ਰੱਖਣ ਤੋਂ ਅਸਮਰਥ ਹਾਂ। ਗੀਤਾ ਨੇ ਚਾਨਣ ਅਤੇ ਹਨੇਰੇ ਦੀਆਂ ਸ਼ਕਤੀਆਂ ਵਿਚਕਾਰ ਨਿਖੇੜ ਕੀਤਾ ਅਤੇ ਉਹਨਾਂ ਦੇ ਬੇਮੇਲ ਹੋਣ ਨੂੰ ਸਿੱਧ ਕੀਤਾ ਹੈ।[31]

ਈਸਾਈ ਮੱਤ ਵਿਚ ਭਾਵੇਂ ਮੈਂ ਬਹੁਤ ਕੁਝ ਦੀ ਪ੍ਰਸ਼ੰਸਾ ਕਰਦਾ ਹਾਂ, ਮੈਂ ਕੱਟੜ ਈਸਾਈ ਮੱਤ ਨਾਲ ਆਪਣੇ ਆਪ ਨੂੰ ਇਕਮਿਕ ਕਰਨ ਦੇ ਅਸਮਰਥ ਹਾਂ। ... ਹਿੰਦੂ ਮੱਤ, ਜਿਵੇਂ ਕਿ ਮੈਂ ਇਸਨੂੰ ਜਾਣਦਾ ਹਾਂ, ਮੇਰੀ ਆਤਮਾ ਨੂੰ ਪੂਰੀ ਤਰ੍ਹਾਂ ਸੰਤੁਸ਼ਟ ਕਰਦਾ ਹੈ, ਮੇਰੇ ਸਾਰੇ ਵਜੂਦ ਨੂੰ ਭਰ ਦੇਦਾ ਹੈ ਅਤੇ ਭਗਵਤ ਗੀਤਾ ਤੋਂ ਅਤੇ ਉਪਨਿਸ਼ਦਾਂ ਤੋਂ ਮੈਨੂੰ ਉਹ ਸ਼ਾਂਤੀ ਮਿਲਦੀ ਹੈ ਜਿਹੜੀ 'ਸਰਮਨ ਆਨ ਦ ਮਾਊਂਟ' ਤੋਂ ਵੀ ਨਹੀਂ ਮਿਲਦੀ। ਇਹ ਗੱਲ ਨਹੀਂ ਕਿ ਮੈਂ ਉਸ ਵਿਚ ਪੇਸ਼ ਕੀਤੇ ਗਏ ਆਦਰਸ਼ ਦੀ ਕਦਰ ਨਹੀਂ ਕਰਦਾ; ਇਹ ਗੱਲ ਨਹੀਂ ਕਿ ਸਰਮਨ ਆਨ 'ਦ ਮਾਊਂਟ' ਵਿਚਲੀਆਂ ਕੁਝ ਕੀਮਤੀ ਸਿੱਖਿਆਵਾਂ ਨੇ ਮੇਰੇ ਉੱਤੇ ਡੂੰਘਾ ਪ੍ਰਭਾਵ ਨਹੀਂ ਪਾਇਆ, ਪਰ ਮੈਂ ਇਹ ਇਕਬਾਲ ਜ਼ਰੂਰ ਕਰਾਂਗਾ ... ਕਿ ਜਦੋਂ ਸੰਦੇਹ ਨੇ ਮੈਨੂੰ ਘੇਰਿਆ ਹੁੰਦਾ ਹੈ, ਜਦੋਂ ਮਾਯੂਸੀਆਂ ਮੇਰੇ ਵੱਲ ਝਾਕ ਰਹੀਆਂ ਹੁੰਦੀਆਂ ਹਨ, ਅਤੇ ਜਦੋਂ ਮੈਨੂੰ ਦੁਮੇਲ ਉੱਤੇ ਚਾਨਣ ਦੀ ਇਕ ਕਿਰਨ ਵੀ ਦਿਖਾਈ ਨਹੀਂ ਦੇਂਦੀ, ਤਾਂ ਮੈਂ ਭਗਵਤ ਗੀਤਾ ਵੱਲ ਮੁੜਦਾ ਹਾਂ ਅਤੇ ਕੋਈ ਪਦ ਲਭਦਾ ਹਾਂ ਜਿਹੜਾ ਮੈਨੂੰ ਸ਼ਾਂਤੀ ਦੇਵੇ; ਅਤੇ ਮੈਂ ਘੋਰ ਮਾਯੂਸੀ ਵਿਚ ਵੀ ਇਕਦਮ ਮੁਸਕ੍ਰਾਉਣ ਲੱਗ ਪੈਂਦਾ ਹਾਂ। ਮੇਰੀ ਜ਼ਿੰਦਗੀ ਬਾਹਰੀ ਦੁਖਾਂਤਾਂ ਨਾਲ ਭਰੀ ਰਹੀ ਹੈ,

ਅਤੇ ਜੇ ਉਹਨਾਂ ਨੇ ਮੇਰੇ ਉਤੇ ਕੋਈ ਪ੍ਰਤੱਖ ਅਤੇ ਅਮਿਟ ਪ੍ਰਭਾਵ ਨਹੀਂ ਛੱਡਿਆ, ਤਾਂ ਇਸ ਗੱਲ ਲਈ ਮੈਂ ਭਗਵਤ ਗੀਤਾ ਦੀਆਂ ਸਿੱਖਿਆਵਾਂ ਦਾ ਰਿਣੀ ਹਾਂ।[32]

ਜਿੱਥੋਂ ਤੱਕ ਮੇਰਾ ਸਵਾਲ ਹੈ ਮੈਂ ਜਦੋਂ ਵੀ ਆਪਣੇ ਆਪ ਨੂੰ ਮੁਸ਼ਕਲਾਂ ਵਿਚ ਦੇਖਦਾ ਹਾਂ, ਤਾਂ ਮੈਂ ਮਾਂ–ਗੀਤਾ ਵੱਲ ਨੱਠਦਾ ਹਾਂ, ਅਤੇ ਹੁਣ ਤੱਕ ਉਹ ਮੈਨੂੰ ਦਿਲਾਸਾ ਦੇਣ ਤੋਂ ਕਦੀ ਵੀ ਪਿੱਛੇ ਨਹੀਂ ਰਹੀ। ਇਹ ਸੰਭਵ ਹੈ ਕਿ ਜਿਹੜੇ ਬੰਦੇ ਗੀਤਾ ਤੋਂ ਦਿਲਾਸਾ ਲੈ ਰਹੇ ਹਨ, ਉਹ ਵਧੇਰੇ ਸਹਾਇਤਾ ਲੈ ਸੱਕਣ, ਅਤੇ ਕੋਈ ਬਿਲਕੁਲ ਨਵੀਂ ਚੀਜ਼ ਦੇਖ ਸੱਕਣ, ਜੋ ਉਹਨਾਂ ਨੂੰ ਉਸ ਤਰੀਕੇ ਦਾ ਪਤਾ ਲੱਗ ਜਾਏ ਜਿਸ ਨਾਲ ਇਸਨੂੰ ਮੈਂ ਦਿਨ ਪ੍ਰਤਿ ਦਿਨ ਸਮਝਦਾ ਹਾਂ।[33]

ਅੱਜ ਗੀਤਾ ਸਿਰਫ਼ ਮੇਰੀ ਬਾਈਬਲ ਜਾਂ ਮੇਰਾ ਕੁਰਾਨ ਹੀ ਨਹੀਂ; ਇਹ ਇਸ ਤੋਂ ਵਧੇਰੇ ਕੁਝ ਹੈ – ਇਹ ਮੇਰੀ ਮਾਤਾ ਹੈ। ਮੈਨੂੰ ਜਨਮ ਦੇਣ ਵਾਲੀ ਮੇਰੀ ਸੰਸਾਰਕ ਮਾਤਾ ਮੇਰੇ ਤੋਂ ਕਦੇ ਦੀ ਵਿੱਛੜ ਚੁੱਕੀ ਹੈ; ਪਰ ਇਸ ਸਦੀਵੀ ਮਾਤਾ ਨੇ ਉਦੋਂ ਤੋਂ ਲੈ ਕੇ ਉਸਦੀ ਥਾਂ ਭਰ ਰੱਖੀ ਹੈ। ਇਹ ਕਦੀ ਨਹੀਂ ਬਦਲੀ, ਇਸਨੇ ਕਦੀ ਮੇਰਾ ਸਾਥ ਨਹੀਂ ਛੱਡਿਆ। ਜਦੋਂ ਮੈਂ ਕਿਸੇ ਮੁਸ਼ਕਲ ਜਾਂ ਮੁਸੀਬਤ ਵਿਚ ਹੁੰਦਾ ਹਾਂ, ਤਾਂ ਮੈਂ ਉਸਦੇ ਸੀਨੇ ਵਿਚ ਸ਼ਰਨ ਲੈਂਦਾ ਹਾਂ।[34]

### ਬੁੱਧ ਦਾ ਮਾਰਗ

ਇਹ ਮੇਰੀ ਸੋਚੀ–ਸਮਝੀ ਰਾਏ ਹੈ ਕਿ ਬੁੱਧ ਦੀ ਸਿੱਖਿਆ ਦਾ ਬੁਨਿਆਦੀ ਹਿੱਸਾ ਹੁਣ ਹਿੰਦੂ ਮੱਤ ਦਾ ਅਨਿੱਖੜ ਅੰਗ ਬਣਿਆ ਹੋਇਆ ਹੈ। ਅੱਜ ਹਿੰਦੂ ਭਾਰਤ ਲਈ ਇਹ ਅਸੰਭਵ ਹੈ ਕਿ ਇਹ ਪਿੱਛੇ ਨੂੰ ਮੁੜੇ ਅਤੇ ਉਸ ਮਹਾਨ ਸੁਧਾਰ ਤੋਂ ਪਿੱਛੇ ਚਲਾ ਜਾਏ ਜਿਹੜਾ ਗੌਤਮ ਨੇ ਹਿੰਦੂ ਮਤ ਵਿਚ ਕੀਤਾ ਸੀ। ਅਥਾਹ ਕੁਰਬਾਨੀ, ਮਹਾਨ ਤਿਆਗ, ਅਤੇ ਆਪਣੇ ਜੀਵਨ ਦੀ ਨਿਰੋਲ ਸ਼ੁੱਧਤਾਈ ਨਾਲ ਉਸਨੇ ਹਿੰਦੂ ਮੱਤ ਉਤੇ ਅਮਿਟ ਛਾਪ ਛੱਡੀ ਹੈ, ਅਤੇ ਹਿੰਦੂ ਮੱਤ ਉਸ ਮਹਾਨ ਗੁਰੂ ਲਈ ਕ੍ਰਿਤਗਤਾ ਦਾ ਸਦੀਵੀ ਆਭਾਰ ਰਖਦਾ ਹੈ। ... ਜੋ ਕੁਝ ਅੱਜ ਬੁੱਧ ਮੱਤ ਵਜੋਂ ਜਾਣਿਆ ਜਾਂਦਾ ਹੈ, ਉਸਦਾ ਜੋ ਹਿੱਸਾ ਹਿੰਦੂ ਮੱਤ ਆਪਣੇ ਵਿਚ ਨਹੀਂ ਰਚਾ ਸਕਿਆ, ਉਹ ਬੁੱਧ ਦੇ ਜੀਵਨ ਅਤੇ ਸਿੱਖਿਆ ਦਾ ਬੁਨਿਆਦੀ ਹਿੱਸਾ ਨਹੀਂ ਸੀ।

ਮੇਰੀ ਪੱਕੀ ਰਾਏ ਹੈ ਕਿ ਬੁੱਧ ਮੱਤ ਜਾਂ, ਸਗੋਂ, ਬੁੱਧ ਦੀ ਸਿੱਖਿਆ ਨੂੰ ਪੂਰੀ ਤਰ੍ਹਾਂ ਫਲ ਭਾਰਤ ਵਿਚ ਹੀ ਪਿਆ ਅਤੇ ਇਹ ਕਿਸੇ ਹੋਰ ਤਰ੍ਹਾਂ ਹੋ ਵੀ ਨਹੀਂ ਸੀ ਸਕਦਾ, ਕਿਉਂਕਿ ਗੌਤਮ ਖੁਦ ਹਿੰਦੂਆਂ ਦਾ ਹਿੰਦੂ ਸੀ। ਹਿੰਦੂ ਮੱਤ ਵਿਚ ਜੋ ਕੁਝ ਸਭ ਤੋਂ ਚੰਗਾ ਸੀ, ਉਹ ਉਸ ਨਾਲ ਭਰਿਆ ਪਿਆ ਸੀ, ਅਤੇ ਉਸਨੇ ਕੁਝ ਸਿੱਖਿਆਵਾਂ ਨੂੰ, ਜਿਹੜੀਆਂ ਵੇਦਾਂ ਵਿਚ ਦੱਬੀਆਂ ਪਈਆਂ ਸਨ ਅਤੇ ਜਿਨਾਂ ਉਤੇ ਘਾਹ–ਬਰੂਟ ਉੱਗ ਚੁੱਕਾ ਸੀ, ਜ਼ਿੰਦਗੀ ਦਿੱਤੀ। ਉਸਦੀ ਮਹਾਨ ਹਿੰਦੂ ਸਪਿਰਿਟ ਨੇ ਲਫ਼ਜ਼ਾਂ ਦੇ, ਅਰਥਹੀਣ ਲਫ਼ਜ਼ਾਂ ਦੇ ਜੰਗਲ ਨੂੰ ਚੀਰ ਕੇ ਆਪਣਾ ਰਾਹ ਬਣਾਇਆ; ਇਸ ਜੰਗਲ ਨੇ ਵੇਦਾਂ ਵਿਚਲੇ ਸੁਨਹਿਰੀ ਸੱਚ ਨੂੰ ਢੱਕਿਆ ਹੋਇਆ ਸੀ। ਉਸਨੇ ਵੇਦਾਂ ਵਿਚਲੇ ਕੁਝ ਸ਼ਬਦਾਂ ਦੇ ਅਜੇਹੇ ਅਰਥ ਕੱਢੇ ਜਿਨ੍ਹਾਂ ਤੋਂ ਉਸਦੀ ਪੁਸ਼ਤ ਦੇ ਆਦਮੀ ਬਿਲਕੁਲ ਅਣਜਾਣ ਸਨ, ਅਤੇ ਭਾਰਤ ਵਿਚ ਉਸਨੂੰ ਸਭ ਤੋਂ ਵੱਧ ਉਪਜਾਊ ਧਰਤੀ ਮਿਲੀ। ਅਤੇ ਬੁੱਧ ਜਿੱਥੇ ਵੀ ਕਿਤੇ ਗਿਆ, ਉਸਦੇ ਮਗਰ ਚੱਲਣ ਵਾਲੇ ਅਤੇ ਆਲੇ–ਦੁਆਲੇ ਗ਼ੈਰ–ਹਿੰਦੂ ਨਹੀਂ ਸਨ ਹੁੰਦੇ ਸਗੋਂ ਹਿੰਦੂ ਹੁੰਦੇ ਸਨ, ਉਹ ਲੋਕ ਜਿਹੜੇ ਖੁਦ ਵੈਦਿਕ ਨੇਮ ਨਾਲ ਤਰੋ–ਤਰ ਸਨ। ਪਰ ਬੁੱਧ ਦੀ ਸਿੱਖਿਆ, ਉਸਦੇ ਦਿਲ ਵਾਂਗ ਸਰਬ–ਪਸਾਰੇ ਵਾਲੀ ਅਤੇ ਸਰਬ ਲਪੇਟਵੀਂ ਸੀ, ਜਿਸ

ਕਰਕੇ ਇਹ ਉਸਦੇ ਸਰੀਰ ਨਾਲੋਂ ਜ਼ਿਆਦਾ ਦੇਰ ਤੱਕ ਜਿਊਂਦੀ ਰਹੀ ਹੈ ਅਤੇ ਧਰਤੀ ਉਤੇ ਫੈਲ ਗਈ ਹੈ। ਅਤੇ ਬੁੱਧ ਦਾ ਅਨੁਆਈ ਕਹੇ ਜਾਣ ਦਾ ਖਤਰਾ ਮੁੱਲ ਲੈ ਕੇ ਵੀ, ਮੈਂ ਇਸ ਪ੍ਰਾਪਤੀ ਨੂੰ ਹਿੰਦੂ ਮੱਤ ਦੀ ਜਿੱਤ ਹੋਣ ਦਾ ਦਾਅਵਾ ਕਰਦਾ ਹਾਂ। ਬੁੱਧ ਨੇ ਕਦੀ ਹਿੰਦੂ ਮੱਤ ਨੂੰ ਰੱਦ ਨਹੀਂ ਸੀ ਕੀਤਾ, ਸਗੋਂ ਉਸਨੇ ਇਸਦਾ ਆਧਾਰ ਵਿਸ਼ਾਲ ਬਣਾ ਦਿਤਾ ਸੀ। ਉਸਨੇ ਇਸਨੂੰ ਨਵਾਂ ਜੀਵਨ ਅਤੇ ਨਵੇਂ ਅਰਥ ਦਿਤੇ। ਪਰ ... ਮੈਂ ਤੁਹਾਡੇ ਅੱਗੇ ਇਹੀ ਅਰਜ਼ ਕਰਨਾ ਚਾਹਾਂਗਾ ਕਿ ਬੁੱਧ ਦੀ ਸਿੱਖਿਆ ਨੂੰ ਇਸਦੀ ਪੂਰਨਤਾ ਵਿਚ ਕਿਤੇ ਵੀ ਸਮਝਿਆ ਨਹੀਂ ਗਿਆ, ਨਾ ਲੰਕਾ ਵਿਚ, ਨਾ ਬਰਮਾ ਵਿਚ, ਨਾ ਚੀਨ ਵਿਚ, ਅਤੇ ਨਾ ਹੀ ਤਿੱਬਤ ਵਿਚ ...[135]

## ਸੰਸਾਰ ਦਾ ਨੈਤਿਕ ਸ਼ਾਸਨ

ਮੈਂ ਇਹ ਅਣਗਿਣਤ ਵਾਰੀ ਦਾਅਵਾ ਕੀਤਾ ਜਾਂਦਾ ਸੁਣਿਆ ਹੈ, ਅਤੇ ਬੁੱਧਮੱਤ ਦੀ ਸਪਿਰਿਟ ਨੂੰ ਪਰਗਟ ਕਰਨ ਦਾ ਦਾਅਵਾ ਕਰਦੀਆਂ ਕਿਤਾਬਾਂ ਵਿਚ ਵੀ ਮੈਂ ਪੜ੍ਹਿਆ ਹੈ ਕਿ ਬੁੱਧ ਦਾ ਪਰਮਾਤਮਾ ਵਿਚ ਯਕੀਨ ਨਹੀਂ ਸੀ। ਮੇਰੀ ਨਿਰਮਾਨ ਰਾਏ ਵਿਚ ਇਹੋ ਜਿਹਾ ਵਿਸ਼ਵਾਸ ਬੁੱਧ ਦੀ ਸਿੱਖਿਆ ਦੇ ਕੇਂਦਰੀ ਤੱਥ ਦੇ ਬਿਲਕੁਲ ਹੀ ਉਲਟ ਜਾਂਦਾ ੈ। ... ਇਹ ਘਚੋਲਾ ਇਸ ਗੱਲ ਤੋਂ ਪੈਦਾ ਹੋਇਆ ਹੈ ਕਿ ਉਸਨੇ ਉਹਨਾਂ ਸਾਰੀਆਂ ਘਟੀਆਂ ਚੀਜ਼ਾਂ ਨੂੰ ਰੱਦ ਕੀਤਾ, ਅਤੇ ਠੀਕ ਹੀ ਰੱਦ ਕੀਤਾ, ਜਿਹੜੀਆਂ ਉਸਦੇ ਸਮੇਂ ਪਰਮਾਤਮਾ ਦੇ ਨਾਂ ਨਾਲ ਜਾਣੀਆਂ ਜਾਂਦੀਆਂ ਸਨ। ਉਸਨੇ ਨਿਰਸੰਦੇਹ ਇਸ ਵਿਚਾਰ ਨੂੰ ਰੱਦ ਕੀਤਾ ਕਿ ਰੱਬ ਕਿਹਾ ਜਾਂਦਾ ਕੋਈ ਵਿਅਕਤੀ ਮੰਦ–ਇੱਛਾ ਤੋਂ ਅਗਵਾਈ ਲੈਂਦਾ ਹੈ, ਆਪਣੇ ਕੰਮਾਂ ਉਤੇ ਪਛਤਾ ਵੀ ਸਕਦਾ ਹੈ ਅਤੇ, ਇਸ ਧਰਤੀ ਉਪਰਲੇ ਬਾਦਸ਼ਾਹਾਂ ਵਾਂਗ, ਸੰਭਵ ਤੌਰ ਉਤੇ ਲਾਲਚ ਵਿਚ ਆ ਸਕਦਾ ਹੈ ਅਤੇ ਰਿਸ਼ਵਤਾਂ ਲੈ ਸਕਦਾ ਹੈ ਅਤੇ ਸ਼ਾਇਦ ਚਹੇਤੇ ਵੀ ਰੱਖ ਸਕਦਾ ਹੈ। ਉਸਦੀ ਸਾਰੀ ਆਤਮਾ ਨੇ ਇਸ ਵਿਸ਼ਵਾਸ ਦੇ ਖਿਲਾਫ਼ ਜ਼ੋਰਦਾਰ ਰੋਹ ਵਿਚ ਆ ਕੇ ਬਗ਼ਾਵਤ ਕੀਤੀ ਕਿ ਰੱਬ ਨਾਂ ਦੇ ਵਿਅਕਤੀ ਨੂੰ ਆਪਣੀ ਸੰਤੁਸ਼ਟੀ ਲਈ ਪਸ਼ੂਆਂ ਦਾ ਸਜੀਵ ਖ਼ੂਨ ਚਾਹੀਦਾ ਸੀ, ਤਾਂਕਿ ਉਹ ਖੁਸ਼ੀ ਪ੍ਰਾਪਤ ਕਰ ਸਕੇ; ਉਹਨਾਂ ਪਸ਼ੂਆਂ ਦਾ, ਜਿਹੜੇ ਉਸਦੀ ਆਪਣੀ ਰਚਨਾ ਸਨ। ਇਸ ਲਈ ਉਸਨੇ ਪਰਮਾਤਮਾ ਨੂੰ ਮੁੜ ਕੇ ਠੀਕ ਥਾਂ ਰੱਖ ਦਿਤਾ ਅਤੇ ਉਸ ਧਾੜਵੀ ਨੂੰ ਤਖਤ ਤੋਂ ਲਾਹ ਦਿਤਾ ਜਿਸ ਨੇ ਉਸ ਵੇਲੇ ਅਜੇ ਉਸ ਸਫ਼ੇਦ ਤਖਤ ਨੂੰ ਮੱਲਿਆ ਲੱਗਦਾ ਸੀ। ਉਸ ਨੇ ਇਹ ਬ੍ਰਹਿਮੰਡ ਦੇ ਨੈਤਿਕ ਸ਼ਾਸਨ ਦੀ ਸਦੀਵੀ ਅਤੇ ਨਾ ਬਦਲੀ ਜਾਣ ਯੋਗ ਹੋਂਦ ਦਾ ਮੁੜ ਐਲਾਨ ਕੀਤਾ ਅਤੇ ਇਸ ਉਤੇ ਜ਼ੋਰ ਦਿਤਾ। ਉਸਨੇ ਬੇਝਿਜਕ ਹੋ ਕੇ ਆਖਿਆ ਕਿ ਨੇਮ ਹੀ ਖੁਦ ਪਰਮਾਤਮਾ ਹੈ।

ਪਰਮਾਤਮਾ ਦੇ ਨੇਮ ਸਦੀਵੀ ਅਤੇ ਅਬਦਲ ਹਨ ਅਤੇ ਖੁਦ ਪਰਮਾਤਮਾ ਨਾਲੋਂ ਵੱਖ ਨਹੀਂ ਕੀਤੇ ਜਾ ਸਕਦੇ। ਉਸਦੀ ਬਿਲਕੁਲ ਪਰਿਪੂਰਨਤਾ ਦੀ ਹੀ ਇਹ ਲਾਜ਼ਮੀ ਸ਼ਰਤ ਹੈ। ਅਤੇ ਇਥੋਂ ਹੀ ਇਹ ਭਾਰੀ ਘਚੋਲਾ ਪੈਦਾ ਹੁੰਦਾ ਹੈ ਕਿ ਬੁੱਧ ਪਰਮਾਤਮਾ ਵਿਚ ਵਿਸ਼ਵਾਸ ਨਹੀਂ ਸੀ ਕਰਦਾ ਅਤੇ ਸਿਰਫ਼ ਨੈਤਿਕ ਨੇਮ ਵਿਚ ਵਿਸ਼ਵਾਸ ਰਖਦਾ ਸੀ, ਅਤੇ ਖੁਦ ਪਰਮਾਤਮਾ ਬਾਰੇ ਇਸ ਘਚੋਲੇ ਕਾਰਨ ਹੀ ਉਸ ਮਹਾਨ ਸ਼ਬਦ ਨਿਰਵਾਣ ਦੀ ਠੀਕ ਸਮਝ ਬਾਰੇ ਘਚੋਲਾ ਪੈਦਾ ਹੋ ਗਿਆ। ਨਿਰਸੰਦੇਹ, ਨਿਰਵਾਣ ਦਾ ਮਤਲਬ ਪੂਰੀ ਤਰ੍ਹਾਂ ਖ਼ਤਮ ਹੋ ਜਾਣਾ ਨਹੀਂ। ਜਿਥੋਂ ਤੱਕ ਬੁੱਧ ਦੇ ਜੀਵਨ ਦੇ ਕੇਂਦਰੀ ਤੱਥ ਨੂੰ ਮੈਂ ਸਮਝਣ ਦੇ ਸਮਰੱਥ ਹੋ ਸਕਿਆ ਹਾਂ, ਨਿਰਵਾਣ

ਉਸ ਸਭ ਕੁਝ ਦਾ ਪੂਰਨ ਖਾਤਮਾ ਹੈ ਜਿਹੜਾ ਸਾਡੇ ਵਿਚ ਨੀਚ ਹੈ, ਸਾਡੇ ਵਿਚ ਦੋਸ਼-ਪੂਰਨ ਹੈ, ਉਸ ਸਭ ਕੁਝ ਦਾ ਜੋ ਸਾਡੇ ਵਿਚ ਭ੍ਰਿਸ਼ਟ ਹੈ ਅਤੇ ਭ੍ਰਿਸ਼ਟ ਹੋਣ ਯੋਗ ਹੈ। ਨਿਰਵਾਣ ਕਬਰ ਦੀ ਕਾਲੀ, ਮੁਰਦਾ ਸ਼ਾਂਤੀ ਵਾਂਗ ਨਹੀਂ, ਸਗੋਂ ਅਜੇਹੀ ਆਤਮਾ ਦੀ ਸਜੀਵ ਸ਼ਾਂਤੀ, ਸਜੀਵ ਖੁਸ਼ੀ ਹੈ, ਜਿਹੜੀ ਆਪਣੇ ਆਪ ਤੋਂ ਚੇਤੰਨ ਹੈ, ਅਤੇ ਸਦੀਵੀ ਹੋਂਦ ਦੇ ਦਿਲ ਵਿਚ ਆਪਣਾ ਨਿਵਾਸ ਲੱਭ ਲਏ ਹੋਣ ਤੋਂ ਚੇਤੰਨ ਹੈ।...

ਪਰਮਾਤਮਾ ਨੂੰ ਉਸਦੀ ਸਦੀਵੀ ਥਾਂ ਉਤੇ ਮੁੜ-ਬਹਾਲ ਕਰਨ ਵਿਚ ਬੁੱਧ ਦੀ ਮਨੁੱਖਤਾ ਨੂੰ ਦੇਣ ਜਿਵੇਂ ਕਿ ਮਹਾਨ ਹੈ ਹੀ, ਮੇਰੀ ਨਿਰਮਾਨ ਰਾਏ ਵਿਚ, ਹਰ ਜ਼ਿੰਦਗੀ ਦਾ, ਭਾਵੇਂ ਇਹ ਕਿੰਨੀ ਹੀ ਨੀਵੀਂ ਤੋਂ ਨੀਵੀਂ ਹੋਵੇ, ਸਤਿਕਾਰ ਕਰਨ ਦੀ ਆਪਣੀ ਮੰਗ ਦੇ ਰੂਪ ਵਿਚ ਮਨੁੱਖਤਾ ਨੂੰ ਉਸਦੀ ਦੇਣ ਹੋਰ ਵੀ ਮਹਾਨ ਹੈ।[36]

## ਪੱਛਮ ਵਿਚ ਈਸਾਈ ਮੱਤ

ਮੇਰੀ ਪੱਕੀ ਰਾਏ ਹੈ ਕਿ ਯੂਰਪ ਅੱਜ ਪਰਮਾਤਮਾ ਜਾਂ ਈਸਾਈ ਮੱਤ ਦੀ ਭਾਵਨਾ ਦੀ ਨਹੀਂ, ਸਗੋਂ ਸ਼ੈਤਾਨ ਦੀ ਭਾਵਨਾ ਦੀ ਪ੍ਰਤਿਨਿਧਤਾ ਕਰਦਾ ਹੈ। ਅਤੇ ਸ਼ੈਤਾਨ ਦੀਆਂ ਸਫ਼ਲਤਾਵਾਂ ਉਦੋਂ ਸਭ ਤੋਂ ਮਹਾਨ ਹੁੰਦੀਆਂ ਹਨ ਜਦੋਂ ਉਹ ਆਪਣੇ ਬੁਲ੍ਹਾਂ ਉਤੇ ਪਰਮਾਤਮਾ ਦਾ ਨਾਂ ਲੈ ਕੇ ਸਾਹਮਣੇ ਆਉਂਦਾ ਹੈ। ਅੱਜ ਯੂਰਪ ਸਿਰਫ ਨਾਂ ਨੂੰ ਈਸਾਈ ਹੈ। ਹਕੀਕਤ ਵਿਚ ਇਹ ਕੁਬੇਰ ਦੀ ਪੂਜਾ ਵਿਚ ਲੱਗਾ ਹੋਇਆ ਹੈ। ਇਕ ਅਮੀਰ ਲਈ ਬਾਦਸ਼ਾਹਤ ਵਿਚ ਦਾਖਲ ਹੋਣ ਨਾਲੋਂ, ਇਕ ਊਠ ਦਾ ਸੂਈ ਦੇ ਨੱਕੇ ਵਿਚੋਂ ਲੰਘਣਾ ਜ਼ਿਆਦਾ ਸੌਖਾ ਹੈ। ਈਸਾ ਮਸੀਹ ਨੇ ਸਚਮੁਚ ਇੰਝ ਕਿਹਾ ਸੀ। ਉਸਦੇ ਅਖਾਉਤੀ ਅਨੁਆਈ ਆਪਣੀ ਇਖਲਾਕੀ ਤਰੱਕੀ ਨੂੰ ਆਪਣੀਆਂ ਪਦਾਰਥਕ ਪ੍ਰਾਪਤੀਆਂ ਨਾਲ ਮਾਪਦੇ ਹਨ।[37]

ਇਹ ਪੱਛਮ ਉਤੇ ਬੜੀ ਅਜੀਬ ਟਿੱਪਣੀ ਹੈ ਕਿ ਭਾਵੇਂ ਇਹ ਈਸਾਈ ਮੱਤ ਨੂੰ ਮੰਨਦਾ ਹੈ ਪਰ ਪੱਛਮ ਵਿਚ ਈਸਾਈ ਮੱਤ ਜਾਂ ਈਸਾ ਮਸੀਹ ਮੌਜੂਦ ਨਹੀਂ, ਨਹੀਂ ਤਾਂ ਕੋਈ ਜੰਗ ਨਾ ਹੁੰਦੀ। ਇਹ ਹੈ ਜਿਵੇਂ ਮੈਂ ਈਸਾ ਮਸੀਹ ਦੇ ਸੰਦੇਸ਼ ਨੂੰ ਸਮਝਦਾ ਹਾਂ।[38]

ਈਸਾਈ ਮੱਤ ਦਾ ਰੂਪ-ਵਿਗਾੜ ਹੋ ਗਿਆ ਜਦੋਂ ਇਹ ਪੱਛਮ ਵਿਚ ਚਲਾ ਗਿਆ। ਮੈਨੂੰ ਅਫ਼ਸੋਸ ਹੈ ਕਿ ਮੈਨੂੰ ਇੱਝ ਕਹਿਣਾ ਪੈ ਰਿਹਾ ਹੈ।[39]

ਮੈਂ ਆਪਣੇ ਈਸਾਈ ਭਰਾਵਾਂ ਨੂੰ ਕਹਿੰਦਾ ਹਾਂ ... ਈਸਾਈ ਮੱਤ ਨੂੰ ਉਸ ਤਰ੍ਹਾਂ ਨਾ ਲਵੋਂ ਜਿਵੇਂ ਪੱਛਮ ਵਿਚ ਇਸ ਦੀ ਵਿਆਖਿਆ ਕੀਤੀ ਜਾਂਦੀ ਹੈ। ਉਥੇ, ਸਾਨੂੰ ਪਤਾ ਹੈ, ਉਹ ਇਕ ਦੂਜੇ ਨਾਲ ਇੰਝ ਲੜ ਰਹੇ ਹਨ ਜਿਵੇਂ ਅੱਗੇ ਕਦੇ ਨਹੀਂ ਲੜੇ। ਆਖਰ, ਈਸਾ ਮਸੀਹ ਏਸ਼ੀਆਈ ਸੀ ਜਿਸਨੂੰ ਅਰਬਾਂ ਵਾਲੇ ਖੁਲ੍ਹੇ ਕਪੜੇ ਪਹਿਨੀ ਦਿਖਾਇਆ ਗਿਆ ਹੁੰਦਾ ਹੈ। ਉਹ ਮਸਕੀਨਤਾ ਦਾ ਸਾਰ-ਤੱਤ ਸੀ। ਮੈਂ ਆਸ ਕਰਦਾ ਹਾਂ ਕਿ ਭਾਰਤ ਦੇ ਈਸਾਈ ਆਪਣੇ ਜੀਵਨ ਵਿਚ ਬਾਈਬਲ ਵਾਲੇ, ਸੂਲੀ ਉਤੇ ਚੜਾਏ ਗਏ ਈਸਾ ਮਸੀਹ ਨੂੰ ਪਰਗਟ ਕਰਨਗੇ, ਨਾ ਕਿ ਖੂਨ ਨਾਲ ਲਿੱਬੜੀਆਂ ਉਂਗਲਾਂ ਵਾਲੇ ਪੱਛਮ ਵਲੋਂ ਜਿਸਦੀ ਵਿਆਖਿਆ ਕੀਤੀ ਜਾਂਦੀ ਹੈ, ਉਸਨੂੰ। ਪੱਛਮ ਦੀ ਆਲੋਚਨਾ ਕਰਨ ਦੀ ਮੇਰੀ ਕੋਈ ਇੱਛਾ ਨਹੀਂ। ਮੈਂ ਪੱਛਮ ਦੇ ਕਈ ਗੁਣ ਜਾਣਦਾ ਅਤੇ ਉਹਨਾਂ ਦੀ ਕਦਰ ਕਰਦਾ ਹਾਂ। ਪਰ ਮੇਰੇ ਲਈ ਇਸ ਗੱਲ ਵੱਲ ਧਿਆਨ ਦੁਆਉਣਾ ਜ਼ਰੂਰੀ ਹੈ ਕਿ ਏਸ਼ੀਆ ਦਾ ਈਸਾ ਮਸੀਹ ਪੱਛਮ ਵਿਚ ਗ਼ਲਤ ਤਰ੍ਹਾਂ ਪੇਸ਼ ਕੀਤਾ ਜਾਂਦਾ ਹੈ, ਸਿਵਾਏ ਕੁਝ ਵਿਅਕਤੀਆਂ ਦੇ।[40]

ਈਸਾਈ ਮੱਤ ਦਾ ਅਸਿੱਧਾ ਪ੍ਰਭਾਵ ਇਹ ਪਿਆ ਹੈ ਕਿ ਇਸਨੇ ਹਿੰਦੂ ਮੱਤ ਵਿਚ ਜਾਨ ਪਾਉਣ ਵਿਚ ਤੇਜ਼ੀ ਲਿਆਂਦੀ ਹੈ। ... ਪਰ ਭਾਰਤ ਉੱਪਰ ਈਸਾਈ ਮੱਤ ਦੇ ਪ੍ਰਭਾਵ ਦਾ ਆਮ ਕਰਕੇ ਅੰਦਾਜ਼ਾ ਉਸ ਜ਼ਿੰਦਗੀ ਤੋਂ ਲਾਇਆ ਜਾਣਾ ਚਾਹੀਦਾ ਹੈ, ਜਿਹੜੀ ਇਕ ਔਸਤ ਈਸਾਈ ਸਾਡੇ ਵਿਚਕਾਰ ਜਿਊਂਦਾ ਹੈ, ਅਤੇ ਉਸ ਪ੍ਰਭਾਵ ਤੋਂ ਜੋ ਇਸਦਾ ਸਾਡੇ ਉਤੇ ਪੈਂਦਾ ਹੈ। ਮੈਨੂੰ ਅਫ਼ਸੋਸ ਹੈ ਕਿ ਮੈਂ ਆਪਣੀ ਇਹ ਰਾਏ ਰੀਕਾਰਡ ਕਰਾਉਣ ਲਈ ਮਜਬੂਰ ਹਾਂ ਕਿ ਇਹ ਪ੍ਰਭਾਵ ਤਬਾਹਕੁਨ ਰਿਹਾ ਹੈ।[41]

## ਈਸਾ ਮਸੀਹ ਦੀ ਸ਼ਖ਼ਸੀਅਤ

ਮੈਂ ਇਹ ਕਹਿ ਸਕਦਾ ਹਾਂ ਕਿ ਇਤਿਹਾਸਕ ਈਸਾ ਮਸੀਹ ਵਿਚ ਮੇਰੀ ਕਦੀ ਦਿਲਚਸਪੀ ਨਹੀਂ ਰਹੀ। ਮੈਨੂੰ ਕੋਈ ਪ੍ਰਵਾਹ ਨਹੀਂ ਕਰਨੀ ਚਾਹੀਦੀ ਜੇ ਕੋਈ ਇਹ ਸਿੱਧ ਕਰ ਦੇਵੇ ਕਿ ਈਸਾ ਮਸੀਹ ਨਾਂ ਦਾ ਮਨੁੱਖ ਕਦੀ ਹੋਇਆ ਹੀ ਨਹੀਂ ਅਤੇ ਧਰਮ ਗਰੰਥਾਂ ਵਿਚ ਜੋ ਕੁਝ ਵਰਨਣ ਕੀਤਾ ਗਿਆ ਹੈ, ਉਹ ਲੇਖਕ ਦੀ ਕਲਪਣਾ ਦਾ ਫਲ ਹੈ। ਕਿਉਂਕਿ 'ਸਰਮਨ ਆਨ 'ਦ ਮਾਊਂਟ' ਮੇਰੇ ਲਈ ਫਿਰ ਵੀ ਸੱਚੀ ਹੋਵੇਗੀ।[42]

ਮੈਂ ਇਹ ਨਹੀਂ ਕਹਿ ਸਕਦਾ ਕਿ ਈਸਾ ਮਸੀਹ ਇਕੋ ਇਕ ਦੈਵੀ ਹਸਤੀ ਹੈ। ਉਹ ਉਸੇ ਤਰ੍ਹਾ ਦੈਵੀ ਹਸਤੀ ਹੈ ਜਿਵੇਂ ਕ੍ਰਿਸ਼ਨ ਜਾਂ ਰਾਮ ਜਾਂ ਮੁਹੰਮਦ ਜਾਂ ਜ਼ੋਰੋਆਗਟਰ ਹੈ। ਇਸੇ ਤਰ੍ਹਾਂ ਮੈ ਬਾਈਬਲ ਦੇ ਹਰ ਸ਼ਬਦ ਨੂੰ ਪਰਮਾਤਮਾ ਦਾ ਅਲਹਾਮੀ ਸ਼ਬਦ ਨਹੀਂ ਸਮਝਦਾ ਜਿਵੇ ਮੈਂ ਵੇਦਾਂ ਜਾਂ ਕੁਰਾਨ ਦੇ ਹਰ ਸ਼ਬਦ ਨੂੰ ਅਲਹਾਮ ਨਹੀਂ ਸਮਝਦਾ। ਇਹਨਾਂ ਗਰੰਥਾਂ ਵਿਚੋਂ ਹਰ ਇਕ ਨੂੰ ਕੁੱਲ ਮਿਲਾ ਕੇ ਯਕੀਨਨ ਇਲਹਾਮੀ ਕਿਹਾ ਜਾ ਸਕਦਾ ਹੈ, ਪਰ ਵੱਖ ਵੱਖ ਲਿਆਂ ਇਹਨਾਂ ਵਿਚੋਂ ਕਈ ਚੀਜ਼ਾਂ ਵਿਚ ਮੈਨੂੰ ਆਵੇਸ਼ ਦਾ ਅਹਿਸਾਸ ਨਹੀਂ ਹੁੰਦਾ। ਬਾਈਬਲ ਮੇਰੇ ਲਈ ਓਨੀ ਹੀ ਇਕ ਧਾਰਮਿਕ ਗਰੰਥ ਹੈ ਜਿੰਨੀ ਗੀਤਾ ਹੈ ਅਤੇ ਕੁਰਾਨ ਹੈ।[43]

ਭਾਵੇਂ ਮੈਂ ਸੰਕੀਰਣ ਅਰਥਾਂ ਵਿਚ ਈਸਾਈ ਹੋਣ ਦਾ ਦਾਅਵਾ ਨਹੀਂ ਕਰ ਸਕਦਾ, ਤਾਂ ਵੀ ਅਹਿੰਸਾ ਵਿਚ, ਜਿਸਦਾ ਮੇਰੇ ਸਾਰੇ ਸੰਸਾਰਕ ਅਤੇ ਭੌਤਕ ਕਾਰਜਾਂ ਉਪਰ ਰਾਜ ਹੈ, ਮੇਰੇ ਅਮਿਟ ਵਿਸ਼ਵਾਸ ਦੀ ਬਣਤਰ ਵਿਚ ਇਕ ਅੰਸ਼ ਈਸਾ ਮਸੀਹ ਵਲੋਂ ਕਸ਼ਟ ਸਹਿਣ ਦੀ ਉਦਾਹਰਣ ਵੀ ਹੈ।[44]

## ਈਸਾ ਮਸੀਹ ਦਾ ਮੇਰੇ ਲਈ ਕੀ ਅਰਥ ਹੈ

ਈਸਾ ਮਸੀਹ ਦਾ ... ਮੇਰੇ ਲਈ ਕੀ ਅਰਥ ਹੈ? ਮੇਰੇ ਲਈ ਉਹ ਸਭ ਤੋਂ ਮਹਾਨ ਗੁਰੂਆਂ ਵਿਚੋਂ ਇਕ ਹੈ ਜਿਹੜੇ ਮਨੁੱਖਤਾ ਨੂੰ ਕਦੀ ਵੀ ਮਿਲੇ ਹਨ। ਉਸ ਵਿਚ ਵਿਸ਼ਵਾਸ ਕਰਨ ਵਾਲਿਆਂ ਲਈ, ਉਹ ਪਰਮਾਤਮਾ ਦਾ ਇਕੋ ਇਕ ਜਨਮਿਆ ਬੇਟਾ ਸੀ। ਮੈਂ ਇਸ ਵਿਸ਼ਵਾਸ ਨੂੰ ਪ੍ਰਵਾਨ ਕਰਦਾ ਹਾਂ ਜਾਂ ਨਹੀਂ, ਕੀ ਇਹ ਤੱਥ ਮੇਰੇ ਜੀਵਨ ਵਿਚ ਈਸਾ ਮਸੀਹ ਦੇ ਪ੍ਰਭਾਵ ਨੂੰ ਘੱਟ ਜਾਂ ਵੱਧ ਕਰ ਸਕਦਾ ਹੈ? ਕੀ ਉਸਦੀ ਸਿੱਖਿਆ ਦੀ ਅਤੇ ਉਸਦੇ ਮੱਤ ਦੀ ਸਾਰੀ ਸ਼ਾਨ ਮੇਰੇ ਲਈ ਵਰਜਿਤ ਕਰ ਦਿਤੀ ਜਾਇਗੀ? ਮੈਂ ਇੰਝ ਵਿਸ਼ਵਾਸ ਨਹੀਂ ਕਰ ਸਕਦਾ।[45]

ਮੇਰੇ ਲਈ ਇਸ ਦਾ ('ਜਨਮਿਆ' ਸ਼ਬਦ ਦਾ) ਅਰਥ ਰੂਹਾਨੀ ਜਨਮ ਹੈ। ਦੂਜੇ ਸ਼ਬਦਾਂ ਵਿਚ, ਮੇਰੀ ਵਿਆਖਿਆ ਇਹ ਹੈ ਕਿ ਈਸਾ ਮਸੀਹ ਦਾ ਆਪਣਾ ਜੀਵਨ ਹੀ ਪਰਮਾਤਮਾ ਨਾਲ

ਉਸਦੀ ਨੇੜਤਾ ਦੀ ਕੁੰਜੀ ਹੈ; ਕਿ ਉਸਨੇ ਪਰਮਾਤਮਾ ਦੀ ਭਾਵਨਾ ਅਤੇ ਰਜ਼ਾ ਨੂੰ ਇਸ ਤਰ੍ਹਾਂ ਪਰਗਟ ਕੀਤਾ ਜਿਵੇਂ ਹੋਰ ਕੋਈ ਨਹੀਂ ਸੀ ਕਰ ਸਕਿਆ। ਇਹਨਾਂ ਅਰਥਾਂ ਵਿਚ ਮੈਂ ਉਸਨੂੰ ਪਰਮਾਤਮਾ ਦੇ ਬੇਟੇ ਵਜੋਂ ਦੇਖਦਾ ਅਤੇ ਪਛਾਣਦਾ ਹਾਂ।[46]

ਮੇਰਾ ਵਿਸ਼ਵਾਸ ਹੈ ਕਿ ਦੁਨੀਆ ਦੇ ਵੱਖੋ ਵੱਖਰੇ ਧਰਮਾਂ ਦੇ ਗੁਣਾਂ ਦਾ ਅੰਦਾਜ਼ਾ ਲਾਉਣਾ ਅਸੰਭਵ ਹੈ ਅਤੇ, ਇਸਤੋਂ ਇਲਾਵਾ, ਮੇਰਾ ਵਿਸ਼ਵਾਸ ਹੈ ਕਿ ਇੰਝ ਕਰਨ ਦੀ ਕੋਸ਼ਿਸ਼ ਕਰਨਾ ਵੀ ਗ਼ੈਰ–ਜ਼ਰੂਰੀ ਅਤੇ ਹਾਨੀਕਾਰਕ ਹੈ। ਪਰ, ਮੇਰੀ ਰਾਏ ਵਿਚ, ਉਹਨਾਂ ਵਿਚੋਂ ਹਰ ਧਰਮ ਇਕ ਸਾਂਝੀ ਪ੍ਰੇਰਨਾ ਸ਼ਕਤੀ ਨੂੰ ਸਾਕਾਰ ਕਰਦਾ ਹੈ: ਮਨੁੱਖ ਦੀ ਜ਼ਿੰਦਗੀ ਨੂੰ ਉੱਚਾ ਚੁੱਕਣ ਅਤੇ ਇਸਨੂੰ ਮੰਤਵ ਦੇਣ ਦੀ ਇੱਛਾ ਨੂੰ ਅਤੇ ਕਿਉਂਕਿ, ਈਸਾ ਮਸੀਹ ਦੀ ਉਹ ਮਹੱਤਤਾ ਅਤੇ ਪਰਮੋਤਕ੍ਰਿਸ਼ਟਤਾ ਹੈ ਜਿਸ ਵੱਲ ਮੈਂ ਸੰਕੇਤ ਕੀਤਾ ਹੈ, ਇਸ ਲਈ ਮੇਰਾ ਵਿਸ਼ਵਾਸ ਹੈ ਕਿ ਉਹ ਸਿਰਫ਼ ਈਸਾਈ ਮੱਤ ਦਾ ਨਹੀਂ ਸਗੋਂ ਸਾਰੀ ਦੁਨੀਆ ਦਾ ਹੈ, ਸਾਰੀਆਂ ਨਸਲਾਂ ਅਤੇ ਕੌਮਾਂ ਦਾ ਹੈ। ਇਸਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਕਿਸ ਝੰਡੇ, ਨਾਂ ਜਾਂ ਸਿਧਾਂਤ ਹੇਠ ਉਹ ਕੰਮ ਕਰਦੇ ਹਨ, ਕਿਸ ਧਰਮ ਨੂੰ ਮੰਨਦੇ ਹਨ, ਜਾਂ ਆਪਣੇ ਪੂਰਵਜਾਂ ਤੋਂ ਵਿਰਸੇ ਵਿਚ ਲਏ ਪਰਮਾਤਮਾ ਦੀ ਪੂਜਾ ਕਰਦੇ ਹਨ।[47]

ਭਾਰਤ ਵਿਚ ਬਹੁਤ ਅਗਿਆਨਤਾ ਅਤੇ ਵਹਿਮ–ਭਰਮ ਹੈ। ਪਰ ਧੁਰ ਹੇਠਾਂ ਸਾਡੇ ਵਿਚ ਪਰਮਾਤਮਾ ਵਿਚ ਵਿਸ਼ਵਾਸ ਧਰਮ ਲਈ ਮੂਲ ਪ੍ਰਵਿਰਤੀ ਮੌਜੂਦ ਹੈ।[48]

ਜੇ ਅੱਜ ਮੁਹੰਮਦ ਕਿਤੇ ਭਾਰਤ ਆਏ, ਤਾਂ ਉਹ ਆਪਣੇ ਕਈ ਅਖਾਉਤੀ ਅਨੁਆਈਆਂ ਨੂੰ ਛੱਡ ਦੇਵੇਗਾ ਅਤੇ ਮੈਨੂੰ ਇਕ ਸੱਚੇ ਮੁਸਲਮਾਨ ਵਜੋਂ ਅਪਣਾਇਗਾ, ਬਿਲਕੁਲ ਜਿਵੇਂ ਈਸਾ ਮਸੀਹ ਮੈਨੂੰ ਸੱਚੇ ਈਸਾਈ ਵਜੋਂ ਅਪਣਾਇਗਾ।[49]

"ਅਸੀਂ ਮਨੁੱਖ ਨੂੰ ਵਾਪਸ ਪਰਮਾਤਮਾ ਵੱਲ ਜਾਂ ਈਸਾ ਮਸੀਹ ਦੀ ਜਾਂ ਮੁਹੰਮਦ ਦੀ ਸਿੱਖਿਆ ਵਲ ਕਿਵੇਂ ਲਿਆ ਸਕਦੇ ਹਾਂ?" ਮੈਂ ਇਸਦਾ ਉਹੀ ਜਵਾਬ ਦੇਵਾਂਗਾ ਜਿਹੜਾ ਈਸਾ ਮਸੀਹ ਨੇ ਆਪਣੇ ਇਕ ਅਨੁਆਈ ਨੂੰ ਦਿਤਾ ਸੀ: "ਮੇਰੇ ਪਿਤਾ ਦੀ, ਜਿਹੜਾ ਅਰਸ਼ਾਂ ਵਿਚ ਰਹਿੰਦਾ ਹੈ, ਰਜ਼ਾ ਨੂੰ ਮੰਨੋ, ਸਿਰਫ਼ ਮਾਲਕ, ਮਾਲਕ ਨਾ ਕਹਿੰਦੇ ਰਹੋ।" ਤੁਹਾਡੇ, ਮੇਰੇ ਅਤੇ ਹਰ ਇਕ ਲਈ ਇਹ ਠੀਕ ਹੈ। ਜੇ ਸਾਕਾਰ ਪਰਮਾਤਮਾ ਵਿਚ ਸਾਡਾ ਵਿਸ਼ਵਾਸ ਹੈ ਤਾਂ ਸਾਡੇ ਨਾਲ ਸਭ ਕੁਝ ਠੀਕ ਠਾਕ ਰਹੇਗਾ। ਮੈਂ ਆਪਣੇ ਆਖਰੀ ਸਮੇਂ ਤੱਕ ਵੀ ਇਸ ਵਿਸ਼ਵਾਸ ਦਾ ਪੱਲਾ ਨਾ ਛੱਡਣ ਦੀ ਆਸ ਕਰਦਾ ਹਾਂ। ਆਪਣੀਆਂ ਅਣਗਿਣਤ ਤਰੁਟੀਆਂ ਅਤੇ ਕਮੀਆਂ ਦੇ ਬਾਵਜੂਦ, ਜਿਨ੍ਹਾਂ ਤੋਂ ਕਿ ਮੈਂ ਚੰਗੀ ਤਰ੍ਹਾਂ ਚੇਤੰਨ ਹਾਂ, ਹਰ ਲੰਘਦੇ ਦਿਨ ਨਾਲ ਪਰਮਾਤਮਾ ਵਿਚ ਮੇਰਾ ਵਿਸ਼ਵਾਸ ਵਧੇਰੇ ਡੂੰਘਾ ਹੁੰਦਾ ਜਾ ਰਿਹਾ ਹੈ।[50]

ਜੇ ਇੰਝ ਨਾ ਹੁੰਦਾ ਤਾਂ ਮੈ ਆਪਣੇ ਉਤੇ ਵੀ ਉਹੀ ਨੁਸਖਾ ਲਾਗੂ ਕਰਦਾ ਜਿਹੜਾ ਮੈਂ ਉਹਨਾਂ ਔਰਤਾਂ ਨੂੰ ਦੱਸਿਆ ਸੀ, ਜਿਨ੍ਹਾਂ ਲਈ ਬੇਪਤੀ ਦਾ ਖਤਰਾ ਪੈਦਾ ਹੋ ਗਿਆ ਸੀ ਪਰ ਇਸ ਤੋਂ ਬਚਣ ਜਾਂ ਸਹਾਇਤਾ ਦੀ ਕੋਈ ਸੰਭਾਵਨਾ ਨਹੀਂ ਸੀ ਦਿਸਦੀ, ਅਰਥਾਤ ਆਤਮਘਾਤ ਕਰਨਾ।[51]

## ਇਸਲਾਮ– ਸ਼ਾਂਤੀ ਦਾ ਧਰਮ

ਮੈਂ ਇਸਲਾਮ ਨੂੰ ਵੀ ਉਸੇ ਤਰ੍ਹਾ ਸ਼ਾਂਤੀ ਦਾ ਧਰਮ ਮੰਨਦਾ ਹਾਂ ਜਿਵੇਂ ਈਸਾਈ ਮੱਤ, ਬੁੱਧ ਮੱਤ

ਅਤੇ ਹਿੰਦੂ ਮੱਤ ਨੂੰ। ਨਿਰਸੰਦੇਹ ਮਾਤਰਾ ਦਾ ਕਿਤੇ ਕਿਤੇ ਫ਼ਰਕ ਹੈ, ਪਰ ਇਹਨਾਂ ਧਰਮਾਂ ਦਾ ਨਿਸ਼ਾਨਾ ਸ਼ਾਂਤੀ ਹੈ।[52]

ਭਾਰਤ ਦੇ ਕੌਮੀ ਸਭਿਆਚਾਰ ਵਿਚ ਇਸਲਾਮ ਦੀ ਉਘੜਵੀਂ ਦੇਣ ਪਰਮਾਤਮਾ ਦੇ ਇਕ ਹੋਣ ਵਿਚ ਇਸਦਾ ਪੱਕਾ ਵਿਸ਼ਵਾਸ ਅਤੇ ਉਹਨਾਂ ਲੋਕਾਂ ਲਈ ਜਿਹੜੇ ਇਸਦੇ ਘੇਰੇ ਵਿਚ ਹਨ, ਮਨੁੱਖ ਦੇ ਭਰੱਪਣ ਦੇ ਸੱਚ ਨੂੰ ਅਸਲ ਵਿਚ ਲਾਗੂ ਕਰਨਾ ਹੈ। ਮੈਂ ਇਹਨਾਂ ਨੂੰ ਦੋ ਉੱਘੜਵੀਆਂ ਦੇਣਾਂ ਕਹਿੰਦਾ ਹਾਂ। ਕਿਉਂਕਿ ਹਿੰਦੂ ਮੱਤ ਵਿਚ ਭਰੱਪਣ ਦੀ ਭਾਵਨਾ ਦਾ ਬਹੁਤ ਜ਼ਿਆਦਾ ਦਾਰਸ਼ਨਿਕੀਕਰਣ ਹੋ ਗਿਆ ਹੈ। ਇਸੇ ਤਰ੍ਹਾਂ ਭਾਵੇਂ ਦਾਰਸ਼ਨਿਕ ਹਿੰਦੂ ਮੱਤ ਲਈ ਪਰਮਾਤਮਾ ਤੋਂ ਸਿਵਾ ਹੋਰ ਕੋਈ ਰੱਬ ਨਹੀਂ, ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅਸਲੀ ਹਿੰਦੂ ਮੱਤ ਏਨਾਂ ਦ੍ਰਿੜ੍ਹ ਢੰਗ ਨਾਲ ਪੱਕਾ ਨਹੀਂ, ਜਿੰਨਾਂ ਇਸਲਾਮ ਹੈ।[53]

## ਤਾਕਤ ਦੀ ਵਰਤੋਂ

ਕੁਰਾਨ ਵਿਚ ਕੋਈ ਅਜਿਹੀ ਗੱਲ ਨਹੀਂ ਜਿਹੜੀ ਧਰਮ ਬਦਲਣ ਲਈ ਤਾਕਤ ਦੀ ਵਰਤੋਂ ਕਰਨ ਲਈ ਕਹਿੰਦੀ ਹੋਵੇ। ਇਹ ਪਵਿੱਤਰ ਗਰੰਥ ਵੱਧ ਤੋਂ ਵੱਧ ਸੰਭਵ ਸਪਸ਼ਟ ਭਾਸ਼ਾ ਵਿਚ ਕਹਿੰਦਾ ਹੈ, 'ਧਰਮ ਵਿਚ ਕੋਈ ਜ਼ਬਰਦਸਤੀ ਨਹੀਂ ਹੁੰਦੀ।' ਪੈਗੰਬਰ ਦੀ ਸਾਰੀ ਜ਼ਿੰਦਗੀ ਧਰਮ ਵਿਚ ਜ਼ਬਰਦਸਤੀ ਦੀ ਨਿਖੇਧੀ ਕਰਦੀ ਹੈ। ਮੇਰੇ ਗਿਆਨ ਅਨੁਸਾਰ ਕਿਸੇ ਮੁਸਲਮਾਨ ਨੇ ਕਦੀ ਜ਼ਬਰਦਸਤੀ ਨੂੰ ਪ੍ਰਵਾਨਗੀ ਨਹੀਂ ਦਿੱਤੀ। ਇਸਲਾਮ ਸੰਸਾਰ ਧਰਮ ਨਹੀਂ ਰਹੇਗਾ ਜੇ ਇਹ ਆਪਣੇ ਵਾਧੇ ਲਈ ਤਾਕਤ ਉਤੇ ਭਰੋਸਾ ਰੱਖਣ ਲੱਗ ਪਿਆ।[54]

ਮੈਂ ਆਪਣੀ ਰਾਏ ਦੇ ਚੁੱਕਾ ਹਾਂ ਕਿ ਇਸਲਾਮ ਦੇ ਅਨੁਆਈ ਤਲਵਾਰ ਨਾਲ ਕੁਝ ਜ਼ਿਆਦਾ ਹੀ ਹਿੱਲੇ ਹੋਏ ਹਨ। ਪਰ ਇਸਦਾ ਕਾਰਨ ਕੁਰਾਨ ਦੀ ਸਿਖਿਆ ਨਹੀਂ। ਮੇਰੀ ਰਾਏ ਵਿਚ, ਇਸਦਾ ਕਾਰਨ ਉਹ ਮਾਹੌਲ ਹੈ ਜਿਸ ਵਿਚ ਇਸਲਾਮ ਨੇ ਜਨਮ ਲਿਆ ਸੀ। ਈਸਾਈ ਮੱਤ ਦੇ ਖਿਲਾਫ਼ ਜਾਂਦਾ ਵੀ ਇਕ ਖੂਨੀ ਰੀਕਾਰਡ ਹੈ, ਪਰ ਇਸ ਕਰਕੇ ਨਹੀਂ ਕਿ ਈਸਾ ਮਸੀਹ ਵਿਚ ਕੋਈ ਕਮੀ ਸੀ, ਸਗੋਂ ਇਸ ਲਈ ਕਿ ਉਹ ਮਾਹੌਲ, ਜਿਸ ਵਿਚ ਇਹ ਫੈਲਿਆ, ਉਸਦੀ ਉੱਚੀ–ਸੁੱਚੀ ਸਿੱਖਿਆ ਪ੍ਰਤਿ ਹੁੰਗਾਰਾ ਭਰਨ ਵਾਲਾ ਨਹੀਂ ਸੀ।[55]

## ਕੁਰਾਨ

ਕੁਰਾਨ ਨੂੰ ਮੈਂ ਇਕ ਤੋਂ ਵੱਧ ਵਾਰ ਪੜ੍ਹ ਚੁੱਕਾ ਹਾਂ। ਮੇਰਾ ਧਰਮ ਮੈਨੂੰ ਇਸਦੇ ਸਮਰੱਥ ਬਣਾਉਂਦਾ ਅਤੇ ਮੈਨੂੰ ਜ਼ੋਰ ਦੇਂਦਾ ਹੈ ਕਿ ਮੈਂ ਉਹ ਸਾਰਾ ਕੁਝ ਆਪਣੇ ਵਿਚ ਰਚਾ ਲਵਾਂ ਜਿਹੜਾ ਧਰਤੀ ਉਪਰਲੇ ਸਾਰੇ ਮਹਾਨ ਧਰਮਾਂ ਵਿਚ ਚੰਗਾ ਹੈ।[56]

ਮੈਂ ਯਕੀਨਨ ਇਸਲਾਮ ਨੂੰ ਆਵੇਸ਼ ਤੋਂ ਉਪਜੇ ਇਕ ਧਰਮ ਵਜੋਂ ਮੰਨਦਾ ਹਾਂ ਅਤੇ, ਇਸਲਈ, ਮੁਕੱਦਸ ਕੁਰਾਨ ਨੂੰ ਆਵੇਸ਼ ਤੋਂ ਉਪਜਿਆ ਗਰੰਥ ਅਤੇ ਮੁਹੰਮਦ ਨੂੰ ਪੈਗੰਬਰਾਂ ਵਿਚੋਂ ਇਕ ਮੰਨਦਾ ਹਾਂ।[57]

ਮੈਂ ਇਸ ਸਿੱਟੇ ਉਤੇ ਪੁੱਜਾ ਹਾਂ ਕਿ ਕੁਰਾਨ ਦੀ ਸਿੱਖਿਆ ਤੱਤ–ਰੂਪ ਵਿਚ ਅਹਿੰਸਾ ਦੇ ਹੱਕ ਵਿਚ ਹੈ। ਅਹਿੰਸਾ ਹਿੰਸਾ ਨਾਲੋਂ ਬਿਹਤਰ ਹੈ, ਇਹ ਕੁਰਾਨ ਵਿਚ ਕਿਹਾ ਗਿਆ ਹੈ। ਅਹਿੰਸਾ ਨੂੰ ਫ਼ਰਜ਼ ਸਮਝਣ ਲਈ ਕਿਹਾ ਗਿਆ ਹੈ; ਹਿੰਸਾ ਦੀ ਲੋੜ ਵਜੋਂ ਆਗਿਆ ਦਿਤੀ ਗਈ ਹੈ।[58]

# 18. ਧਰਮ ਅਤੇ ਰਾਜਨੀਤੀ

ਮੇਰਾ ਦਾਅਵਾ ਹੈ ਕਿ ਮਨੁੱਖੀ ਮਨ ਜਾਂ ਮਨੁੱਖੀ ਸਮਾਜ ਇਸ ਤਰ੍ਹਾਂ ਦੇ ਸਵੈ–ਸੀਮਿਤ ਰਖਨਿਆਂ ਵਿਚ ਨਹੀਂ ਵੰਡਿਆ ਹੋਇਆ ਜਿਵੇਂ ਕਿ ਸਮਾਜਿਕ, ਰਾਜਨੀਤਕ ਅਤੇ ਧਾਰਮਿਕ। ਸਾਰਿਆਂ ਦਾ ਇਕ ਦੂਜੇ ਨਾਲ ਕਰਮ–ਪ੍ਰਤਿਕਰਮ ਚੱਲਦਾ ਰਹਿੰਦਾ ਹੈ।[59]

ਮਨੁੱਖਾ ਜ਼ਿੰਦਗੀ ਇਕ ਅਵੰਡ ਸਮੁੱਚ ਹੋਣ ਕਰਕੇ, ਇਸਦੇ ਵਖੋ–ਵਖਰੇ ਭਾਗਾਂ ਵਿਚਕਾਰ ਕਦੇ ਵੀ ਕੋਈ ਲਕੀਰ ਨਹੀਂ ਖਿੱਚੀ ਜਾ ਸਕਦੀ, ਨਾ ਹੀ ਨੈਤਿਕਤਾ ਅਤੇ ਰਾਜਨੀਤੀ ਵਿਚਕਾਰ ਖਿੱਚੀ ਜਾ ਸਕਦੀ ਹੈ। ਜਿਹੜਾ ਵਪਾਰੀ ਧੋਖੇਬਾਜ਼ੀ ਨਾਲ ਧਨ ਕਮਾਉਂਦਾ ਹੈ, ਉਹ ਸਿਰਫ਼ ਆਪਣੇ ਆਪ ਨੂੰ ਧੋਖਾ ਦੇਣ ਵਿਚ ਸਫਲ ਹੁੰਦਾ ਹੈ ਜਦੋਂ ਉਹ ਸੋਚਦਾ ਹੈ ਕਿ ਉਸਦੇ ਪਾਪ ਆਪਣੀ ਹਰਾਮ ਦੀ ਕਮਾਈ ਵਿਚੋਂ ਕੁਝ ਕੁ ਪੈਸੇ ਅਖਾਉਤੀ ਧਾਰਮਿਕ ਮੰਤਵਾਂ ਉਤੇ ਖਰਚਣ ਨਾਲ ਧੋਤੇ ਜਾ ਸਕਦੇ ਹਨ। ਵਿਅਕਤੀ ਦਾ ਨਿੱਤਾਪ੍ਰਤਿ ਜੀਵਨ ਇਸਦੇ ਸਮਰੱਥ ਕਦੀ ਵੀ ਨਹੀਂ ਹੋਇਆ ਕਿ ਇਸਨੂੰ ਰੂਹਾਨੀ ਜੀਵਨ ਤੋਂ ਵੱਖ ਕੀਤਾ ਜਾ ਸਕੇ। ਦੋਵੇਂ ਇਕ ਦੂਜੇ ਉਤੇ ਕਰਮ–ਪ੍ਰਤਿਕਰਮ ਕਰਦੇ ਰਹਿੰਦੇ ਹਨ।[60]

ਮੇਰੇ ਵਿਚਲਾ ਸਿਆਸਤਦਾਨ ਮੇਰੇ ਇਕ ਹੀ ਫ਼ੈਸਲੇ ਉਤੇ ਕਦੀ ਭਾਰੂ ਨਹੀਂ ਹੋਇਆ, ਅਤੇ ਜੇ ਮੈਂ ਸਿਆਸਤ ਵਿਚ ਭਾਗ ਲੈਣ ਲਗਦਾ ਹਾਂ ਤਾਂ ਇਸਦਾ ਕਾਰਨ ਇਹ ਹੈ ਕਿ ਸਿਆਸਤ ਨੇ ਅੱਜ ਸਾਨੂੰ ਇੰਝ ਸੱਪ ਵਾਂਗ ਵਲੇਵਾਂ ਮਾਰਿਆ ਹੋਇਆ ਹੈ, ਜਿਸਤੋਂ ਕੋਈ ਛੁੱਟ ਨਹੀਂ ਸਕਦਾ, ਭਾਵੇਂ ਉਹ ਕਿੰਨੀ ਵੀ ਕੋਸ਼ਿਸ਼ ਕਿਉਂ ਨਾ ਕਰੇ। ਇਸ ਲਈ ਮੈਂ ਇਸ ਸੱਪ ਨਾਲ ਘੁਲਦੇ ਰਹਿਣ ਦੀ ਇੱਛਾ ਰਖਦਾ ਹਾਂ ਜਿਵੇਂ ਕਿ ਮੈਂ ਘੱਟ ਜਾਂ ਵੱਧ ਸਫ਼ਲਤਾ ਨਾਲ ਕਰਦਾ ਹਾਂ – ਚੇਤੰਨ ਤੌਰ ਉਤੇ 1894 ਤੋਂ ਅਤੇ ਅਚੇਤ ਤੌਰ ਉਤੇ, ਜਿਵੇਂ ਕਿ ਮੈਨੂੰ ਹੁਣ ਪਤਾ ਲੱਗਾ ਹੈ, ਉਸ ਸਮੇਂ ਤੋਂ ਹੀ ਜਦੋਂ ਮੈਂ ਫ਼ੈਸਲੇ ਲੈਂਣ ਦੀ ਉਮਰ ਉਤੇ ਪੁੱਜਾ ਸਾਂ। ਬਿਲਕੁਲ ਖੁਦਗਰਜ਼ ਤਰ੍ਹਾਂ ਨਾਲ, ਕਿਉਂਕਿ ਮੈਂ ਆਪਣੇ ਆਲੇ–ਦੁਆਲੇ ਚਿੰਗਾੜ ਰਹੇ ਜ਼ੋਰ ਦੇ ਤੂਫ਼ਾਨ ਦੇ ਵਿਚਕਾਰ ਸ਼ਾਂਤੀ ਨਾਲ ਰਹਿਣਾ ਚਾਹੁੰਦਾ ਹਾਂ, ਇਸ ਲਈ ਮੈਂ ਰਾਜਨੀਤੀ ਵਿਚ ਧਰਮ ਨੂੰ ਵਾੜ ਕੇ ਆਪਣੇ ਆਪ ਨਾਲ ਅਤੇ ਆਪਣੇ ਦੋਸਤਾਂ ਨਾਲ ਤਜਰਬੇ ਕਰਦਾ ਰਿਹਾ ਹਾਂ।[61]

ਸਰਬ–ਵਿਆਪਕ ਅਤੇ ਹਰ ਥਾਂ ਰਮੀ ਹੋਈ ਸੱਚ ਦੀ ਸਪਿਰਿਟ ਨੂੰ ਆਹਮੋ–ਸਾਹਮਣੇ ਹੋ ਕੇ ਦੇਖਣ ਲਈ, ਬੰਦੇ ਨੂੰ ਆਪਣੇ ਵਰਗੀ ਸਭ ਤੋਂ ਨੀਵੀਂ ਸਿਰਜਣਾ ਨੂੰ ਪਿਆਰ ਕਰਨ ਦੇ ਸਮਰਥ ਹੋਣਾ ਚਾਹੀਦਾ ਹੈ। ਅਤੇ ਜਿਹੜਾ ਵੀ ਬੰਦਾ ਇਸ ਲਈ ਅਕਾਂਖਿਆ ਰਖਦਾ ਹੈ, ਉਹ ਜ਼ਿੰਦਗੀ ਦੇ ਕਿਸੇ ਵੀ ਖੇਤਰ ਵਿਚੋਂ ਬਾਹਰ ਰਹਿਣਾ ਗਵਾਰਾ ਨਹੀਂ ਕਰ ਸਕਦਾ। ਇਹੀ ਕਾਰਨ ਹੈ ਕਿ ਸੱਚ ਲਈ ਮੇਰੀ ਲਗਨ ਮੈਨੂੰ ਰਾਜਨੀਤੀ ਦੇ ਖੇਤਰ ਵਿਚ ਖਿੱਚ ਲਿਆਈ ਹੈ; ਅਤੇ ਮੈਂ ਬਿਨ੍ਹਾਂ ਜ਼ਰਾ ਵੀ ਝਿਜਕ ਦੇ, ਪਰ ਫਿਰ ਵੀ ਪੂਰੀ ਨਿਮਰਤਾ ਨਾਲ, ਇਹ ਕਹਿ ਸਕਦਾ ਹਾਂ ਕਿ ਜਿਹੜੇ ਲੋਕ ਕਹਿੰਦੇ ਹਨ ਕਿ ਧਰਮ ਦਾ ਰਾਜਨੀਤੀ ਨਾਲ ਕੋਈ ਵਾਸਤਾ ਨਹੀਂ, ਉਹ ਜਾਣਦੇ ਹੀ ਨਹੀਂ ਕਿ ਧਰਮ ਦਾ ਅਰਥ ਕੀ ਹੈ।[62]

ਮੈਂ ਉਦੋਂ ਤੱਕ ਧਾਰਮਿਕ ਜੀਵਨ ਨਹੀਂ ਬਤੀਤ ਕਰ ਰਿਹਾ ਹੋਵਾਂਗਾ ਜਦੋਂ ਤੱਕ ਮੈਂ ਸਾਰੀ ਮਨੁੱਖਤਾ ਨਾਲ ਆਪਣੇ ਆਪ ਨੂੰ ਇਕਮਿਕ ਨਹੀਂ ਕਰ ਲੈਂਦਾ, ਅਤੇ ਇਹ ਗੱਲ ਮੈਂ ਉਦੋਂ ਤੱਕ ਨਹੀਂ ਕਰ ਸਕਦਾ ਜਦੋਂ ਤੱਕ ਮੈਂ ਰਾਜਨੀਤੀ ਵਿਚ ਹਿੱਸਾ ਨਹੀਂ ਲੈਂਦਾ। ਮਨੁੱਖ ਦੀਆਂ

ਸਰਗਰਮੀਆਂ ਦਾ ਸਾਰਾ ਘੇਰਾ ਅੱਜ ਅਵੰਡ ਸਮੁੱਚ ਬਣਿਆ ਹੋਇਆ ਹੈ। ਤੁਸੀਂ ਸਮਾਜਿਕ, ਆਰਥਕ, ਰਾਜਨੀਤਕ ਅਤੇ ਨਿਰੋਲ ਧਾਰਮਿਕ ਕੰਮ ਨੂੰ ਪੂਰੀ ਤਰ੍ਹਾਂ ਵੱਖ ਵੱਖ ਭਾਗਾਂ ਵਿਚ ਨਹੀਂ ਵੰਡ ਸਕਦੇ। ਮਨੁੱਖਾ ਸਰਗਰਮੀ ਤੋਂ ਵੱਖਰੇ ਕਿਸੇ ਧਰਮ ਦਾ ਮੈਨੂੰ ਨਹੀਂ ਪਤਾ। ਇਹ ਹੋਰ ਸਾਰੀਆਂ ਸਰਗਰਮੀਆਂ ਨੂੰ ਨੈਤਿਕ ਆਧਾਰ ਦੇਂਦਾ ਹੈ, ਜਿਸਦੀ ਉਹਨਾਂ ਵਿਚ ਵੈਸੇ ਕਮੀ ਰਹੇਗੀ, ਅਤੇ ਇਹ ਕਮੀ ਜ਼ਿੰਦਗੀ ਨੂੰ ਸ਼ੋਰ ਅਤੇ ਰੋਹ ਦੀਆਂ ਜਿਸਦਾ ਅਰਥ ਕੋਈ ਨਹੀਂ ਹੋਵੇਗਾ, ਭੂਲ–ਭੁਲਈਆ ਬਣਾ ਕੇ ਰੱਖ ਦੇਵੇਗੀ।[63]

ਮੈਂ ਰਾਜਨੀਤਕ ਖੇਤਰ ਵਿਚ ਆਉਣ ਲਈ ਆਪਣੇ ਆਪ ਨੂੰ ਮਜਬੂਰ ਮਹਿਸੂਸ ਕੀਤਾ ਕਿਉਂਕਿ ਮੈਂ ਦੇਖਿਆ ਕਿ ਰਾਜਨੀਤੀ ਦੀ ਗੱਲ ਕੀਤੇ ਬਿਨ੍ਹਾਂ ਮੈਂ ਸਮਜਿਕ ਕੰਮ ਵੀ ਨਹੀਂ ਕਰ ਸਕਦਾ। ਮੈਂ ਮਹਿਸੂਸ ਕਰਦਾ ਹਾਂ ਕਿ ਰਾਜਨੀਤਕ ਕੰਮ ਨੂੰ ਸਮਜਿਕ ਅਤੇ ਨੈਤਿਕ ਤਰੱਕੀ ਦੇ ਅਰਥਾਂ ਵਿਚ ਦੇਖਿਆ ਜਾਣਾ ਚਾਹੀਦਾ ਹੈ। ਲੋਕਰਾਜ ਵਿਚ ਜ਼ਿੰਦਗੀ ਦਾ ਕੋਈ ਵੀ ਤੱਥ ਰਾਜਨੀਤੀ ਤੋਂ ਅਛੋਹ ਨਹੀਂ ਰਹਿੰਦਾ।[64]

ਮੇਰੇ ਲਈ ਧਰਮ ਤੋਂ ਵਾਂਝੀ ਰਾਜਨੀਤੀ ਨਿਰੋਲ ਗੰਦ ਹੁੰਦੀ ਹੈ, ਜਿਸ ਤੋਂ ਸਦਾ ਬਚਣਾ ਚਾਹੀਦਾ ਹੈ। ਰਾਜਨੀਤੀ ਦਾ ਸੰਬੰਧ ਕੌਮਾਂ ਨਾਲ ਹੁੰਦਾ ਹੈ ਅਤੇ ਜਿਸ ਚੀਜ਼ ਦਾ ਸੰਬੰਧ ਕੌਮਾਂ ਦੀ ਭਲਾਈ ਨਾਲ ਹੁੰਦਾ ਹੈ, ਉਹ ਅਜੇਹੇ ਵਿਅਕਤੀ ਦਾ ਮਸਲਾ ਹੋਣਾ ਚਾਹੀਦਾ ਹੈ ਜਿਹੜਾ ਧਾਰਮਿਕ ਝੁਕਾਅ ਰਖਦਾ ਹੈ, ਦੂਜੇ ਸ਼ਬਦਾਂ ਵਿਚ, ਜਿਹੜਾ ਪਰਮਾਤਮਾ ਅਤੇ ਸੱਚ ਦਾ ਖੋਜੀ ਹੈ। ਮੇਰੇ ਲਈ ਪਰਮਾਤਮਾ ਅਤੇ ਸੱਚ ਇਕ ਦੂਜੇ ਦੀ ਥਾਂ ਲੈ ਸੱਕਣ ਵਾਲੇ ਸ਼ਬਦ ਹਨ, ਅਤੇ ਜੇ ਮੈਨੂੰ ਕੋਈ ਇਹ ਦੱਸੇ ਕਿ ਪਰਮਾਤਮਾ ਝੂਠ ਦਾ ਦੇਵਤਾ ਹੈ ਜਾਂ ਤਸੀਹਿਆਂ ਦਾ ਦੇਵਤਾ ਹੈ, ਤਾਂ ਮੈਂ ਉਸਦੀ ਪੂਜਾ ਕਰਨ ਤੋਂ ਇਨਕਾਰ ਕਰ ਦੇਵਾਂਗਾ। ਇਸ ਲਈ ਰਾਜਨੀਤੀ ਵਿਚ ਵੀ ਸਾਡੇ ਲਈ ਅਰਸ਼ਾਂ ਦੀ ਬਾਦਸ਼ਾਹਤ ਸਥਾਪਤ ਕਰਨੀ ਜ਼ਰੂਰੀ ਹੈ।[65]

ਮੈਂ ਆਪਣੀ ਜ਼ਿੰਦਗੀ ਦੀਆਂ ਅਤਿ ਡੂੰਘੀਆਂ ਗੱਲਾਂ ਤੋਂ ਰਾਜਨੀਤੀ ਨੂੰ ਵੱਖ ਨਹੀਂ ਕਰ ਸਕਦਾ, ਜਿਸਦਾ ਸਿੱਧਾ ਸਾਦਾ ਕਾਰਨ ਇਹ ਹੈ ਕਿ ਮੇਰੀ ਰਾਜਨੀਤੀ ਭ੍ਰਿਸ਼ਟਾਚਾਰ ਵਾਲੀ ਨਹੀਂ, ਇਹ ਅਹਿੰਸਾ ਅਤੇ ਸੱਚ ਨਾਲ ਅਨਿੱਖੜ ਤਰ੍ਹਾਂ ਬੱਝੀ ਹੋਈ ਹੈ।[66]

ਧਰਮ ਤੋਂ ਬਿਨ੍ਹਾਂ ਮੈਂ ਇਕ ਸਕਿੰਟ ਵੀ ਨਹੀਂ ਜੀਅ ਸਕਦਾ। ਮੇਰੇ ਕਈ ਰਾਜਨੀਤਕ ਦੋਸਤ ਮੇਰੇ ਤੋਂ ਮਾਯੂਸ ਹੁੰਦੇ ਹਨ ਕਿਉਂਕਿ ਉਹਨਾਂ ਦਾ ਕਹਿਣਾ ਹੈ ਕਿ ਮੇਰੀ ਰਾਜਨੀਤੀ ਵੀ ਧਰਮ ਵਿਚੋਂ ਨਿਕਲੀ ਹੋਈ ਹੈ। ਅਤੇ ਉਹ ਠੀਕ ਹਨ। ਮੇਰੀ ਰਾਜਨੀਤੀ ਅਤੇ ਮੇਰੀਆਂ ਬਾਕੀ ਸਾਰੀਆਂ ਸਰਗਰਮੀਆਂ ਮੇਰੇ ਧਰਮ ਵਿਚੋਂ ਨਿਕਲੀਆਂ ਹੋਈਆਂ ਹਨ।

ਮੈਂ ਇਸ ਤੋਂ ਵੀ ਅੱਗੇ ਜਾਂਦਾ ਹਾਂ ਅਤੇ ਕਹਿੰਦਾ ਹਾਂ ਕਿ ਧਾਰਮਿਕ ਬੰਦੇ ਦੀ ਹਰ ਸਰਗਰਮੀ ਉਸਦੇ ਧਰਮ ਵਿਚੋਂ ਨਿਕਲੀ ਹੋਣੀ ਚਾਹੀਦੀ ਹੈ, ਕਿਉਂਕਿ ਧਰਮ ਦਾ ਮਤਲਬ ਹੈ ਪਰਮਾਤਮਾ ਨਾਲ ਬੱਝੇ ਹੋਣਾ, ਅਰਥਾਤ, ਪਰਮਾਤਮਾ ਤੁਹਾਡੇ ਹਰ ਸਾਹ ਉਤੇ ਰਾਜ ਕਰਦਾ ਹੈ।[67]

ਸਚਮੁਚ, ਧਰਮ ਸਾਡੇ ਹਰ ਕਾਰਜ ਉਤੇ ਛਾਇਆ ਹੋਣਾ ਚਾਹੀਦਾ ਹੈ। ਇਥੇ ਧਰਮ ਦਾ ਮਤਲਬ ਸੰਕੀਰਣਤਾ ਨਹੀਂ। ਇਸਦਾ ਮਤਲਬ ਹੈ ਬ੍ਰਹਿਮੰਡ ਦੇ ਬਾਤਰਤੀਬ ਨੈਤਿਕ ਸ਼ਾਸਣ ਵਿਚ ਵਿਸ਼ਵਾਸ। ਇਹ ਇਸ ਲਈ ਘੱਟ ਯਥਾਰਥਕ ਨਹੀਂ ਬਣ ਜਾਂਦਾ ਕਿਉਂਕਿ ਇਹ ਦੇਖਿਆ ਨਹੀਂ ਜਾ ਸਕਦਾ। ਇਹ ਧਰਮ ਹਿੰਦੂ ਮੱਤ, ਇਸਲਾਮ, ਈਸਾਈਅਤ ਆਦਿ ਤੋਂ ਉੱਪਰ ਹੈ।

ਇਹ ਉਹਨਾਂ ਦੀ ਥਾਂ ਨਹੀਂ ਲੈਂਦਾ। ਇਹ ਉਹਨਾਂ ਵਿਚ ਇਕਸੁਰਤਾ ਪੈਦਾ ਕਰਦਾ ਅਤੇ ਉਹਨਾਂ ਨੂੰ ਯਥਾਰਥਕ ਬਣਾਉਂਦਾ ਹੈ।[68]

ਕਰੋੜਾਂ ਲੋਕਾਂ ਦਾ ਜੀਵਨ ਮੇਰੀ ਰਾਜਨੀਤੀ ਹੈ, ਆਪਣੇ ਜੀਵਨ–ਕੰਮ ਅਤੇ ਪਰਮਾਤਮਾ ਤੋਂ ਇਨਕਾਰੀ ਹੋਏ ਬਿਨ੍ਹਾਂ ਮੈਂ ਇਸ ਤੋਂ ਆਪਣੇ ਆਪ ਨੂੰ ਆਜ਼ਾਦ ਕਰਨ ਦੀ ਹਿੰਮਤ ਨਹੀਂ ਕਰ ਸਕਦਾ। ਇਹ ਬਿਲਕੁਲ ਸੰਭਵ ਹੈ ਕਿ (15 ਅਗਸਤ, 1947 ਤੋਂ ਮਗਰੋਂ, ਜਦੋਂ ਭਾਰਤ ਆਜਾਦ ਹੋ ਜਾਵੇਗਾ) ਮੇਰੀ ਰਾਜਨੀਤੀ ਕੋਈ ਵੱਖਰਾ ਮੋੜ ਕੱਟ ਲਵੇ। ਪਰ ਇਸ ਗੱਲ ਨੂੰ ਹਾਲਾਤ ਨਿਸਚਿਤ ਕਰਨਗੇ।[69]

ਨਿਰਸੰਦੇਹ ਇਕ ਅਰਥ ਹੈ ਜਿਸ ਪੱਖੋਂ ਇਹ ਬਿਆਨ ਠੀਕ ਹੈ ਜਦੋਂ ਮੈਂ ਕਹਿੰਦਾ ਹਾਂ ਕਿ ਮੈਨੂੰ ਆਪਣੇ ਦੇਸ਼ ਨਾਲੋਂ ਆਪਣਾ ਧਰਮ ਵਧੇਰੇ ਪਿਆਰਾ ਹੈ ਅਤੇ, ਇਸ ਲਈ, ਮੈਂ ਹਿੰਦੂ ਪਹਿਲਾਂ ਹਾਂ ਅਤੇ ਰਾਸ਼ਟਰਵਾਦੀ ਮਗਰੋਂ। ਇਹ ਕਹਿਣ ਨਾਲ ਮੈਂ ਚੰਗੇ ਤੋਂ ਚੰਗੇ ਰਾਸ਼ਟਰਵਾਦੀ ਨਾਲੋਂ ਕੋਈ ਘੱਟ ਰਾਸ਼ਟਰਵਾਦੀ ਨਹੀਂ ਬਣ ਜਾਂਦਾ। ਇਹ ਕਹਿਣ ਤੋਂ ਮੇਰਾ ਭਾਵ ਸਿਰਫ਼ ਇਹ ਹੁੰਦਾ ਹੈ ਕਿ ਮੇਰੇ ਦੇਸ਼ ਦੇ ਹਿੱਤ ਮੇਰੇ ਧਰਮ ਦੇ ਹਿੱਤਾਂ ਨਾਲ ਪੂਰੀ ਤਰ੍ਹਾਂ ਮਿਲਦੇ ਹਨ; ਇਸੇ ਤਰ੍ਹਾਂ, ਜਦੋਂ ਮੈਂ ਕਹਿੰਦਾ ਹਾਂ ਕਿ ਮੈਂ ਆਪਣੀ ਮੁਕਤੀ ਦੀ ਹੋਰ ਕਿਸੇ ਵੀ ਚੀਜ਼ ਨਾਲੋਂ ਜ਼ਿਆਦਾ ਕਦਰ ਕਰਦਾ ਹਾਂ, ਭਾਰਤ ਦੀ ਮੁਕਤੀ ਤੋਂ ਵੀ ਜ਼ਿਆਦਾ, ਤਾਂ ਇਸਦਾ ਮਤਲਬ ਇਹ ਨਹੀਂ ਹੁੰਦਾ ਕਿ ਮੇਰੀ ਨਿੱਜੀ ਮੁਕਤੀ ਭਾਰਤ ਦੀ ਰਾਜਨੀਤਕ ਜਾਂ ਹੋਰ ਕਿਸੇ ਮੁਕਤੀ ਦੀ ਕੁਰਬਾਨੀ ਮੰਗਦੀ ਹੈ। ਪਰ ਇਸਦਾ ਲਾਜ਼ਮੀ ਤੌਰ ਉਤੇ ਇਹ ਅਰਥ ਜ਼ਰੂਰ ਹੈ ਕਿ ਦੋਵੇਂ ਨਾਲ ਨਾਲ ਚੱਲਦੀਆਂ ਹਨ।[70]

ਧਰਮ ਕੌਮੀਅਤ ਦੀ ਕੋਈ ਪਰਖ ਨਹੀਂ, ਇਹ ਮਨੁੱਖ ਅਤੇ ਉਸਦੇ ਪਰਮਾਤਮਾ ਵਿਚਕਾਰ ਇਕ ਨਿੱਜੀ ਮਾਮਲਾ ਹੈ। ਕੌਮੀਅਤ ਦੇ ਪੱਖੋਂ, ਅਸੀਂ ਸਾਰੇ ਪਹਿਲਾਂ ਭਾਰਤੀ ਹਾਂ ਅਤੇ ਅਖੀਰ ਵਿਚ ਭਾਰਤੀ ਹਾਂ, ਭਾਵੇਂ ਅਸੀਂ ਕਿਸੇ ਵੀ ਧਰਮ ਨੂੰ ਮੰਨਦੇ ਹੋਈਏ।[71]

## 19. ਮੰਦਰ ਅਤੇ ਬੁੱਤ–ਪੂਜਾ

### ਬੁੱਤ–ਪੂਜਾ ਦਾ ਖਾਸਾ

ਬੁੱਤ–ਪੂਜਾ ਵਿਚ ਮੇਰਾ ਅਵਿਸ਼ਵਾਸ ਨਹੀਂ। ਬੁੱਤ ਮੇਰੇ ਵਿਚ ਕੋਈ ਸ਼ਰਧਾ ਦੀ ਭਾਵਨਾ ਨਹੀਂ ਜਗਾਉਂਦਾ। ਪਰ ਮੇਰਾ ਖਿਆਲ ਹੈ ਕਿ ਬੁੱਤ–ਪੂਜਾ ਮਨੁੱਖੀ ਸੁਭਾਅ ਦਾ ਹਿੱਸਾ ਹੈ। ਅਸੀਂ ਪ੍ਰਤੀਕਵਾਦ ਪਿੱਛੇ ਦੌੜੇ ਫਿਰਦੇ ਹਾਂ। ਹੋਰ ਕਿਸੇ ਵੀ ਥਾਂ ਨਾਲੋਂ ਚਰਚ ਵਿਚ ਕੋਈ ਕਿਉਂ ਵਧੇਰੇ ਇਕਾਗਰ ਹੋ ਜਾਂਦਾ ਹੈ? ਮੂਰਤੀਆਂ ਪੂਜਾ ਵਿਚ ਸਹਾਈ ਹੁੰਦੀਆਂ ਹਨ। ਕੋਈ ਹਿੰਦੂ ਵੀ ਮੂਰਤੀ ਨੂੰ ਪਰਮਾਤਮਾ ਨਹੀਂ ਮੰਨਦਾ। ਮੂਰਤੀ ਪੂਜਾ ਨੂੰ ਮੈਂ ਪਾਪ ਨਹੀਂ ਸਮਝਦਾ।[72]

ਮੈਂ ਬੁੱਤ–ਪੂਜ ਵੀ ਹਾਂ ਅਤੇ ਬੁੱਤ–ਸ਼ਿਕਨ ਵੀ, ਉਹਨਾਂ ਅਰਥਾਂ ਵਿਚ ਜੋ ਕਿ ਮੇਰੇ ਖਿਆਲ ਵਿਚ ਇਹਨਾਂ ਸ਼ਬਦਾਂ ਦੇ ਅਸਲੀ ਅਰਥ ਹਨ। ਮੈਂ ਬੁੱਤ–ਪੂਜਾ ਪਿੱਛੇ ਕੰਮ ਕਰਦੀ ਭਾਵਨਾ ਦੀ ਕਦਰ ਕਰਦਾ ਹਾਂ। ਇਹ ਮਨੁੱਖੀ ਨਸਲ ਨੂੰ ਉੱਚਾ ਚੁੱਕਣ ਵਿਚ ਸਭ ਤੋਂ ਮਹੱਤਵਪੂਰਨ ਰੋਲ ਅਦਾ ਕਰਦੀ ਹੈ। ... ਮੈਂ ਬੁੱਤ–ਸ਼ਿਕਨ ਇਹਨਾਂ ਅਰਥਾਂ ਵਿਚ ਹਾਂ ਕਿ ਮੈਂ ਤੁਅੱਸਬੀਪੁਣੇ ਦੀ ਸ਼ਕਲ ਵਿਚ ਮਿਲਦੀ ਬੁੱਤ–ਪੂਜਾ ਦੇ ਸਭ ਤੋਂ ਸੂਖਮ ਰੂਪ ਦਾ ਖੰਡਨ ਕਰਦਾ ਹਾਂ, ਜਿਹੜਾ

ਸਿਵਾਏ ਆਪਣੇ ਰੂਪ ਦੇ ਰੱਬ ਦੀ ਪੂਜਾ ਕਰਨ ਦੇ ਕਿਸੇ ਵੀ ਹੋਰ ਰੂਪ ਵਿਚ ਕੋਈ ਗੁਣ ਦੇਖਣ ਤੋਂ ਇਨਕਾਰੀ ਹੁੰਦਾ ਹੈ। ਬੁਤ-ਪੂਜਾ ਦਾ ਇਹ ਰੂਪ ਵਧੇਰੇ ਮਾਰੂ ਹੈ ਕਿਉਂਕਿ ਇਹ ਪੂਜਾ ਦੇ ਉਸ ਸਥੂਲ ਅਤੇ ਭੌਤਕ ਰੂਪ ਨਾਲੋਂ, ਜਿਹੜਾ ਪਰਮਾਤਮਾ ਨੂੰ ਪੱਥਰ ਦੇ ਛੋਟੇ ਜਿਹੇ ਟੋਟੇ ਜਾਂ ਸੋਨੇ ਦੀ ਮੂਰਤੀ ਨਾਲ ਇਕਰੂਪ ਸਮਝਦਾ ਹੈ, ਵਧੇਰੇ ਸੂਖਮ ਅਤੇ ਕਪਟੀ ਹੈ।[173]

ਮੈਂ ਮੂਰਤੀ ਪੂਜਾ ਦਾ ਹਿਮਾਇਤੀ ਵੀ ਹਾਂ ਅਤੇ ਵਿਰੋਧੀ ਵੀ। ਮੂਰਤੀ ਪੂਜਾ ਜਦੋਂ ਬੁੱਤ-ਪੂਜਾ ਤੱਕ ਨਿੱਘਰ ਜਾਂਦੀ ਹੈ ਅਤੇ ਇਸਦੇ ਦੁਆਲੇ ਝੂਠੇ ਵਿਸ਼ਵਾਸਾਂ ਅਤੇ ਸਿਧਾਂਤਾਂ ਦਾ ਛਿਲਕਾ ਬੱਝ ਜਾਂਦਾ ਹੈ, ਤਾਂ ਇਕ ਭੱਦੀ ਸਮਜਿਕ ਬੁਰਾਈ ਵਜੋਂ ਇਸਦਾ ਵਿਰੋਧ ਕਰਨਾ ਜ਼ਰੂਰੀ ਹੋ ਜਾਂਦਾ ਹੈ। ਦੂਜੇ ਪਾਸੇ, ਆਪਣੇ ਆਦਰਸ਼ ਨੂੰ ਠੋਸ ਰੂਪ ਦੇਣ ਦੇ ਅਰਥਾਂ ਵਿਚ ਮੂਰਤੀ-ਪੂਜਾ ਮਨੁੱਖ ਦੀ ਪ੍ਰਕਿਰਤੀ ਵਿਚ ਸੁਭਾਵਿਕ ਹੈ, ਸਗੋਂ ਭਗਤੀ ਵਿਚ ਸਹਾਇਕ ਹੋਣ ਕਰਕੇ ਕਦਰਯੋਗ ਵੀ ਹੈ। ਇਸ ਤਰ੍ਹਾਂ ਅਸੀਂ ਇਕ ਮੂਰਤੀ ਦੀ ਪੂਜਾ ਕਰ ਰਹੇ ਹੁੰਦੇ ਹਾਂ ਜਦੋਂ ਅਸੀਂ ਅਜੇਹੇ ਗਰੰਥ ਅੱਗੇ ਮੱਥਾ ਟੇਕਦੇ ਹਾਂ, ਜਿਸਨੂੰ ਅਸੀਂ ਦੈਵੀ ਜਾਂ ਪਵਿੱਤਰ ਸਮਝਦੇ ਹਾਂ। ਅਸੀਂ ਮੂਰਤੀ-ਪੂਜਾ ਕਰ ਰਹੇ ਹੁੰਦੇ ਹਾਂ ਜਦੋਂ ਅਸੀਂ ਪਵਿੱਤਰਤਾ ਅਤੇ ਸਤਿਕਾਰ ਦੀ ਭਾਵਨਾ ਲੈ ਕੇ ਮੰਦਰ ਜਾਂ ਮਸਜਿਦ ਵਿਚ ਜਾਂਦੇ ਹਾਂ। ਨਾ ਹੀ ਇਸ ਸਭ ਕੁਝ ਵਿਚ ਮੈਨੂੰ ਕੋਈ ਮਾੜੀ ਗੱਲ ਦਿਸਦੀ ਹੈ। ਇਸਦੇ ਉਲਟ, ਮਨੁੱਖ ਨੂੰ ਜਿਵੇਂ ਕਿ ਅਲਪ, ਸੀਮਿਤ ਸੂਝ ਮਿਲੀ ਹੋਈ ਹੈ, ਉਹ ਹੋਰ ਕਿਸੇ ਤਰ੍ਹਾਂ ਗੁਜ਼ਾਰਾ ਵੀ ਨਹੀਂ ਕਰ ਸਕਦਾ। ਫਿਰ ਵੀ, ਰੁੱਖ-ਪੂਜਾ ਵਿਚ ਕੋਈ ਸੁਭਾਵਿਕ ਬੁਰਾਈ ਜਾਂ ਨੁਕਸਾਨ ਦੇਖਣ ਤੋਂ ਬਹੁਤ ਵੱਖ, ਮੈਂ ਇਸ ਵਿਚ ਡੂੰਘੀ ਹਮਦਰਦੀ ਅਤੇ ਕਾਵਿਕ ਸੁੰਦਰਤਾ ਵਾਲੀ ਮੂਲ-ਪ੍ਰਵਿਰਤੀ ਦੇਖਦਾ ਹਾਂ। ਇਹ ਸਮੁੱਚੇ ਬਨਸਪਤੀ ਸੰਸਾਰ ਲਈ ਸੱਚੇ ਸਤਿਕਾਰ ਦੀ ਪ੍ਰਤੀਕ ਹੈ। ਇਹ ਸੰਸਾਰ ਆਪਣੇ ਸੁੰਦਰ ਆਕਾਰਾਂ ਅਤੇ ਰੂਪਾਂ ਦੇ ਅਨੰਤ ਵਿਸ਼ਾਲ ਦ੍ਰਿਸ਼ ਨਾਲ ਸਾਡੇ ਸਾਹਮਣੇ, ਜਿਵੇਂ ਕਿ ਲੱਖਾਂ ਜ਼ਬਾਨਾਂ ਦੇ ਨਾਲ, ਪਰਮਾਤਮਾ ਦੀ ਮਹਾਨਤਾ ਅਤੇ ਸ਼ਾਨ ਦਾ ਐਲਾਨ ਕਰਦਾ ਹੈ। ... [174]

ਪਰ ਉਪਾਸ਼ਕਾਂ ਵਲੋਂ ਦਰੱਖ਼ਤਾਂ ਸਾਹਮਣੇ ਜਿਹੜੀਆਂ ਸੁੱਖਣਾਂ ਸੁੱਖੀਆਂ ਜਾਂਦੀਆਂ ਅਤੇ ਪ੍ਰਾਰਥਨਾਵਾਂ ਕੀਤੀਆਂ ਜਾਂਦੀਆਂ ਹਨ, ਉਹਨਾਂ ਦੀ ਗੱਲ ਬਹੁਤ ਵੱਖਰੀ ਹੈ। ਖੁਦਗਰਜ਼ ਮੰਤਵਾਂ ਲਈ ਸੁੱਖਣਾਂ ਅਤੇ ਪ੍ਰਾਰਥਨਾਵਾਂ, ਭਾਵੇਂ ਉਹ ਚਰਚਾਂ, ਮਸੀਤਾਂ, ਮੰਦਰਾਂ ਵਿਚ ਕੀਤੀਆਂ ਜਾਣ, ਅਤੇ ਭਾਵੇਂ ਦਰੱਖ਼ਤਾਂ ਅਤੇ ਸਮਾਧਾਂ ਅੱਗੇ ਕੀਤੀਆਂ ਜਾਣ, ਅਜੇਹੀ ਚੀਜ਼ ਹਨ ਜਿਸਦੀ ਹੌਸਲਾ-ਅਫ਼ਜ਼ਾਈ ਨਹੀਂ ਕੀਤੀ ਜਾਣੀ ਚਾਹੀਦੀ। ਖੁਦਗ਼ਰਜ਼ ਬੇਨਤੀਆਂ ਕਰਨ ਜਾਂ ਸੁੱਖਣਾਂ ਸੁੱਖਨ ਦਾ ਮੂਰਤੀ-ਪੂਜਾ ਨਾਲ ਕਾਰਨ ਅਤੇ ਕਾਰਜ ਵਾਲਾ ਸੰਬੰਧ ਨਹੀਂ। ਨਿੱਜੀ ਖੁਦਗ਼ਰਜ਼ ਪ੍ਰਾਰਥਨਾ ਮਾੜੀ ਹੈ, ਭਾਵੇਂ ਇਹ ਮੂਰਤੀ ਅੱਗੇ ਕੀਤੀ ਜਾਏ ਜਾਂ ਅਣਡਿੱਠੇ ਪਰਮਾਤਮਾ ਅੱਗੇ।

ਪਰ ਮੇਰੇ ਇੰਝ ਕਹਿਣ ਤੋਂ ਕਿਸੇ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ ਮੈਂ ਆਮ ਕਰਕੇ ਰੁੱਖ-ਪੂਜਾ ਦੀ ਵਕਾਲਤ ਕਰ ਰਿਹਾ ਹਾਂ। ਮੈਂ ਰੁੱਖ-ਪੂਜਾ ਦੀ ਇਸ ਕਰਕੇ ਵਕਾਲਤ ਨਹੀਂ ਕਰ ਰਿਹਾ ਕਿ ਮੈਂ ਇਸਨੂੰ ਭਗਤੀ ਵਿਚ ਜ਼ਰੂਰੀ ਸਹਾਇਕ ਸਾਧਨ ਸਮਝਦਾ ਹਾਂ, ਸਗੋਂ ਸਿਰਫ਼ ਇਸ ਲਈ ਕਰ ਰਿਹਾ ਹਾਂ ਕਿਉਂਕਿ ਮੈਂ ਮੰਨਦਾ ਹਾਂ ਕਿ ਪਰਮਾਤਮਾ ਇਸ ਸੰਸਾਰ ਵਿਚ ਅਨੇਕ ਰੂਪਾਂ ਵਿਚ ਪ੍ਰਗਟ ਹੁੰਦਾ ਹੈ, ਅਤੇ ਇਹੋ ਜਿਹਾ ਹਰ ਰੂਪ ਮੇਰੇ ਆਪ-ਮੁਹਾਰੇ ਸਤਿਕਾਰ ਦਾ ਹੱਕਦਾਰ ਬਣ ਜਾਂਦਾ ਹੈ।[175]

ਜਿਥੋਂ ਤੱਕ ਬੁੱਤ-ਪੂਜਾ ਦਾ ਸਵਾਲ ਹੈ, ਤੁਸੀਂ ਇਕ ਜਾਂ ਦੂਜੇ ਰੂਪ ਵਿਚ ਇਸ ਤੋਂ ਬਿਨ੍ਹਾਂ ਗੁਜ਼ਾਰਾ ਨਹੀਂ ਕਰ ਸਕਦੇ। ਕੋਈ ਮੁਸਲਮਾਨ ਮਸੀਤ ਦੀ ਰਾਖੀ ਲਈ, ਜਿਸਨੂੰ ਉਹ ਖ਼ੁਦਾ

ਦਾ ਘਰ ਸਮਝਦਾ ਹੈ, ਆਪਣੀ ਜਾਨ ਕਿਉਂ ਵਾਰ ਦੇਂਦਾ ਹੈ? ਅਤੇ ਕੋਈ ਈਸਾਈ ਚਰਚ ਵਿਚ ਕਿਉਂ ਜਾਂਦਾ ਹੈ, ਅਤੇ ਜਦੋਂ ਉਸਨੂੰ ਸਹੁੰ ਖਾਣ ਲਈ ਕਿਹਾ ਜਾਂਦਾ ਹੈ, ਤਾਂ ਉਹ ਬਾਈਬਲ ਦੀ ਸਹੁੰ ਕਿਉਂ ਖਾਂਦਾ ਹੈ? ਇਹ ਨਹੀ ਕਿ ਮੈਨੂੰ ਇਸ ਉਤੇ ਕੋਈ ਇਤਰਾਜ਼ ਹੈ। ਅਤੇ ਮਸਜਿਦਾਂ ਅਤੇ ਮਕਬਰੇ ਬਣਾਉਣ ਲਈ ਅਥਾਹ ਧਨ ਦੇਣਾ ਜੇ ਬੁੱਤ–ਪੂਜਾ ਨਹੀਂ ਤਾਂ ਹੋਰ ਕੀ ਹੈ? ਅਤੇ ਰੋਮਨ ਕੈਥੋਲਿਕ ਕੀ ਕਰਦੇ ਹਨ ਜਦੋਂ ਉਹ ਕੁਆਰੀ ਮਰੀਅਮ ਅੱਗੇ ਅਤੇ ਸੰਤਾਂ ਅੱਗੇ ਮੱਥਾ ਟੇਕਦੇ ਹਨ, ਜੋ ਕਿ ਪੱਥਰ ਦੀਆਂ ਬਣੀਆਂ ਜਾਂ ਕੱਪੜੇ ਜਾਂ ਸ਼ੀਸ਼ੇ ਉਤੇ ਚਿਤਰੀਆਂ ਬਿਲਕੁਲ ਖਿਆਲੀ ਮੂਰਤਾਂ ਹੁੰਦੀਆਂ ਹਨ? ਫਿਰ ਵੀ, ਇਹ ਪੱਥਰ ਨਹੀਂ ਹੁੰਦਾ ਜਿਸਦੀ ਅਸੀਂ ਪੂਜਾ ਕਰਦੇ ਹਾਂ, ਸਗੋਂ ਪੱਥਰ ਜਾਂ ਧਾਤ ਦੀਆਂ ਮੂਰਤਾਂ ਵਿਚ ਰੱਬ ਦੀ ਪੂਜਾ ਕਰ ਰਹੇ ਹੁੰਦੇ ਹਾਂ, ਭਾਵੇਂ ਇਹ ਕਿੰਨੀਆਂ ਵੀ ਮਾੜੀਆਂ ਬਣੀਆਂ ਹੋਈਆਂ ਕਿਉਂ ਨਾ ਹੋਣ।[76]

## ਪੂਜਾ ਦੇ ਸਥਾਨ

ਮੰਦਰਾਂ ਦੀ ਹੋਂਦ ਨੂੰ ਮੈਂ ਗੁਨਾਹ ਜਾਂ ਵਹਿਮ–ਭਰਮ ਨਹੀਂ ਸਮਝਦਾ। ਸਾਂਝੀ ਪੂਜਾ ਅਤੇ ਪੂਜਾ ਦੇ ਸਾਂਝੇ ਸਥਾਨ ਦਾ ਕੋਈ ਨਾ ਕੋਈ ਰੂਪ ਮਨੁੱਖਾ ਲੋੜ ਲੱਗਦੀ ਹੈ। ਮੰਦਰਾਂ ਵਿਚ ਮੂਰਤੀਆਂ ਹੋਣ ਜਾਂ ਨਾ ਹੋਣ, ਇਹ ਸੁਭਾਅ ਅਤੇ ਸਵਾਦ ਦਾ ਮਸਲਾ ਹੈ। ਮੈਂ ਹਿੰਦੂ ਜਾਂ ਰੋਮਨ ਕੈਥੋਲਿਕ ਪੂਜਾ–ਸਥਾਨ ਨੂੰ, ਜਿੱਥੇ ਮੂਰਤੀਆਂ ਹੁੰਦੀਆਂ ਹਨ, ਲਾਜ਼ਮੀ ਤੌਰ ਉਤੇ ਮਾੜਾ ਜਾਂ ਵਹਿਮ–ਭਰਮ ਵਾਲਾ ਨਹੀਂ ਸਮਝਦਾ, ਅਤੇ ਮਸਜਿਦ ਜਾਂ ਪ੍ਰੋਟੈਸਟੈਂਟ ਪੂਜਾ ਸਥਾਨ ਨੂੰ ਚੰਗਾ ਜਾਂ ਵਹਿਮ ਤੋ ਖਾਲੀ ਨਹੀਂ ਸਮਝਦਾ ਕਿਉਂਕਿ ਉਥੇ ਮੂਰਤਾਂ ਨਹੀਂ ਹੁੰਦੀਆਂ। ਸਲੀਬ ਜਾਂ ਗਰੰਥ ਵਰਗਾ ਪ੍ਰਤੀਕ ਸੌਖੀ ਤਰ੍ਹਾ ਮੂਰਤੀ–ਪੂਜਾ ਵਾਲੇ ਅਤੇ, ਇਸ ਕਰਕੇ, ਵਹਿਮ–ਭਰਮ ਬਣ ਸਕਦੇ ਹਨ। ਅਤੇ ਬਾਲ ਕ੍ਰਿਸ਼ਨ ਜਾਂ ਕੁਆਰੀ ਮਰੀਅਮ ਦੀ ਮੂਰਤੀ ਦੀ ਪੂਜਾ ਉੱਚੇ–ਸੁੱਚੇ ਕਰਨ ਵਾਲੀ ਅਤੇ ਹਰ ਵਹਿਮ–ਭਰਮ ਤੋਂ ਆਜ਼ਾਦ ਹੋ ਸਕਦੀ ਹੈ। ਇਹ ਪੂਜਾ ਕਰਨ ਵਾਲੇ ਦੇ ਦਿਲ ਦੇ ਵਤੀਰੇ ਉਤੇ ਨਿਰਭਰ ਕਰਦਾ ਹੈ।[77]

ਮੇਰੇ ਲਈ ਪੂਜਾ–ਸਥਾਨ ਸਿਰਫ਼ ਇੱਟਾਂ ਅਤੇ ਗਾਰਾ ਨਹੀਂ। ਉਹ ਹਕੀਕਤ ਦਾ ਪ੍ਰਛਾਵਾਂ ਹਨ। ਤਬਾਹ ਕੀਤੇ ਗਏ ਹਰ ਚਰਚ ਅਤੇ ਹਰ ਮਸੀਤ ਅਤੇ ਹਰ ਮੰਦਰ ਦੀ ਥਾਂ ਸੈਂਕੜੇ ਨਵੇਂ ਬਣ ਜਾਂਦੇ ਹਨ।[78]

ਮੈਂ ਕੋਈ ਧਾਰਮਿਕ ਫ਼ਿਰਕਾ ਨਹੀਂ ਦੇਖਿਆ ਜਿਹੜਾ ਆਪਣੇ ਰੱਬ ਦੇ ਘਰ ਤੋਂ ਬਿਨ੍ਹਾਂ ਰਹਿ ਸਕਿਆ ਹੋਵੇ ਜਾਂ ਰਹਿ ਰਿਹਾ ਹੋਵੇ, ਇਸਦਾ ਨਾਂ ਭਾਵੇਂ ਵਖੋ ਵੱਖਰਾ ਰਖਿਆ ਹੋਵੇ ਜਿਵੇਂ ਮੰਦਰ, ਮਸਜਿਦ, ਗਿਰਜਾ, ਸਿਨਾਗੋਗ ਜਾ ਅਗਿਆਰੀ। ਨਾ ਹੀ ਇਹ ਯਕੀਨੀ ਹੈ ਕਿ ਈਸਾ ਮਸੀਹ ਸਮੇਤ ਕਿਸੇ ਵੀ ਮਹਾਨ ਸੁਧਾਰਕ ਨੇ ਮੰਦਰਾਂ ਨੂੰ ਤਬਾਹ ਕੀਤਾ ਹੋਵੇ ਜਾਂ ਇਹਨਾਂ ਦਾ ਬਿਲਕੁਲ ਤਿਆਗ ਕਰ ਦਿਤਾ ਹੋਵੇ। ਇਹਨਾਂ ਸਾਰਿਆਂ ਨੇ ਮੰਦਰਾਂ ਵਿਚੋਂ ਵੀ ਅਤੇ ਸਮਝ ਵਿਚੋਂ ਵੀ ਸਿਰਫ਼ ਭ੍ਰਿਸ਼ਟਾਚਾਰ ਖਤਮ ਕੀਤਾ। ...ਕਈ ਸਾਲਾਂ ਤੋਂ ਮੈਂ ਮੰਦਰਾਂ ਵਿਚ ਜਾਣਾ ਛੱਡਿਆ ਹੋਇਆ ਹੈ, ਪਰ ਮੈਂ ਇਸ ਕਾਰਨ ਆਪਣੇ ਆਪ ਨੂੰ ਪਹਿਲਾਂ ਨਾਲੋਂ ਚੰਗੇਰਾ ਆਦਮੀ ਨਹੀਂ ਸਮਝਦਾ। ਮੇਰੀ ਮਾਂ ਮੰਦਰ ਜਾਣੋਂ ਕਦੀ ਨਹੀਂ ਸੀ ਖੁੰਝਦੀ, ਜਦੋਂ ਉਹ ਠੀਕ ਠਾਕ ਹੁੰਦੀ ਸੀ। ਸ਼ਾਇਦ ਉਸਦਾ ਵਿਸ਼ਵਾਸ ਮੇਰੇ ਨਾਲੋਂ ਕਿਤੇ ਜ਼ਿਆਦਾ ਦ੍ਰਿੜ੍ਹ ਸੀ, ਭਾਵੇਂ ਮੈਂ ਮੰਦਰਾਂ ਵਿਚ ਨਹੀਂ ਜਾਂਦਾ।[79]

ਮੰਦਰ, ਮਸਜਿਦ ਜਾਂ ਚਰਚ ... ਰੱਬ ਦੇ ਇਹਨਾਂ ਵੱਖ ਵੱਖ ਘਰਾਂ ਵਿਚ ਮੈਂ ਕੋਈ ਫ਼ਰਕ ਨਹੀਂ ਸਮਝਦਾ। ਉਹ ਉਹੀ ਕੁਝ ਹਨ ਜੋ ਵਿਸ਼ਵਾਸ ਨੇ ਉਹਨਾਂ ਨੂੰ ਬਣਾ ਦਿਤਾ ਹੈ। ਇਹ ਉਸ ਅਣਡਿੱਠ ਹਸਤੀ ਤੱਕ ਕਿਸੇ ਨਾ ਕਿਸੇ ਤਰ੍ਹਾਂ ਪੁੱਜਣ ਦੀ ਮਨੁੱਖ ਦੀ ਸਿੱਕ ਦਾ ਉੱਤਰ ਹਨ।[180]

ਆਪਣੇ ਅੰਦਰ ਪਰਮਾਤਮਾ ਦੀ ਸਜੀਵ ਹੋਂਦ ਦੀ ਚੇਤਨਾ ਦੀ ਪ੍ਰਾਪਤੀ ਦਾ ਮਤਲਬ ਮੰਦਰ ਜਾਣਾ ਨਹੀ, ਨਾ ਹੀ ਇਹ ਇਸਦੀ ਮੰਗ ਕਰਦੀ ਹੈ।[181]

ਪੱਥਰਾਂ ਦੀਆਂ ਇਮਾਰਤਾਂ ਨਾਲੋਂ ਸਾਡੇ ਸਰੀਰ ਅਸਲੀ ਮੰਦਰ ਹਨ। ਸੰਗਤ ਵਿਚ ਪੂਜਾ ਕਰਨ ਲਈ ਸਭ ਤੋਂ ਚੰਗੀ ਥਾਂ ਖੁੱਲ੍ਹਾ ਮੈਦਾਨ ਹੈ, ਜਿੱਥੇ ਉੱਪਰ ਆਕਾਸ਼ ਦਾ ਤੰਬੂ ਹੁੰਦਾ ਹੈ ਅਤੇ ਹੇਠਾਂ ਧਰਤੀ ਮਾਤਾ ਦਾ ਆਸਨ ਹੁੰਦਾ ਹੈ।[182]

## 20. ਅਛੂਤਪੁਣੇ ਦੀ ਲਾਅਨਤ

ਮੈਂ ਮੁੜ ਕੇ ਜਨਮ ਨਹੀਂ ਲੈਣਾ ਚਾਹੁੰਦਾ। ਪਰ ਜੇ ਮੁੜ ਜਨਮ ਲੈਣਾ ਪਿਆ ਹੀ ਤਾਂ ਮੈਨੂੰ ਅਛੂਤ ਦੇ ਘਰ ਜਨਮ ਲੈਣਾ ਚਾਹੀਦਾ ਹੈ, ਤਾਂ ਕਿ ਮੈਂ ਉਹਨਾਂ ਦੇ ਦੁੱਖਾਂ, ਕਸ਼ਟਾਂ ਅਤੇ ਉਹਨਾਂ ਦੇ ਅਪਮਾਨ ਦਾ ਹਿੱਸੇਦਾਰ ਬਣ ਸਕਾਂ, ਤਾਂ ਕਿ ਮੈਂ ਆਪਣੇ ਆਪ ਨੂੰ ਅਤੇ ਉਹਨਾਂ ਨੂੰ ਉਸ ਤਰਸਯੋਗ ਹਾਲਤ ਵਿਚੋਂ ਕੱਢਣ ਦੀ ਕੋਸ਼ਿਸ਼ ਕਰ ਸਕਾਂ। ਇਸ ਲਈ ਮੈਂ ਪ੍ਰਾਰਥਨਾ ਕੀਤੀ ਹੈ ਕਿ ਜੇ ਮੈਂ ਮੁੜ ਜਨਮ ਲੈਣਾ ਹੀ ਹੈ, ਤਾਂ ਇਹ ਬ੍ਰਾਹਮਣ, ਕਸ਼ੱਤਰੀ, ਵੈਸ਼ ਜਾਂ ਸੂਦਰ ਦਾ ਨਹੀਂ, ਸਗੋਂ ਅਤਿਸ਼ੂਦਰ ਦਾ ਹੋਵੇ।[183]

ਆਪਣੀ ਪਤਨੀ ਨਾਲ ਵਿਆਹੇ ਜਾਣ ਤੋਂ ਵੀ ਬਹੁਤ ਪਹਿਲਾਂ ਮੈਂ ਅਛੂਤਪੁਣੇ ਦੇ ਖਾਤਮੇ ਲਈ ਕੰਮ ਕਰਨ ਨੂੰ ਸਮਰਪਤ ਹੋ ਚੁੱਕਾ ਸਾਂ। ਸਾਡੇ ਸਾਂਝੇ ਜੀਵਨ ਵਿਚ ਦੋ ਮੌਕੇ ਸਨ ਜਦੋਂ ਚੋਣ ਕਰਨੀ ਪੈਣੀ ਸੀ ਕਿ ਮੈਂ ਅਛੂਤਾਂ ਲਈ ਕੰਮ ਕਰਾਂ ਜਾਂ ਆਪਣੀ ਪਤਨੀ ਨਾਲ ਰਹਾਂ, ਅਤੇ ਮੈਂ ਪਹਿਲੀ ਗੱਲ ਨੂੰ ਹੀ ਤਰਜੀਹ ਦਿੱਤੀ ਸੀ। ਮੇਰੇ ਆਸ਼ਰਮ ਵਿਚ ਮੇਰਾ ਜੋ ਪਰਿਵਾਰ ਹੈ, ਬਹੁਤ ਸਾਰੇ ਅਛੂਤ ਹਨ ਅਤੇ ਇਕ ਸੋਹਣੀ ਨਟਖਟ ਕੁੜੀ ਹੈ ਜਿਹੜੀ ਮੇਰੀ ਆਪਣੀ ਧੀ ਬਣ ਕੇ ਰਹਿ ਰਹੀ ਹੈ।[184]

ਲੋਕਾਂ ਲਈ ਪਿਆਰ ਮੇਰੀ ਜ਼ਿੰਦਗੀ ਵਿਚ ਅਛੂਤਪੁਣੇ ਦੇ ਮਸਲੇ ਨੂੰ ਬਹੁਤ ਪਹਿਲਾ ਹੀ ਲੈ ਆਇਆ। ਮੇਰੀ ਮਾਂ ਕਿਹਾ ਕਰਦੀ ਸੀ, 'ਤੈਨੂੰ ਇਸ ਮੁੰਡੇ ਨੂੰ ਹੱਥ ਨਹੀਂ ਲਾਉਣਾ ਚਾਹੀਦਾ, ਇਹ ਅਛੂਤ ਹੈ।' 'ਕਿਉਂ ਨਹੀਂ?' ਮੈਂ ਮੋੜਵਾਂ ਸਵਾਲ ਕਰਦਾ ਸਾਂ, ਅਤੇ ਉਸ ਦਿਨ ਤੋਂ ਮੇਰੀ ਬਗ਼ਾਵਤ ਸ਼ੁਰੂ ਹੋ ਗਈ।[185]

ਸਵਰਾਜ ਅਰਥਹੀਣ ਸ਼ਬਦ ਹੈ ਜੇ ਅਸੀਂ ਭਾਰਤ ਦੇ ਪੰਜਵੇਂ ਹਿੱਸੇ ਨੂੰ ਨਿਰੰਤਰ ਗ਼ੁਲਾਮੀ ਵਿਚ ਰੱਖਣ ਦੀ ਇੱਛਾ ਰਖਦੇ ਹਾਂ, ਅਤੇ ਕੌਮੀ ਸਭਿਆਚਾਰ ਦੇ ਫਲ ਤੋਂ ਉਹਨਾਂ ਨੂੰ ਜਾਣ-ਬੁੱਝ ਕੇ ਵਾਂਝਿਆਂ ਰਖਦੇ ਹਾਂ। ਇਸ ਮਹਾਨ ਸ਼ੁਪੀਕਰਣ ਦੀ ਲਹਿਰ ਵਿਚ ਅਸੀਂ ਪਰਮਾਤਮਾ ਦੀ ਸਹਾਇਤਾ ਚਾਹੁੰਦੇ ਹਾਂ, ਪਰ ਉਸਦੇ ਜੀਵਾਂ ਵਿਚੋਂ ਸਭ ਤੋਂ ਵੱਧ ਯੋਗ ਵਿਅਕਤੀਆਂ ਨੂੰ ਅਸੀਂ ਮਾਨਵਤਾ ਦੇ ਅਧਿਕਾਰਾਂ ਤੋਂ ਵਾਂਝਿਆਂ ਰੱਖ ਰਹੇ ਹਾਂ। ਆਪ ਅਣਮਨੁੱਖੀ ਹੁੰਦੇ ਹੋਏ ਅਸੀਂ ਉਸਦੇ ਦਰਬਾਰ ਵਿਚ ਦੂਜਿਆਂ ਦੇ ਅਮਾਨਵੀਪੁਣੇ ਤੋਂ ਛੁਟਕਾਰੇ ਲਈ ਬੇਨਤੀ ਨਹੀਂ ਕਰ ਸਕਦੇ।[186]

ਧਰਮ ਦੇ ਪਵਿੱਤਰ ਨਾਂ ਉਤੇ ਮਨੁੱਖ ਨੂੰ ਤਸੀਹੇ ਦੇਣਾ ਜਾਰੀ ਰੱਖਣਾ ਸਿਰਫ਼ ਤੁਅੱਸਬੀ ਹਠ ਹੈ।[187]

ਹਿੰਦੂ ਮੱਤ ਦੇ ਸੁਧਾਰਾਂ ਲਈ ਅਤੇ ਇਸਦੀ ਅਸਲ ਰਾਖੀ ਲਈ, ਅਛੂਤਪੁਣੇ ਦਾ ਖਾਤਮਾ ਸਭ ਤੋਂ ਵੱਡੀ ਚੀਜ ਹੈ। ... ਅਛੂਤਪੁਣੇ ਦਾ ਖਾਤਮਾ ... ਰੂਹਾਨੀ ਅਮਲ ਹੈ।[188]

ਜੇ ਅਛੂਤਪੁਣਾ ਜਿਊਂਦਾ ਰਹਿੰਦਾ ਹੈ, ਤਾਂ ਹਿੰਦੂ ਮੱਤ ਦੀ ਮੌਤ ਅਵੱਸ਼ ਹੈ।[189]

ਮੈਂ ਤਰਜੀਹ ਦੇਵਾਂਗਾ ਕਿ ਹਿੰਦੂ ਮੱਤ ਮਰ ਜਾਏ, ਇਸ ਨਾਲੋਂ ਕਿ ਅਛੂਤਪੁਣਾ ਜਿਊਂਦਾ ਰਹੇ।[190]

ਅਛੂਤਪੁਣੇ ਦੇ ਖਿਲਾਫ਼ ਘੋਲ ਕਰਦਿਆਂ ਅਤੇ ਆਪਣੇ ਆਪ ਨੂੰ ਉਸ ਘੋਲ ਵਿਚ ਲਾਉਂਦਿਆਂ ਮੇਰੀ ਇਸ ਤੋਂ ਘੱਟ ਹੋਰ ਕੋਈ ਲਾਲਸਾ ਨਹੀਂ ਕਿ ਮੈਂ ਮਨੁੱਖਤਾ ਦੇ ਪੂਰਨ ਪੁਨਰ–ਜਨਮ ਨੂੰ ਦੇਖਾਂ। ਹੋ ਸਕਦਾ ਹੈ ਕਿ ਇਹ ਨਿਰਾ ਸੁਫ਼ਨਾ ਹੋਵੇ, ਓਨਾ ਹੀ ਅਣਯਥਾਰਥਕ ਜਿੰਨਾਂ ਸਿੱਪ ਵਿਚ ਚਾਂਦੀ ਦਾ ਹੋਣਾ। ਮੇਰੇ ਲਈ ਇਹ ਇੰਝ ਨਹੀਂ ਜਦੋਂ ਤੱਕ ਇਹ ਸੁਫ਼ਨਾ ਕਾਇਮ ਰਹਿੰਦਾ ਹੈ, ਅਤੇ ਰੋਮਾਂ ਰੋਲਾਂ ਦੇ ਸ਼ਬਦਾਂ ਵਿਚ, 'ਜਿੱਤ ਨਿਸ਼ਾਨੇ ਦੀ ਪ੍ਰਾਪਤੀ ਵਿਚ ਨਹੀਂ ਪਈ ਹੁੰਦੀ, ਸਗੋਂ ਇਸ ਲਈ ਦ੍ਰਿੜ੍ਹਤਾ ਨਾਲ ਘੋਲ ਕਰਦੇ ਰਹਿਣ ਵਿਚ ਹੁੰਦੀ ਹੈ।'[191]

## ਅਛੂਤਪੁਣਾ ਅਤੇ ਜ਼ਾਤ–ਪਾਤ

ਛੇਕੇ ਬੰਦਿਆਂ ਕਾਰਨ ਜ਼ਾਤ–ਪਾਤ ਨੂੰ ਖਤਮ ਕਰਨਾ ਗ਼ਲਤ ਹੋਵੇਗਾ, ਜਿਵੇਂ ਸਰੀਰ ਵਿਚ ਹੋਏ ਕਿਸੇ ਮੰਦੇ ਵਾਧੇ ਕਾਰਨ ਸ਼ਰੀਰ ਨੂੰ ਨਸ਼ਟ ਕਰ ਦੇਣਾ ਜਾ ਨਦੀਨ ਕਾਰਨ ਫ਼ਸਲ ਨੂੰ ਤਬਾਹ ਕਰ ਦੇਣਾ। ਇਸ ਲਈ ਛੇਕੇ ਜਾਣ ਨੂੰ ਜਿਵੇਂ ਕਿ ਅਸੀਂ ਇਸਨੂੰ ਸਮਝਦੇ ਹਾਂ, ਪੂਰੀ ਤਰ੍ਹਾਂ ਖਤਮ ਕੀਤਾ ਜਾਣਾ ਜ਼ਰੂਰੀ ਹੈ। ਜੇ ਸਾਰੇ ਸਿਸਟਮ ਨੂੰ ਤਬਾਹ ਹੋਣ ਤੋਂ ਰੋਕਣਾ ਹੈ ਤਾਂ ਵਧਾਅ ਹੈ ਜਿਸਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ। ਅਛੂਤਪੁਣਾ, ਇਸ ਲਈ, ਉਪਜ ਹੈ ਪਰ ਜ਼ਾਤ–ਪਾਤ ਦੀ ਨਹੀਂ, ਸਗੋਂ ਉੱਚੇ ਅਤੇ ਨੀਂਵੇ ਵਿਚਕਾਰ ਫ਼ਰਕ ਕਰਨ ਦੀ, ਜੋ ਕਿ ਹਿੰਦੂ ਮੱਤ ਵਿਚ ਆ ਵੜਿਆ ਹੈ ਅਤੇ ਇਸ ਨੂੰ ਜੰਗਾਲ ਵਾਂਗ ਖਾ ਰਿਹਾ ਹੈ। ਇਸ ਤਰ੍ਹਾਂ ਅਛੂਤਪੁਣੇ ਉਤੇ ਧਾਵਾ ਇਸ 'ਉੱਚੇ–ਨੀਵੇਂ ਪਣ' ਉਤੇ ਧਾਵਾ ਹੈ। ਜਿਉਂ ਹੀ ਅਛੂਪੁਣਾ ਖਤਮ ਹੋ ਜਾਂਦਾ ਹੈ, ਜ਼ਾਤ–ਪਾਤ ਪ੍ਰਣਾਲੀ ਆਪ ਵੀ ਸ਼ੁੱਧ ਹੋ ਜਾਇਗੀ, ਅਰਥਾਤ, ਮੇਰੇ ਸੁਫ਼ਨੇ ਅਨੁਸਾਰ ਇਹ ਆਪਣੇ ਆਪ ਨੂੰ ਸੱਚੇ ਵਰਣ–ਧਰਮ, ਸਮਾਜ ਦੀ ਚਾਰ ਹਿੱਸਿਆਂ ਵਿਚ ਵੰਡ, ਵਿਚ ਢਾਲ ਲਵੇਗੀ, ਜਿਸ ਵਿਚ ਹਰ ਹਿੱਸਾ ਦੂਜੇ ਦਾ ਪੂਰਕ ਹੋਵੇਗਾ, ਕੋਈ ਵੀ ਦੂਜੇ ਨਾਲੋਂ ਉੱਚਾ ਨਹੀਂ ਹੋਵੇਗਾ। ਹਿੰਦੂ ਮੱਤ ਦੀ ਸਮੁੱਚੀ ਕਾਇਆ ਲਈ ਹਰ ਇਕ ਦੂਜੇ ਜਿੰਨਾਂ ਹੀ ਜ਼ਰੂਰੀ ਹੋਵੇਗ।[192]

## ਵਰਣਾਸ਼ਰਮ ਧਰਮ

ਵਰਣਾਸ਼ਰਮ ਧਰਮ ਇਸ ਧਰਤੀ ਉਤੇ ਮਨੁੱਖ ਦੇ ਮਿਸ਼ਨ ਨੂੰ ਪਰਿਭਾਸ਼ਤ ਕਰਦਾ ਹੈ। ਉਸਦਾ ਜਨਮ ਇਸ ਲਈ ਨਹੀਂ ਹੋਇਆ ਕਿ ਹਰ ਲੰਘਦੇ ਦਿਨ ਨਾਲ ਮਾਇਆ ਇਕੱਠੀ ਕਰਨ ਦੇ ਢੰਗ ਤਰੀਕੇ ਲੱਭੀ ਜਾਏ ਅਤੇ ਉਪਜੀਵਕਾ ਦੇ ਵੱਖ ਵੱਖ ਸਾਧਨਾਂ ਦੀ ਖੋਜ ਕਰੀ ਜਾਏ। ਇਸਦੇ ਉਲਟ, ਮਨੁੱਖ ਦਾ ਜਨਮ ਇਸ ਲਈ ਹੋਇਆ ਸੀ ਕਿ ਉਹ ਆਪਣੀ ਸ਼ਕਤੀ ਦਾ ਹਰ ਅਣੂੰ ਆਪਣੇ ਰਚਣਹਾਰ ਨੂੰ ਜਾਨਣ ਦੇ ਮੰਤਵ ਲਈ ਵਰਤੇ। ਇਸ ਲਈ ਇਹ ਸਰੀਰ ਅਤੇ ਆਤਮਾ

ਨੂੰ ਇਕੱਠਿਆਂ ਰੱਖਣ ਦੇ ਮੰਤਵ ਲਈ ਉਸਨੂੰ ਆਪਣੇ ਪੂਰਵਜਾਂ ਦੇ ਪੇਸ਼ੇ ਤੱਕ ਸੀਮਿਤ ਰੱਖਦਾ ਹੈ। ਇਹ ਹੈ ਵਰਣਾਸਰਮ ਧਰਮ, ਨਾ ਇਸ ਤੋਂ ਕੁਝ ਘੱਟ, ਨਾ ਵੱਧ।[93]

ਪਰ ਮੈਂ ਵਰਣ ਵਿਚ ਜ਼ਰੂਰ ਵਿਸਵਾਸ ਰੱਖਦਾ ਹਾਂ ਜਿਹੜਾ ਕਿ ਜੱਦੀ–ਪੁਸ਼ਤੀ ਪੇਸ਼ਿਆਂ ਉਤੇ ਆਧਾਰਿਤ ਹੈ। ਵਰਣ ਚਾਰ ਹਨ ਜਿਹੜੇ ਚਾਰ ਸਰਬ–ਵਿਆਪਕ ਪੇਸ਼ਿਆਂ – ਵਿਦਿਆ ਦੇਣਾ, ਰੱਖਿਆ ਤੋਂ ਵਾਂਝਿਆਂ ਦੀ ਰਾਖੀ ਕਰਨਾ, ਜ਼ਰਾਇਤ ਅਤੇ ਵਪਾਰ ਕਰਨਾ, ਅਤੇ ਸਰੀਰਕ ਕਿਰਤ ਰਾਹੀਂ ਸੇਵਾ ਕਰਨਾ – ਨੂੰ ਦਰਸਾਉਂਦੇ ਹਨ। ਇਹ ਪੇਸ਼ੇ ਸਾਰੀ ਮਨੁੱਖਤਾ ਲਈ ਸਾਂਝੇ ਹਨ, ਪਰ ਇਹਨਾਂ ਨੂੰ ਸਾਡੀ ਹਸਤੀ ਦੇ ਨੇਮ ਵਜੋਂ ਮਾਣਤਾ ਦੇਦਿਆਂ, ਹਿੰਦੂ ਮੱਤ ਨੇ ਸਮਾਜਿਕ ਸੰਬੰਧਾਂ ਅਤੇ ਵਿਵਹਾਰ ਨੂੰ ਨਿਯਮਿਤ ਕਰਨ ਲਈ ਇਸਦੀ ਵਰਤੋਂ ਕੀਤੀ ਹੈ। ਲਾਭ–ਖਿੱਚ ਸਾਨੂੰ ਸਾਰਿਆਂ ਨੂੰ ਪ੍ਰਭਾਵਿਤ ਕਰਦੀ ਹੈ, ਭਾਵੇਂ ਕੋਈ ਇਸਦੀ ਹੋਂਦ ਤੋਂ ਜਾਣੂ ਹੋਵੇ ਜਾਂ ਨਾ। ਪਰ ਜਿਹੜੇ ਵਿਗਿਆਨੀ ਇਸ ਕਾਨੂੰਨ ਤੋਂ ਜਾਣੂ ਸਨ, ਉਹਨਾਂ ਨੇ ਇਸਤੋਂ ਉਹ ਉਹ ਸਿੱਟੇ ਪ੍ਰਾਪਤ ਕੀਤੇ ਹਨ ਜਿਨ੍ਹਾਂ ਨੇ ਦੁਨੀਆ ਨੂੰ ਚਕਾਚੌਂਦ ਕਰ ਦਿਤਾ ਹੈ। ਇਸੇ ਤਰ੍ਹਾਂ ਹਿੰਦੂ ਮੱਤ ਨੇ ਵਰਣ ਦੇ ਨੇਮ ਦੀ ਲੱਭਤ ਅਤੇ ਵਰਤੋਂ ਕਰਕੇ ਦੁਨੀਆ ਨੂੰ ਚੌਂਕਾ ਦਿੱਤਾ ਹੈ। ਜਦੋਂ ਹਿੰਦੂਆਂ ਉਤੇ ਸਿਥਲਤਾ ਦੀ ਸਥਿਤੀ ਛਾਈ ਹੋਈ ਸੀ, ਉਦੋਂ ਵਰਣ ਦੀ ਦੁਰਵਰਤੋਂ ਦਾ ਸਿੱਟਾ ਅਣਗਿਣਤ ਜ਼ਾਤਾਂ ਵਿਚ ਨਿਕਲਿਆ, ਜਿਸ ਵਿਚ ਅੰਤਰ–ਜਾਤੀ ਵਿਆਹ ਅਤੇ ਅੰਤਰ–ਜਾਤੀ ਭੋਜਨ ਉਤੇ ਗ਼ੈਰ–ਜ਼ਰੂਰੀ ਅਤੇ ਹਾਨੀਕਾਰਕ ਬੰਦਸ਼ਾਂ ਸ਼ਾਮਲ ਹਨ। ਵਰਣ ਦਾ ਇਹਨਾਂ ਬੰਦਸ਼ਾਂ ਨਾਲ ਕੋਈ ਵਾਸਤਾ ਨਹੀ। ਵੱਖ ਵੱਖ ਵਰਣਾਂ ਦੇ ਲੋਕਾਂ ਵਿਚਕਾਰ ਅੰਤਰ–ਜਾਤੀ ਵਿਆਹ ਅਤੇ ਭੋਜਨ ਹੋ ਸਕਦਾ ਹੈ। ਪਵਿੱਤਰਤਾ ਅਤੇ ਸਫਾਈ ਦੇ ਹਿਤਾਂ ਵਿਚ ਹੋ ਸਕਦਾ ਹੈ ਇਹ ਜ਼ਰੂਰੀ ਹੋਣ। ਪਰ ਜਿਹੜਾ ਬ੍ਰਾਹਮਣ ਸੂਦਰ ਕੁੜੀ ਨਾਲ, ਜਾਂ ਸੂਦਰ ਕੁੜੀ ਬ੍ਰਾਹਮਣ ਨਾਲ ਵਿਆਹ ਕਰਦੇ ਹਨ, ਉਹ ਵਰਣਾਂ ਦੇ ਨੇਮ ਦੇ ਖਿਲਾਫ਼ ਕੋਈ ਗੁਨਾਹ ਨਹੀਂ ਕਰ ਰਹੇ ਹੁੰਦੇ।[94]

ਅੱਜ ਬ੍ਰਾਹਮਣ ਅਤੇ ਕਸੱਤਰੀ, ਵੈਸ਼ ਅਤੇ ਸ਼ੂਦਰ ਸਿਰਫ਼ ਲੇਬਲ ਹਨ। ਵਰਣ ਨੂੰ ਜਿਵੇ ਮੈਂ ਸਮਝਦਾ ਹਾਂ, ਇਸ ਬਾਰੇ ਪੂਰੀ ਤਰ੍ਹਾਂ ਘਚੋਲਾ ਪਿਆ ਹੋਇਆ ਹੈ, ਅਤੇ ਮੇਰੀ ਇੱਛਾ ਹੈ ਕਿ ਸਾਰੇ ਹਿੰਦੂ ਆਪਣੀ ਮਰਜ਼ੀ ਨਾਲ ਆਪਣੇ ਆਪ ਨੂੰ ਸ਼ੂਦਰ ਕਹਿਣਾ ਸ਼ੁਰੂ ਕਰ ਦੇਣ। ਬ੍ਰਾਹਮਣਵਾਦ ਦੇ ਸੱਚ ਨੂੰ ਸਿੱਧ ਕਰਨ ਦਾ ਅਤੇ ਵਰਣ ਧਰਮ ਨੂੰ ਇਸਦੀ ਅਸਲੀ ਸਥਿਤੀ ਵਿਚ ਮੁੜ–ਸੁਰਜੀਤ ਕਰਨ ਦਾ ਇਹ ਇਕੋ–ਇਕ ਤਰੀਕਾ ਹੈ।[95]

ਮੇਰਾ ਵਿਸ਼ਵਾਸ ਹੈ ਕਿ ਹਰ ਮਨੁੱਖ ਕੁਝ ਕੁਦਰਤੀ ਝੁਕਾਅ ਲੈ ਕੇ ਪੈਦਾ ਹੁੰਦਾ ਹੈ। ਹਰ ਮਨੁੱਖ ਕੁਝ ਨਿਸ਼ਚਿਤ ਸੀਮਾਂ ਨਾਲ ਪੈਦਾ ਹੁੰਦਾ ਹੈ ਜਿਨ੍ਹਾਂ ਨੂੰ ਅਸੀਂ ਖਤਰਾ ਨਹੀਂ ਕਹਿ ਸਕਦੇ। ਉਹਨਾਂ ਸੀਮਾਂ ਦੇ ਧਿਆਨ–ਪੂਰਵਕ ਅਧਿਐਨ ਤੋਂ ਵਰਣ ਦੇ ਨੇਮ ਦਾ ਨਿਰਮਾਣ ਕੀਤਾ ਗਿਆ ਸੀ। ਇਸਨੇ ਨਿਸਚਿਤ ਝੁਕਾਵਾਂ ਵਾਲੇ ਕੁਝ ਲੋਕਾਂ ਦੇ ਕਾਰਜ ਦੇ ਨਿਸਚਿਤ ਖੇਤਰ ਸਥਾਪਿਤ ਕਰ ਦਿਤੇ। ਇਸ ਨਾਲ ਸਾਰੀ ਅਯੋਗ ਮੁਕਾਬਲੇਬਾਜ਼ੀ ਨੂੰ ਟਾਲਿਆ ਗਿਆ। ਸੀਮਾਂ ਨੂੰ ਗਣਦਿਆਂ ਹੋਇਆਂ, ਵਰਣ ਦਾ ਨੇਮ ਉੱਚੇ ਨੀਵੇਂ ਦਾ ਕੋਈ ਫ਼ਰਕ ਨਹੀ ਸੀ ਕਰਦਾ। ਇਕ ਪਾਸੇ, ਇਹ ਹਰ ਇਕ ਨੂੰ ਉਸਦੀ ਕਿਰਤ ਦੇ ਫਲ ਦੀ ਜ਼ਮਾਨਤ ਦੇਂਦਾ ਸੀ, ਅਤੇ ਦੂਜੇ ਪਾਸੇ, ਇਹ ਉਸਨੂੰ ਆਪਣੇ ਗੁਆਂਢੀਆਂ ਉਤੇ ਦਬਾਅ ਪਾਉਣ ਤੋਂ ਰੋਕਦਾ ਸੀ। ਇਸ ਮਹਾਨ ਨੇਮ ਨੂੰ ਵਿਗਾੜ ਦਿਤਾ ਗਿਆ ਹੈ ਅਤੇ ਇਹ ਬਦਨਾਮ ਹੋ ਗਿਆ ਹੈ। ਪਰ ਮੇਰਾ ਪੱਕਾ ਵਿਸ਼ਵਾਸ

ਹੈ ਕਿ ਆਦਰਸ਼ਕ ਸਮਾਜਿਕ ਨਿਜ਼ਾਮ ਸਿਰਫ ਉਦੋਂ ਹੀ ਵਿਕਸਤ ਹੋ ਸਕੇਗਾ ਜਦੋਂ ਇਸ ਕਾਨੂੰਨ ਦੇ ਅਰਥ ਪੂਰੀ ਤਰ੍ਹਾਂ ਸਮਝ ਲਏ ਗਏ ਅਤੇ ਅਮਲ ਵਿਚ ਲੈ ਆਂਦੇ ਗਏ।[96]

## ਅੰਤਰ–ਜਾਤੀ ਵਿਆਹ ਅਤੇ ਅੰਤਰ–ਜਾਤੀ ਭੋਜਨ

ਭਾਵੇਂ ਵਰਣਾਸ਼ਰਮ ਵਿਚ ਅੰਤਰ–ਜਾਤੀ ਵਿਆਹ ਅਤੇ ਅੰਤਰ–ਜਾਤੀ ਭੋਜਨ ਦੀ ਕੋਈ ਮਨਾਹੀ ਨਹੀਂ, ਪਰ ਇਸ ਲਈ ਮਜਬੂਰ ਵੀ ਨਹੀਂ ਕੀਤਾ ਜਾ ਸਕਦਾ। ਇਹ ਗੱਲ ਵਿਅਕਤੀ ਦੀ ਆਜ਼ਾਦ ਚੋਣ ਉਤੇ ਛੱਡ ਦੇਣੀ ਚਾਹੀਦੀ ਹੈ ਕਿ ਉਹ ਕਿੱਥੇ ਵਿਆਹ ਕਰਾਇਗਾ (ਕਰਾਇਗੀ) ਜਾਂ ਕਿੱਥੇ ਭੋਜਨ ਕਰੇਗਾ (ਕਰੇਗੀ)।[97]

## ਜ਼ਾਤ

ਮੈਂ ਚਾਰ ਵਰਣਾਂ ਨੂੰ ਹੀ ਬੁਨਿਆਦੀ, ਕੁਦਰਤੀ ਅਤੇ ਲਾਜ਼ਮੀ ਸਮਝਦਾ ਹਾਂ। ਅਣਗਿਣਤ ਉਪ–ਜ਼ਾਤਾਂ ਕਦੀ ਕਦੀ ਸੁਵਿਧਾ ਹੁੰਦੀਆਂ ਹਨ, ਅਕਸਰ ਰੁਕਾਵਟ ਹੁੰਦੀਆਂ ਹਨ। ਜਿੰਨੀਂ ਜਲਦੀ ਇਹ ਘੁਲਮਿਲ ਜਾਣ, ਓਨਾ ਹੀ ਚੰਗਾ ਹੋਵੇਗਾ।[98]

ਆਰਥਕ ਦ੍ਰਿਸ਼ਟੀਕੋਣ ਤੋਂ ਇਸਦੀ ਕਦਰ ਇਕ ਵੇਲੇ ਬਹੁਤ ਜ਼ਿਆਦਾ ਹੁੰਦੀ ਸੀ। ਇਹ ਜੱਦੀ–ਪੁਸ਼ਤੀ ਕਾਰੀਗਰੀ ਯਕੀਨੀ ਬਣਾਉਂਦੀ ਸੀ, ਇਹ ਮੁਕਾਬਲੇਬਾਜ਼ੀ ਨੂੰ ਸੀਮਿਤ ਕਰਦੀ ਸੀ। ਕੰਗਾਲੀ ਦਾ ਇਹ ਸਭ ਤੋਂ ਚੰਗਾ ਇਲਾਜ ਸੀ। ਅਤੇ ਇਸ ਵਿਚ ਪੇਸ਼ਾਵਰ ਗਿਲਡਾਂ ਦੇ ਸਾਰੇ ਗੁਣ ਹੁੰਦੇ ਸਨ। ਭਾਵੇ ਇਹ ਮਾਅਰਕੇ ਮਾਰਨ ਜਾਂ ਕਾਢਾਂ ਕੱਢਣ ਨੂੰ ਅੱਗੇ ਨਹੀਂ ਸੀ ਤੋਰਦੀ, ਪਰ ਇਹ ਇਸਦੇ ਰਾਹ ਦੀ ਰੁਕਾਵਟ ਬਣੀ ਹੋਵੇ, ਇਸਦਾ ਵੀ ਕੋਈ ਸਬੂਤ ਨਹੀਂ ਮਿਲਦਾ। ...

ਇਤਿਹਾਸਕ ਤੌਰ ਉਤੇ ਗੱਲ ਕੀਤਿਆਂ, ਜ਼ਾਤ–ਪਾਤ ਨੂੰ ਭਾਰਤੀ ਸਮਾਜ ਦੀ ਪ੍ਰਯੋਗਸ਼ਾਲਾ ਵਿਚ ਮਨੁੱਖ ਵੱਲੋਂ ਕੀਤਾ ਗਿਆ ਸਮਾਜਿਕ ਅਨੁਕੂਲਤਾ ਦਾ ਇਕ ਤਜਰਬਾ ਸਮਝਿਆ ਜਾ ਸਕਦਾ ਹੈ। ਜੇ ਅਸੀਂ ਸਾਬਤ ਕਰ ਸਕਦੇ ਹਾਂ ਕਿ ਇਹ ਸਫ਼ਲ ਹੈ, ਤਾਂ ਇਸਨੂੰ ਦੁਨੀਆ ਅੱਗੇ ਜਾਗ ਵਜੋਂ ਅਤੇ ਹਿਰਸ ਅਤੇ ਲਾਲਚ ਤੋਂ ਪੈਦਾ ਹੋਣ ਵਾਲੀ ਬੇਕਿਰਕ ਮੁਕਾਬਲੇਬਾਜੀ ਅਤੇ ਸਮਾਜਿਕ ਫੁੱਟ ਦੇ ਸਭ ਤੋਂ ਚੰਗੇ ਇਲਾਜ ਵਜੋਂ ਪੇਸ਼ ਕੀਤਾ ਜਾ ਸਕਦਾ ਹੈ।[99]

## ਜ਼ਾਤ ਅਤੇ ਵਰਣ

... ਮੈਂ ਅਕਸਰ ਕਿਹਾ ਹੈ ਕਿ ਮੈ ਅਜੋਕੇ ਅਰਥਾਂ ਵਿਚ ਜ਼ਾਤ–ਪਾਤ ਵਿਚ ਯਕੀਨ ਨਹੀਂ ਰੱਖਦਾ। ਇਹ ਇਕ ਫੋੜਾ ਹੈ ਅਤੇ ਤਰੱਕੀ ਲਈ ਰੋੜਾ ਹੈ। ਨਾ ਹੀ ਮੈਂ ਮਨੁੱਖਾਂ ਵਿਚਕਾਰ ਨਾਬਰਾਬਰੀਆਂ ਵਿਚ ਯਕੀਨ ਰੱਖਦਾ ਹਾਂ। ਅਸੀਂ ਸਾਰੇ ਬਿਲਕੁਲ ਬਰਾਬਰ ਹਾਂ। ਪਰ ਬਰਾਬਰੀ ਆਤਮਾ ਦੀ ਹੁੰਦੀ ਹੈ, ਸਰੀਰਾਂ ਦੀ ਨਹੀਂ। ਇਸ ਲਈ ਇਹ ਮਾਨਸਿਕ ਸਥਿਤੀ ਹੈ। ਸਾਨੂੰ ਬਰਾਬਰੀ ਬਾਰੇ ਸੋਚਣਾ ਅਤੇ ਇਸ ਉਤੇ ਜ਼ੋਰ ਦੇਣਾ ਚਾਹੀਦਾ ਹੈ, ਕਿਉਂਕਿ ਭੌਤਕ ਸੰਸਾਰ ਵਿਚ ਅਸੀਂ ਭਾਰੀ ਨਾਬਰਾਬਰੀਆਂ ਵੇਖਦੇ ਹਾਂ। ਅਸੀਂ ਇਸ ਦਿੱਸਦੀ ਬੈਰੂਨੀ ਨਾਬਰਾਬਰੀ ਦੇ ਦਰਮਿਆਨ ਬਰਾਬਰੀ ਤੱਕ ਪੁੱਜਣਾ ਹੈ। ਕਿਸੇ ਵੀ ਵਿਅਕਤੀ ਵਲੋਂ ਕਿਸੇ ਦੂਜੇ ਨਾਲੋਂ ਆਪਣੇ ਆਪ ਨੂੰ

ਉੱਚਾ ਫ਼ਰਜ਼ ਕਰਨਾ ਪਰਮਾਤਮਾ ਅਤੇ ਮਨੁੱਖ ਦੇ ਖ਼ਿਲਾਫ਼ ਗੁਨਾਹ ਹੈ। ਇਸ ਤਰ੍ਹਾਂ ਜ਼ਾਤ–ਪਾਤ ਇਕ ਬੁਰਾਈ ਹੈ; ਜਿੱਥੋਂ ਤੱਕ ਇਹ ਰੁਤਬੇ ਵਿਚਲੇ ਫ਼ਰਕਾਂ ਦੇ ਅਰਥ ਦੇਂਦੀ ਹੈ।[200]

ਜ਼ਾਤ–ਪਾਤ ਦੇ ਵਖਰੇਵਿਆਂ ਨੇ ਸਾਡੇ ਵਿਚ ਏਨੀਆਂ ਡੂੰਘੀਆਂ ਜੜ੍ਹਾਂ ਫੜ ਲਈਆਂ ਹਨ ਕਿ ਇਹਨਾਂ ਦੀ ਲਾਗ ਮੁਸਲਮਾਨਾ, ਈਸਾਈਆਂ ਅਤੇ ਭਾਰਤ ਵਿਚਲੇ ਦੂਜੇ ਧਰਮਾਂ ਦੇ ਅਨੁਆਈਆਂ ਨੂੰ ਵੀ ਲੱਗ ਚੁੱਕੀ ਹੈ। ਇਹ ਠੀਕ ਹੈ ਕਿ ਦੁਨੀਆ ਦੇ ਦੂਜੇ ਹਿੱਸਿਆਂ ਵਿਚ ਜਮਾਤੀ ਰੁਕਾਵਟਾਂ ਵੱਧ ਜਾਂ ਘੱਟ ਮਾਤਰਾ ਵਿਚ ਮਿਲਦੀਆਂ ਹਨ। ਇਸਦਾ ਮਤਲਬ ਹੈ ਕਿ ਇਹ ਇਕ ਵਿਗਾੜ ਹੈ ਜਿਹੜਾ ਸਾਰੀ ਮਨੁੱਖੀ ਨਸਲ ਲਈ ਸਾਂਝਾ ਹੈ। ਧਰਮ ਨੂੰ ਇਸਦੇ ਅਸਲੀ ਅਰਥਾਂ ਵਿਚ ਗ੍ਰਹਿਣ ਕਰਨ ਨਾਲ ਹੀ ਇਸਨੂੰ ਦੂਰ ਕੀਤਾ ਜਾ ਸਕਦਾ ਹੈ। ਕਿਸੇ ਧਰਮ ਦੇ ਗਰੰਥ ਵਿਚ ਵੀ ਮੈਨੂੰ ਇਹੋ ਜਿਹੀਆਂ ਰੁਕਾਵਟਾਂ ਅਤੇ ਫ਼ਰਕਾਂ ਲਈ ਆਗਿਆ ਮਿਲੀ ਨਹੀਂ ਲੱਭੀ।

ਧਰਮ ਦੀਆਂ ਨਜ਼ਰਾਂ ਵਿਚ ਸਾਰੇ ਮਨੁੱਖ ਬਰਾਬਰ ਹਨ। ਵਿਦਿਆ, ਅਕਲ ਜਾਂ ਅਮੀਰੀ ਕਿਸੇ ਨੂੰ ਵੀ ਉਹਨਾਂ ਲੋਕਾਂ ਨਾਲੋਂ ਆਪਣੇ ਆਪ ਨੂੰ ਉੱਚਿਆਂ ਸਮਝਣ ਦਾ ਹੱਕ ਨਹੀਂ ਦੇਂਦੀ, ਜਿਨ੍ਹਾਂ ਲੋਕਾਂ ਕੋਲ ਇਹ ਕੁਝ ਨਹੀਂ। ਜੇ ਕੋਈ ਵਿਅਕਤੀ ਸੱਚੇ ਧਰਮ ਦੀ ਪਵਿੱਤਰ ਕਰਨ ਵਾਲੀ ਮਹਿਕ ਅਤੇ ਅਨੁਸ਼ਾਸਨ ਨਾਲ ਭਰਪੂਰ ਅਤੇ ਪਵਿੱਤਰ ਹੋ ਚੁੱਕਾ ਹੈ, ਤਾਂ ਉਹ ਆਪਣਾ ਫ਼ਰਜ਼ ਸਮਝਦਾ ਹੈ ਕਿ ਉਹ ਆਪਣੇ ਇਹਨਾਂ ਗੁਣਾਂ ਨੂੰ ਉਹਨਾਂ ਲੋਕਾਂ ਨਾਲ ਸਾਂਝਾ ਕਰੇ, ਜਿਨ੍ਹਾਂ ਵਿਚ ਇਹ ਘੱਟ ਹੈ। ਗੱਲ ਕਿਉਂਕਿ ਇਸ ਪ੍ਰਕਾਰ ਹੈ, ਇਸ ਲਈ ਸਾਡੀ ਅੱਜ ਦੀ ਨਿੱਘਰੀ ਹੋਈ ਸਥਿਤੀ ਵਿਚ, ਸੱਚਾ ਧਰਮ ਸਾਡੇ ਸਾਰਿਆਂ ਤੋਂ ਇਹ ਮੰਗ ਕਰਦਾ ਹੈ ਕਿ ਅਸੀਂ ਆਪਣੀ ਮਰਜ਼ੀ ਨਾਲ ਅਤਿ ਸ਼ੂਦਰ ਬਣ ਜਾਈਏ।

ਸਾਨੂੰ ਆਪਣੇ ਧਨ ਦੇ ਆਪਣੇ ਆਪ ਨੂੰ ਮਾਲਕ ਨਹੀਂ ਸਗੋਂ ਟਰੱਸਟੀ ਸਮਝਣਾ ਚਾਹੀਦਾ ਹੈ, ਅਤੇ ਇਸਦੀ ਵਰਤੋਂ ਸਮਾਜ ਦੀ ਸੇਵਾ ਲਈ ਕਰਨੀ ਚਾਹੀਦੀ ਹੈ, ਅਤੇ ਇਸ ਵਿਚੋਂ ਕੀਤੀਆਂ ਸੇਵਾਵਾਂ ਦੇ ਬਦਲੇ ਨਿਆਈ ਇਵਜ਼ਾਨਾ ਹੀ ਆਪਣੇ ਲਈ ਰੱਖਣਾ ਚਾਹੀਦਾ ਹੈ। ਇਸ ਪ੍ਰਬੰਧ ਹੇਠ ਕੋਈ ਗ਼ਰੀਬ, ਕੋਈ ਅਮੀਰ ਨਹੀ ਹੋਵੇਗਾ। ਸਾਰੇ ਧਰਮ ਬਰਾਬਰ ਮੰਨੇ ਜਾਣਗੇ। ਧਰਮ, ਜਾਤ ਜਾਂ ਆਰਥਕ ਸ਼ਿਕਾਇਤ ਤੋਂ ਪੈਦਾ ਹੁੰਦੇ ਸਾਰੇ ਝਗੜੇ ਧਰਤੀ ਉਪਰ ਸ਼ਾਂਤੀ ਭੰਗ ਕਰਨਾ ਛੱਡ ਦੇਣਗੇ।[201]

# 5. ਅਹਿੰਸਾ

## 21. ਅਹਿੰਸਾ ਦਾ ਦਿੱਬ ਸੰਦੇਸ਼

### ਮਾਨਵ ਜ਼ਾਤ ਦੇ ਨਿਯਮ

ਮੈਂ ਸੁਫ਼ਨੇਸਾਜ਼ ਨਹੀਂ ਹਾਂ। ਮੈਂ ਵਿਵਹਾਰਕ ਆਦਰਸ਼ਵਾਦੀ ਹੋਣ ਦਾ ਦਾਅਵਾ ਕਰਦਾ ਹਾਂ। ਅਹਿੰਸਾ ਦਾ ਧਰਮ ਸਿਰਫ਼ ਰਿਸ਼ੀਆਂ ਅਤੇ ਸੰਤਾਂ ਲਈ ਹੀ ਨਹੀਂ ਹੁੰਦਾ। ਇਹ ਆਮ ਲੋਕਾਂ ਲਈ ਵੀ ਹੁੰਦਾ ਹੈ। ਅਹਿੰਸਾ ਸਾਡੀ ਜ਼ਿੰਦਗੀ ਦਾ ਨੇਮ ਹੈ, ਜਿਵੇਂ ਹਿੰਸਾ ਜਾਨਵਰਾਂ ਦਾ ਨੇਮ ਹੈ। ਜਾਨਵਰ ਵਿਚ ਆਤਮਾ ਸਿੱਥਲ ਪਈ ਹੁੰਦੀ ਹੈ ਅਤੇ ਉਹ ਸਰੀਰਕ ਤਾਕਤ ਦੇ ਨੇਮ ਤੋਂ ਸਿਵਾ ਹੋਰ ਕੋਈ ਨੇਮ ਨਹੀਂ ਜਾਣਦਾ। ਮਨੁੱਖ ਦਾ ਵੱਕਾਰ ਕਿਸੇ ਉਚੇਰੇ ਨੇਮ ਦੇ – ਆਤਮਾ ਦੀ ਤਾਕਤ ਦੇ – ਆਗਿਆਕਾਰ ਹੋਣ ਦੀ ਮੰਗ ਕਰਦਾ ਹੈ ...

ਹਿੰਸਾ ਦੇ ਦਰਮਿਆਨ ਅਹਿੰਸਾ ਦਾ ਨੇਮ ਲੱਭਣ ਵਾਲੇ ਰਿਸ਼ੀ ਨਿਊਟਨ ਨਾਲੋਂ ਵਧੇਰੇ ਪ੍ਰਤਿਭਾਵਾਨ ਪੁਰਸ਼ ਸਨ। ਉਹ ਖੁਦ ਵਲਿੰਗਟਨ ਨਾਲੋਂ ਵਡੇਰੇ ਯੋਧੇ ਸਨ। ਖੁਦ ਹਥਿਆਰਾਂ ਦੀ ਵਰਤੋਂ ਜਾਣਦੇ ਹੋਣ ਕਰਕੇ, ਉਹ ਉਹਨਾਂ ਦੇ ਬੇਕਾਰ ਹੋਣ ਨੂੰ ਸਮਝ ਗਏ ਸਨ, ਅਤੇ ਉਹਨਾਂ ਨੇ ਥੱਕੀ–ਹਾਰੀ ਦੁਨੀਆ ਨੂੰ ਸਿਖਾਇਆ ਕਿ ਇਸਦੀ ਮੁਕਤੀ ਹਿੰਸਾ ਵਿਚ ਨਹੀਂ ਸਗੋਂ ਅਹਿੰਸਾ ਵਿਚ ਹੈ।[1]

### ਮੇਰੀ ਅਹਿੰਸਾ

ਮੈਂ ਸਿਰਫ਼ ਇਕ ਰਸਤਾ ਜਾਣਦਾ ਹਾਂ – ਅਹਿੰਸਾ ਦਾ ਰਸਤਾ। ਹਿੰਸਾ ਦਾ ਰਸਤਾ ਮੇਰੇ ਸੁਭਾਅ ਦੇ ਹੀ ਉਲਟ ਹੈ। ਮੈਂ ਹਿੰਸਾ ਦਾ ਪਾਠ ਪੜ੍ਹਾਉਣ ਵਾਲੀ ਸੱਤਾ ਨਾਲ ਸੰਬੰਧ ਨਹੀਂ ਵਧਾਉਣੇ ਚਾਹੁੰਦਾ। ... ਇਹ ਵਿਸ਼ਵਾਸ ਮੇਰੀ ਟੇਕ ਬਣਿਆ ਹੋਇਆ ਹੈ ਕਿ ਉਹ ਬੇਆਸਰਿਆਂ ਦਾ ਆਸਰਾ ਹੈ, ਕਿ ਉਹ ਕਿਸੇ ਦੀ ਸਹਾਇਤਾ ਲਈ ਉਦੋਂ ਹੀ ਬਹੁੜਦਾ ਹੈ ਜਦੋਂ ਕੋਈ ਆਪਣੇ ਆਪ ਨੂੰ ਉਹਦੇ ਰਹਿਮ ਉਤੇ ਛੱਡ ਦੇਂਦਾ ਹੈ। ਇਸੇ ਵਿਸ਼ਵਾਸ ਕਾਰਨ ਹੀ ਮੈਂ ਆਸ ਲਾ ਰੱਖੀ ਹੈ ਕਿ ਪਰਮਾਤਮਾ ਮੈਨੂੰ ਇਕ ਦਿਨ ਉਹ ਰਾਹ ਦਿਖਾਇਗਾ ਜਿਸਦੀ ਮੈਂ ਵਿਸ਼ਵਾਸ ਨਾਲ ਲੋਕਾਂ ਨੂੰ ਸਿਫ਼ਾਰਿਸ਼ ਕਰ ਸਕਾਂ।[2]

ਮੈਂ ਆਪਣੀ ਸਾਰੀ ਉਮਰ 'ਜੂਏਬਾਜ਼' ਰਿਹਾ ਹਾਂ। ਸੱਚ ਲੱਭਣ ਦੇ ਆਪਣੇ ਜੋਸ਼ ਵਿਚ ਅਤੇ ਅਹਿੰਸਾ ਵਿਚ ਆਪਣੇ ਵਿਸ਼ਵਾਸ ਉਤੇ ਦ੍ਰਿੜ੍ਹਤਾ ਨਾਲ ਅਮਲ ਕਰਨ ਵਿਚ, ਮੈਂ ਕੋਈ ਵੀ ਚੀਜ਼ ਦਾਅ ਉਤੇ ਲਾ ਦੇਣ ਨੂੰ ਬਹੁਤਾ ਵੱਡਾ ਨਹੀਂ ਸਮਝਿਆ। ਇੰਝ ਕਰਦਿਆਂ ਮੈਂ ਜੇ

ਕੋਈ ਗ਼ਲਤੀ ਕੀਤੀ ਵੀ ਹੈ ਤਾਂ ਉਹ ਉਸੇ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਕਿਸੇ ਵੀ ਯੁਗ ਦਾ ਅਤੇ ਕਿਸੇ ਵੀ ਮਾਹੌਲ ਦਾ ਅਤਿ ਉੱਘਾ ਵਿਗਿਆਨੀ ਕਰ ਸਕਦਾ ਹੈ।[3]

ਅਹਿੰਸਾ ਦਾ ਸਬਕ ਮੈਂ ਆਪਣੀ ਪਤਨੀ ਤੋਂ ਸਿੱਖਿਆ ਹੈ, ਜਦੋਂ ਉਸਨੂੰ ਮੈਂ ਆਪਣੀ ਮਰਜ਼ੀ ਅੱਗੇ ਝੁਕਾਉਣ ਦੀ ਕੋਸ਼ਿਸ਼ ਕੀਤੀ। ਇਕ ਪਾਸੇ, ਉਸ ਵਲੋਂ ਮੇਰੀ ਇੱਛਾ ਦੇ ਦ੍ਰਿੜ੍ਹ ਵਿਰੋਧ, ਅਤੇ ਦੂਜੇ ਪਾਸੇ, ਉਹ ਕਸ਼ਟ ਚੁੱਪ–ਚਾਪ ਸਹਿਣ ਨੇ, ਜਿਹੜਾ ਮੇਰੀ ਮੂਰਖਤਾ ਕਾਰਨ ਹੋ ਰਿਹਾ ਸੀ, ਮੈਨੂੰ ਆਖਰ ਆਪਣੇ ਆਪ ਉਤੇ ਸ਼ਰਮਸਾਰ ਕਰ ਦਿੱਤਾ ਅਤੇ ਮੇਰਾ ਇਸ ਸੋਚਣੀ ਦੀ ਮੂਰਖਤਾ ਤੋਂ ਖਹਿੜਾ ਛੁਡਾਇਆ ਕਿ ਮੈਂ ਉਸ ਉਤੇ ਰਾਜ ਕਰਨ ਲਈ ਹੀ ਪੈਦਾ ਹੋਇਆ ਹਾਂ ਅਤੇ, ਅਖੀਰ ਵਿਚ, ਉਹ ਅਹਿੰਸਾ ਵਿਚ ਮੇਰੀ ਅਧਿਆਪਕਾ ਬਣ ਗਈ।[4]

ਜਿਸ ਸਿਧਾਂਤ ਨੇ ਜ਼ਿੰਦਗੀ ਭਰ ਮੇਰੀ ਅਗਵਾਈ ਕੀਤੀ ਹੈ, ਉਹ ਨਿਸ਼ਕਿਰਿਆ ਦਾ ਨਹੀਂ, ਸਗੋਂ ਸਰਵੱਚ ਕਾਰਜ ਦਾ ਸਿਧਾਂਤ ਹੈ।[5]

ਮੈਨੂੰ ਇਸ ਵਿਸ਼ਵਾਸ ਬਾਰੇ ਫੂਕ ਨਹੀਂ ਲੈਣੀ ਚਾਹੀਦੀ – ਨਾ ਹੀ ਆਪਣੇ ਦੋਸਤਾਂ ਨੂੰ ਇਹ ਵਿਸ਼ਵਾਸ ਪਾਲਣ ਦੀ ਆਗਿਆ ਦੇਣੀ ਚਾਹੀਦੀ ਹੈ ਕਿ ਮੈਂ ਆਪਣੇ ਆਪ ਵਿਚ ਕੋਈ ਬਹਾਦਰੀ ਵਾਲੀ ਅਤੇ ਉੱਘੜਵੀਂ ਅਹਿੰਸਾ ਦਿਖਾਈ ਹੈ। ਮੈਂ ਜੋ ਦਾਅਵਾ ਕਰ ਸਕਦਾ ਹਾਂ ਉਹ ਸਿਰਫ਼ ਇਹ ਹੈ ਕਿ ਮੈਂ ਇਕ ਘੜੀ ਵੀ ਰੁਕੇ ਬਿਨ੍ਹਾਂ ਇਸ ਪਾਸੇ ਵਲ ਤੈਰਦਾ ਜਾ ਰਿਹਾ ਹਾਂ।[6]

### ਅਹਿੰਸਾ ਦਾ ਖਾਸਾ

(1) ਅਹਿੰਸਾ ਮਨੁੱਖੀ ਨਸਲ ਦਾ ਨੇਮ ਹੈ ਅਤੇ ਵਹਿਸ਼ੀ ਤਾਕਤ ਨਾਲੋਂ ਇਹ ਅਥਾਹ ਤੌਰ ਉਤੇ ਵੱਡੀ ਅਤੇ ਸ੍ਰੇਸ਼ਟ ਹੈ।

(2) ਅੰਤਮ ਤੌਰ ਉਤੇ ਇਸਦਾ ਉਹਨਾਂ ਨੂੰ ਲਾਭ ਨਹੀਂ ਪੁੱਜਦਾ ਜਿਹੜੇ ਪ੍ਰੇਮ ਦੇ ਈਸ਼ਵਰ ਵਿਚ ਸਜੀਵ ਵਿਸ਼ਵਾਸ ਨਹੀਂ ਰੱਖਦੇ।

(3) ਅਹਿੰਸਾ ਬੰਦੇ ਦੇ ਆਤਮ–ਸਨਮਾਨ ਅਤੇ ਇੱਜ਼ਤ ਦੀ ਭਾਵਨਾ ਲਈ ਵੱਧ ਤੋਂ ਵੱਧ ਸੁਰੱਖਿਆ ਪ੍ਰਦਾਨ ਕਰਦੀ ਹੈ, ਪਰ ਭੂਮੀ ਅਤੇ ਮਨਕੂਲਾ (ਚਲ) ਜਾਇਦਾਦ ਲਈ ਹਮੇਸ਼ਾ ਨਹੀਂ, ਭਾਵੇਂ ਇਸ ਉਤੇ ਆਦਤਨ ਅਮਲ ਉਹਨਾਂ ਦੀ ਰਾਖੀ ਲਈ ਹਥਿਆਰਬੰਦ ਬੰਦੇ ਰੱਖਣ ਨਾਲੋਂ ਚੰਗੇਰੀ ਫ਼ਸੀਲ ਸਿੱਧ ਹੋ ਸਕਦਾ ਹੈ। ਅਹਿੰਸਾ ਦੀ ਪ੍ਰਕਿਰਤੀ ਹੀ ਐਸੀ ਹੈ ਕਿ ਹਰਾਮ ਦੀ ਕਮਾਈ ਅਤੇ ਬਦਇਖ਼ਲਾਕ ਕਾਰਜਾਂ ਦੀ ਰਾਖੀ ਵਿਚ ਇਹ ਬਿਲਕੁਲ ਸਹਾਈ ਨਹੀਂ ਹੋ ਸਕਦੀ।

(4) ਅਹਿੰਸਾ ਉਤੇ ਅਮਲ ਕਰਨ ਵਾਲੇ ਵਿਅਕਤੀਆਂ ਅਤੇ ਕੌਮਾਂ ਨੂੰ ਆਪਣੀ ਇੱਜ਼ਤ ਨੂੰ ਛੱਡ ਕੇ ਬਾਕੀ ਸਾਰਾ ਕੁਝ (ਕੌਮਾਂ ਨੂੰ, ਆਪਣੇ ਆਖਰੀ ਬੰਦੇ ਤੱਕ) ਕੁਰਬਾਨ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਇਸ ਲਈ, ਇਹ ਦੂਜੀਆਂ ਕੌਮਾਂ ਦੇ ਦੇਸਾਂ ਉੱਪਰ ਕਬਜ਼ੇ, ਅਰਥਾਤ, ਆਧੁਨਿਕ ਸਾਮਰਾਜ ਨਾਲ ਮੇਲ ਨਹੀਂ ਖਾਂਦੀ, ਜਿਹੜਾ ਸਪਸ਼ਟ ਭਾਂਤ ਆਪਣੀ ਰਾਖੀ ਲਈ ਤਾਕਤ ਉਤੇ ਨਿਰਭਰ ਕਰਦਾ ਹੈ।

(5) ਅਹਿੰਸਾ ਇਕ ਐਸੀ ਸ਼ਕਤੀ ਹੈ ਜਿਸਨੂੰ ਬੱਚੇ, ਨੌਜਵਾਨ ਆਦਮੀ ਅਤੇ ਔਰਤਾਂ ਜਾਂ ਸਿਆਣੀ ਉਮਰ ਦੇ ਲੋਕ, ਸਾਰੇ ਹੀ ਇਕੋ ਜਿੰਨੀਂ ਮਾਤਰਾ ਵਿੱਚ ਵਰਤ ਸਕਦੇ ਹਨ, ਬਸ਼ਰਤੇ

ਕਿ ਉਹਨਾਂ ਦਾ ਪ੍ਰੇਮ ਨੇ ਈਸ਼ਵਰ ਵਿਚ ਸਜੀਵ ਵਿਸ਼ਵਾਸ ਹੋਵੇ ਅਤੇ ਇਸ ਲਈ ਸਾਰੀ ਮਨੁੱਖਤਾ ਲਈ ਬਰਾਬਰ ਦਾ ਪਿਆਰ ਰਖਦੇ ਹੋਣ। ਜਦੋਂ ਅਹਿੰਸਾ ਨੂੰ ਜੀਵਨ ਦੇ ਨੇਮ ਵਜੋਂ ਪ੍ਰਵਾਨ ਕੀਤਾ ਜਾਂਦਾ ਹੈ, ਤਾਂ ਇਸਨੂੰ ਸਾਰੇ ਵਜੂਦ ਉਤੇ ਛਾਏ ਹੋਣਾ ਚਾਹੀਦਾ ਹੈ ਅਤੇ ਵਿਕੋਲਿਤਰੇ ਕਾਰਜਾਂ ਉਤੇ ਨਹੀਂ ਲਾਗੂ ਕੀਤਾ ਜਾਣਾ ਚਾਹੀਦਾ।

(6) ਇਹ ਫ਼ਰਜ਼ ਕਰਨਾ ਘੋਰ ਗ਼ਲਤੀ ਹੈ ਕਿ, ਜਦ ਕਿ ਵਿਅਕਤੀਆਂ ਲਈ ਨੇਮ ਕਾਫ਼ੀ ਠੀਕ ਹੈ, ਮਨੁੱਖ ਜਨ-ਸਮੂਹਾਂ ਲਈ ਇਹ ਠੀਕ ਨਹੀਂ।[7]

ਕਿਉਂਕਿ ਅਹਿੰਸਾ ਦਾ ਅਤੇ ਸੱਚ ਦਾ ਰਸਤਾ ਖੰਡੇ ਦੀ ਧਾਰ ਵਾਂਗ ਤੇਜ਼ ਹੈ ਇਸ ਉਤੇ ਅਮਲ ਸਾਡੀ ਰੋਜ਼ਾਨਾ ਖੁਰਾਕ ਨਾਲੋਂ ਵੀ ਵੱਧ ਅਹਿਮ ਹੈ। ਠੀਕ ਤਰ੍ਹਾਂ ਨਾਲ ਖਾਧਿਆਂ, ਖੁਰਾਕ ਸਰੀਰ ਨੂੰ ਕਾਇਮ ਰੱਖਦੀ ਹੈ; ਠੀਕ ਤਰ੍ਹਾਂ ਨਾਲ ਅਮਲ ਵਿਚ ਲਿਆਂਦਿਆਂ ਅਹਿੰਸਾ ਆਤਮਾ ਨੂੰ ਕਾਇਮ ਰਖਦੀ ਹੈ। ਸਰੀਰਕ ਖ਼ੁਰਾਕ ਅਸੀਂ ਸਿਰਫ਼ ਗਿਣੀ-ਮਿਥੀ ਮਾਤਰਾ ਵਿਚ ਅਤੇ ਖਾਸ-ਖਾਸ ਵਕਫ਼ਿਆਂ ਉਤੇ ਹੀ ਲੈ ਸਕਦੇ ਹਾਂ; ਅਹਿੰਸਾ, ਜੋ ਕਿ ਰੂਹਾਨੀ ਖੁਰਾਕ ਹੈ, ਸਾਨੂੰ ਲਗਾਤਾਰ ਲੈਣੀ ਪੈਂਦੀ ਹੈ। ਇਸ ਵਿਚ ਢਿੱਡ ਭਰ ਜਾਣ ਵਰਗੀ ਕੋਈ ਚੀਜ਼ ਨਹੀਂ। ਮੈਨੂੰ ਹਰ ਘੜੀ ਚੇਤੰਨ ਰਹਿਣਾ ਪੈਂਦਾ ਹੈ ਕਿ ਮੈਂ ਨਿਸ਼ਾਨੇ ਵੱਲ ਜਾ ਰਿਹਾ ਹਾਂ ਅਤੇ ਉਸ ਨਿਸ਼ਾਨੇ ਦੇ ਹਿਸਾਬ ਨਾਲ ਆਪਣੇ ਆਪ ਨੂੰ ਦੇਖਣਾ ਪਰਖਣਾ ਪੈਂਦਾ ਹੈ।

## ਤਬਦੀਲੀ ਰਹਿਤ ਧਰਮ

ਅਹਿੰਸਾ ਵੱਲ ਪਹਿਲਾ ਕਦਮ ਹੀ ਇਹ ਹੈ ਕਿ ਅਸੀਂ ਆਪਣੇ ਰੋਜ਼ਾਨਾ ਜੀਵਨ ਵਿਚ, ਜਿਵੇਂ ਕਿ ਆਪਸ ਵਿਚ ਵੀ ਸਰਿਆਰਾਪਣ, ਨਿਮਰਤਾ, ਸਹਿਣਸ਼ੀਲਤਾ, ਪ੍ਰੇਮਭਾਵੀ ਦਿਆਲਤਾ ਪਾਲੀਏ। ਅੰਗਰੇਜ਼ੀ ਵਿਚ ਕਹਿੰਦੇ ਹਨ ਕਿ ਈਮਾਨਦਾਰੀ ਸਭ ਤੋਂ ਚੰਗੀ ਨੀਤੀ ਹੈ। ਪਰ ਅਹਿੰਸਾ ਦੇ ਪੱਖੋਂ, ਇਹ ਸਿਰਫ਼ ਨੀਤੀ ਨਹੀਂ। ਨੀਤੀਆਂ ਬਦਲ ਸਕਦੀਆਂ ਹਨ ਅਤੇ ਬਦਲ ਜਾਂਦੀਆਂ ਹਨ। ਅਹਿੰਸਾ ਬਦਲੀ-ਰਹਿਤ ਧਰਮ ਹੈ। ਆਪਣੇ ਆਲੇ-ਦੁਆਲੇ ਫੈਲੀ ਕੋਈ ਹਿੰਸਾ ਦੇ ਦਰਮਿਆਨ ਇਸ ਉਤੇ ਚੱਲਣਾ ਪੈਂਦਾ ਹੈ। ਅਹਿੰਸਕ ਆਦਮੀ ਨਾਲ ਅਹਿੰਸਾ ਦਾ ਵਿਹਾਰ ਕੋਈ ਵੱਡੀ ਗੱਲ ਨਹੀਂ। ਅਸਲ ਵਿਚ ਇਹ ਕਹਿਣਾ ਮੁਸ਼ਕਲ ਹੋ ਜਾਂਦਾ ਹੈ ਕਿ ਇਹ ਅਹਿੰਸਾ ਹੈ ਤੋਂ ਵੀ ਜਾਂ ਨਹੀਂ। ਪਰ ਜਦੋਂ ਇਸ ਦਾ ਮੁਕਾਬਲਾ ਹਿੰਸਾ ਨਾਲ ਹੋਵੇ, ਉਦੋਂ ਫਿਰ ਬੰਦਾ ਦੋਹਾਂ ਵਿਚਕਾਰ ਫ਼ਰਕ ਮਹਿਸੂਸ ਕਰਦਾ ਹੈ। ਇਹ ਗੱਲ ਅਸੀਂ ਉਦੋਂ ਤੱਕ ਨਹੀਂ ਕਰ ਸਕਦੇ ਜਦੋਂ ਤੱਕ ਅਸੀਂ ਸਦਾ ਜਾਗ੍ਰਿਤ, ਸਦਾ ਚੋਕਸ, ਸਦਾ ਯਤਨਸ਼ੀਲ ਨਾ ਰਹੀਏ।[8]

ਇਕੋ ਇਕ ਕਾਨੂੰਨੀ ਚੀਜ਼ ਅਹਿੰਸਾ ਹੈ। ਇਥੇ ਜਿਹੜੇ ਅਰਥ ਲਏ ਗਏ ਹਨ, ਉਹਨਾਂ ਅਨੁਸਾਰ ਹਿੰਸਾ ਕਦੀ ਵੀ ਕਾਨੂੰਨੀ ਨਹੀਂ ਹੋ ਸਕਦੀ, ਅਰਥਾਤ, ਮਨੁੱਖ ਦੇ ਬਣਾਏ ਕਾਨੂੰਨ ਅਨੁਸਾਰ ਨਹੀਂ ਸਗੋਂ ਮਨੁੱਖ ਲਈ ਪ੍ਰਕਿਰਤੀ ਵਲੋਂ ਬਣਾਏ ਕਾਨੂੰਨ ਅਨੁਸਾਰ।[9]

## ਪਰਮਾਤਮਾ ਵਿਚ ਵਿਸ਼ਵਾਸ

ਅਹਿੰਸਾ ਵਿਚ ਸਜੀਵ ਵਿਸ਼ਵਾਸ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਤੋਂ ਬਿਨ੍ਹਾਂ ਅਸੰਭਵ ਹੈ। ਪਰਮਾਤਮਾ ਦੀ ਤਾਕਤ ਅਤੇ ਮਿਹਰ ਤੋਂ ਬਿਨ੍ਹਾਂ ਅਹਿੰਸਕ ਮਨੁੱਖ ਕੁਝ ਨਹੀਂ ਕਰ ਸਕਦਾ। ਇਸ ਤੋਂ ਬਿਨ੍ਹਾਂ ਉਸ ਵਿਚ ਹਿੰਮਤ ਨਹੀਂ ਹੋਵੇਗੀ ਕਿ ਉਹ ਗੁੱਸੇ ਤੋਂ ਬਿਨ੍ਹਾਂ, ਡਰ ਤੋਂ ਬਿਨ੍ਹਾਂ

ਅਤੇ ਮੋੜਵਾਂ ਵਾਰ ਕਰਨ ਤੋਂ ਬਿਨ੍ਹਾਂ ਕਰ ਸਕੇ। ਇਹੋ ਜਿਹੀ ਹਿੰਮਤ ਇਸ ਵਿਸ਼ਵਾਸ ਤੋਂ ਪੈਦਾ ਹੁੰਦੀ ਹੈ ਕਿ ਪਰਮਾਤਮਾ ਸਾਰਿਆਂ ਦੇ ਦਿਲਾਂ ਵਿਚ ਵੱਸਦਾ ਹੈ ਅਤੇ ਪਰਮਾਤਮਾ ਦੀ ਮੌਜੂਦਗੀ ਵਿਚ ਕੋਈ ਡਰ ਨਹੀਂ ਹੋਣਾ ਚਾਹੀਦਾ। ਪਰਮਾਤਮਾ ਦੀ ਸਰਬ–ਵਿਆਪਕਤਾ ਦਾ ਮਤਲਬ ਇਹ ਵੀ ਹੈ ਕਿ ਉਹਨਾਂ ਦੀਆਂ ਜ਼ਿੰਦਗੀਆਂ ਦਾ ਵੀ ਸਤਿਕਾਰ ਕੀਤਾ ਜਾਏ ਜਿਨ੍ਹਾਂ ਨੂੰ ਵਿਰੋਧੀ ਕਿਹਾ ਜਾ ਸਕਦਾ ਹੈ।...[10]

ਅਹਿੰਸਾ ਸਰਵੁੱਚ ਕਿਸਮ ਦੀ ਸਰਗਰਮ ਸ਼ਕਤੀ ਹੈ। ਇਹ ਆਤਮਾ ਦੀ ਤਾਕਤ ਹੈ ਜਾਂ ਸਾਡੇ ਅੰਦਰਲੇ ਦੈਵੀਪਣ ਦੀ ਸ਼ਕਤੀ ਹੈ। ਅਧੂਰਾ ਮਨੁੱਖ ਉਸ ਸਮੁੱਚੇ ਸਾਰ–ਤੱਤ ਨੂੰ ਨਹੀਂ ਸਮਝ ਸਕਦਾ – ਉਹ ਇਸਦੇ ਪੂਰੇ ਭਾਂਬੜ ਨੂੰ ਬਰਦਾਸ਼ਤ ਕਰਨ ਦੇ ਸਮਰੱਥ ਨਹੀਂ ਹੋ ਸਕਦਾ, ਪਰ ਇਸਦਾ ਨਿੱਕੇ ਤੋਂ ਨਿੱਕਾ ਅੰਸ਼ ਵੀ ਜਦੋਂ ਸਾਡੇ ਅੰਦਰ ਸਰਗਰਮ ਹੋ ਜਾਂਦਾ ਹੈ, ਤਾਂ ਕਰਾਮਾਤਾਂ ਕਰ ਸਕਦਾ ਹੈ।

ਅਰਸ਼ਾਂ ਵਿਚਲਾ ਸੂਰਜ ਸਾਰੇ ਬ੍ਰਹਿਮੰਡ ਨੂੰ ਆਪਣੇ ਜੀਵਨ–ਦਾਤਾ ਨਿੱਘ ਨਾਲ ਭਰ ਦੇਂਦਾ ਹੈ। ਪਰ ਜੇ ਕੋਈ ਇਸਦੇ ਬਹੁਤ ਨੇੜੇ ਚਲਾ ਜਾਵੇ ਤਾਂ ਇਹ ਉਸਨੂੰ ਸਾੜ ਕੇ ਸੁਆਹ ਕਰ ਦੇਵੇਗਾ। ਦੈਵੀਪਣ ਨਾਲ ਵੀ ਇਸੇ ਤਰ੍ਹਾਂ ਹੁੰਦਾ ਹੈ। ਅਸੀਂ ਰੱਬ ਵਰਗੇ ਉਸ ਹੱਦ ਤੱਕ ਹੋ ਜਾਂਦੇ ਹਾਂ, ਜਿਸ ਹੱਦ ਤੱਕ ਅਸੀਂ ਅਹਿੰਸਾ ਨੂੰ ਸਾਕਾਰ ਕਰਦੇ ਹਾਂ; ਪਰ ਅਸੀਂ ਪੂਰੇ ਦੇ ਪੂਰੇ ਰੱਬ ਕਦੀ ਵੀ ਨਹੀਂ ਬਣ ਸਕਦੇ।[11]

ਹਕੀਕਤ ਇਹ ਹੈ ਕਿ ਅਹਿੰਸਾ ਉਸੇ ਤਰ੍ਹਾਂ ਨਾਲ ਕੰਮ ਨਹੀਂ ਕਰਦੀ ਜਿਸ ਤਰ੍ਹਾਂ ਹਿੰਸਾ ਕਰਦੀ ਹੈ। ਇਹ ਉਲਟੇ ਤਰੀਕੇ ਨਾਲ ਕੰਮ ਕਰਦੀ ਹੈ। ਇਕ ਹਥਿਆਰਬੰਦ ਵਿਅਕਤੀ, ਕੁਦਰਤੀ ਤੌਰ ਉਤੇ, ਆਪਣੇ ਹਥਿਆਰਾਂ ਉਤੇ ਭਰੋਸਾ ਰੱਖਦਾ ਹੈ। ਜਿਹੜਾ ਵਿਅਕਤੀ ਜਾਣ–ਬੁੱਝ ਕੇ ਬੇਹਥਿਆਰ ਹੈ, ਉਹ ਉਸ ਅਣਦੇਖੀ ਸ਼ਕਤੀ ਉਤੇ ਭਰੋਸਾ ਰੱਖ ਰਿਹਾ ਹੁੰਦਾ ਹੈ ਜਿਸਨੂੰ ਕਵੀ ਖੁਦਾ ਕਹਿੰਦੇ ਹਨ, ਪਰ ਜਿਸਨੂੰ ਵਿਗਿਆਨੀ ਅਗਿਆਤ ਹਸਤੀ ਕਹਿੰਦੇ ਹਨ। ਪਰ ਜਿਹੜੀ ਚੀਜ਼ ਅਗਿਆਤ ਹੁੰਦੀ ਹੈ, ਉਹ ਲਾਜ਼ਮੀ ਨਹੀਂ ਕਿ ਹੋਂਦ–ਰਹਿਤ ਹੋਵੇ। ਸਾਰੀਆਂ ਗਿਆਤ ਅਤੇ ਅਗਿਆਤ ਸ਼ਕਤੀਆਂ ਵਿਚ ਪਰਮਾਤਮਾ ਹੀ ਇਕ ਸ਼ਕਤੀ ਹੈ। ਉਸ ਸ਼ਕਤੀ ਉਤੇ ਭਰੋਸਾ ਰੱਖੇ ਬਿਨ੍ਹਾਂ ਅਹਿੰਸਾ ਇਕ ਮਾੜੀ ਵਸਤ ਹੈ ਜਿਸ ਨੂੰ ਕੂੜੇ ਵਿਚ ਸੁੱਟ ਦੇਣਾ ਚਾਹੀਦਾ ਹੈ।[12]

ਆਪਣੇ ਅੰਦਰ ਪਰਮਾਤਮਾ ਦੀ ਸਜੀਵ ਹੋਂਦ ਦੀ ਚੇਤਨਤਾ ਨਿਰਸੰਦੇਹ ਪਹਿਲੀ ਲੋੜ ਹੈ।[13]

## ਧਾਰਮਿਕ ਆਧਾਰ

ਹਿੰਦੂਮੱਤ ਉਤੇ ਮੇਰੇ ਦਾਅਵੇ ਨੂੰ ਕੁਝ ਲੋਕਾਂ ਵੱਲੋਂ ਰੱਦ ਕੀਤਾ ਗਿਆ ਹੈ, ਕਿਉਂਕਿ ਮੈਂ ਅਹਿੰਸਾ ਦੇ ਚਰਮ ਰੂਪ ਵਿਚ ਵਿਸ਼ਵਾਸ ਰਖਦਾ ਅਤੇ ਇਸਦੀ ਵਕਾਲਤ ਕਰਦਾ ਹਾਂ। ਉਹ ਕਹਿੰਦੇ ਹਨ ਕਿ ਮੈਂ ਲੁਕਵਾਂ ਈਸਾਈ ਹਾਂ। ਮੈਨੂੰ ਤਾਂ ਸਗੋਂ ਇਹ ਵੀ ਗੰਭੀਰਤਾ ਨਾਲ ਦੱਸਿਆ ਗਿਆ ਹੈ ਕਿ ਮੈਂ ਗੀਤਾ ਦੇ ਅਰਥ ਵਿਗਾੜ ਰਿਹਾ ਹਾਂ, ਜਦੋਂ ਮੈਂ ਇਸ ਮਹਾਨ ਕਵਿਤਾ ਦੇ ਨਾਂ ਨਾਲ ਖਾਲਸ ਅਹਿੰਸਾ ਦੀ ਸਿੱਖਿਆ ਨੂੰ ਜੋੜਦਾ ਹਾਂ। ਮੇਰੇ ਕੁਝ ਹਿੰਦੂ ਦੋਸਤ ਮੈਨੂੰ ਦੱਸਦੇ ਹਨ ਕਿ ਮਾਰਨ ਨੂੰ ਗੀਤਾ ਵਲੋਂ ਕੁਝ ਹਾਲਤਾਂ ਵਿਚ ਫ਼ਰਜ਼ ਕਰਾਰ ਦਿਤਾ ਗਿਆ ਹੈ।

ਅਜੇ ਕੁਝ ਹੀ ਦਿਨ ਹੋਏ ਕਿ ਇਕ ਬਹੁਤ ਵਿਦਵਾਨ ਸ਼ਾਸਤਰੀ ਨੇ ਗੀਤਾ ਦੀ ਮੇਰੇ ਵਲੋਂ ਕੀਤੀ ਜਾਂਦੀ ਵਿਆਖਿਆ ਨੂੰ ਬੜੀ ਤ੍ਰਿਸਕਾਰ ਭਾਵਨਾ ਨਾਲ ਰੱਦ ਕੀਤਾ ਅਤੇ ਕਿਹਾ ਕਿ ਕੁਝ ਟਿੱਪਣੀਕਾਰਾਂ ਵੱਲੋਂ ਰੱਖੀ ਜਾਂਦੀ ਇਸ ਰਾਏ ਦਾ ਕੋਈ ਆਧਾਰ ਨਹੀਂ ਕਿ ਗੀਤਾ ਨੇਕੀ ਅਤੇ ਬਦੀ ਵਿਚਕਾਰ ਸਦੀਵੀਂ ਲੜਾਈ ਨੂੰ ਪੇਸ਼ ਕਰਦੀ ਹੈ, ਅਤੇ ਸਾਨੂੰ ਆਪਣੇ ਅੰਦਰਲੀ ਬੁਰਾਈ ਬੇਝਿਜਕ ਅਤੇ ਬਿਨ੍ਹਾਂ ਨਰਮਾਈ ਦਿਖਾਉਣ ਦੇ ਖਤਮ ਕਰਨ ਦੀ ਸਿੱਖਿਆ ਦੇਂਦੀ ਹੈ।

ਮੈਂ ਅਹਿੰਸਾ ਦੇ ਖਿਲਾਫ਼ ਇਹਨਾਂ ਰਾਵਾਂ ਨੂੰ ਵਿਸਥਾਰ ਨਾਲ ਇਸ ਲਈ ਦੱਸ ਰਿਹਾ ਹਾਂ ਕਿਉਂਕਿ ਇਹਨਾਂ ਨੂੰ ਸਮਝਣਾ ਜ਼ਰੂਰੀ ਹੈ ਜੇ ਅਸੀਂ ਉਸ ਸਮਾਧਾਨ ਨੂੰ ਸਮਝਣਾ ਹੈ, ਜਿਹੜਾ ਮੈਂ ਪੇਸ਼ ਕਰ ਰਿਹਾ ਹਾਂ।...

ਮੈਨੂੰ ਕੁਝ ਵਿਚਾਰਾਂ ਤੋਂ ਤਾਂ ਬਾਹਰ ਹੀ ਰਹਿਣ ਦਿਤਾ ਜਾਣਾ ਚਾਹੀਦਾ ਹੈ। ਮੇਰਾ ਧਰਮ ਮੇਰੇ ਸਿਰਜਣਹਾਰ ਅਤੇ ਮੇਰੇ ਵਿਚਕਾਰ ਦਾ ਹੀ ਸਿਰਫ਼ ਮਸਲਾ ਹੈ, ਜੇ ਮੈਂ ਹਿੰਦੂ ਹਾਂ ਤਾਂ ਮੈਂ ਹਿੰਦੂ ਹੋਣੋਂ ਨਹੀਂ ਹਟ ਜਾਵਾਂਗਾ ਭਾਵੇਂ ਸਾਰੀ ਹਿੰਦੂ ਵੱਸੋਂ ਮੈਨੂੰ ਛੇਕ ਦੇਵੇ। ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਅਹਿੰਸਾ ਸਭ ਧਰਮਾਂ ਦਾ ਨਿਸ਼ਾਨਾ ਹੈ।[14]

ਅਹਿੰਸਾ ਦਾ ਸਬਕ ਹਰ ਧਰਮ ਵਿਚ ਮੌਜੂਦ ਹੈ। ਪਰ ਮੇਰਾ ਇਹ ਪਸੰਦੀਦਾ ਵਿਸ਼ਵਾਸ ਹੈ ਕਿ, ਸ਼ਾਇਦ, ਭਾਰਤ ਹੀ ਸੀ ਜਿੱਥੇ ਇਸ ਉੱਪਰ ਅਮਲ ਨੂੰ ਵਿਗਿਆਨ ਬਣਾ ਦਿਤਾ ਗਿਆ। ਅਣਗਿਣਤ ਸੰਤਾਂ ਨੇ ਤਪਸ਼ਚਰਯ ਵਿਚ ਆਪਣੀਆਂ ਜਾਨਾਂ ਦਿਤੀਆਂ ਹਨ, ਏਥੋਂ ਤੱਕ ਕਿ ਕਵੀਆਂ ਨੂੰ ਮਹਿਸੂਸ ਹੋਣ ਲੱਗ ਪਿਆ ਹਿਮਾਲੀਆ ਪਰਬਤ ਆਪਣੀ ਬਰਫ਼ਾਂ ਲੱਦੀ ਸਫੇਦੀ ਵਿਚ ਉਹਨਾਂ ਦੀ ਕੁਰਬਾਨੀ ਰਾਹੀਂ ਪਵਿੱਤਰ ਹੋ ਗਿਆ ਹੈ। ਪਰ ਅਹਿੰਸਾ ਦਾ ਇਹ ਸਾਰਾ ਅਮਲ ਅੱਜ ਲਗਭਗ ਮਰ ਚੁੱਕਾ ਹੈ। ਗੁੱਸੇ ਦਾ ਜਵਾਬ ਪਿਆਰ ਨਾਲ ਅਤੇ ਹਿੰਸਾ ਦਾ ਜਵਾਬ ਅਹਿੰਸਾ ਨਾਲ ਦੇਣ ਦਾ ਸਦੀਵੀ ਨੇਮ ਮੁੜ–ਸੁਰਜੀਤ ਕੀਤਾ ਜਾਣਾ ਜਰੂਰੀ ਹੈ; ਅਤੇ ਰਾਜੇ ਜਨਕ ਅਤੇ ਰਾਮਚੰਦਰ ਦੀ ਇਸ ਭੂਮੀ ਤੋਂ ਸਿਵਾ ਇਹ ਗੱਲ ਹੋਰ ਕਿੱਥੇ ਸੌਖੀ ਤਰ੍ਹਾਂ ਕੀਤੀ ਜਾ ਸਕਦੀ ਹੈ?[15]

## ਹਿੰਦੂ ਮੱਤ ਦੀ ਲਾਸਾਨੀ ਦੇਣ

ਅਹਿੰਸਾ ਸਭ ਧਰਮਾਂ ਵਿਚ ਸਾਂਝੀ ਹੈ, ਪਰ ਹਿੰਦੂ ਮੱਤ ਵਿਚ ਇਸਨੂੰ ਸਰਵੁੱਚ ਪ੍ਰਗਟਾਅ ਅਤੇ ਢੁਕਾਓ ਪ੍ਰਾਪਤ ਹੋਇਆ ਹੈ। (ਮੈਂ ਜੈਨਮੱਤ ਜਾਂ ਬੁੱਧ ਮੱਤ ਨੂੰ ਹਿੰਦੂ ਮੱਤ ਤੋਂ ਵੱਖ ਨਹੀਂ ਸਮਝਦਾ।)

ਹਿੰਦੂ ਮੱਤ ਸਿਰਫ਼ ਸਾਰੇ ਮਨੁੱਖਾ ਜੀਵਨ ਦੀ ਏਕਤਾ ਵਿਚ ਹੀ ਨਹੀਂ ਸਗੋਂ ਜੋ ਕੁਝ ਵੀ ਜੀਵਤ ਹੈ, ਉਸ ਸਭ ਕੁਝ ਦੀ ਏਕਤਾ ਵਿਚ ਯਕੀਨ ਰਖਦਾ ਹੈ। ਮੇਰੀ ਰਾਏ ਵਿਚ, ਇਸ ਵੱਲੋਂ ਗਊ–ਪੂਜਾ ਮਾਨਵਤਾਵਾਦ ਦੇ ਵਿਕਾਸ ਵਿਚ ਲਾਸਾਨੀ ਦੇਣ ਹੈ। ਹਰ ਜਿਊਂਦੀ ਚੀਜ਼ ਦੀ ਏਕਤਾ ਵਿਚ ਅਤੇ ਇਸ ਲਈ, ਇਸਦੀ ਪਵਿੱਤਰਤਾ ਵਿਚ ਵਿਸ਼ਵਾਸ ਨੂੰ ਇਹ ਅਮਲ ਵਿਚ ਢੁਕਾਉਣਾ ਹੈ। ਆਵਾਗੌਣ ਵਿਚ ਮਹਾਨ ਵਿਸ਼ਵਾਸ ਇਸੇ ਵਿਸ਼ਵਾਸ ਦਾ ਸਿੱਧਾ ਸਿੱਟਾ ਹੈ। ਅੰਤ ਵਿਚ, ਵਰਣਾਸ਼ਰਮ ਦੇ ਨੇਮ ਦੀ ਲੱਭਤ ਸੱਚ ਦੀ ਨਿਰੰਤਰ ਖੋਜ ਦਾ ਸ਼ਾਨਦਾਰ ਸਿੱਟਾ ਹੈ।[16]

ਮੈਨੂੰ ਇਹ ਵੀ ਪੁੱਛਿਆ ਗਿਆ ਹੈ ਕਿ ਹਿੰਦੂ ਮੱਤ ਵਿਚ ਮੈਂ ਅਹਿੰਸਾ ਕਿੱਥੋਂ ਕੱਢ ਮਾਰੀ ਹੈ। ਹਿੰਦੂ ਮੱਤ ਵਿਚ ਅਹਿੰਸਾ ਹੈ, ਇਹ ਈਸਾਈਮੱਤ ਅਤੇ ਇਸਲਾਮ ਵਿਚ ਵੀ ਹੈ। ਤੁਸੀਂ ਮੇਰੇ ਨਾਲ ਸਹਿਮਤ ਹੋਵੋ ਜਾਂ ਨਾ, ਉਸ ਚੀਜ਼ ਦਾ ਪ੍ਰਚਾਰ ਕਰਨਾ, ਜਿਸਨੂੰ ਮੈਂ ਸੱਚ ਮੰਨਦਾ ਹਾਂ ਜਿਵੇਂ

ਕਿ ਮੈਂ ਇਸਨੂੰ ਦੇਖਦਾ ਹਾਂ, ਮੇਰਾ ਲਾਜ਼ਮੀ ਫ਼ਰਜ਼ ਹੈ। ਮੈਨੂੰ ਇਹ ਵੀ ਯਕੀਨ ਹੈ ਕਿ ਅਹਿੰਸਾ ਨੇ ਕਦੀ ਕਿਸੇ ਨੂੰ ਬੁਜ਼ਦਿਲ ਨਹੀਂ ਬਣਾਇਆ।[17]

## ਕੁਰਾਨ ਅਤੇ ਅਹਿੰਸਾ

(ਬਾਰੀ ਸਾਹਿਬ ਨੇ) ਮੈਨੂੰ ਯਕੀਨ ਦੁਆਇਆ ਹੈ ਕਿ ਕੁਰਾਨ ਸ਼ਰੀਫ਼ ਵਿਚ ਸਤਿਆਗ੍ਰਹਿ ਲਈ ਕਾਫ਼ੀ ਆਧਾਰ ਮੌਜੂਦ ਹੈ। ਉਹ ਕੁਰਾਨ ਦੀ ਇਸ ਵਿਆਖਿਆ ਨਾਲ ਸਹਿਮਤ ਹਨ ਕਿ ਭਾਵੇਂ ਕੁਝ ਬਿਲਕੁਲ ਨਿਸਚਿਤ ਹਾਲਤਾਂ ਵਿਚ ਹਿੰਸਾ ਆਗਿਆਯੋਗ ਹੈ, ਆਤਮ–ਸੰਜਮ ਪਰਮਾਤਮਾ ਨੂੰ ਹਿੰਸਾ ਨਾਲੋਂ ਪਿਆਰਾ ਹੈ, ਅਤੇ ਇਹ ਪਿਆਰ ਦਾ ਨੇਮ ਹੈ। ਇਹ ਸਤਿਆਗ੍ਰਹਿ ਹੈ। ਹਿੰਸਾ ਮਨੁੱਖਾ ਕਮਜ਼ੋਰੀ ਨੂੰ ਰਿਆਇਤ ਦੇਣਾ ਹੈ, ਸਤਿਆਗ੍ਰਹਿ ਇਕ ਫ਼ਰਜ਼ ਹੈ। ਅਮਲੀ ਦ੍ਰਿਸ਼ਟੀਕੋਨ ਤੋਂ ਵੀ ਇਹ ਕਾਫ਼ੀ ਸੌਖੀ ਤਰ੍ਹਾਂ ਦੇਖਿਆ ਜਾ ਸਕਦਾ ਹੈ ਕਿ ਹਿੰਸਾ ਕੋਈ ਭਲਾ ਨਹੀਂ ਕਰ ਸਕਦੀ, ਸਗੋਂ ਬੇਹੱਦ ਨੁਕਸਾਨ ਹੀ ਪੁਚਾ ਸਕਦੀ ਹੈ।[18]

ਕੁਝ ਮੁਸਲਿਮ ਦੋਸਤਾਂ ਦਾ ਕਹਿਣਾ ਹੈ ਕਿ ਉਹ ਖਾਲਸ ਅਹਿੰਸਾ ਨੂੰ ਕਦੀ ਵੀ ਪ੍ਰਵਾਨ ਨਹੀਂ ਕਰਨਗੇ। ਉਹਨਾਂ ਦਾ ਕਹਿਣਾ ਹੈ ਕਿ ਉਹਨਾਂ ਵਾਸਤੇ ਹਿੰਸਾ ਓਨੀ ਹੀ ਜ਼ਰੂਰੀ ਹੈ ਜਿੰਨੀ ਅਹਿੰਸਾ। ਇਹਨਾਂ ਵਿਚੋਂ ਕਿਸੇ ਇਕ ਦੀ ਵਰਤੋਂ ਹਾਲਾਤ ਉਤੇ ਨਿਰਭਰ ਕਰਦੀ ਹੈ। ਦੋਹਾਂ ਦੇ ਉਚਿਤ ਹੋਣ ਨੂੰ ਠੀਕ ਸਿੱਧ ਕਰਨ ਲਈ ਕੁਰਾਨ ਦੀ ਅਧਿਕਾਰਿਤਾ ਦੀ ਲੋੜ ਨਹੀਂ। ਇਹੀ ਪ੍ਰਸਿੱਧ ਰਸਤਾ ਹੈ, ਜਿਸ ਉਤੇ ਜੁਗਾਂ ਤੋਂ ਦੁਨੀਆ ਚੱਲਦੀ ਆਈ ਹੈ। ਦੁਨੀਆ ਵਿਚ ਖਾਸਲ ਹਿੰਸਾ ਵਰਗੀ ਕੋਈ ਚੀਜ਼ ਨਹੀਂ। ਪਰ ਮੈਂ ਕਈ ਮੁਸਲਿਮ ਦੋਸਤਾਂ ਤੋਂ ਸੁਣਿਆ ਹੈ ਕਿ ਕੁਰਾਨ ਅਹਿੰਸਾ ਦੀ ਵਰਤੋਂ ਸਿਖਾਉਂਦਾ ਹੈ। ਇਹ ਸਬਰ ਨੂੰ ਬਦਲੇ ਤੋਂ ਉਚੇਰਾ ਸਮਝਦਾ ਹੈ। 'ਇਸਲਾਮ' ਸ਼ਬਦ ਦਾ ਅਰਥ ਹੀ ਅਮਨ ਹੈ, ਜੋ ਕਿ ਅਹਿੰਸਾ ਹੈ। ਬਾਦਸ਼ਾਹਖਾਨ ਨੇ, ਜੋ ਕਿ ਪੱਕੇ ਮੁਸਲਮਾਨ ਹਨ ਅਤੇ ਕਦੀ ਵੀ ਨਮਾਜ਼ ਅਤੇ ਰਮਜ਼ਾਨ ਤੋਂ ਨਹੀਂ ਉੱਕਦੇ, ਪੂਰਨ ਅਹਿੰਸਾ ਨੂੰ ਆਪਣਾ ਅਕੀਦਾ ਕਬੂਲ ਕੀਤਾ ਹੈ। ਇਹ ਕਹਿਣਾ ਕੋਈ ਜਵਾਬ ਨਹੀਂ ਹੋਵੇਗਾ ਕਿ ਉਹ ਆਪਣੇ ਅਕੀਦੇ ਉਤੇ ਪੂਰੀ ਤਰ੍ਹਾਂ ਪੂਰੇ ਨਹੀਂ ਉਤਰਦੇ, ਜਿਵੇਂ ਕਿ ਮੈਂ ਨਹੀਂ ਉਤਰਦਾ, ਜਿਸ ਬਾਰੇ ਮੈਂ ਸ਼ਰਮਸਾਰ ਹਾਂ। ਜੇ ਸਾਡੇ ਕਾਰਜਾਂ ਵਿਚ ਫ਼ਰਕ ਹੈ ਤਾਂ ਇਹ ਫ਼ਰਕ ਵੰਨਗੀ ਦਾ ਨਹੀਂ, ਮਾਤਰਾ ਦਾ ਹੈ। ਪਰ ਇਹ ਦਲੀਲ ਕੁਰਾਨ ਸ਼ਰੀਫ਼ ਵਿਚ ਅਹਿੰਸਾ ਦਾ ਰਲਾ ਮਗਰੋਂ ਪਾਇਆ ਗਿਆ ਹੈ, ਮੇਰੇ ਪ੍ਰਸਤਾਵ ਲਈ ਜ਼ਰੂਰੀ ਨਹੀਂ।[19]

## ਮਾਮਲਾ ਖੁਰਾਕ ਦਾ ਨਹੀਂ

ਅਹਿੰਸਾ ਨਿਰਾ ਖੁਰਾਕ–ਵਿਗਿਆਨ ਦਾ ਮਾਮਲਾ ਨਹੀਂ, ਇਹ ਇਸ ਤੋਂ ਉੱਚਾ ਉੱਠ ਜਾਂਦਾ ਹੈ। ਆਦਮੀ ਕੀ ਖਾਂਦਾ ਪੀਂਦਾ ਹੈ, ਇਸਦਾ ਬਹੁਤਾ ਫ਼ਰਕ ਨਹੀਂ ਪੈਂਦਾ; ਇਸਦੇ ਪਿੱਛੇ ਕੰਮ ਕਰਦਾ ਆਤਮ–ਤਿਆਗ, ਆਤਮ–ਸੰਜਮ ਹੈ, ਜਿਸਦਾ ਮਹੱਤਵ ਹੈ। ਹਰ ਤਰ੍ਹਾਂ ਨਾਲ ਆਪਣੀ ਖੁਰਾਕ ਦੀਆਂ ਵਸਤਾਂ ਦੀ ਚੋਣ ਵਿਚ ਓਨਾ ਹੀ ਸੰਜਮ ਵਰਤੋ, ਜਿੰਨਾਂ ਤੁਸੀਂ ਪਸੰਦ ਕਰਦੇ ਹੋ। ਸੰਜਮ ਸ਼ਲਾਘਾਯੋਗ ਹੈ, ਸਗੋਂ ਜ਼ਰੂਰੀ ਵੀ ਹੈ, ਪਰ ਇਹ ਅਹਿੰਸਾ ਦੇ ਸਿਰਫ਼ ਕਿਨਾਰਿਆਂ ਨੂੰ ਹੀ ਛੂੰਹਦਾ ਹੈ। ਖੁਰਾਕ ਦੇ ਮਾਮਲੇ ਵਿਚ ਕੋਈ ਆਦਮੀ ਕਾਫ਼ੀ ਖੁੱਲ੍ਹ ਦੇ ਸਕਦਾ ਹੈ ਅਤੇ ਫਿਰ ਵੀ ਉਹ ਅਹਿੰਸਾ ਦਾ ਮੁਜੱਸਮਾ ਹੋ ਸਕਦਾ ਹੈ ਅਤੇ ਸਾਨੂੰ ਸ਼ਰਧਾਂਜਲੀ ਲਈ ਮਜਬੂਰ ਕਰ

ਸਕਦਾ ਹੈ ਜੇ ਉਸਦਾ ਦਿਲ ਪਿਆਰ ਨਾਲ ਨੱਕੋ ਨੱਕ ਭਰਿਆ ਹੋਇਆ ਹੈ ਅਤੇ ਕਿਸੇ ਦੀ ਤਕਲੀਫ਼ ਉਤੇ ਪੰਘਰ ਜਾਂਦਾ ਹੈ, ਅਤੇ ਇਸਨੂੰ ਸਾਰੇ ਆਵੇਗਾਂ ਤੋਂ ਸਾਫ਼ ਕੀਤਾ ਜਾ ਚੁੱਕਾ ਹੈ। ਦੂਜੇ ਪਾਸੇ, ਆਪਣੀ ਖ਼ੁਰਾਕ ਦਾ ਹਮੇਸ਼ਾ ਹੀ ਲੋੜੋਂ ਵੱਧ ਧਿਆਨ ਰੱਖਣ ਵਾਲਾ ਆਦਮੀ ਅਹਿੰਸਾ ਲਈ ਬਿਲਕੁਲ ਓਪਰਾ ਅਤੇ ਤਰਸਯੋਗ ਕੰਗਲਾ ਹੁੰਦਾ ਹੈ, ਜੇ ਉਹ ਖ਼ੁਦਗਰਜ਼ੀ ਅਤੇ ਆਵੇਗਾਂ ਦਾ ਗ਼ੁਲਾਮ ਹੁੰਦਾ ਹੈ ਅਤੇ ਪੱਥਰ–ਚਿੱਤ ਹੁੰਦਾ ਹੈ।[20]

## ਸੱਚ ਦਾ ਮਾਰਗ

ਅਹਿੰਸਾ ਲਈ ਮੇਰਾ ਪਿਆਰ ਹੋਰ ਹਰ ਦੁਨਿਆਵੀ ਜਾਂ ਪਰਾਦੁਨਿਆਵੀ ਚੀਜ਼ ਨਾਲੋਂ ਉੱਤਮ ਹੈ। ਇਸਦੇ ਬਰਾਬਰ ਸਿਰਫ਼ ਮੇਰਾ ਸੱਚ ਲਈ ਪਿਆਰ ਆਉਂਦਾ ਹੈ, ਜਿਹੜਾ ਮੇਰੇ ਲਈ ਅਹਿੰਸਾ ਦਾ ਪਰਿਆਇਵਾਚੀ ਹੈ; ਸਿਰਫ਼ ਅਹਿੰਸਾ ਹੀ ਹੈ ਜਿਸ ਰਾਹੀਂ ਮੈਂ ਸੱਚ ਨੂੰ ਦੇਖ ਸਕਦਾ ਅਤੇ ਇਸ ਤੱਕ ਪੁੱਜ ਸਕਦਾ ਹਾਂ।[21]

... ਅਹਿੰਸਾ ਤੋਂ ਬਿਨ੍ਹਾਂ ਸੱਚ ਨੂੰ ਖੋਜਣਾ ਅਤੇ ਪਾਉਣਾ ਸੰਭਵ ਨਹੀਂ। ਅਹਿੰਸਾ ਅਤੇ ਸੱਚ ਇਕ ਦੂਜੇ ਨਾਲ ਏਨਾਂ ਘੁਲੇ–ਮਿਲੇ ਹੋਏ ਹਨ ਕਿ ਉਹਨਾਂ ਨੂੰ ਵੱਖ ਵੱਖ ਕਰ ਸੱਕਣਾ ਲਗਭਗ ਅਸੰਭਵ ਹੈ। ਇਹ ਇਕੋ ਸਿੱਕੇ ਦੇ, ਜਾਂ ਇਕ ਸਾਫ਼, ਬਿਨ੍ਹਾਂ ਮੋਹਰ ਲੱਗੀ ਧਾਤ ਦੀ ਤਸਲੀ ਦੇ ਦੋ ਪਾਸੇ ਹਨ। ਕੌਣ ਕਹਿ ਸਕਦਾ ਹੈ ਕਿ ਇਹ ਪਾਸਾ ਸਿੱਧਾ ਹੈ ਅਤੇ ਇਹ ਪੁੱਠਾ? ਫਿਰ ਵੀ, ਅਹਿੰਸਾ ਸਾਧਨ ਹੈ, ਸੱਚ ਨਿਸ਼ਾਨਾ ਹੈ। ਸਾਧਨਾਂ ਨੂੰ ਸਾਧਨ ਹੋਣ ਲਈ ਜ਼ਰੂਰੀ ਹੈ ਕਿ ਇਹ ਸਾਡੀ ਪਹੁੰਚ ਵਿਚ ਹੋਣ, ਇਸ ਲਈ ਅਹਿੰਸਾ ਸਾਡਾ ਸਰਵੁੱਚ ਫ਼ਰਜ਼ ਹੈ। ਜੇ ਅਸੀਂ ਸਾਧਨਾਂ ਦਾ ਧਿਆਨ ਰੱਖੀਏ ਤਾਂ ਅਸੀਂ ਜਲਦੀ ਜਾਂ ਸਮਾਂ ਪਾ ਕੇ ਲਾਜ਼ਮੀ ਤੌਰ ਉਤੇ ਨਿਸ਼ਾਨੇ ਤੱਕ ਪੁੱਜਾਂਗੇ। ਇਕ ਵਾਰੀ ਜਦੋਂ ਅਸੀਂ ਨੁਕਤਾ ਸਮਝ ਜਾਂਦੇ ਹਾਂ ਤਾਂ ਅੰਤਮ ਜਿੱਤ ਕਿੰਤੂ ਤੋਂ ਮੁਕਤ ਹੋਵੇਗੀ।[22]

ਅਹਿੰਸਾ ਨਿਸ਼ਾਨਾ ਨਹੀਂ ਹੈ। ਸੱਚ ਨਿਸ਼ਾਨਾ ਹੈ। ਪਰ ਮਨੁਖੀ ਸੰਬੰਧਾਂ ਵਿਚ ਸੱਚ ਨੂੰ ਪਛਾਨਣ ਦਾ ਸਾਡੇ ਕੋਲ ਕੋਈ ਸਾਧਨ ਨਹੀਂ, ਸਿਵਾਏ ਅਹਿੰਸਾਂ ਉਪਰ ਅਮਲ ਕਰਨ ਰਾਹੀਂ। ਅਹਿੰਸਾ ਉਪਰ ਸਿਰੜੀ ਢੰਗ ਨਾਲ ਚੱਲਣਾ ਅਟੱਲ ਤੌਰ ਉਤੇ ਸੱਚ ਨਾਲ ਬੱਝਾ ਹੋਇਆ ਹੈ – ਹਿੰਸਾ ਬਾਰੇ ਇੰਝ ਨਹੀਂ। ਇਸੇ ਕਰਕੇ ਮੈਂ ਅਹਿੰਸਾ ਦੀ ਸਹੁੰ ਖਾਂਦਾ ਹਾਂ। ਸੱਚ ਮੇਰੇ ਲਈ ਸੁਭਾਵਕ ਹੀ ਸੀ। ਅਹਿੰਸਾ ਮੈਂ ਯਤਨਾਂ ਨਾਲ ਪ੍ਰਾਪਤ ਕੀਤੀ। ...

ਪਰ ਕਿਉਂਕਿ ਅਹਿੰਸਾ ਸਾਧਨ ਹੈ, ਇਸ ਲਈ ਆਪਣੇ ਨਿੱਤਪ੍ਰਤਿ ਜੀਵਨ ਵਿਚ ਅਸੀਂ ਇਸ ਬਾਰੇ ਵਧੇਰੇ ਫ਼ਿਕਰਮੰਦ ਹਾਂ। ਇਸ ਲਈ, ਅਹਿੰਸਾ ਹੀ ਹੈ ਜਿਸਦੀ ਸਾਡੀ ਜਨਤਾ ਨੂੰ ਤਾਲੀਮ ਦਿਤੀ ਜਾਣੀ ਚਾਹੀਦੀ ਹੈ। ਸੱਚ ਦੀ ਤਾਲੀਮ ਇਸ ਵਿਚੋਂ ਸੁਭਾਵਕ ਸਿੱਟੇ ਵਾਂਗ ਨਿਕਲ ਆਉਂਦੀ ਹੈ।[23]

## ਬੁਜ਼ਦਿਲੀ ਲਈ ਉਹਲਾ ਨਹੀਂ

ਮੇਰੀ ਅਹਿੰਸਾ ਆਗਿਆ ਨਹੀਂ ਦੇਂਦੀ ਕਿ ਖਤਰੇ ਤੋਂ ਨੱਠ ਜਾਇਆ ਜਾਏ ਅਤੇ ਆਪਣੇ ਪਿਆਰਿਆਂ ਨੂੰ ਰੱਖਿਆ ਤੋਂ ਬਿਨਾਂ ਛੱਡ ਦਿਤਾ ਜਾਏ। ਹਿੰਸਾ ਅਤੇ ਬੁਜ਼ਦਿਲਾਂ ਵਾਂਗ ਨੱਠਣ ਵਿਚੋਂ, ਮੈਂ ਤਾਂ ਸਿਰਫ਼ ਹਿੰਸਾ ਨੂੰ ਹੀ ਬੁਜ਼ਦਿਲੀ ਨਾਲੋਂ ਤਰਜੀਹ ਦੇ ਸਕਦਾ ਹਾਂ। ਮੈਂ ਬੁਜ਼ਦਿਲ

ਅੱਗੇ ਅਹਿੰਸਾ ਦਾ ਪ੍ਰਚਾਰ ਨਹੀਂ ਕਰ ਸਕਦਾ, ਜਿਵੇਂ ਮੈਂ ਅੰਨ੍ਹੇਂ ਨੂੰ ਸਵਸਥ ਨਜ਼ਾਰੇ ਮਾਨਣ ਲਈ ਨਹੀਂ ਵਰਗਲਾ ਸਕਦਾ। ਅਹਿੰਸਾ ਬਹਾਦਰੀ ਦੀ ਸਿਖਰ ਹੈ। ਅਤੇ ਮੇਰਾ ਆਪਣਾ ਤਜਰਬਾ ਇਹ ਹੈ ਕਿ ਹਿੰਸਾ ਦੇ ਸਕੂਲ ਵਿਚ ਸਿਖਲਾਈ–ਪ੍ਰਾਪਤ ਵਿਅਕਤੀਆਂ ਅੱਗੇ ਅਹਿੰਸਾ ਦੀ ਉੱਚਤਾ ਸਿੱਧ ਕਰਨ ਵਿਚ ਮੈਨੂੰ ਕੋਈ ਮੁਸ਼ਕਲ ਨਹੀਂ ਆਈ। ਬੁਜ਼ਦਿਲ ਵਜੋਂ, ਜੋ ਕਿ ਮੈਂ ਕਈ ਸਾਲ ਤੱਕ ਰਿਹਾ ਹਾਂ, ਮੈਂ ਹਿੰਸਾ ਨੂੰ ਮਨ ਵਿਚ ਰੱਖੀ ਰਖਦਾ ਰਿਹਾ ਹਾਂ। ਮੈਂ ਅਹਿੰਸਾ ਦਾ ਮੁੱਲ ਪਾਉਣਾ ਉਦੋਂ ਹੀ ਸ਼ੁਰੂ ਕੀਤਾ ਜਦੋਂ ਮੈ ਬੁਜ਼ਦਿਲੀ ਨੂੰ ਤਿਆਗਣਾ ਸੁਰੂ ਕੀਤਾ। ਜਿਹੜੇ ਹਿੰਦੂ ਆਪਣੇ ਫ਼ਰਜ਼ ਵਾਲੀ ਥਾਂ ਤੋਂ ਨੱਠ ਉੱਠੇ ਜਦੋ ਇਸ ਅੱਗੇ ਖਤਰਾ ਆਇਆ, ਉਹਨਾਂ ਨੇ ਇੰਝ ਇਸ ਕਰਕੇ ਨਹੀਂ ਕੀਤਾ ਕਿ ਉਹ ਅਹਿੰਸਕ ਸਨ, ਜਾਂ ਉਹ ਵਾਰ ਕਰਨ ਤੋਂ ਡਰਦੇ ਸਨ, ਸਗੋਂ ਇਸ ਕਰਕੇ ਕੀਤਾ ਕਿ ਉਹ ਮਰਨਾ ਨਹੀਂ ਸਨ ਚਾਹੁੰਦੇ, ਸਗੋਂ ਸੱਟ–ਫੇਟ ਵੀ ਨਹੀਂ ਸਨ ਲਵਾਉਣਾ ਚਾਹੁੰਦੇ। ਸ਼ਿਕਾਰੀ ਕੁੱਤੇ ਤੋਂ ਨੱਠਣ ਵਾਲਾ ਖਰਗੋਸ਼ ਕੋਈ ਖਾਸ ਅਹਿੰਸਕ ਨਹੀਂ ਹੁੰਦਾ। ਉਹ ਵਿਚਾਰਾ ਕੁੱਤੇ ਨੂੰ ਦੇਖ ਕੇ ਹੀ ਕੰਬਣ ਲੱਗ ਪੈਂਦਾ ਹੈ ਅਤੇ ਆਪਣੀ ਜਾਨ ਬਚਾਉਣ ਲਈ ਉੱਠ ਨੱਠਦਾ ਹੈ।[24]

ਅਹਿੰਸਾ ਬੁਜ਼ਦਿਲੀ ਦਾ ਓਹਲਾ ਨਹੀਂ, ਸਗੋਂ ਇਹ ਬਹਾਦਰ ਦਾ ਸਰਵੁੱਚ ਗੁਣ ਹੈ। ਅਹਿੰਸਾ ਉਤੇ ਅਮਲ ਤਲਵਾਰਬਾਜ਼ ਦੀ ਬਹਾਦਰੀ ਨਾਲੋਂ ਕਿਤੇ ਜ਼ਿਆਦਾ ਬਹਾਦਰੀ ਦੀ ਮੰਗ ਕਰਦਾ ਹੈ। ਬੁਜਦਿਲੀ ਅਹਿੰਸਾ ਨਾਲ ਬਿਲਕੁਲ ਬੇਮੇਲ ਹੈ। ਤਲਵਾਰਬਾਜ਼ੀ ਤੋਂ ਅਹਿੰਸਾ ਵੱਲ ਤਬਦੀਲੀ ਸੰਭਵ ਹੈ ਅਤੇ ਕਦੀ ਕਦੀ ਸਗੋਂ ਸੌਖਾ ਪੜਾਅ ਹੁੰਦੀ ਹੈ। ਇਸ ਲਈ, ਅਹਿੰਸਾ ਵਾਰ ਕਰਨ ਦੀ ਯੋਗਤਾ ਨੂੰ ਮਿਥ ਕੇ ਚੱਲਦੀ ਹੈ। ਇਹ ਬਦਲਾ ਲੈਣ ਦੀ ਆਪਣੀ ਇੱਛਾ ਉੱਪਰ ਚੇਤੰਨ ਜਾਣ–ਬੁੱਝ ਕੇ ਰਖਿਆ ਗਿਆ ਕਾਬੂ ਹੈ। ਪਰ ਸਿੱਥਲ, ਜਨਾਨੜਾ, ਲਾਚਾਰ ਗੁਲਾਮੀ ਨਾਲੋਂ ਬਦਲਾ ਕਿਸੇ ਤਰ੍ਹਾਂ ਵੀ ਉੱਤਮ ਹੈ। ਮੁਆਫ਼ ਕਰ ਦੇਣਾ ਇਸ ਤੋਂ ਵੀ ਉਚੇਰਾ ਹੈ। ਬਦਲਾ ਵੀ ਕਮਜ਼ੋਰੀ ਹੁੰਦਾ ਹੈ। ਬਦਲੇ ਦੀ ਇੱਛਾ ਕਾਲਪਨਿਕ ਜਾਂ ਅਸਲੀ ਨੁਕਸਾਨ ਪੁੱਜਣ ਦੇ ਡਰ ਤੋਂ ਪੈਦਾ ਹੁੰਦੀ ਹੈ। ਕੁੱਤਾ ਉਦੋਂ ਭੌਂਕਦਾ ਅਤੇ ਕੱਟਦਾ ਹੈ, ਜਦੋਂ ਉਹ ਡਰਦਾ ਹੈ। ਜਿਹੜਾ ਬੰਦਾ ਧਰਤੀ ਉਤੇ ਕਿਸੇ ਤੋਂ ਨਹੀਂ ਡਰਦਾ, ਉਹ ਅਜੇਹੇ ਬੰਦੇ ਦੇ ਖਿਲਾਫ਼ ਜਿਹੜਾ ਉਸਨੂੰ ਐਵੇਂ ਹੀ ਨੁਕਸਾਨ ਪੁਚਾਉਣ ਦੀ ਕੋਸ਼ਿਸ਼ ਕਰਦਾ ਹੈ, ਗੁੱਸਾ ਪੈਦਾ ਕਰਨਾ ਵੀ ਬੇਹੱਦ ਤਕਲੀਫ਼ਦੇਹ ਸਮਝੇਗਾ। ਸੂਰਜ ਉਹਨਾਂ ਛੋਟੇ ਬੱਚਿਆਂ ਤੋਂ ਬਦਲਾ ਨਹੀਂ ਲੈਂਦਾ ਜਿਹੜੇ ਉਸ ਉਤੇ ਮਿੱਟੀ ਸੁੱਟਦੇ ਹਨ। ਅਸਲ ਵਿਚ ਉਹ ਇੰਝ ਕਰਕੇ ਆਪਣੇ ਆਪ ਨੂੰ ਹੀ ਨੁਕਸਾਨ ਪੁਚਾ ਰਹੇ ਹੁੰਦੇ ਹਨ।[25]

ਸੱਚੀ ਅਹਿੰਸਾ ਦਾ ਮਾਰਗ ਹਿੰਸਾ ਨਾਲੋਂ ਕਿਤੇ ਜ਼ਿਆਦਾ ਦਲੇਰੀ ਦੀ ਮੰਗ ਕਰਦਾ ਹੈ।[26]

ਬਹਾਦਰਾਂ ਵਾਲੀ ਅਹਿੰਸਾ ਦੀ ਆਦਤ ਪਾਉਣ ਦੀ ਇੱਛਾ ਰੱਖਦੇ ਵਿਅਕਤੀ ਤੋਂ ਘੱਟ ਤੋਂ ਘੱਟ ਇਹ ਮੰਗ ਕੀਤੀ ਜਾਂਦੀ ਹੈ ਕਿ ਉਹ ਪਹਿਲਾਂ ਆਪਣੇ ਵਿਚਾਰਾਂ ਵਿਚੋਂ ਬੁਜ਼ਦਿਲੀ ਕੱਢੇ, ਫਿਰ ਇਸ ਕਰਮ ਦੀ ਰੋਸ਼ਨੀ ਵਿਚ ਆਪਣੀ ਹਰ ਨਿੱਕੀ ਵੱਡੀ ਸਰਗਰਮੀ ਵਿਚ ਆਪਣੇ ਵਿਵਹਾਰ ਨੂੰ ਨਿਯਮਿਤ ਕਰੇ। ਇਸ ਤਰ੍ਹਾਂ ਅਹਿੰਸਾ ਦੇ ਅਨੁਆਈ ਨੂੰ ਗੁੱਸੇ ਵਿਚ ਆਏ ਬਿਨ੍ਹਾਂ ਆਪਣੇ ਤੋਂ ਉਚੇਰੇ ਵਿਅਕਤੀ ਦੇ ਡਰਾਵੇ ਵਿਚ ਆਉਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ। ਪਰ ਉਸਨੂੰ ਆਪਣੀ ਪਦਵੀ ਦੀ ਕੁਰਬਾਨੀ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ,

ਭਾਵੇਂ ਇਹ ਕਿੰਨੀ ਵੀ ਕਮਾਈ ਵਾਲੀ ਹੋਵੇ। ਜੇ ਆਪਣਾ ਸਾਰਾ ਕੁਝ ਕੁਰਬਾਨ ਕਰਦਿਆਂ, ਅਜੇਹੇ ਵਿਅਕਤੀ ਨੂੰ ਆਪਣੇ ਮਾਲਕ ਦੇ ਖਿਲਾਫ਼ ਕੋਈ ਖਲਸ਼ ਦੀ ਭਾਵਨਾ ਨਹੀਂ ਰਹਿੰਦੀ, ਤਾਂ ਉਹ ਆਪਣੇ ਵਿਚ ਬਹਾਦਰਾਂ ਵਾਲੀ ਅਹਿੰਸਾ ਰੱਖਦਾ ਹੈ।

ਫ਼ਰਜ਼ ਕਰੋ ਕਿ ਕੋਈ ਹਮਸਫ਼ਰ ਮੇਰੇ ਪੁੱਤਰ ਉਤੇ ਹਮਲਾ ਕਰਨ ਦੀ ਧਮਕੀ ਦੇਂਦਾ ਹੈ ਅਤੇ ਮੈਂ ਉਸ ਨੂੰ ਸਮਝਾਉਣ ਲੱਗ ਜਾਂਦਾ ਹਾਂ, ਜਿਸ ਨਾਲ ਉਹ ਮੈਨੂੰ ਪੈ ਜਾਂਦਾ ਹੈ। ਜੇ ਫਿਰ ਮੈਂ ਉਸ ਦੇ ਖਿਲਾਫ਼ ਕੋਈ ਵੀ ਦੁਰਭਾਵਨਾ ਰੱਖੇ ਬਿਨ੍ਹਾਂ, ਤਹੰਮਲ ਅਤੇ ਵੱਕਾਰ ਨਾਲ ਉਸਦਾ ਵਾਰ ਸਹਿ ਜਾਂਦਾ ਹਾਂ, ਤਾਂ ਮੈਂ ਬਹਾਦਰਾਂ ਵਾਲੀ ਅਹਿੰਸਾ ਦਾ ਮੁਜ਼ਾਹਰਾ ਕਰ ਰਿਹਾ ਹੁੰਦਾ ਹਾਂ। ਇਹੋ ਜਿਹੀਆਂ ਘਟਨਾਵਾਂ ਰੋਜ਼ ਵਾਪਰਦੀਆਂ ਹਨ ਅਤੇ ਸੌਖੀ ਤਰ੍ਹਾਂ ਇਹਨਾਂ ਦੀ ਗਿਣਤੀ ਵਿਚ ਵਾਧਾ ਕੀਤਾ ਜਾ ਸਕਦਾ ਹੈ। ਜੇ ਮੈਂ ਹਰ ਵਾਰੀ ਆਪਣਾ ਗੁੱਸਾ ਰੋਕਣ ਵਿਚ ਸਫਲ ਹੋ ਜਾਂਦਾ ਹਾਂ ਅਤੇ ਭਾਵੇਂ ਮੈਂ ਘਸੁੰਨ ਦਾ ਜਵਾਬ ਘਸੁੰਨ ਨਾਲ ਦੇ ਸਕਦਾ ਹਾਂ, ਪਰ ਨਹੀਂ ਦੇਂਦਾ, ਤਾਂ ਮੈਂ ਬਹਾਦਰਾਂ ਵਾਲੀ ਅਹਿੰਸਾ ਪਾਲ ਰਿਹਾ ਹੋਵਾਂਗਾ ਜਿਹੜੀ ਕਦੀ ਮੈਨੂੰ ਧੋਖਾ ਨਹੀਂ ਦੇਵੇਗੀ ਅਤੇ ਜਿਹੜੀ ਮਾਣਤਾ ਦੇਣ ਲਈ ਅਤਿ ਕੱਟੜ ਵਿਰੋਧੀਆਂ ਨੂੰ ਵੀ ਮਜਬੂਰ ਕਰ ਦੇਵੇਗੀ।[27]

ਬੁਜਦਿਲੀ ਦੀ ਆਦਤ ਪਾਉਣਾ ਮੇਰੇ ਸੁਭਾਅ ਦੇ ਵਿਰੁੱਧ ਹੈ। ਜਦੋਂ ਦਾ ਮੈਂ ਦੱਖਣੀ ਅਫ਼ਰੀਕਾ ਤੋਂ ਵਾਪਸ ਆਇਆ ਹਾਂ, ਜਿੱਥੇ ਕੁਝ ਹਜ਼ਾਰ ਲੋਕ ਭਾਰੀ ਮੁਸ਼ਕਲਾਂ ਅੱਗੇ ਡਟ ਗਏ ਸਨ, ਅਤੇ ਅਸਫ਼ਲ ਵੀ ਨਹੀਂ ਸਨ ਰਹੇ, ਮੈਂ ਸੱਚੀ ਬਹਾਦਰੀ ਪ੍ਰਚਾਰਨ ਨੂੰ ਆਪਣਾ ਮਿਸ਼ਨ ਬਣਾ ਲਿਆ ਹੈ, ਜੋ ਕਿ ਅਹਿੰਸਾ ਦਾ ਮਤਲਬ ਹੈ।[28]

## ਨਿਰਮਾਣਤਾ ਲਾਜ਼ਮੀ ਹੈ

ਜੇ ਬੰਦੇ ਵਿਚ ਹੰਕਾਰ ਅਤੇ ਹਉਮੈ ਹੈ, ਤਾਂ ਅਹਿੰਸਾ ਨਹੀਂ ਹੋ ਸਕਦੀ। ਨਿਰਮਾਣਤਾ ਤੋਂ ਬਿਨ੍ਹਾਂ ਅਹਿੰਸਾ ਅਸੰਭਵ ਹੈ। ਮੇਰਾ ਆਪਣਾ ਤਜਰਬਾ ਇਹ ਹੈ ਕਿ ਜਦੋਂ ਕਦੀ ਵੀ ਮੈਂ ਅਹਿੰਸਕ ਤੌਰ ਉਤੇ ਕਾਰਜ ਕੀਤਾ ਹੈ, ਮੈਨੂੰ ਕਿਸੇ ਅਦਿੱਖ ਸ਼ਕਤੀ ਦੀਆਂ ਉਚੇਰੀਆਂ ਪ੍ਰੇਰਨਾਵਾਂ ਇਸ ਵੱਲ ਲਿਜਾਂਦੀਆਂ ਅਤੇ ਇਸ ਵਿਚ ਕਾਇਮ ਰਖਦੀਆਂ ਰਹੀਆਂ ਹਨ। ਸਿਰਫ਼ ਆਪਣੀ ਇੱਛਾ–ਸ਼ਕਤੀ ਨਾਲ ਮੈਂ ਬੁਰੀ ਤਰ੍ਹਾਂ ਅਸਫ਼ਲ ਰਹਿੰਦਾ। ਜਦੋਂ ਮੈਂ ਪਹਿਲੀ ਵਾਰੀ ਜੇਲ੍ਹ ਗਿਆ ਸਾਂ ਤਾਂ ਮੈਂ ਇਸ ਬਾਰੇ ਸੋਚ ਕੇ ਹੀ ਤ੍ਰਾਹੁੰਦਾ ਸਾਂ। ਜੇਲ੍ਹ ਦੇ ਜੀਵਨ ਬਾਰੇ ਮੈਂ ਭਿਆਨਕ ਗੱਲਾਂ ਸੁਣ ਰੱਖੀਆਂ ਸਨ। ਪਰ ਮੈਨੂੰ ਪਰਮਾਤਮਾ ਵਲੋਂ ਰੱਖਿਆ ਕੀਤੇ ਜਾਣ ਵਿਚ ਵਿਸ਼ਵਾਸ ਸੀ। ਸਾਡਾ ਤਜਰਬਾ ਇਹ ਸੀ ਕਿ ਜਿਹੜੇ ਲੋਕ ਪ੍ਰਾਰਥਨਾ–ਭਰੀ ਭਾਵਨਾ ਨਾਲ ਜੇਲ੍ਹ ਗਏ ਸਨ, ਉਹ ਜੇਤੂ ਹੋ ਕੇ ਨਿਕਲੇ, ਜਿਹੜੇ ਆਪਣੀ ਹੀ ਤਾਕਤ ਨਾਲ ਗਏ ਸਨ, ਉਹ ਅਸਫ਼ਲ ਰਹੇ। ਇਸ ਵਿਚ ਕੋਈ ਸਵੈ–ਤਰਸ ਲਈ ਥਾਂ ਵੀ ਨਹੀਂ ਹੁੰਦੀ ਜਦੋਂ ਤੁਸੀਂ ਕਹਿੰਦੇ ਹੋ ਕਿ ਪਰਮਾਤਮਾ ਤੁਹਾਨੂੰ ਸ਼ਕਤੀ ਦੇ ਰਿਹਾ ਹੈ। ਸਵੈ–ਤਰਸ ਉਥੇ ਆਉਂਦਾ ਹੈ ਜਿੱਥੇ ਤੁਸੀਂ ਕੋਈ ਅਜਿਹੀ ਗੱਲ ਕਰਦੇ ਹੋ, ਜਿਸ ਲਈ ਤੁਸੀਂ ਦੂਜਿਆਂ ਤੋਂ ਮਾਣਤਾ ਦੀ ਆਸ ਰਖਦੇ ਹੋ। ਪਰ ਇੱਥੇ ਮਾਣਤਾ ਵਾਲੀ ਕੋਈ ਗੱਲ ਨਹੀਂ।[29]

ਦੱਖਣੀ ਅਫ਼ਰੀਕਾ ਵਿਚ ਮੈ ਸਤਿਆਗ੍ਰਹਿ ਦੀ ਸ਼ਕਤੀ ਸਿਰਫ਼ ਉਦੋਂ ਹੀ ਪੈਦਾ ਕਰਨ ਵਿਚ ਸਫ਼ਲ ਹੋ ਸੱਕਿਆ ਜਦੋਂ ਮੈਂ ਆਪਣੇ ਆਪ ਨੂੰ ਜ਼ੀਰੋ ਕਰਨਾ ਸਿੱਖ ਲਿਆ।[30]

# 22. ਅਹਿੰਸਾ ਦੀ ਸ਼ਕਤੀ

ਆਪਣੀ ਗਤੀਸ਼ੀਲ ਹਾਲਤ ਵਿਚ ਅਹਿੰਸਾ ਦਾ ਮਤਲਬ ਹੈ ਚੇਤਨ ਤੌਰ ਉਤੇ ਕਸ਼ਟ ਸਹਿਣਾ। ਇਸਦਾ ਮਤਲਬ ਬੁਰਾ ਕਰਨ ਵਾਲੇ ਦੀ ਮਰਜ਼ੀ ਅੱਗੇ ਗੋਡੇ ਟੇਕਣਾ ਨਹੀਂ, ਸਗੋਂ ਇਸਦਾ ਮਤਲਬ ਹੈ ਜ਼ਾਲਮ ਦੀ ਮਰਜ਼ੀ ਦੇ ਖਿਲਾਫ਼ ਆਪਣੀ ਸਾਰੀ ਆਤਮਾ ਨੂੰ ਖੜਾ ਕਰ ਦੇਣਾ। ਆਪਣੀ ਹਸਤੀ ਦੇ ਇਸ ਨੇਮ ਅਨੁਸਾਰ ਕੰਮ ਕਰਦਿਆਂ ਇਕ ਇਕੱਲੇ ਵਿਅਕਤੀ ਲਈ ਸੰਭਵ ਹੈ ਕਿ ਉਹ ਆਪਣੀ ਇੱਜ਼ਤ, ਆਪਣਾ ਧਰਮ, ਆਪਣੀ ਆਤਮਾ ਬਚਾਉਣ ਲਈ ਕਿਸੇ ਅਨਿਆਈ ਸਾਮਰਾਜ ਦੀ ਸਾਰੀ ਸ਼ਕਤੀ ਦੀ ਵਿਰੋਧਤਾ ਕਰ ਸਕੇ, ਅਤੇ ਉਸ ਸਾਮਰਾਜ ਦੇ ਢਹਿ–ਢੇਰੀ ਹੋਣ ਜਾਂ ਪੁਨਰ–ਜਨਮ ਦੀ ਨੀਂਹ ਰੱਖ ਸਕੇ।[31]

## ਸਰਗਰਮ ਸ਼ਕਤੀ

ਮੇਰੇ ਸੰਕਲਪ ਦੀ ਅਹਿੰਸਾ ਦਾ ਮਤਲਬ ਜਵਾਬੀ ਹਮਲਾ ਕਰਨ ਨਾਲੋਂ, ਜਿਸਦੀ ਕਿ ਪ੍ਰਕਿਰਤੀ ਹੀ ਬਦੀ ਵਿਚ ਵਾਧਾ ਕਰਨਾ ਹੈ, ਇਸ ਬਦੀ ਦੇ ਖਿਲਾਫ਼ ਵਧੇਰੇ ਸਰਗਰਮ ਅਤੇ ਵਧੇਰੇ ਠੋਸ ਲੜਾਈ ਕਰਨਾ ਹੈ। ਮੈਂ ਬਦਕਾਰੀਆਂ ਦੀ ਮਾਨਸਿਕ ਅਤੇ, ਇਸ ਲਈ, ਨੈਤਿਕ ਵਿਰੋਧਤਾ ਬਾਰੇ ਸੋਚਦਾ ਹਾਂ। ਮੈਂ ਜ਼ਾਲਮ ਦੀ ਤਲਵਾਰ ਦੀ ਧਾਰ ਨੂੰ ਪੂਰੀ ਤਰ੍ਹਾਂ ਖੁੰਡਿਆਂ ਕਰਨਾ ਲੋੜਦਾ ਹਾਂ, ਉਸਦੇ ਵਿਰੁਧ ਵਧੇਰੇ ਤੇਜ਼ ਧਾਰ ਵਾਲਾ ਹਥਿਆਰ ਚੁੱਕ ਕੇ ਨਹੀਂ, ਸਗੋਂ ਉਸਦੀ ਇਸ ਉਮੀਦ ਨੂੰ ਨਿਰਾਸ਼ ਕਰਕੇ ਕਿ ਮੈਂ ਸਰੀਰਕ ਤੌਰ ਉਤੇ ਵਿਰੋਧ ਕਰਾਂਗਾ। ਇਸਦੀ ਥਾਂ ਜਿਹੜਾ ਮੈਂ ਆਤਮਕ ਵਿਰੋਧ ਕਰਾਂਗਾ, ਉਹ ਉਸਨੂੰ ਝਕਾਨੀ ਦੇ ਜਾਵੇਗਾ। ਪਹਿਲਾਂ ਪਹਿਲਾਂ ਇਹ ਉਸਨੂੰ ਚੁੰਧਿਆ ਦੇਵੇਗਾ, ਅਤੇ ਅਖੀਰ ਵਿਚ ਇਹ ਉਸਨੂੰ ਮਾਣਤਾ ਦੇਣ ਲਈ ਮਜਬੂਰ ਕਰ ਦੇਵੇਗਾ, ਜਿਹੜੀ ਮਾਣਤਾ ਕਿ ਉਸਨੂੰ ਸ਼ਰਮਿੰਦਿਆ ਨਹੀਂ ਕਰੇਗੀ, ਸਗੋਂ ਉਸਨੂੰ ਉੱਚਾ ਚੁੱਕੇਗੀ। ਇਹ ਜ਼ੋਰ ਦਿਤਾ ਜਾ ਸਕਦਾ ਹੈ ਕਿ ਇਹ ਫਿਰ ਆਦਰਸ਼ ਸਥਿਤੀ ਹੈ। ਅਤੇ ਇਹ ਹੈ ਵੀ। ਜਿਨ੍ਹਾਂ ਪ੍ਰਸਤਾਵਨਾਵਾਂ ਤੋਂ ਮੈਂ ਦਲੀਲਾਂ ਲਈਆਂ ਹਨ, ਉਹ ਯੂਕਲਿਡ ਦੀਆਂ ਪਰਿਭਾਸ਼ਾਵਾਂ ਜਿੰਨੀਆਂ ਸੱਚੀਆਂ ਹਨ, ਜਿਹੜੀਆਂ ਫਿਰ ਵੀ ਸੱਚੀਆਂ ਹਨ ਭਾਵੇਂ ਕਿ ਅਸੀਂ ਬਲੈਕਬੋਰਡ ਉਤੇ ਯੂਕਲਿਡ ਰੇਖਾ ਨਹੀਂ ਖਿੱਚ ਸਕਦੇ। ਪਰ ਇਕ ਰੇਖਾ–ਗਣਿਤ ਦੇ ਮਾਹਰ ਨੂੰ ਵੀ ਯੂਕਲਿਡ ਦੀਆਂ ਪਰਿਭਾਸ਼ਾਵਾਂ ਨੂੰ ਧਿਆਨ ਵਿਚ ਰੱਖੇ ਬਿਨਾਂ ਅੱਗੇ ਚੱਲਣਾ ਅਸੰਭਵ ਲਗਦਾ ਹੈ। ਨਾ ਹੀ ਅਸੀਂ ਉਹਨਾਂ ਬੁਨਿਆਦੀ ਪ੍ਰਸਤਾਵਨਾਵਾਂ ਨੂੰ ਅੱਖੋਂ ਉਹਲੇ ਕਰ ਸਕਦੇ ਹਾਂ, ਜਿਨ੍ਹਾਂ ਉਤੇ ਸੱਤਿਆਗ੍ਰਹਿ ਦਾ ਸਿਧਾਂਤ ਆਧਾਰਿਤ ਹੈ।[32]

ਮੈਂ ਮੰਨਦਾ ਹਾਂ ਕਿ ਤਾਕਤਵਰ ਕਮਜ਼ੋਰ ਨੂੰ ਲੁਟ ਲਵੇਗਾ ਅਤੇ ਕਮਜ਼ੋਰ ਹੋਣਾ ਗੁਨਾਹ ਹੈ। ਪਰ ਇਹ ਗੱਲ ਮਨੁੱਖ ਵਿਚਲੀ ਆਤਮਾ ਬਾਰੇ ਕਹੀ ਗਈ ਹੈ, ਸਰੀਰ ਬਾਰੇ ਨਹੀਂ। ਜੇ ਇਹ ਸਰੀਰ ਬਾਰੇ ਕਹੀ ਜਾਏ, ਤਾਂ ਅਸੀਂ ਕਮਜ਼ੋਰੀ ਦੇ ਗੁਨਾਹ ਤੋਂ ਕਦੀ ਵੀ ਮੁਕਤ ਨਹੀਂ ਹੋਵਾਂਗੇ। ਪਰ ਆਤਮਾ ਦੀ ਤਾਕਤ ਆਪਣੇ ਖਿਲਾਫ਼ ਹਥਿਆਰ ਲੈ ਕੇ ਉੱਠ ਖੜੀ ਹੋਈ ਸਾਰੀ ਦੁਨੀਆ ਦਾ ਮੁਕਾਬਲਾ ਕਰ ਸਕਦੀ ਹੈ। ਇਹ ਤਾਕਤ ਉਸਨੂੰ ਵੀ ਪ੍ਰਾਪਤ ਹੋ ਸਕਦੀ ਹੈ ਜਿਹੜਾ ਸਰੀਰ ਵਿਚ ਸਭ ਤੋਂ ਕਮਜ਼ੋਰ ਹੈ।[33]

ਅਹਿੰਸਾ ਮਨੁੱਖਤਾ ਕੋਲ ਸਭ ਤੋਂ ਵੱਡੀ ਸ਼ਕਤੀ ਹੈ। ਇਹ ਮਨੁੱਖੀ ਪ੍ਰਬੀਨਤਾ ਵਲੋਂ ਬਣਾਏ

ਗਏ ਤਬਾਹੀ ਦੇ ਸਭ ਤੋ ਸਕਤੀਸ਼ਾਲੀ ਹਥਿਆਰ ਤੋਂ ਵੀ ਵਧੇਰੇ ਸ਼ਕਤੀਸ਼ਾਲੀ ਹੈ। ਤਬਾਹੀ ਮਨੁੱਖਾਂ ਦਾ ਨੇਮ ਨਹੀਂ। ਮਨੁੱਖ, ਜੋ ਲੋੜ ਪਵੇ ਤਾਂ, ਆਪਣੇ ਹੀ ਭਰਾ ਦੇ ਹੱਥੋਂ ਮਰਨ ਲਈ ਤਤਪਰ ਰਹਿਣ ਕਾਰਨ, ਨਾ ਕਿ ਉਸਨੂੰ ਕਦੀ ਵੀ ਮਾਰਨ ਕਾਰਨ, ਆਜ਼ਾਦੀ ਨਾਲ ਜਿਊਂਦਾ ਹੈ। ਹਰ ਕਤਲ ਜਾਂ ਕੋਈ ਹੋਰ ਸੱਟ, ਜਿਹੜੀ ਭਾਵੇਂ ਕਿਸੇ ਵੀ ਕਾਰਨ ਕਿਸੇ ਦੂਜੇ ਨੂੰ ਮਾਰੀ ਗਈ ਹੋਵੇ, ਮਨੁੱਖਤਾ ਦੇ ਖਿਲਾਫ਼ ਜੁਰਮ ਹੈ।[34]

ਅਹਿੰਸਾ ਕਿਰਿਆਸ਼ੀਲ ਰੇਡੀਅਮ ਵਾਂਗ ਹੈ। ਅਸਾਧ ਵਾਧੇ ਦੀ ਤਹਿ ਵਿਚ ਪਈ ਇਸਦੀ ਨਿੱਕੀ ਤੋਂ ਨਿੱਕੀ ਮਾਤਰਾ ਵੀ ਲਗਾਤਾਰ, ਚੁੱਪ–ਚਾਪ ਅਤੇ ਅਰੋਕ ਤਰ੍ਹਾਂ ਨਾਲ ਕਾਰਜ ਕਰਦੀ ਰਹਿੰਦੀ ਹੈ ਜਦੋਂ ਤੱਕ ਕਿ ਇਹ ਸਾਰੇ ਬੀਮਾਰ ਟਿਸ਼ੂ ਨੂੰ ਸਵਸਥ ਟਿਸ਼ੂ ਵਿਚ ਨਹੀਂ ਬਦਲ ਦੇਂਦੀ। ਇਸੇ ਤਰ੍ਹਾਂ ਹੀ, ਥੋਹੜੀ ਜਿਹੀ ਅਹਿੰਸਾ ਵੀ ਚੁੱਪਚਾਪ, ਅਦਿੱਖ ਅਤੇ ਲੁਕਵੇਂ ਤਰੀਕੇ ਨਾਲ ਕੰਮ ਕਰਦੀ ਹੈ ਅਤੇ ਸਾਰੇ ਸਮਾਜ ਨੂੰ ਜਾਗ ਲਾਉਂਦੀ ਰਹਿੰਦੀ ਹੈ।[35]

## ਬੇਮਿਸਾਲ ਬਹਾਦਰੀ

ਹਥਿਆਰਬੰਦ ਸਿਪਾਹੀ ਆਪਣੀ ਤਾਕਤ ਲਈ ਆਪਣੇ ਹਥਿਆਰਾਂ ਉਤੇ ਭਰੋਸਾ ਰਖਦਾ ਹੈ। ਉਸਤੋਂ ਉਸਦੇ ਹਥਿਆਰ – ਉਸਦੀ ਬੰਦੂਕ ਜਾਂ ਤਲਵਾਰ, ਖੋਹ ਲਵੋ ਤਾਂ ਉਹ ਆਮ ਕਰਕੇ ਬੇਬਸ ਹੋ ਜਾਂਦਾ ਹੈ। ਪਰ ਜਿਹੜਾ ਵਿਅਕਤੀ ਅਹਿੰਸਾ ਦਾ ਅਸੂਲ ਸਚਮੁਚ ਸਮਝ ਚੁੱਕਾ ਹੈ, ਉਸ ਕੋਲ ਹਥਿਆਰ ਵਜੋਂ ਰੱਬ–ਦਿੱਤੀ ਤਾਕਤ ਹੈ ਅਤੇ ਇਸਦੇ ਨਾਲ ਬਰ ਮੇਚ ਸੱਕਣ ਵਾਲੀ ਕਿਸੇ ਵੀ ਚੀਜ਼ ਦਾ ਅਜੇ ਦੁਨੀਆ ਨੂੰ ਗਿਆਨ ਨਹੀਂ।[36]

ਆਪਣੇ ਮਿਸ਼ਨ ਵਿਚ ਅਮੁਕ ਵਿਸ਼ਵਾਸ ਰਖਦੀਆਂ ਦ੍ਰਿੜ੍ਹ ਆਤਮਾਵਾਂ ਦਾ ਇਕ ਛੋਟਾ ਜਿਹਾ ਗਰੁੱਪ ਵੀ ਇਤਿਹਾਸ ਦੇ ਵਹਿਣ ਨੂੰ ਬਦਲ ਸਕਦਾ ਹੈ।[37]

ਤਗੜੇ ਦੀ ਅਹਿੰਸਾ ਪੂਰੀ ਤਰ੍ਹਾਂ ਹਥਿਆਰਬੰਦ ਬਹਾਦਰ ਤੋਂ ਬਹਾਦਰ ਸਿਪਾਹੀ ਜਾਂ ਪੂਰੀ ਧਾੜ ਨਾਲੋਂ ਵੀ ਹਰ ਤਰ੍ਹਾਂ ਨਾਲ ਵਧੇਰੇ ਤਾਕਤਵਰ ਹੈ।[38]

## ਵਿਸ਼ਵਾਸ ਵਿਚ ਅਭਿਆਸ

ਸਖਤ ਤੋਂ ਸਖਤ ਧਾਤ ਵੀ ਕਾਫ਼ੀ ਤਪਸ਼ ਨਾਲ ਪਿਘਲ ਜਾਂਦੀ ਹੈ। ਬਿਲਕੁਲ ਇਸੇ ਤਰ੍ਹਾਂ ਹੀ ਸਖ਼ਤ ਤੋਂ ਸਖ਼ਤ ਦਿਲ ਦਾ ਵੀ ਅਹਿੰਸਾ ਦੀ ਕਾਫ਼ੀ ਤਪਸ਼ ਅੱਗੇ ਪਿਘਲਣਾ ਲਾਜ਼ਮੀ ਹੁੰਦਾ ਹੈ ਅਤੇ ਤਪਸ਼ ਪੈਦਾ ਕਰਨ ਦੀ ਅਹਿੰਸਾ ਦੀ ਸਮਰੱਥਾ ਦੀ ਕੋਈ ਸੀਮਾ ਨਹੀਂ। ਹਰ ਕਾਰਵਾਈ ਬਹੁਤ ਸਾਰੀਆਂ ਤਾਕਤਾਂ ਦਾ, ਇਥੋਂ ਤੱਕ ਕਿ ਵਿਰੋਧੀ ਖ਼ਾਸੇ ਵਾਲੀਆਂ ਤਾਕਤਾਂ ਦਾ ਵੀ, ਮਿਲਵਾਂ ਸਿੱਟਾ ਹੁੰਦਾ ਹੈ। ਸ਼ਕਤੀ ਜ਼ਾਇਆ ਨਹੀਂ ਜਾਂਦੀ। ਮਕੈਨਿਕੀ ਦੀਆਂ ਕਿਤਾਬਾਂ ਤੋਂ ਸਾਨੂੰ ਇਹੀ ਪਤਾ ਲਗਦਾ ਹੈ। ਮਨੁੱਖੀ ਕਾਰਜਾਂ ਬਾਰੇ ਵੀ ਇਹ ਓਨਾ ਹੀ ਸੱਚ ਹੈ। ਫ਼ਰਕ ਸਿਰਫ਼ ਇਹ ਹੈ ਕਿ ਇਕ ਸੂਰਤ ਵਿਚ ਅਸੀਂ ਆਮ ਕਰਕੇ ਕਾਰਜਸ਼ੀਲ ਸ਼ਕਤੀਆਂ ਨੂੰ ਜਾਣਦੇ ਹੁੰਦੇ ਹਾਂ, ਅਤੇ ਜਦੋਂ ਅਸੀਂ ਜਾਣਦੇ ਹੁੰਦੇ ਹਾਂ, ਤਾਂ ਅਸੀਂ ਹਿਸਾਬ ਲਾ ਕੇ ਸਿੱਟੇ ਬਾਰੇ ਅਗੇਤਾ ਦੱਸ ਸਕਦੇ ਹਾਂ। ਮਨੁੱਖੀ ਕਾਰਵਾਈਆਂ ਦੀ ਸੂਰਤ ਵਿਚ, ਉਹ ਅਜੇਹੀਆਂ ਸ਼ਕਤੀਆਂ ਦੀ ਇਕੋ ਵੇਲੇ ਕਾਰਜਸ਼ੀਲਤਾ ਦਾ ਸਿੱਟਾ ਹੁੰਦੀਆਂ ਹਨ, ਜਿਨ੍ਹਾਂ ਵਿਚੋਂ ਬਹੁਤੀਆਂ ਦਾ ਸਾਨੂੰ ਗਿਆਨ ਨਹੀਂ ਹੁੰਦਾ। ਪਰ ਸਾਡੀ ਅਗਿਆਨਤਾ ਨੂੰ ਮਜਬੂਰ ਨਹੀਂ ਕੀਤਾ ਜਾਣਾ ਚਾਹੀਦਾ ਕਿ ਇਹ ਇਹਨਾਂ

ਸ਼ਕਤੀਆਂ ਦੀ ਤਾਕਤ ਵਿਚ ਬੇਵਿਸ਼ਵਾਸੀ ਦੇ ਉਦੇਸ਼ ਦੀ ਸੇਵਾ ਕਰੇ। ਸਾਡੀ ਅਗਿਆਨਤਾ ਸਗੋਂ ਵਧੇਰੇ ਵਿਸ਼ਵਾਸ ਦਾ ਕਾਰਨ ਬਨਣੀ ਚਾਹੀਦੀ ਹੈ। ਅਤੇ ਦੁਨੀਆ ਵਿਚ ਸਭ ਤੋਂ ਸ਼ਕਤੀਸ਼ਾਲੀ ਅਤੇ ਨਾਲ ਹੀ ਸਭ ਤੋਂ ਵੱਧ ਝਕਾਨੀ ਦੇ ਜਾਣ ਵਾਲੀ ਸ਼ਕਤੀ ਹੋਣ ਕਰਕੇ ਅਹਿੰਸਾ ਵਿਸ਼ਵਾਸ ਦੀ ਵੱਧ ਤੋਂ ਵੱਧ ਵਰਤੋਂ ਦੀ ਮੰਗ ਕਰਦੀ ਹੈ। ਬਿਲਕੁਲ ਜਿਵੇਂ ਅਸੀਂ ਵਿਸ਼ਵਾਸ ਦੇ ਸਿਰ ਉਤੇ ਹੀ ਪਰਮਾਤਮਾ ਵਿਚ ਯਕੀਨ ਰਖਦੇ ਹਾਂ, ਇਸੇ ਤਰ੍ਹਾਂ ਅਹਿੰਸਾ ਵਿਚ ਵੀ ਵਿਸ਼ਵਾਸ ਦੇ ਸਿਰ ਹੀ ਯਕੀਨ ਰੱਖਣਾ ਚਾਹੀਦਾ ਹੈ।[39]

ਹਿੰਸਾ ਪਾਣੀ ਵਾਂਗ, ਜਦੋਂ ਇਸਨੂੰ ਨਿਕਾਸ ਮਿਲ ਜਾਂਦਾ ਹੈ, ਅਥਾਹ ਸ਼ਕਤੀ ਨਾਲ ਉਛਾਲੇ ਮਾਰਦੀ ਅੱਗੇ ਵਧਦੀ ਹੈ। ਅਹਿੰਸਾ ਪਾਗਲਾਂ ਵਾਂਗ ਕੰਮ ਨਹੀਂ ਕਰ ਸਕਦੀ। ਇਹ ਅਨੁਸ਼ਾਸ਼ਣ ਦਾ ਸਾਰ–ਤੱਤ ਹੈ। ਪਰ ਜਦੋਂ ਇਹ ਤੋਰੇ ਪੈ ਜਾਂਦੀ ਹੈ ਤਾਂ ਹਿੰਸਾ ਦੀ ਕੋਈ ਮਾਤਰਾ ਵੀ ਇਸਨੂੰ ਕੁਚਲ ਨਹੀਂ ਸਕਦੀ। ਪੂਰੀ ਤਰ੍ਹਾਂ ਕਾਰਜਸ਼ੀਲ ਹੋਣ ਲਈ ਇਹ ਬੇਦਾਗ਼ ਸ਼ੁਧਤਾ ਅਤੇ ਅਮੁਕ ਵਿਸ਼ਵਾਸ ਲੋੜਦੀ ਹੈ।...[40]

## ਇਕ ਵਿਗਿਆਨ

ਅਹਿੰਸਾ ਇਕ ਵਿਗਿਆਨ ਹੈ। ਵਿਗਿਆਨ ਦੀ ਸ਼ਬਦਾਵਲੀ ਵਿਚ 'ਅਸਫ਼ਲਤਾ' ਸ਼ਬਦ ਦੀ ਕੋਈ ਥਾਂ ਨਹੀਂ। ਇੱਛਤ ਸਿੱਟਾ ਪ੍ਰਾਪਤ ਕਰਨ ਵਿਚ ਅਸਫ਼ਲਤਾ ਅਕਸਰ ਹੀ ਅਗਲੇਰੀਆਂ ਲੱਭਤਾਂ ਦੀ ਅਗਵਾਨੂ ਬਣਦੀ ਹੈ।[41]

ਜੇ ਹਿੰਸਾ ਦਾ ਕੰਮ ਆਪਣੇ ਸਾਹਮਣੇ ਆਉਂਦੀ ਹਰ ਚੀਜ਼ ਨੂੰ ਭਖਣਾ ਹੈ, ਤਾਂ ਅਹਿੰਸਾ ਦਾ ਕੰਮ ਹਿੰਸਾ ਦੇ ਮੂੰਹ ਨੂੰ ਭਰ ਦੇਣਾ ਹੈ। ਅਹਿੰਸਾ ਦੇ ਮਾਹੌਲ ਵਿਚ ਆਪਣੀ ਅਹਿੰਸਾ ਦੀ ਅਜ਼ਮਾਇਸ਼ ਕਰਨ ਦੀ ਬੰਦੇ ਕੋਲ ਕੋਈ ਸੰਭਾਵਨਾ ਨਹੀਂ ਹੁੰਦੀ। ਇਸਨੂੰ ਸਿਰਫ਼ ਹਿੰਸਾ ਦੇ ਰੂਬਰੂ ਹੀ ਅਜ਼ਮਾਇਆ ਜਾ ਸਕਦਾ ਹੈ।[42]

ਹਿੰਸਾ ਦਾ ਅਸਰਦਾਰ ਢੰਗ ਨਾਲ ਮੁਕਾਬਲਾ ਸਿਰਫ਼ ਅਹਿੰਸਾ ਰਾਹੀਂ ਹੀ ਕੀਤਾ ਜਾ ਸਕਦਾ ਹੈ। ਇਹ ਇਕ ਪੁਰਾਣੀ, ਸਥਾਪਿਤ ਸਚਾਈ ਹੈ ... ਕਿ ਹਿੰਸਾ ਦਾ ਹਥਿਆਰ, ਭਾਵੇਂ ਇਹ ਐਟਮ ਬੰਬ ਹੀ ਸੀ, ਬੇਕਾਰ ਹੋ ਗਿਆ ਜਦੋਂ ਇਸਦੇ ਮੁਕਾਬਲੇ ਵਿਚ ਸੱਚੀ ਅਹਿੰਸਾ ਆਈ। ਇਹ ਸੱਚ ਹੈ ਕਿ ਬਹੁਤ ਘੱਟ ਲੋਕ ਇਸ ਸ਼ਕਤੀਸ਼ਾਲੀ ਹਥਿਆਰ ਦੀ ਵਰਤੋਂ ਕਰਨਾ ਜਾਣਦੇ ਹਨ। ਇਸ ਲਈ ਬਹੁਤ ਸਾਰੀ ਸੂਝ–ਬੂਝ ਅਤੇ ਮਨ ਦੀ ਸ਼ਕਤੀ ਦੀ ਲੋੜ ਹੁੰਦੀ ਹੈ। ਫ਼ੌਜੀ ਸਕੂਲਾਂ ਅਤੇ ਕਾਲਜਾਂ ਵਿਚ ਜਿਸ ਚੀਜ਼ ਦੀ ਲੋੜ ਹੁੰਦੀ ਹੈ, ਇਹ ਉਸਤੋਂ ਵੱਖਰੀ ਚੀਜ਼ ਹੈ। ਹਿੰਸਾ ਦਾ ਮੁਕਾਬਲਾ ਅਹਿੰਸਾ ਨਾਲ ਕਰਨ ਵਿਚ ਜਿਹੜੀ ਮੁਸ਼ਕਲ ਆਉਂਦੀ ਹੈ, ਉਹ ਮਨ ਦੀ ਕਮਜ਼ੋਰੀ ਤੋਂ ਪੈਦਾ ਹੁੰਦੀ ਹੈ।[43]

## ਕਰਨੀ, ਨਾ ਕਿ ਕਰਤਾ

'ਗੁਨਾਹ ਨੂੰ ਨਫ਼ਰਤ ਕਰੋ, ਨਾ ਕਿ ਗੁਨਾਹਗਾਰ ਨੂੰ' ਇਕ ਅਜੇਹਾ ਉਪਦੇਸ਼ ਹੈ ਜਿਸਨੂੰ ਸਮਝਣਾ ਭਾਵੇਂ ਮੁਸ਼ਕਲ ਹੈ, ਪਰ ਜਿਹੜਾ ਅਮਲ ਵਿਚ ਘੱਟ ਹੀ ਲਿਆਂਦਾ ਜਾਂਦਾ ਹੈ, ਅਤੇ ਇਹੀ ਕਾਰਨ ਹੈ ਕਿ ਨਫ਼ਰਤ ਦਾ ਜ਼ਹਿਰ ਦੁਨੀਆ ਵਿਚ ਫ਼ੈਲਦਾ ਜਾਂਦਾ ਹੈ।

ਅਹਿੰਸਾ ਸੱਚ ਦੀ ਖੋਜ ਦਾ ਆਧਾਰ ਹੈ। ਮੈਂ ਹਰ ਲੰਘਦੇ ਦਿਨ ਨਾਲ ਇਹ ਮਹਿਸੂਸ

ਕਰਦਾ ਜਾ ਰਿਹਾ ਹਾਂ ਕਿ ਇਹ ਖੋਜ ਵਿਅਰਥ ਹੈ ਜਦੋਂ ਤੱਕ ਇਹ ਅਹਿੰਸਾ ਦੇ ਆਧਾਰ ਉੱਤੇ ਨਹੀਂ ਟਿਕੀ ਹੋਈ। ਕਿਸੇ ਸਿਸਟਮ ਦੀ ਵਿਰੋਧਤਾ ਕਰਨਾ ਅਤੇ ਇਸ ਉਤੇ ਹਮਲਾ ਕਰਨਾ ਬਿਲਕੁਲ ਉਚਿਤ ਹੈ, ਪਰ ਇਸਦੇ ਕਰਤਾ ਦਾ ਵਿਰੋਧ ਅਤੇ ਉਸ ਉਤੇ ਹਮਲਾ ਆਪਣੇ ਆਪ ਦਾ ਵਿਰੋਧ ਅਤੇ ਆਪਣੇ ਉਤੇ ਹਮਲਾ ਕਰਨ ਦੇ ਬਰਾਬਰ ਹੈ ਕਿਉਂਕਿ ਅਸੀਂ ਸਾਰੇ ਹੀ ਇਕੋ ਬੁਰਸ਼ ਨਾਲ ਰੰਗੇ ਹੋਏ ਹਾਂ ਅਤੇ ਇਕੋ ਹੀ ਸਿਰਜਣਹਾਰ ਦੇ ਬੱਚੇ ਹਾਂ, ਅਤੇ ਇਸ ਤਰ੍ਹਾਂ ਸਾਡੇ ਅੰਦਰਲੀਆਂ ਦੈਵੀ ਸ਼ਕਤੀਆਂ ਅਥਾਹ ਹਨ। ਇਕ ਵੀ ਮਨੁੱਖ ਨੂੰ ਤੁੱਛ ਸਮਝਣਾ ਉਹਨਾਂ ਦੈਵੀ ਸ਼ਕਤੀਆਂ ਨੂੰ ਤੁੱਛ ਸਮਝਣਾ ਹੈ, ਅਤੇ ਇਸ ਤਰ੍ਹਾਂ ਨਾ ਸਿਰਫ਼ ਉਸ ਹਸਤੀ ਨੂੰ ਸਗੋਂ ਉਸਦੇ ਨਾਲ ਸਾਰੀ ਦੁਨੀਆ ਨੂੰ ਨੁਕਸਾਨ ਪੁਚਾਉਣਾ ਹੈ।[44]

ਮਨੁੱਖ ਅਤੇ ਉਸਦੀ ਕਰਨੀ ਦੋ ਵੱਖ ਵੱਖ ਚੀਜ਼ਾਂ ਹਨ। ਚੰਗੀ ਕਰਨੀ ਦੀ ਪ੍ਰਸੰਸਾ ਅਤੇ ਮਾੜੀ ਕਰਨੀ ਦੀ ਨਿਖੇਧੀ ਕੀਤੀ ਜਾਣੀ ਚਾਹੀਦੀ ਹੈ, ਪਰ ਇਸਦਾ ਕਰਤਾ, ਭਾਵੇਂ ਇਹ ਕਰਨੀ ਚੰਗੀ ਹੋਵੇ ਜਾਂ ਮੰਦੀ, ਹਮੇਸ਼ਾ ਹੀ, ਜਿਹੋ ਜਿਹਾ ਵੀ ਮਾਮਲਾ ਹੋਵੇ, ਉਸਦੇ ਮੁਤਾਬਕ ਸਤਿਕਾਰ ਜਾਂ ਤਰਸ ਦਾ ਹੱਕਦਾਰ ਹੁੰਦਾ ਹੈ।[45]

ਜਿਹੜੇ ਲੋਕ ਬੰਦਿਆਂ ਦੇ ਢੰਗ-ਤਰੀਕਿਆਂ ਨਾਲੋਂ ਬੰਦਿਆਂ ਨੂੰ ਤਬਾਹ ਕਰਨਾ ਚਾਹੁੰਦੇ ਹਨ, ਉਹ ਮਗਰਲਾ ਤਰੀਕਾ ਇਖਤਿਆਰ ਕਰਦੇ ਹਨ ਅਤੇ ਉਹਨਾਂ ਲੋਕਾਂ ਨਾਲੋਂ ਵੀ ਬਦਤਰ ਹੋ ਜਾਂਦੇ ਹਨ ਜਿਨ੍ਹਾਂ ਨੂੰ ਉਹ ਇਸ ਗਲਤ ਵਿਸ਼ਵਾਸ ਵਿਚ ਨਸ਼ਟ ਕਰ ਰਹੇ ਹੁੰਦੇ ਹਨ ਕਿ ਬੰਦਿਆਂ ਦੇ ਨਾਲ ਹੀ ਉਹਨਾਂ ਦੇ ਢੰਗ-ਤਰੀਕੇ ਵੀ ਖਤਮ ਹੋ ਜਾਣਗੇ। ਉਹ ਬੁਰਾਈ ਦੀ ਜੜ੍ਹ ਬਾਰੇ ਨਹੀਂ ਜਾਣਦੇ।[46]

ਅਹਿੰਸਾ ਦੀ ਅਚੁਕ ਅਜ਼ਮਾਇਸ਼ ਇਹ ਹੈ ਕਿ ਅਹਿੰਸਕ ਟਕਰਾਓ ਵਿਚ ਕੋਈ ਕਿੜ ਪਿੱਛੇ ਨਹੀਂ ਬਚਦੀ, ਅਤੇ ਅਖੀਰ ਵਿਚ ਦੁਸ਼ਮਣ ਦੋਸਤਾਂ ਵਿਚ ਬਦਲ ਜਾਂਦੇ ਹਨ। ਦੱਖਣੀ ਅਫ਼ਰੀਕਾ ਵਿਚ, ਜਰਨੈਲ ਸਮਟਸ ਨਾਲ ਮੇਰਾ ਇਹੋ ਹੀ ਤਜਰਬਾ ਸੀ। ਸ਼ੁਰੂ ਵਿਚ ਉਹ ਮੇਰਾ ਸਭ ਤੋਂ ਸਖਤ ਵਿਰੋਧੀ ਅਤੇ ਆਲੋਚਕ ਸੀ। ਅੱਜ ਉਹ ਮੇਰਾ ਸਭ ਤੋਂ ਨਿੱਘਾ ਮਿੱਤਰ ਹੈ।[47]

ਅਹਿੰਸਾ ਦਾ ਮੁੱਖ ਭਾਵ ਇਹ ਹੈ ਕਿ ਸਾਡੇ ਵਿਚਲੀ ਅਹਿੰਸਾ ਨੂੰ ਚਾਹੀਦਾ ਹੈ ਕਿ ਇਹ ਸਾਡੇ ਵੱਲ ਸਾਡੇ ਵਿਰੋਧੀ ਦੇ ਵਤੀਰੇ ਨੂੰ ਨਰਮ ਕਰੇ, ਨਾ ਕਿ ਸਖਤ; ਇਹ ਉਸਨੂੰ ਪਿਘਲਾਏ, ਇਹ ਉਸਦੇ ਦਿਲ ਵਿਚ ਜਵਾਬੀ ਟੁਣਕਾਰ ਪੈਦਾ ਕਰੇ।

ਅਹਿੰਸਾਵਾਦੀਆਂ ਵਜੋਂ ਕੀ ਤੁਸੀਂ ਕਹਿ ਸਕਦੇ ਹੋ ਕਿ ਤੁਸੀਂ ਸੱਚੀ ਅਹਿੰਸਾ ਉਤੇ ਅਮਲ ਕਰਦੇ ਹੋ? ਕੀ ਤੁਸੀਂ ਕਹਿ ਸਕਦੇ ਹੋ ਕਿ ਤੁਸੀਂ ਆਪਣੇ ਦੁਸ਼ਮਣ ਦੇ ਤੀਰ ਬਿਨਾਂ ਮੋੜਿਆਂ, ਆਪਣੀ ਨੰਗੀ ਛਾਤੀ ਉਤੇ ਝੱਲਦੇ ਹੋ ਤੇ ਮੋੜਵਾਂ ਵਾਰ ਨਹੀਂ ਕਰਦੇ? ਕੀ ਤੁਸੀਂ ਕਹਿ ਸਕਦੇ ਹੋ ਕਿ ਤੁਸੀਂ ਗੁੱਸੇ ਨਹੀਂ ਕਿ ਤੁਸੀਂ ਉਸ ਵਲੋਂ ਕੀਤੀ ਗਈ ਆਲੋਚਨਾ ਤੋਂ ਦੁਖੀ ਨਹੀਂ ਹੋਏ?[48]

ਅਹਿੰਸਾ ਉਤੇ ਕੀਤੇ ਜੀਵਨ ਭਰ ਦੇ ਅਮਲ ਕਾਰਨ, ਮੈਂ ਇਸ ਵਿਚ ਮਾਹਰ ਹੋਣ ਦਾ ਦਾਅਵਾ ਕਰਦਾ ਹਾਂ, ਭਾਵੇਂ ਪਰਿ-ਪੂਰਨ ਹੋਣ ਦਾ ਨਹੀਂ। ਨਿਰਪੇਖ ਸ਼ਬਦਾਵਲੀ ਵਿਚ ਗੱਲ ਕੀਤਿਆਂ, ਜਿੰਨਾ ਜ਼ਿਆਦਾ ਮੈਂ ਇਸ ਉਤੇ ਅਮਲ ਕਰੀ ਜਾਂਦਾ ਹਾਂ, ਓਨਾ ਹੀ ਮੈਨੂੰ ਸਪਸ਼ਟ ਹੋਈ ਜਾਂਦਾ ਹੈ ਕਿ ਮੈਂ ਅਪਣੀ ਜ਼ਿੰਦਗੀ ਵਿਚ ਅਹਿੰਸਾ ਦੇ ਪੂਰਨ ਪ੍ਰਗਟਾਅ ਤੋਂ ਕਿੰਨੀਂ ਦੂਰ ਹਾਂ। ਦੁਨੀਆ ਵਿਚ ਇਹ ਮਨੁੱਖ ਦਾ ਸਭ ਤੋਂ ਵੱਡਾ ਫ਼ਰਜ਼ ਹੈ, ਅਤੇ ਇਸ ਫ਼ਰਜ਼ ਵਲੋਂ ਉਸਦੀ ਅਗਿਆਨਤਾ ਹੀ ਹੈ ਜਿਹੜੀ ਉਸ ਤੋਂ ਇਹ ਅਖਵਾਉਂਦੀ ਹੈ ਕਿ ਇਸ ਯੁਗ ਵਿਚ ਹਿੰਸਾ

ਦੇ ਮੁਕਾਬਲੇ ਵਿਚ ਅਹਿੰਸਾ ਦੀ ਬਹੁਤ ਥਾਂ ਨਹੀਂ ਜਦ ਕਿ ਮੈਂ ਇਹ ਕਹਿਣ ਦੀ ਦਲੇਰੀ ਕਰਦਾ ਹਾਂ ਕਿ ਐਟਮ ਬੰਬ ਦੇ ਇਸ ਯੁਗ ਵਿਚ ਸ਼ੁੱਧ ਅਹਿੰਸਾ ਇੱਕੋ ਇਕ ਸ਼ਕਤੀ ਹੈ ਜਿਹੜੀ ਹਿੰਸਾ ਦੀਆਂ ਸਾਰੀਆਂ ਚਾਲਾਂ ਨੂੰ ਹੀ ਅਸਫ਼ਲ ਬਣਾ ਸਕਦੀ ਹੈ।[49]

## 23. ਅਹਿੰਸਾ ਲਈ ਸਿਖਲਾਈ

"ਸਾਨੂੰ ਵਿਅਕਤੀਆਂ ਅਤੇ ਭਾਈਚਾਰਿਆਂ ਨੂੰ ਇਸ ਮੁਸ਼ਕਲ ਕਲਾ ਦੀ ਕਿਵੇਂ ਸਿਖਲਾਈ ਦੇਣੀ ਚਾਹੀਦੀ ਹੈ?"

ਕੋਈ ਸ਼ਾਹੀ ਸੜਕ ਨਹੀਂ, ਸਿਵਾਏ ਆਪਣੇ ਜੀਵਨ ਵਿਚ ਆਪਣੇ ਅਕੀਦੇ ਨੂੰ ਜਿਊਣ ਦੇ, ਜਿਹੜਾ ਜੀਵਨ ਕਿ ਇਕ ਜਿਊਂਦਾ-ਜਾਗਦਾ ਉਪਦੇਸ਼ ਹੋਣਾ ਚਾਹੀਦਾ ਹੈ। ਬੇਸ਼ਕ ਖੁਦ ਆਪਣੇ ਜੀਵਨ ਵਿਚ ਇਸਦਾ ਪ੍ਰਗਟਾਅ ਭਾਰੀ ਅਧਿਐਨ, ਅਥਾਹ ਸਿਰੜ, ਅਤੇ ਆਪਣੇ ਆਪ ਨੂੰ ਸਾਰੀਆਂ ਅਪਵਿਤਰਤਾਵਾਂ ਤੋਂ ਪੂਰੀ ਤਰ੍ਹਾਂ ਸਾਫ਼ ਕਰਨ ਨੂੰ ਮਿਥ ਕੇ ਚੱਲਦਾ ਹੈ। ਜੇ ਭੌਤਿਕ ਵਿਗਿਆਨਾਂ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਤੁਹਾਨੂੰ ਪੂਰਾ ਜੀਵਨ ਲਾਉਣਾ ਪੈਂਦਾ ਹੈ, ਤਾਂ ਮਨੁੱਖਤਾ ਦੇ ਗਿਆਨ ਵਿਚਲੀ ਸਭ ਤੋਂ ਵੱਡੀ ਰੂਹਾਨੀ ਸ਼ਕਤੀ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਕਿੰਨੇ ਜੀਵਨ-ਕਾਲਾਂ ਦੀ ਲੋੜ ਹੋਵੇਗੀ? ਪਰ ਜੇ ਇਹ ਕਈ ਜੀਵਨ-ਕਾਲ ਵੀ ਬਣਦੇ ਹੋਣ, ਤਾਂ ਵੀ ਫ਼ਿਕਰ ਕਿਉਂ ਕੀਤਾ ਜਾਏ, ਕਿਉਂਕਿ ਜੇ ਜੀਵਨ ਵਿਚ ਇਹੀ ਇਕ ਸਥਾਈ ਚੀਜ਼ ਹੈ, ਜੇ ਇਹੀ ਇਕ ਮਹੱਤਵ ਰੱਖਦੀ ਚੀਜ਼ ਹੈ, ਤਾਂ ਇਸ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਜਿੰਨੀਂ ਵੀ ਘਾਲਣਾ ਕੀਤੀ ਜਾਏ, ਇਹ ਥਾਂ ਪਵੇਗੀ। ਪਹਿਲਾਂ ਅਰਸ਼ਾਂ ਦੀ ਬਾਦਸ਼ਾਹਤ ਖੋਜੋ, ਫਿਰ ਬਾਕੀ ਸਭ ਕੁਝ ਦੀ ਤੁਹਾਨੂੰ ਪ੍ਰਾਪਤੀ ਹੋਵੇਗੀ। ਅਰਸ਼ਾਂ ਦੀ ਬਾਦਸ਼ਾਹਤ ਅਹਿੰਸਾ ਹੈ।[50]

ਅਹਿੰਸਾ ਦੀ ਸਿਖਲਾਈ ਲਈ ਹਥਿਆਰ ਯਕੀਨਨ ਗ਼ੈਰ-ਲੁੜੀਂਦੇ ਹਨ। ਅਸਲ ਵਿਚ ਹਥਿਆਰ, ਜੇ ਕੋਈ ਹੋਣ ਵੀ ਤਾਂ, ਸੁੱਟ ਦਿਤੇ ਜਾਣੇ ਚਾਹੀਦੇ ਹਨ, ਜਿਵੇਂ ਸੂਬਾ ਸਰਹੱਦ ਵਿਚ ਖਾਨ ਸਾਹਿਬ ਨੇ ਸੁੱਟੇ ਸਨ। ਜਿਹੜੇ ਲੋਕ ਖਿਆਲ ਕਰਦੇ ਹਨ ਕਿ ਅਹਿੰਸਾ ਸਿੱਖਣ ਤੋਂ ਪਹਿਲਾਂ ਹਿੰਸਾ ਸਿਖਣਾ ਲਾਜ਼ਮੀ ਹੈ, ਉਹਨਾਂ ਦਾ ਇਹ ਵੀ ਖਿਆਲ ਹੋਵੇਗਾ ਕਿ ਸਿਰਫ਼ ਗੁਨਾਹਗਾਰ ਹੀ ਸੰਤ ਬਣ ਸਕਦੇ ਹਨ।

### ਨਿਡਰਤਾ — ਪਹਿਲੀ ਸ਼ਰਤ

ਜਿਸ ਤਰ੍ਹਾਂ ਹਿੰਸਾ ਦੀ ਸਿਖਲਾਈ ਵਿਚ ਬੰਦੇ ਨੂੰ ਮਾਰਨ ਦੀ ਕਲਾ ਸਿੱਖਣਾ ਜ਼ਰੂਰੀ ਹੁੰਦਾ ਹੈ, ਬਿਲਕੁਲ ਉਸੇ ਤਰ੍ਹਾਂ ਹੀ ਅਹਿੰਸਾ ਦੀ ਸਿਖਲਾਈ ਵਿਚ ਮਰਨ ਦੀ ਕਲਾ ਸਿੱਖਣਾ ਜ਼ਰੂਰੀ ਹੁੰਦਾ ਹੈ। ਹਿੰਸਾ ਦਾ ਮਤਲਬ ਡਰ ਤੋਂ ਮੁਕਤੀ ਨਹੀਂ, ਸਗੋਂ ਡਰ ਦੇ ਕਾਰਨ ਦਾ ਮੁਕਾਬਲਾ ਕਰਨ ਦੇ ਸਾਧਨ ਲੱਭਣਾ ਹੈ। ਦੂਜੇ ਪਾਸੇ, ਅਹਿੰਸਾ ਲਈ ਡਰ ਦਾ ਕੋਈ ਕਾਰਨ ਨਹੀਂ ਹੁੰਦਾ। ਅਹਿੰਸਾ ਦੇ ਅਨੁਆਈ ਨੂੰ ਡਰ ਤੋਂ ਆਜ਼ਾਦ ਹੋਣ ਲਈ ਸਰਵੁੱਚ ਕਿਸਮ ਦੀ ਕੁਰਬਾਨੀ ਦੀ ਸਮਰੱਥਾ ਪੈਦਾ ਕਰਨੀ ਪੈਂਦੀ ਹੈ। ਜੇ ਉਸਦੀ ਜ਼ਮੀਨ, ਉਸਦੀ ਦੌਲਤ, ਉਸਦੀ ਜ਼ਿੰਦਗੀ ਵੀ ਜਾਂਦੀ ਰਹੇ ਤਾਂ ਉਹ ਪ੍ਰਵਾਹ ਨਹੀਂ ਕਰਦਾ। ਜਿਸਨੇ ਸਾਰੇ ਡਰ ਉੱਤੇ ਕਾਬੂ ਨਹੀਂ ਪਾਇਆ, ਉਹ ਅਹਿੰਸਾ

ਉਤੇ ਪੂਰੀ ਨਿਪੁੰਨਤਾ ਨਾਲ ਅਮਲ ਨਹੀਂ ਕਰ ਸਕਦਾ। ਅਹਿੰਸਾ ਦੇ ਅਨੁਆਈ ਨੂੰ ਸਿਰਫ਼ ਇਕ ਡਰ ਹੁੰਦਾ ਹੈ, ਰੱਬ ਦਾ ਡਰ। ਜਿਹੜਾ ਪਰਮਾਤਮਾ ਦੀ ਸ਼ਰਨ ਲੈਂਦਾ ਹੈ, ਉਸਨੂੰ ਆਤਮਾ ਦਾ ਦਰਸ਼ਨ ਹੋਣਾ ਲਾਜ਼ਮੀ ਹੈ, ਜਿਹੜੀ ਸ਼ਰੀਰ ਤੋਂ ਉੱਚੀ ਹੁੰਦੀ ਹੈ; ਅਤੇ ਜਿਉਂ ਹੀ ਬੰਦਾ ਅਮਰ ਆਤਮਾ ਦੇ ਦਰਸ਼ਨ ਕਰ ਲੈਂਦਾ ਹੈ, ਉਸਨੂੰ ਇਸ ਮਰਨਹਾਰੇ ਸਰੀਰ ਦਾ ਡਰ ਨਹੀਂ ਰਹਿੰਦਾ। ਇਸ ਤਰ੍ਹਾਂ ਅਹਿੰਸਾ ਦੀ ਸਿਖਲਾਈ ਹਿੰਸਾ ਦੀ ਸਿਖਲਾਈ ਨਾਲੋਂ ਬਿਲਕੁਲ ਉਲਟ ਹੈ। ਹਿੰਸਾ ਦੀ ਲੋੜ ਬਾਹਰਲੀਆਂ ਚੀਜ਼ਾਂ ਦੀ ਰਾਖੀ ਲਈ ਪੈਂਦੀ ਹੈ, ਅਹਿੰਸਾ ਦੀ ਲੋੜ ਆਤਮਾ ਦੀ ਰਾਖੀ ਲਈ ਪੈਂਦੀ ਹੈ, ਆਪਣੀ ਇਜ਼ਤ ਦੀ ਰਾਖੀ ਲਈ ਪੈਂਦੀ ਹੈ।

ਇਹ ਅਹਿੰਸਾ ਘਰ ਰਹਿ ਕੇ ਨਹੀਂ ਸਿੱਖੀ ਜਾ ਸਕਦੀ। ਇਸ ਵਾਸਤੇ ਉੱਦਮ ਦੀ ਲੋੜ ਹੁੰਦੀ ਹੈ। ਆਪਣੇ ਆਪ ਨੂੰ ਅਜ਼ਮਾਉਣ ਲਈ ਸਾਨੂੰ ਖਤਰੇ ਅਤੇ ਮੌਤ ਨੂੰ ਵੰਗਾਰਨਾ, ਸ਼ਰੀਰ ਨੂੰ ਤਪ ਰਾਹੀਂ ਅਨੁਸ਼ਾਸਿਤ ਕਰਨਾ, ਅਤੇ ਹਰ ਤਰ੍ਹਾਂ ਦੀਆਂ ਮੁਸ਼ਕਲਾਂ ਬਰਦਾਸ਼ਤ ਕਰਨ ਦੀ ਸਾਮਰੱਥਾ ਪ੍ਰਾਪਤ ਕਰਨਾ ਸਿੱਖਣਾ ਚਾਹੀਦਾ ਹੈ। ਜਿਹੜਾ ਬੰਦਾ ਦੋ ਜਣਿਆਂ ਨੂੰ ਲੜਦਿਆਂ ਦੇਖ ਕੇ ਕੰਬਣ ਲੱਗ ਪੈਂਦਾ ਹੈ,ਜਾਂ ਨੱਠ ਉੱਠਦਾ ਹੈ, ਉਹ ਬੁਜ਼ਦਿਲ ਹੁੰਦਾ ਹੈ, ਅਹਿੰਸਕ ਨਹੀਂ। ਅਹਿੰਸਕ ਆਦਮੀ ਇਹੋ ਜਿਹੀਆਂ ਲੜਾਈਆਂ ਰੋਕਦਿਆਂ ਆਪਣੀ ਜਾਨ ਦੇ ਦੇਵੇਗਾ। ਅਹਿੰਸਕ ਆਦਮੀ ਦੀ ਬਹਾਦਰੀ ਹਿੰਸਕ ਦੀ ਬਹਾਦਰੀ ਨਾਲੋਂ ਕਿਤੇ ਉਚੇਰੀ ਹੈ। ਹਿੰਸਕ ਪੁਰਸ਼ ਦਾ ਨਿਸ਼ਾਨ ਉਸਦਾ ਹਥਿਆਰ–ਭਾਲਾ, ਜਾਂ ਤਲਵਾਰ, ਜਾਂ ਬੰਦੂਕ ਹੁੰਦੀ ਹੈ। ਅਹਿੰਸਕ ਪੁਰਸ਼ ਦੀ ਢਾਲ ਪਰਮਾਤਮਾ ਹੁੰਦਾ ਹੈ।

ਅਹਿੰਸਾ ਸਿੱਖਣ ਦੀ ਇੱਛਾ ਰੱਖਣ ਵਾਲੇ ਲਈ ਇਹ ਕੋਈ ਸਿਖਲਾਈ ਦਾ ਕੋਰਸ ਨਹੀਂ। ਪਰ ਜਿਹੜੇ ਅਸੂਲ ਮੈਂ ਨਿਰਧਾਰਿਤ ਕੀਤੇ ਹਨ, ਉਹਨਾਂ ਤੋਂ ਇਹੋ ਜਿਹਾ ਕੋਰਸ ਬਣਾਉਣਾ ਸੌਖਾ ਹੈ।[51]

## ਬਹਾਦਰਾਂ ਵਾਲੀ ਅਹਿੰਸਾ

ਅਹਿੰਸਾ ਲਈ ਕਿਸੇ ਬਾਹਰੀ ਸਿਖਲਾਈ ਦੀ ਲੋੜ ਨਹੀਂ ਹੁੰਦੀ। ਇਸ ਲਈ ਸਿਰਫ਼ ਇਸ ਦ੍ਰਿੜ੍ਹਤਾ ਦੀ ਲੋੜ ਹੁੰਦੀ ਹੈ ਕਿ ਜਵਾਬ ਵਿਚ ਵੀ ਮਾਰਿਆ ਨਾ ਜਾਏ ਅਤੇ ਬਦਲੇ ਤੋਂ ਬਿਨ੍ਹਾਂ ਮੌਤ ਕਬੂਲ ਕਰਨ ਦੀ ਦਲੇਰੀ ਰੱਖੀ ਜਾਏ। ਇਹ ਕੋਈ ਅਹਿੰਸਾ ਬਾਰੇ ਵਿਖਿਆਨ ਨਹੀਂ, ਸਗੋਂ ਸੀਤ ਤਰਕ ਹੈ ਅਤੇ ਸਰਬ–ਵਿਆਪਕ ਨੇਮ ਦਾ ਵਰਨਣ ਹੈ। ਜੇ ਇਸ ਨੇਮ ਵਿਚ ਅਮੁਕ ਵਿਸ਼ਵਾਸ ਹੋਵੇ, ਤਾਂ ਕੋਈ ਵੀ ਭੜਕਾਹਟ ਏਨੀਂ ਵੱਡੀ ਨਹੀਂ ਹੋਵੇਗੀ ਕਿ ਸਹਿਣਸ਼ੀਲਤਾ ਨਾ ਦਿਖਾਈ ਜਾ ਸਕੇ। ਇਸਨੂੰ ਮੈਂ ਬਹਾਦਰਾਂ ਵਾਲੀ ਅਹਿੰਸਾ ਦਾ ਨਾਂ ਦਿਤਾ ਹੈ।[52]

ਜਿਸ ਅਹਿੰਸਾ ਦੀ ਵਰਤੋਂ ਸਿਰਫ਼ ਇਕ ਆਦਮੀ ਕਰ ਸਕਦਾ ਹੈ, ਉਹ ਸਮਾਜ ਦੇ ਪੱਖੋਂ ਬਹੁਤ ਲਾਹੇਵੰਦੀ ਨਹੀਂ ਹੁੰਦੀ। ਮਨੁੱਖ ਸਮਾਜਕ ਪ੍ਰਾਣੀ ਹੈ। ਲਾਹੇਵੰਦੀਆਂ ਹੋਣ ਲਈ ਜ਼ਰੂਰੀ ਹੈ ਕਿ ਉਸਦੀਆਂ ਪ੍ਰਾਪਤੀਆਂ ਅਜਿਹੀਆਂ ਹੋਣ ਕਿ ਕੋਈ ਵੀ ਮਨੁੱਖ ਉਚਿਤ ਉਦਮ ਨਾਲ ਇਹਨਾਂ ਨੂੰ ਪ੍ਰਾਪਤ ਕਰ ਸਕੇ। ਜਿਸ ਚੀਜ਼ ਦੀ ਵਰਤੋਂ ਸਿਰਫ਼ ਦੋਸਤਾਂ ਵਿਚ ਹੀ ਕੀਤੀ ਜਾ ਸਕਦੀ ਹੈ, ਉਸਦੀ ਕੀਮਤ ਸਿਰਫ਼ ਅਹਿੰਸਾ ਦੀ ਚੰਗਿਆੜੀ ਵਜੋਂ ਹੀ ਹੈ। ਇਹ ਅਹਿੰਸਾ ਕਹੇ ਜਾਣ ਦੇ ਯੋਗ ਨਹੀਂ ਹੁੰਦੀ। 'ਅਹਿੰਸਾ ਦੇ ਸਾਹਮਣੇ ਦੁਸ਼ਮਣੀ ਖਤਮ ਹੋ ਜਾਂਦੀ ਹੈ,' ਇਹ ਇਕ ਮਹਾਨ ਅਖਾਣ ਹੈ। ਇਸਦਾ ਮਤਲਬ ਹੈ ਕਿ ਵੱਡੀ ਤੋਂ ਵੱਡੀ ਦੁਸ਼ਮਣੀ ਮੁਕਾਬਲੇ ਲਈ ਬਰਾਬਰ ਦੀ ਅਹਿੰਸਾ ਦੀ ਮੰਗ ਕਰਦੀ ਹੈ।

ਇਹ ਗੁਣ ਧਾਰਨ ਕਰਨ ਲਈ ਲੰਮੇਂ ਅਮਲ ਦੀ ਲੋੜ ਪੈ ਸਕਦੀ ਹੈ ਜਿਹੜਾ ਕਈ ਜਨਮਾਂ ਤੱਕ ਫੈਲਿਆ ਹੋਵੇ। ਇਸ ਵਜਾਹ ਕਰਕੇ ਇਹ ਬੇਕਾਰ ਨਹੀਂ ਹੋ ਜਾਂਦਾ। ਆਪਣੇ ਮਾਰਗ ਉਤੇ ਚੱਲਦਿਆਂ, ਯਾਤਰੀ ਦਾ ਹਰ ਨਵੇਂ ਦਿਨ ਨਾਲ ਵਧੇਰੇ ਭਰਪੂਰ ਤਜਰਬਿਆਂ ਨਾਲ ਵਾਹ ਪਵੇਗਾ, ਇਸ ਤਰ੍ਹਾਂ ਨਾਲ ਕਿ ਉਹ ਉਸ ਸੁੰਦਰਤਾ ਦੀ ਝਾਕੀ ਦੇਖ ਸਕੇ, ਚੋਟੀ ਉਤੇ ਪੁੱਜ ਕੇ ਜਿਸਨੂੰ ਦੇਖਣਾ ਉਸਦੇ ਭਾਗਾਂ ਵਿਚ ਲਿਖਿਆ ਹੈ। ਇਸ ਨਾਲ ਉਸਦੇ ਉਤਸ਼ਾਹ ਵਿਚ ਵਾਧਾ ਹੋਵੇਗਾ। ਇਸ ਤੋਂ ਕਿਸੇ ਨੂੰ ਵੀ ਇਹ ਨਤੀਜਾ ਕੱਢਣ ਦਾ ਹੱਕ ਨਹੀਂ ਕਿ ਇਸ ਰਸਤੇ ਉਤੇ ਕੰਢਿਆਂ ਤੋਂ ਬਿਨ੍ਹਾਂ ਗੁਲਾਬ ਦੇ ਫੁੱਲ ਨਿਰੰਤਰ ਵਿੱਛੇ ਹੋਣਗੇ। ਇਕ ਕਵੀ ਨੇ ਆਪਣੇ ਗੀਤ ਵਿਚ ਲਿਖਿਆ ਹੈ ਕਿ ਪਰਮਾਤਮਾ ਤੱਕ ਪੁੱਜਣ ਦਾ ਰਸਤਾ ਸਿਰਫ਼ ਬਹੁਤ ਬਹਾਦਰ ਲੋਕਾਂ ਨੂੰ ਮਿਲਦਾ ਹੈ, ਕਮਜ਼ੋਰ ਦਿਲ ਵਾਲਿਆਂ ਨੂੰ ਕਦੇ ਵੀ ਨਹੀਂ। ਅੱਜ ਦਾ ਮਾਹੌਲ ਏਨਾਂ ਜ਼ਹਿਰ ਨਾਲ ਭਰਿਆ ਹੋਇਆ ਹੈ ਕਿ ਬੰਦਾ ਪੁਰਾਤਨ ਲੋਕਾਂ ਦੀ ਸਿਆਣਪ ਨੂੰ ਯਾਦ ਕਰਨ ਤੋਂ, ਅਤੇ ਕਾਰਜ ਵਿਚ ਅਹਿੰਸਾ ਦੇ ਬਹੁਭਾਂਤਕ ਨਿੱਕੇ ਜਿਹੇ ਅਨੁਭਵ ਨੂੰ ਮਹਿਸੂਸ ਕਰਨ ਤੋਂ ਵੀ ਇਨਕਾਰ ਕਰਦਾ ਹੈ। ਮਾੜੇ ਵਿਵਹਾਰ ਨੂੰ ਚੰਗਾ ਵਿਵਹਾਰ ਬੇਕਾਰ ਕਰ ਦੇਂਦਾ ਹੈ – ਇਹ ਅਮਲ ਵਿਚ ਰੋਜ਼ਾਨਾ ਤਜਰਬੇ ਦਾ ਸਿਆਣਾ ਕਥਨ ਹੈ। ਅਸੀਂ ਇਹ ਕਿਉਂ ਨਹੀਂ ਦੇਖ ਸਕਦੇ ਕਿ ਜੇ ਦੁਨੀਆ ਦੀਆਂ ਸਰਗਰਮੀਆਂ ਦਾ ਕੁੱਲ–ਜੋੜ ਤਬਾਹੀ ਵਾਲਾ ਹੁੰਦਾ, ਤਾਂ ਇਹ ਬੜੇ ਚਿਰ ਦੀ ਖਤਮ ਹੋ ਚੁੱਕੀ ਹੁੰਦੀ? ਪਿਆਰ, ਦੂਜੇ ਸ਼ਬਦਾਂ ਵਿਚ, ਅਹਿੰਸਾ ਸਾਡੀ ਇਸ ਧਰਤੀ ਨੂੰ ਕਾਇਮ ਰੱਖ ਰਹੀ ਹੈ। ਏਨਾਂ ਤਾਂ ਮੰਨ ਹੀ ਲੈਣਾ ਚਾਹੀਦਾ ਹੈ। ਜ਼ਿੰਦਗੀ ਦੀ ਕੀਮਤੀ ਸ਼ਾਨ ਨੂੰ ਯੱਤਨਾਂ ਨਾਲ ਪਾਲਿਆ ਜਾਣਾ ਚਾਹੀਦਾ ਹੈ, ਕੁਦਰਤੀ ਤੌਰ ਉਤੇ ਇਸ ਲਈ ਕਿ ਇਹ ਉੱਚਾ ਚੁੱਕਣ ਵਾਲੀ ਹੁੰਦੀ ਹੈ। ਉਤਰਾਈ ਸੌਖੀ ਹੁੰਦੀ ਹੈ, ਚੜ੍ਹਾਈ ਨਹੀਂ। ਸਾਡੇ ਵਿਚੋਂ ਭਾਰੀ ਬਹੁਗਿਣਤੀ ਅਣਅਨੁਸ਼ਾਸਿਤ ਹੋਣ ਕਰਕੇ, ਸਾਡਾ ਰੋਜ਼ਾਨਾ ਤਜਰਬਾ ਜ਼ਰਾ ਕੁ ਜਿੰਨਾ ਬਹਾਨਾ ਮਿਲਣ ਉਤੇ ਵੀ ਲੜਾਈ ਕਰਨ ਅਤੇ ਇਕ ਦੂਜੇ ਨਾਲ ਗਾਹਲੀ–ਗਲੋਚ ਕਰਨ ਦਾ ਹੁੰਦਾ ਹੈ।

ਅਹਿੰਸਾ ਦੀ ਇਹ ਸਭ ਤੋਂ ਭਰਪੂਰ ਮਿਹਰ, ਸਖਤ ਅਨੁਸ਼ਾਸਨ ਦੇ ਮਾਲਕ ਉਤੇ ਸੌਖੀ ਤਰ੍ਹਾਂ ਹੀ ਹੋ ਜਾਵੇਗੀ।[53]

## 24. ਅਹਿੰਸਾ ਦੀ ਵਰਤੋਂ

ਜੇ ਦੂਜਿਆਂ ਨਾਲ ਆਪਣੇ ਨਿੱਜੀ ਸੰਬੰਧਾਂ ਵਿਚ ਬੰਦਾ ਅਹਿੰਸਾ ਉਤੇ ਅਮਲ ਨਹੀਂ ਕਰਦਾ, ਅਤੇ ਇਸ ਨੂੰ ਵਡੇਰੇ ਮਾਮਲਿਆਂ ਵਿਚ ਵਰਤਣ ਦੀ ਆਸ ਕਰਦਾ ਹੈ, ਤਾਂ ਉਹ ਬਹੁਤ ਜ਼ਿਆਦਾ ਗ਼ਲਤੀ ਖਾ ਰਿਹਾ ਹੁੰਦਾ ਹੈ। ਅਹਿੰਸਾ ਵੀ ਸਖਾਵਤ ਵਾਂਗ ਘਰ ਤੋਂ ਹੀ ਸ਼ੁਰੂ ਹੋਣੀ ਚਾਹੀਦੀ ਹੈ।

ਪਰ ਜੇ ਵਿਅਕਤੀ ਲਈ ਅਹਿੰਸਾ ਦੀ ਸਿਖਲਾਈ ਲੈਣਾ ਜ਼ਰੂਰੀ ਹੈ, ਤਾਂ ਕੌਮ ਲਈ ਇਹੋ ਜਿਹੀ ਸਿਖਲਾਈ ਪ੍ਰਾਪਤ ਕਰਨਾ ਹੋਰ ਵੀ ਜ਼ਿਆਦਾ ਜ਼ਰੂਰੀ ਹੈ। ਕੋਈ ਆਪਣੇ ਦਾਇਰੇ ਵਿਚ ਅਹਿੰਸਕ ਅਤੇ ਇਸ ਤੋਂ ਬਾਹਰ ਹਿੰਸਕ ਨਹੀਂ ਹੋ ਸਕਦਾ। ਜਾਂ ਫਿਰ, ਉਹ ਖੁਦ ਆਪਣੇ ਦਾਇਰੇ ਵਿਚ ਵੀ ਪੂਰੀ ਤਰ੍ਹਾ ਅਹਿੰਸਕ ਨਹੀਂ; ਅਕਸਰ ਅਹਿੰਸਾ ਸਿਰਫ਼ ਦਿਖਾਵੇ ਦੀ ਹੁੰਦੀ ਹੈ। ਜਦੋਂ ਤੁਹਾਨੂੰ ਵਿਰੋਧ ਦਾ ਮੁਕਾਬਲਾ ਕਰਨਾ ਪੈਂਦਾ ਹੈ, ਉਦਾਹਰਣ ਵਜੋਂ ਜਦੋਂ ਕੋਈ ਚੋਰ ਜਾਂ ਕਾਤਲ ਸਾਹਮਣੇ ਆ ਜਾਂਦਾ ਹੈ, ਸਿਰਫ਼ ਉਦੋਂ ਹੀ ਤੁਹਾਡੀ ਅਹਿੰਸਾ ਦੀ ਅਜ਼ਮਾਇਸ਼ ਹੁੰਦੀ

ਹੈ। ਜਾਂ ਤਾਂ ਤੁਸੀਂ ਚੋਰ ਦਾ ਮੁਕਾਬਲਾ ਉਸਦੇ ਆਪਣੇ ਵਰਗੇ ਹਥਿਆਰਾਂ ਨਾਲ ਕਰਨ ਦੀ ਕੋਸ਼ਿਸ਼ ਕਰੋ, ਜਾਂ ਫਿਰ ਪਿਆਰ ਨਾਲ ਉਸਨੂੰ ਬੇਹਥਿਆਰ ਕਰਨ ਦੀ ਕੋਸ਼ਿਸ਼ ਕਰੋ। ਭਲੇ ਲੋਕਾਂ ਵਿਚ ਰਹਿੰਦਿਆਂ ਵੀ, ਹੋ ਸਕਦਾ ਹੈ, ਤੁਹਾਡੇ ਵਿਵਹਾਰ ਨੂੰ ਅਹਿੰਸਕ ਨਾ ਕਿਹਾ ਜਾ ਸਕੇ।

ਪ੍ਰਸਪਰ ਸਹਿਣਸ਼ੀਲਤਾ ਅਹਿੰਸਾ ਹੈ। ਇਸ ਲਈ, ਤੁਰਤ ਹੀ ਤੁਹਾਡਾ ਇਹ ਵਿਸ਼ਵਾਸ ਬਣ ਜਾਂਦਾ ਹੈ ਕਿ ਅਹਿੰਸਾ ਜ਼ਿੰਦਗੀ ਦਾ ਨੇਮ ਹੈ, ਤੁਹਾਡੇ ਲਈ ਉਹਨਾਂ ਲੋਕਾਂ ਵੱਲ ਇਸ ਉਤੇ ਅਮਲ ਕਰਨ ਜ਼ਰੂਰੀ ਹੈ, ਜਿਹੜੇ ਤੁਹਾਡੇ ਵੱਲ ਹਿੰਸਾ ਨਾਲ ਪੇਸ਼ ਆਉਂਦੇ ਹਨ, ਅਤੇ ਇਹ ਨੇਮ ਕੌਮਾਂ ਉਤੇ ਵੀ ਉਸੇ ਤਰ੍ਹਾਂ ਲਾਗੂ ਹੋਣਾ ਚਾਹੀਦਾ ਹੈ, ਜਿਵੇਂ ਵਿਅਕਤੀਆਂ ਉਤੇ। ਸਿਖਲਾਈ, ਨਿਰਸੰਦੇਹ, ਜ਼ਰੂਰੀ ਹੈ। ਅਤੇ ਆਰੰਭ ਹਮੇਸ਼ਾ ਹੀ ਛੋਟੇ ਛੋਟੇ ਹੁੰਦੇ ਹਨ। ਪਰ ਜੇ ਦ੍ਰਿੜ ਵਿਸ਼ਵਾਸ ਹੋਵੇ, ਤਾਂ ਬਾਕੀ ਸਾਰਾ ਕੁਝ ਆਪੇ ਮਗਰ ਮਗਰ ਆ ਜਾਇਗਾ।[54]

## ਅਹਿੰਸਾ ਦੀ ਸਰਬ-ਵਿਆਪਕਤਾ

ਅਕੀਦਾ ਬਨਣ ਲਈ ਅਹਿੰਸਾ ਦਾ ਸਰਬ-ਵਿਆਪਕ ਹੋਣਾ ਜ਼ਰੂਰੀ ਹੈ। ਮੈਂ ਆਪਣੀ ਇਕ ਕਾਰਵਾਈ ਬਾਰੇ ਅਹਿੰਸਕ ਅਤੇ ਦੂਜੀਆਂ ਬਾਰੇ ਹਿੰਸਕ ਨਹੀਂ ਹੋ ਸਕਦਾ।[55]

ਇਹ ਕਹਿਣਾ ਕੁਫ਼ਰ ਹੈ ਕਿ ਅਹਿੰਸਾ ਉਤੇ ਸਿਰਫ਼ ਵਿਅਕਤੀਆਂ ਵਲੋਂ ਹੀ ਅਮਲ ਕੀਤਾ ਜਾ ਸਕਦਾ ਹੈ ਅਤੇ ਕੌਮਾਂ ਵਲੋਂ ਕਦੀ ਵੀ ਨਹੀਂ, ਜਿਹੜੀਆਂ ਕਿ ਵਿਅਕਤੀਆਂ ਤੋਂ ਮਿਲ ਕੇ ਬਣੀਆਂ ਹੁੰਦੀਆਂ ਹਨ।[56]

ਮੇਰੀ ਰਾਇ ਵਿਚ – ਅਹਿੰਸਾ ਕਿਸੇ ਵੀ ਸ਼ਕਲ ਜਾਂ ਰੂਪ ਵਿਚ ਸਿੱਥਲਤਾ ਨਹੀਂ ਹੈ। ਅਹਿੰਸਾ, ਜਿਵੇਂ ਕਿ ਮੈਂ ਇਸਨੂੰ ਸਮਝਦਾ ਹਾਂ, ਦੁਨੀਆ ਵਿਚ ਸਭ ਤੋਂ ਸਰਗਰਮ ਸ਼ਕਤੀ ਹੈ। ... ਅਹਿੰਸਾ ਸਰਵੁੱਚ ਨੇਮ ਹੈ। ਆਪਣੇ ਅੱਧੀ ਸਦੀ ਦੇ ਤਜਰਬੇ ਦੇ ਦੌਰਾਨ, ਮੇਰੇ ਅੱਗੇ ਅਜੇ ਤੱਕ ਇਹੋ ਜਿਹੀ ਸਥਿਤੀ ਨਹੀਂ ਆਈ ਜਦੋਂ ਮੈਨੂੰ ਇਹ ਕਹਿਣਾ ਪਵੇ ਕਿ ਮੈਂ ਬੇਬਸ ਹਾਂ, ਕਿ ਅਹਿੰਸਾ ਦੀ ਦ੍ਰਿਸ਼ਟੀ ਤੋਂ ਮੇਰੇ ਕੋਲ ਕੋਈ ਹਲ ਨਹੀਂ।[57]

## ਅਹਿੰਸਾ ਦੀ ਆਦਤ ਪਾਉਣਾ

ਮੈਂ ਅਮੋੜ ਆਸ਼ਾਵਾਦੀ ਹਾਂ। ਮੇਰਾ ਆਸ਼ਾਵਾਦ ਵਿਅਕਤੀ ਵਲੋਂ ਅਹਿੰਸਾ ਧਾਰਨ ਕਰ ਸੱਕਣ ਦੀਆਂ ਅਸੀਮ ਸੰਭਾਵਨਾਵਾਂ ਵਿਚ ਮੇਰੇ ਵਿਸ਼ਵਾਸ ਉਤੇ ਟਿਕਿਆ ਹੋਇਆ ਹੈ। ਆਪਣੀ ਹਸਤੀ ਵਿਚ ਤੁਸੀਂ ਇਸਦਾ ਜਿੰਨਾ ਜ਼ਿਆਦਾ ਵਿਕਾਸ ਕਰੋਗੇ, ਓਨੀ ਹੀ ਜ਼ਿਆਦਾ ਇਹ ਲਾਗ ਵਾਲੀ ਬਣਦੀ ਜਾਂਦੀ ਹੈ, ਤੇ ਅਖੀਰ ਇਹ ਤੁਹਾਡੇ ਆਲੇ-ਦੁਆਲੇ ਉਤੇ ਛਾਂ ਜਾਂਦੀ ਹੈ ਅਤੇ ਹੌਲੀ ਹੌਲੀ ਦੁਨੀਆ ਭਰ ਉਤੇ ਫੈਲ ਸਕਦੀ ਹੈ।[58]

ਆਪਣੀ ਚੜ੍ਹਦੀ ਜਵਾਨੀ ਤੋਂ ਹੀ ਮੈਨੂੰ ਪਤਾ ਹੈ ਕਿ ਅਹਿੰਸਾ ਇਕਾਂਤਿਕ ਗੁਣ ਨਹੀਂ ਕਿ ਵਿਅਕਤੀ ਆਪਣੀ ਸ਼ਾਂਤੀ ਅਤੇ ਅੰਤਮ ਮੁਕਤੀ ਵਾਸਤੇ ਇਸ ਉਤੇ ਅਮਲ ਕਰੇ, ਸਗੋਂ ਇਹ ਸਮਾਜ ਲਈ ਵਿਵਹਾਰ ਦਾ ਨਿਯਮ ਹੈ, ਜੇ ਇਸਨੇ ਮਨੁੱਖ ਗੌਰਵ ਦੇ ਅਨੁਕੂਲ ਰਹਿਣਾ ਹੈ ਅਤੇ ਅਮਲ ਦੀ ਪ੍ਰਾਪਤੀ ਵੱਲ ਨੂੰ ਅੱਗੇ ਵਧਣਾ ਹੈ ਜਿਸ ਵਾਸਤੇ ਇਹ ਪਿਛਲੇ ਕਈ ਯੁਗਾਂ ਤੋਂ ਸਿੱਕਦਾ ਰਿਹਾ ਹੈ।[59]

ਦੁਨਿਆਵੀ ਮਾਮਲਿਆਂ ਵਿਚ ਅਹਿੰਸਾ ਉਤੇ ਅਮਲ ਕਰਨਾ ਇਸਦੀ ਅਸਲੀ ਕੀਮਤ ਨੂੰ ਪਛਾਨਣਾ ਹੈ। ਇਹ ਅਰਸ਼ਾਂ ਨੂੰ ਫ਼ਰਸ਼ਾਂ ਉਤੇ ਲਿਆਉਣਾ ਹੈ। ਪਰਲੋਕ ਵਰਗੀ ਕੋਈ ਚੀਜ਼ ਨਹੀਂ। ਸਭ ਲੋਕ ਇਕ ਹੀ ਹਨ। 'ਇਥੇ' ਅਤੇ 'ਉਥੇ' ਵਰਗੀ ਕੋਈ ਚੀਜ਼ ਨਹੀਂ। ਜਿਵੇਂ ਕਿ ਜੀਨਜ ਨੇ ਸਿੱਧ ਕੀਤਾ ਸੀ, ਸਭ ਤੋਂ ਦੂਰ ਦੇ ਸਿਤਾਰਿਆਂ ਸਮੇਤ, ਜਿਹੜੇ ਦੁਨੀਆ ਵਿਚਲੀ ਸਭ ਤੋਂ ਸ਼ਕਤੀਸ਼ਾਲੀ ਦੂਰਬੀਨ ਨਾਲ ਵੀ ਨਹੀਂ ਦੇਖੇ ਜਾ ਸਕਦੇ, ਸਾਰਾ ਬ੍ਰਹਿਮੰਡ ਇਕ ਐਟਮ ਵਿਚ ਸਿਮਟਿਆ ਹੋਇਆ ਹੈ।

ਇਸ ਲਈ, ਅਹਿੰਸਾ ਦੀ ਵਰਤੋਂ ਨੂੰ ਗੁਫ਼ਾਵਾਂ ਵਿਚ ਰਹਿਣ ਵਾਲਿਆਂ ਤੱਕ ਅਤੇ ਦੂਜੀ ਦੁਨੀਆ ਵਿਚ ਹਿਤਕਾਰੀ ਪੁਜ਼ੀਸ਼ਨ ਦਾ ਹੱਕ ਪ੍ਰਾਪਤ ਕਰਨ ਲਈ ਸੀਮਿਤ ਕਰਨਾ ਮੈਂ ਗ਼ਲਤ ਸਮਝਦਾ ਹਾਂ। ਹਰ ਗੁਣ ਆਪਣਾ ਲਾਭ ਗੁਆ ਬੈਠਦਾ ਹੈ, ਜੇ ਇਹ ਜ਼ਿੰਦਗੀ ਦੇ ਹਰ ਖੇਤਰ ਵਿਚ ਕੋਈ ਮੰਤਵ ਹਲ ਨਹੀਂ ਕਰਦਾ।[60]

## ਵਿਸ਼ਾਲ ਪੈਮਾਨੇ ਉਤੇ ਵਰਤੋਂ

ਸਾਡੀ ਬਦਕਿਸਮਤੀ ਨੂੰ, ਅਸੀਂ ਵਿਸ਼ਾਲ ਪੈਮਾਨੇ ਉਤੇ ਬਹਾਦਰਾਂ ਵਾਲੀ ਅਹਿੰਸਾ ਤੋਂ ਅਣਜਾਣ ਹਾਂ। ਕਈ ਤਾਂ ਸਗੋਂ ਗਰੁੱਪਾਂ ਵਲੋਂ, ਅਤੇ ਹੋਰ ਵੀ ਘੱਟ ਲੋਕਾਂ ਦੇ ਜਨ–ਸਮੂਹਾਂ ਵਲੋਂ, ਅਹਿੰਸਾ ਉਪਰ ਅਮਲ ਕੀਤੇ ਜਾਣ ਦੀ ਸੰਭਾਵਨਾ ਉਤੇ ਹੀ ਸ਼ੱਕ ਕਰਦੇ ਹਨ। ਉਹ ਇਸ ਉਤੇ ਅਮਲ ਨੂੰ ਅਸਾਧਾਰਣ ਵਿਅਕਤੀਆਂ ਤੱਕ ਸੀਮਿਤ ਕਰ ਦੇਂਦੇ ਹਨ। ਸਿਰਫ਼ ਏਨਾ ਹੈ ਕਿ ਮਨੁੱਖਤਾ ਲਈ ਇਹ ਬੇਕਾਰ ਹੈ ਜੇ ਇਹ ਹਮੇਸ਼ਾ ਹੀ ਵਿਅਕਤੀਆਂ ਲਈ ਰਾਖਵੀਂ ਰੱਖੀ ਜਾਂਦੀ ਹੈ।[61]

## ਪ੍ਰਭਾਵ

ਮੈਂ ਪੰਜਾਹ ਸਾਲ ਤੋਂ ਵੱਧ ਦੇ ਨਿਰੰਤਰ ਸਮੇਂ ਤੋਂ ਅਹਿੰਸਾ ਅਤੇ ਇਸ ਦੀਆਂ ਸੰਭਾਵਨਾਵਾਂ ਉਤੇ ਵਿਗਿਆਨਕ ਸ਼ੁੱਧਤਾ ਨਾਲ ਅਮਲ ਕਰਦਾ ਆ ਰਿਹਾ ਹਾਂ। ਮੈਂ ਜ਼ਿੰਦਗੀ ਦੇ ਹਰ ਖੇਤਰ – ਘਰੇਲੂ, ਸੰਸਥਾਈ, ਆਰਥਕ ਅਤੇ ਰਾਜਨੀਤਕ – ਵਿਚ ਇਸਨੂੰ ਲਾਗੂ ਕੀਤਾ ਹੈ। ਮੈਨੂੰ ਇਕ ਵੀ ਮਾਮਲਾ ਅਜਿਹਾ ਯਾਦ ਨਹੀਂ ਜਿਸ ਵਿਚ ਇਹ ਅਸਫ਼ਲ ਰਹੀ ਹੋਵੇ। ਜਿੱਥੇ ਇਹ ਅਸਫ਼ਲ ਹੋਈ ਲੱਗਦੀ ਰਹੀ ਹੈ, ਉਥੇ ਇਸਦਾ ਕਾਰਨ ਮੈਂ ਆਪਣੀਆਂ ਊਣਤਾਈਆਂ ਵਿਚ ਦੇਖਿਆ ਹੈ। ਮੈਂ ਆਪਣੇ ਲਈ ਕੋਈ ਪਰਿ–ਪੂਰਨਤਾ ਦਾ ਦਾਅਵਾ ਨਹੀਂ ਕਰਦਾ। ਪਰ ਮੈਂ ਸੱਚ ਦਾ ਜੋ ਕਿ ਪਰਮਾਤਮਾ ਦਾ ਹੀ ਦੂਜਾ ਨਾਂ ਹੈ ਉਤਸ਼ਾਹੀ ਖੋਜੀ ਹੋਣ ਦਾ ਦਾਅਵਾ ਜ਼ਰੂਰ ਕਰਦਾ ਹਾਂ। ਇਸ ਖੋਜ ਦੇ ਦੌਰਾਨ ਮੈਂ ਅਹਿੰਸਾ ਦੀ ਲੱਭਤ ਕੀਤੀ। ਇਸਨੂੰ ਫੈਲਾਉਣਾ ਮੇਰਾ ਜੀਵਨ–ਮਿਸ਼ਨ ਹੈ। ਜਿਉਣ ਵਿਚ ਮੇਰੀ ਕੋਈ ਦਿਲਚਸਪੀ ਨਹੀਂ ਜੇ ਇਸ ਮਿਸ਼ਨ ਨੂੰ ਅਮਲ ਵਿਚ ਲਿਆਉਣ ਦਾ ਕੰਮ ਨਾ ਹੋਵੇ।[62]

ਅਹਿੰਸਾ ਦੇ ਤੰਗ ਅਤੇ ਸਿੱਧੇ ਰਸਤੇ ਤੋਂ ਸਿਵਾ ਇਸ ਪੀੜਤ ਸੰਸਾਰ ਲਈ ਕੋਈ ਆਸ ਨਹੀਂ। ਮੇਰੇ ਵਰਗੇ ਲੱਖਾਂ ਬੰਦੇ ਖੁਦ ਆਪਣੀਆਂ ਜ਼ਿੰਦਗੀਆਂ ਵਿਚ ਸੱਚ ਨੂੰ ਸਿੱਧ ਕਰਨ ਵਿਚ, ਹੋ ਸਕਦਾ ਹੈ, ਅਸਫ਼ਲ ਰਹਿਣ। ਇਹ ਉਹਨਾਂ ਦੀ ਅਸਫ਼ਲਤਾ ਹੋਵੇਗੀ, ਸਦੀਵੀ ਨੇਮ ਦੀ ਕਦੀ ਵੀ ਨਹੀਂ।[63]

# 25. ਅਹਿੰਸਕ ਸਮਾਜ

ਮੇਰਾ ਵਿਸ਼ਵਾਸ ਹੈ ਕਿ ਅਹਿੰਸਾ ਸਿਰਫ਼ ਨਿੱਜੀ ਗੁਣ ਨਹੀਂ। ਇਹ ਧਾਰਨ ਕੀਤੇ ਜਾਣ ਵਾਲੇ ਦੂਜੇ ਗੁਣਾਂ ਵਰਗਾ ਇਕ ਸਮਾਜਕ ਗੁਣ ਵੀ ਹੈ। ਯਕੀਨਨ, ਆਪਣੇ ਪ੍ਰਸਪਰ ਵਿਵਹਾਰ ਵਿਚ ਸਮਾਜ ਬਹੁਤ ਹੱਦ ਤੱਕ ਅਹਿੰਸਾ ਦੇ ਪ੍ਰਗਟਾਅ ਰਾਹੀਂ ਨਿਯਮਿਤ ਹੁੰਦਾ ਹੈ। ਮੈਂ ਜਿਸ ਗੱਲ ਦੀ ਮੰਗ ਕਰਦਾ ਹਾਂ ਉਹ ਇਹ ਕਿ ਵਡੇਰੇ, ਕੌਮੀ ਅਤੇ ਕੌਮਾਂਤਰੀ ਪੈਮਾਨੇ ਉਤੇ ਇਸਦਾ ਪਸਾਰ ਕੀਤਾ ਜਾਏ।[64]

ਸਾਰਾ ਸਮਾਜ ਅਹਿੰਸਾ ਕਾਰਨ ਜੁੜਿਆ ਰਹਿੰਦਾ ਹੈ, ਜਿਵੇਂ ਧਰਤੀ ਗਰੂਤਾ ਕਾਰਨ ਆਪਣੀ ਪੁਜ਼ੀਸ਼ਨ ਵਿਚ ਰਹਿੰਦੀ ਹੈ। ਪਰ ਜਦੋਂ ਗਰੂਤਾ ਦੀ ਲੱਭਤ ਹੋਈ, ਤਾਂ ਇਸ ਲੱਭਤ ਨੇ ਉਹ ਸਿੱਟੇ ਕੱਢੇ ਜਿਨ੍ਹਾਂ ਦਾ ਸਾਡੇ ਪੂਰਵਜਾਂ ਨੂੰ ਕੋਈ ਗਿਆਨ ਨਹੀਂ ਸੀ। ਫਿਰ ਵੀ, ਜਦੋਂ ਸਮਾਜ ਨੂੰ ਜਾਣ-ਬੁੱਝ ਕੇ ਅਹਿੰਸਾ ਦੇ ਨੇਮ ਦੇ ਮੁਤਾਬਕ ਉਸਾਰਿਆ ਜਾਂਦਾ ਹੈ, ਤਾਂ ਇਸਦੀ ਬਣਤਰ ਆਪਣੀਆਂ ਠੋਸ ਖ਼ਾਸੀਅਤਾਂ ਵਿਚ ਅੱਜ ਨਾਲੋਂ ਵੱਖਰੀ ਹੋਵੇਗੀ। ਪਰ ਮੈਂ ਅਗੇਤਾ ਹੀ ਇਹ ਨਹੀਂ ਦੱਸ ਸਕਦਾ ਕਿ ਅਹਿੰਸਾ ਉਤੇ ਆਧਾਰਿਤ ਸਰਕਾਰ ਕਿਸ ਤਰ੍ਹਾਂ ਦੀ ਹੋਵੇਗੀ।

ਅੱਜ ਜੋ ਕੁਝ ਵਾਪਰ ਰਿਹਾ ਹੈ ਉਹ ਹੈ ਅਹਿੰਸਾ ਦੇ ਨੇਮ ਵੱਲੋਂ ਬੇਧਿਆਨੀ ਅਤੇ ਹਿੰਸਾ ਦੀ ਤਖ਼ਤ-ਨਸ਼ੀਨੀ ਜਿਵੇਂ ਕਿ ਇਹ ਸਦੀਵੀ ਨੇਮ ਹੋਵੇ।[65]

ਅਹਿੰਸਾ ਉਤੇ ਆਧਾਰਿਤ ਸਮਾਜ ਵਿਚ ਸਿਰਫ਼ ਪਿੰਡਾਂ ਵਿਚ ਵੱਸੇ ਗਰੁੱਪ ਹੀ ਹੋ ਸਕਦੇ ਹਨ ਜਿਨ੍ਹਾਂ ਵਿਚ ਸਵੈ-ਇੱਛਤ ਮਿਲਵਰਤਣ ਆਦਰ ਵਾਲੇ ਅਤੇ ਸ਼ਾਂਤਮਈ ਜੀਵਨ ਦੀ ਸ਼ਰਤ ਹੁੰਦੀ ਹੈ।[66]

### ਸਰਕਾਰ

ਕੋਈ ਸਰਕਾਰ ਬਿਲਕੁਲ ਅਹਿੰਸਕ ਹੋਣ ਵਿਚ ਸਫ਼ਲ ਨਹੀਂ ਹੋ ਸਕਦੀ, ਕਿਉਂਕਿ ਇਹ ਸਾਰੇ ਲੋਕਾਂ ਦੀ ਪ੍ਰਤਿਨਿਧਤਾ ਕਰਦੀ ਹੁੰਦੀ ਹੈ। ਅੱਜ ਮੈਂ ਇਹੋ ਜਿਹੇ ਸੁਨਹਿਰੀ ਯੁਗ ਦੀ ਕਲਪਣਾ ਨਹੀਂ ਕਰਦਾ। ਪਰ ਮੈਂ ਪ੍ਰਧਾਨ ਰੂਪ ਵਿਚ ਅਹਿੰਸਕ ਸਮਾਜ ਵਿਚ ਵਿਸ਼ਵਾਸ ਜ਼ਰੂਰ ਕਰਦਾ ਹਾਂ, ਅਤੇ ਮੈਂ ਇਸ ਲਈ ਕੰਮ ਕਰ ਰਿਹਾ ਹਾਂ।[67]

ਫਿਰ ਇਕ ਸਵਾਲ ਰਹਿ ਜਾਂਦਾ ਹੈ ਕਿ ਕਿਸੇ ਆਦਰਸ਼ਕ ਸਮਾਜ ਵਿਚ ਕੋਈ ਸਰਕਾਰ ਹੋਣੀ ਚਾਹੀਦੀ ਹੈ ਜਾਂ ਨਹੀਂ? ਮੇਰਾ ਨਹੀਂ ਖਿਆਲ ਕਿ ਇਸ ਵੇਲੇ ਅਜੇ ਸਾਨੂੰ ਇਸ ਬਾਰੇ ਫਿਕਰ ਕਰਨ ਦੀ ਲੋੜ ਹੈ। ਜੇ ਅਸੀਂ ਇਹੋ ਜਿਹੇ ਸਮਾਜ ਲਈ ਕੰਮ ਕਰਨਾ ਜਾਰੀ ਰਖੀਏ ਤਾਂ ਇਥੋਂ ਕੁ ਤੱਕ ਹੋਂਦ ਵਿਚ ਆ ਜਾਇਗਾ ਕਿ ਲੋਕ ਇਸ ਤੋਂ ਲਾਭ ਉਠਾ ਸਕਣ। ਯੂਕਲਿਡ ਦੀ ਰੇਖਾ ਦੀ ਚੌੜਾਈ ਕੋਈ ਨਹੀਂ, ਪਰ ਅਜੇ ਤੱਕ ਇਹ ਰੇਖਾ ਕੋਈ ਨਹੀਂ ਵਾਹ ਸਕਿਆ ਅਤੇ ਕਦੀ ਵੀ ਨਹੀਂ ਵਾਹ ਸਕੇਗਾ। ਫਿਰ ਵੀ, ਇਹ ਆਦਰਸ਼ਕ ਰੇਖਾ ਮਨ ਵਿਚ ਰੱਖ ਕੇ ਹੀ ਅਸੀਂ ਰੇਖਾ-ਗਣਿਤ ਵਿਚ ਤਰੱਕੀ ਕੀਤੀ ਹੈ। ਜੋ ਕੁਝ ਇੱਥੇ ਸਤਿ ਹੈ, ਉਹ ਹਰ ਆਦਰਸ਼ ਬਾਰੇ ਸੱਚ ਹੈ।

## ਅਰਾਜਕਤਾ

ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਦੁਨੀਆ ਵਿਚ ਕਿਤੇ ਵੀ ਕੋਈ ਰਾਜ ਸਰਕਾਰ ਤੋਂ ਬਿਨ੍ਹਾਂ ਮੌਜੂਦ ਨਹੀਂ। ਜੇ ਇਹ ਕਿਤੇ ਹੋਂਦ ਵਿਚ ਆ ਸਕਦਾ ਹੈ, ਤਾਂ ਇਹ ਭਾਰਤ ਹੀ ਹੋਵੇਗਾ; ਕਿਉਂਕਿ ਸਾਡਾ ਹੀ ਇਕੋ ਇਕ ਦੇਸ਼ ਹੈ ਜਿੱਥੇ, ਕਿਸੇ ਨਾ ਕਿਸੇ ਤਰ੍ਹਾਂ, ਕੋਸ਼ਿਸ਼ ਜ਼ਰੂਰ ਕੀਤੀ ਗਈ ਹੈ। ਅਸੀਂ ਅਜੇ ਉਹੋ ਜਿਹੀ ਬਹਾਦਰੀ ਇਸ ਹੱਦ ਤੱਕ ਦਿਖਾਉਣ ਦੇ ਸਮਰੱਥ ਨਹੀਂ ਹੋ ਸਕੇ, ਜਿਸ ਹੱਦ ਤੱਕ ਜ਼ਰੂਰੀ ਹੈ ਅਤੇ ਜਿਸ ਤੱਕ ਪੁੱਜਣ ਲਈ ਸਿਰਫ਼ ਇਕ ਰਸਤਾ ਹੈ। ਜਿਹੜੇ ਇਸ ਰਸਤੇ ਵਿਚ ਵਿਸ਼ਵਾਸ ਰਖਦੇ ਹਨ, ਡਰ ਪੂਰੀ ਤਰ੍ਹਾਂ, ਹਟਾਉਣਾ ਪਵੇਗਾ, ਜਿਸ ਤਰ੍ਹਾਂ ਅਸੀਂ ਜੇਲ੍ਹਾਂ ਦਾ ਡਰ ਖਤਮ ਕਰ ਦਿਤਾ ਹੈ।[68]

## ਲੋਕ ਰਾਜ ਅਤੇ ਅਹਿੰਸਾ

ਜੰਗ ਦਾ ਵਿਗਿਆਨ ਸਿੱਧੀ ਸਪਸ਼ਟ ਤਾਨਾਸ਼ਾਹੀ ਵੱਲ ਲਿਜਾਂਦਾ ਹੈ। ਸਿਰਫ਼ ਅਹਿੰਸਾ ਦਾ ਵਿਗਿਆਨ ਹੀ ਸਾਨੂੰ ਨਿਰੋਲ ਲੋਕਰਾਜ ਤੱਕ ਲਿਜਾ ਸਕਦਾ ਹੈ।[69]

ਲੋਕ ਰਾਜ ਅਤੇ ਹਿੰਸਾ ਨਾਲੋ ਨਾਲ ਨਹੀਂ ਚੱਲ ਸਕਦੀਆਂ। ਜਿਹੜੇ ਰਾਜ ਅੱਜ ਨਾਂ ਨੂੰ ਲੋਕ ਰਾਜੀ ਹਨ, ਜਾਂ ਤਾਂ ਉਹਨਾਂ ਨੂੰ ਸਾਫ਼ ਸਾਫ਼ ਤਾਨਸ਼ਾਹ ਬਨਣਾ ਪਵੇਗਾ, ਜਾਂ ਫਿਰ ਜੇ ਉਹਨਾਂ ਨੇ ਸਚਮੁਚ ਲੋਕਰਾਜੀ ਬਨਣਾ ਹੈ, ਤਾਂ ਉਹਨਾਂ ਨੂੰ ਦਲੇਰੀ ਨਾਲ ਅਹਿੰਸਕ ਬਨਣਾ ਚਾਹੀਦਾ ਹੈ।[70]

ਇਸ ਵਿਚਾਰ ਦਾ ਧਾਰਨੀ ਹੋਣ ਕਰਕੇ ਕਿ ਕੌਮੀ ਪੈਮਾਨੇ ਉਤੇ ਅਹਿੰਸਾ ਨੂੰ ਮਾਣਤਾ ਦੇਣ ਤੋਂ ਬਿਨ੍ਹਾਂ ਸੰਵਿਧਾਨਿਕ ਜਾਂ ਜਮਹੂਰੀ ਸਰਕਾਰ ਵਰਗੀ ਕੋਈ ਚੀਜ਼ ਨਹੀਂ ਹੁੰਦੀ, ਮੈਂ ਆਪਣੀ ਸਾਰੀ ਸ਼ਕਤੀ ਅਹਿੰਸਾ ਨੂੰ ਸਾਡੇ ਵਿਅਕਤੀਗਤ, ਸਮਾਜਕ, ਰਾਜਨੀਤਕ, ਕੌਮੀ, ਕੌਮਾਂਤਰੀ ਜੀਵਨ ਦੇ ਨੇਮ ਵਜੋਂ ਪ੍ਰਚਾਰਨ ਉਤੇ ਲਾਉਂਦਾ ਹਾਂ।

ਮੈਨੂੰ ਲਗਦਾ ਹੈ ਕਿ ਮੈਂ ਚਾਨਣ ਦੇਖ ਲਿਆ ਹੈ, ਭਾਵੇਂ ਹਲਕਾ ਜਿਹਾ ਹੀ। ਮੈਂ ਸੰਭਲ ਕੇ ਲਿਖਦਾ ਹਾਂ ਕਿਉਂਕਿ ਮੈਂ ਸਾਰੇ ਨੇਮ ਤੋਂ ਜਾਣੂ ਹੋਣ ਦਾ ਦਾਅਵਾ ਨਹੀਂ ਕਰਦਾ। ਜੇ ਮੈਂ ਆਪਣੇ ਤਜਰਬਿਆਂ ਦੀ ਸਫ਼ਲਤਾ ਬਾਰੇ ਜਾਣਦਾ ਹਾਂ, ਤਾਂ ਮੈਂ ਅਸਫ਼ਲਤਾਵਾਂ ਬਾਰੇ ਵੀ ਜਾਣਦਾ ਹਾਂ। ਪਰ ਸਫ਼ਲਤਾਵਾਂ ਏਨੀਆਂ ਕੁ ਹਨ ਕਿ ਮੈਨੂੰ ਅਮਿਟ ਆਸ ਨਾਲ ਭਰ ਦੇਣ। ਮੈਂ ਅਕਸਰ ਇਹ ਕਿਹਾ ਹੈ ਕਿ ਜੇ ਕੋਈ ਸਾਧਨਾਂ ਦਾ ਧਿਆਨ ਰੱਖੇ, ਤਾਂ ਨਿਸ਼ਾਨਾ ਆਪਣਾ ਧਿਆਨ ਆਪ ਰੱਖ ਲਵੇਗਾ। ਅਹਿੰਸਾ ਸਿਰਫ਼ ਸਾਧਨ ਹੈ, ਹਰ ਇਕ ਲਈ ਨਿਸ਼ਾਨਾ ਪੂਰਨ ਸਵੈਧੀਨਤਾ ਹੈ। ਇਕ ਕੌਮਾਂਤਰੀ ਲੀਗ ਤਾਂ ਹੀ ਬਣੇਗੀ ਜੇ ਇਸ ਵਿਚ ਸ਼ਾਮਲ, ਛੋਟੀਆਂ ਵੱਡੀਆਂ, ਸਾਰੀਆਂ ਕੌਮਾਂ ਪੂਰੀ ਤਰ੍ਹਾਂ ਸਵੈਧੀਨ ਹੋਣਗੀਆਂ। ਉਸ ਸਵੈਧੀਨਤਾ ਦੀ ਪ੍ਰਕਿਰਤੀ ਉਸ ਹੱਦ ਦੇ ਨਾਲ ਮੇਲ ਖਾਇਗੀ, ਜਿਸ ਹੱਦ ਤੱਕ ਸੰਬੰਧਿਤ ਕੌਮਾਂ ਨੇ ਅਹਿੰਸਾ ਨੂੰ ਆਪਣੇ ਵਿਚ ਰਚਾ ਲਿਆ ਹੋਵੇਗਾ। ਇਕ ਗੱਲ ਯਕੀਨੀ ਹੈ। ਅਹਿੰਸਾ ਉਤੇ ਆਧਾਰਿਤ ਸਮਾਜ ਵਿਚ, ਛੋਟੀ ਤੋਂ ਛੋਟੀ ਕੌਮ ਏਨੀ ਉੱਚੀ ਮਹਿਸੂਸ ਕਰੇਗੀ ਜਿੰਨੀ ਕੋਈ ਉੱਚੀ ਤੋਂ ਉੱਚੀ ਕੌਮ ਹੋਵੇਗੀ। ਉੱਚੇ ਅਤੇ ਨੀਵੇਂ ਹੋਣ ਦਾ ਵਿਚਾਰ ਪੂਰੀ ਤਰ੍ਹਾਂ ਮਿਟਾ ਦਿਤਾ ਜਾਇਗਾ।

... ਇਹ ਸਿੱਟਾ ਕੱਢੇ ਬਿਨ੍ਹਾਂ ਨਹੀਂ ਰਿਹਾ ਜਾ ਸਕਦਾ ਕਿ ਅਹਿੰਸਾ ਨੂੰ ਪਰਣਾਏ ਮੇਰੇ ਵਰਗੇ ਬੰਦੇ ਲਈ, ਸੰਵਿਧਾਨਿਕ ਜਾਂ ਜਮਹੂਰੀ ਸਰਕਾਰ ਉਦੋਂ ਤੱਕ ਇਕ ਦੂਰ ਦਾ ਸੁਫ਼ਨਾ

ਹੀ ਰਹੇਗੀ, ਜਦੋਂ ਤੱਕ ਅਹਿੰਸਾ ਨੂੰ ਸਿਰਫ਼ ਇਕ ਨੀਤੀ ਵਜੋਂ ਨਹੀਂ ਸਹਾਇਕ ਸਜੀਵ ਸ਼ਕਤੀ ਵਜੋਂ, ਅਣਉਲੰਘਣੀ ਅਕੀਦੇ ਵਜੋਂ ਮਾਣਤਾ ਨਹੀਂ ਦਿਤੀ ਜਾਂਦੀ। ਮੈਂ ਸੰਸਾਰ–ਵਿਆਪੀ ਅਹਿੰਸਾ ਦੀਆਂ ਗੱਲਾਂ ਕਰਦਾ ਹਾਂ ਜਦ ਕਿ ਮੇਰਾ ਤਜਰਬਾ ਭਾਰਤ ਤੱਕ ਸੀਮਿਤ ਹੈ। ਜੇ ਇਹ ਸਫ਼ਲ ਹੋ ਜਾਂਦਾ ਹੈ ਤਾਂ ਦੁਨੀਆ ਇਸਨੂੰ ਬਿਨ੍ਹਾਂ ਯਤਨ ਸਵੀਕਾਰ ਕਰ ਲਵੇਗੀ। ਪਰ ਇਸ ਵਿਚ ਇਹ ਇਕ ਬਹੁਤ ਵੱਡੀ ਜੇ ਹੈ। ਇਸ ਵਕਫ਼ੇ ਦਾ ਮੈਨੂੰ ਕੋਈ ਫ਼ਿਕਰ ਨਹੀਂ। ਘੁੱਪ ਹਨੇਰੇ ਵਿਚ ਵੀ ਮੇਰਾ ਵਿਸ਼ਵਾਸ ਅਤਿ ਰੋਸ਼ਨ ਹੈ।[7]

## ਸੱਤਾ ਦੀ ਵਰਤੋਂ

ਬਿਲਕੁਲ ਆਪਣੀ ਪ੍ਰਕਿਰਤੀ ਕਰਕੇ ਹੀ, ਅਹਿੰਸਾ ਸੱਤਾ ਨਹੀਂ 'ਹਥਿਆ' ਸਕਦੀ, ਨਾ ਹੀ ਇਹ ਇਸਦਾ ਨਿਸ਼ਾਨਾ ਹੈ। ਪਰ ਅਹਿੰਸਾ ਇਸ ਤੋਂ ਵੱਧ ਕੁਝ ਕਰ ਸਕਦੀ ਹੈ, ਸਰਕਾਰੀ ਮਸ਼ੀਨਰੀ ਉਤੇ ਕਬਜ਼ਾ ਕੀਤੇ ਬਿਨ੍ਹਾਂ ਹੀ ਇਹ ਕਾਰਗਰ ਢੰਗ ਨਾਲ ਸੱਤਾ ਨੂੰ ਕੰਟਰੋਲ ਕਰ ਸਕਦੀ ਅਤੇ ਅਗਵਾਈ ਦੇ ਸਕਦੀ ਹੈ। ਇਹ ਹੀ ਇਸਦੀ ਖ਼ੂਬਸੂਰਤੀ ਹੈ।

ਬੇਸਕ, ਇਕ ਅਪਵਾਦ ਵੀ ਹੈ। ਜੇ ਲੋਕਾਂ ਦੀ ਅਹਿੰਸਕ ਨਾਮਿਲਵਰਤਣ ਏਨੀਂ ਮੁਕੰਮਲ ਹੈ ਕਿ ਰਾਜ ਪ੍ਰਬੰਧ ਕੰਮ ਕਰਨੋਂ ਰਹਿ ਜਾਂਦਾ ਹੈ, ਜਾਂ ਜੇ ਕਿਸੇ ਬਦੇਸ਼ੀ ਹਮਲੇ ਦੇ ਅਸਰ ਹੇਠ ਰਾਜ ਪ੍ਰਬੰਧ ਢਹਿ–ਢੇਰੀ ਹੁੰਦਾ ਹੈ ਅਤੇ ਖ਼ੁਲਾਅ ਪੈਦਾ ਹੋ ਜਾਂਦਾ ਹੈ, ਤਾਂ ਫਿਰ ਲੋਕਾਂ ਦੇ ਪ੍ਰਤਿਨਿਧ ਆ ਕੇ ਇਸ ਨੂੰ ਪੂਰ ਦੇਣਗੇ। ਸਿਧਾਂਤਕ ਤੌਰ ਉਤੇ ਇਹ ਸੰਭਵ ਹੈ।

ਪਰ ਸੱਤਾ ਦੀ ਵਰਤੋਂ ਜ਼ਰੂਰੀ ਨਹੀਂ ਕਿ ਹਿੰਸਕ ਹੀ ਹੋਵੇ। ਇਕ ਪਿਤਾ ਆਪਣੇ ਬੱਚਿਆਂ ਉਤੇ ਤਾਕਤ ਰਖਦਾ ਹੈ; ਉਹ ਉਹਨਾਂ ਨੂੰ ਸਜ਼ਾ ਵੀ ਦੇ ਸਕਦਾ ਹੈ ਪਰ ਹਿੰਸਾ ਕਰਕੇ ਨਹੀਂ। ਸੱਤਾ ਦੀ ਸਭ ਤੋਂ ਵੱਧ ਕਾਰਗਰ ਵਰਤੋਂ ਉਹ ਹੈ ਜਿਹੜੀ ਸਭ ਤੋਂ ਘੱਟ ਦੁਖੀ ਕਰੇ। ਠੀਕ ਤਰ੍ਹਾਂ ਨਾਲ ਵਰਤੀ ਗਈ ਤਾਕਤ ਨੂੰ ਫੁੱਲ ਵਾਂਗ ਮਲਕੜੇ ਜਿਹੇ ਟਿਕਣਾ ਚਾਹੀਦਾ ਹੈ। ਕਿਸੇ ਨੂੰ ਇਸਦਾ ਭਾਰ ਮਹਿਸੂਸ ਨਹੀਂ ਹੋਣਾ ਚਾਹੀਦਾ।

ਲੋਕਾਂ ਨੇ ਕਾਂਗਰਸ ਦੀ ਅਧਿਕਾਰਿਤਾ ਨੂੰ ਆਪਣੀ ਮਰਜ਼ੀ ਨਾਲ ਪ੍ਰਵਾਨ ਕੀਤਾ। ਇਕ ਤੋਂ ਬਹੁਤ ਵਾਰੀ ਮੈਨੂੰ ਡਿਕਟੇਟਰਾਂ ਵਾਲੀਂ ਨਿਰਪੇਖ ਸੱਤਾ ਦੇ ਦਿੱਤੀ ਗਈ। ਪਰ ਹਰ ਕੋਈ ਜਾਣਦਾ ਸੀ ਕਿ ਮੇਰੀ ਸੱਤਾ ਉਹਨਾਂ ਦੀ ਸਵੈਇੱਛਤ ਪ੍ਰਵਾਨਗੀ ਉਤੇ ਟਿਕੀ ਹੋਈ ਹੈ। ਉਹ ਕਿਸੇ ਵੇਲੇ ਵੀ ਮੈਨੂੰ ਲਾਂਭੇ ਕਰ ਸਕਦੇ ਸਨ ਅਤੇ ਮੈਂ ਜ਼ਰਾ ਵੀ ਚੂੰ–ਚਾਂ ਕੀਤੇ ਬਿਨ੍ਹਾਂ ਲਾਂਭੇ ਹੋ ਜਾਣਾ ਸੀ।

ਪੈਗੰਬਰ ਅਤੇ ਪਰਮ ਮਨੁੱਖ ਕਿਸੇ ਯੁਗ ਵਿਚ ਇਕੋ ਵਾਰੀ ਹੀ ਪੈਦਾ ਹੁੰਦੇ ਹਨ। ਪਰ ਜੇ ਇਕ ਵਿਅਕਤੀ ਵੀ ਅਹਿੰਸਾ ਦੇ ਆਦਰਸ਼ ਨੂੰ ਇਸਦੀ ਪੂਰਨਤਾ ਵਿਚ ਸਮਝ ਲੈਂਦਾ ਹੈ ਤਾਂ ਉਸ ਵਿਚ ਸਾਰਾ ਸਮਾਜ ਹੀ ਆ ਜਾਂਦਾ ਹੈ ਅਤੇ ਉਹ ਸਾਰੇ ਸਮਾਜ ਨੂੰ ਬਚਾ ਲੈਂਦਾ ਹੈ। ਇਕ ਵਾਰੀ ਈਸਾ ਮਸੀਹ ਨੇ ਜਦੋਂ ਲੀਹ ਪਾ ਦਿਤੀ, ਤਾਂ ਉਸ ਦੇ ਬਾਰ੍ਹਾਂ ਚੇਲੇ ਉਸਦੀ ਮੌਜੂਦਗੀ ਤੋਂ ਬਿਨ੍ਹਾਂ ਵੀ ਉਸਦੇ ਮਿਸ਼ਨ ਨੂੰ ਜਾਰੀ ਰੱਖ ਸਕੇ ਸਨ।

ਬਿਜਲੀ ਦੇ ਨੇਮਾਂ ਨੂੰ ਲੱਭਣ ਲਈ ਵਿਗਿਆਨੀਆਂ ਦੀਆਂ ਏਨੀਆਂ ਜ਼ਿਆਦਾ ਪੁਸ਼ਤਾਂ ਦੇ ਸਿਰੜ ਅਤੇ ਪ੍ਰਤਿਭਾ ਦੀ ਲੋੜ ਪਈ, ਪਰ ਅੱਜ ਹਰ ਕੋਈ, ਇੱਥੋਂ ਤੱਕ ਕਿ ਬੱਚੇ ਵੀ ਆਪਣੇ ਰੋਜ਼ਾਨਾ ਜੀਵਨ ਵਿਚ ਬਿਜਲੀ ਦੀ ਤਾਕਤ ਦੀ ਵਰਤੋਂ ਕਰਦੇ ਹਨ। ਇਸੇ ਤਰ੍ਹਾਂ, ਇਕ ਵਾਰੀ

ਜਦੋਂ ਆਦਰਸ਼ਕ ਰਾਜ ਹੋਂਦ ਵਿਚ ਆ ਜਾਂਦਾ ਹੈ, ਤਾਂ ਇਸਨੂੰ ਚਲਾਉਣ ਲਈ ਹਮੇਸ਼ਾ ਹੀ ਕਿਸੇ ਪਰਿਪੂਰਨ ਵਿਅਕਤੀ ਦੀ ਲੋੜ ਨਹੀਂ ਹੋਵੇਗੀ। ਆਰੰਭ ਵਿਚ ਜਿਸ ਚੀਜ਼ ਦੀ ਲੋੜ ਹੁੰਦੀ ਹੈ, ਉਹ ਹੈ ਪੂਰਨ ਸਮਾਜਕ ਜਾਗ੍ਰਿਤੀ। ਬਾਕੀ ਸਭ ਕੁਝ ਆਪਣੇ ਆਪ ਹੋ ਜਾਵੇਗਾ।

ਆਪਣੇ ਦੇਸ਼ ਅੰਦਰਲੀ ਹੀ ਇਕ ਉਦਾਹਰਣ ਲੈਂਦਿਆਂ, ਮੈਂ ਮਜਦੂਰ ਜਮਾਤ ਨੂੰ ਇਹ ਸਚਾਈ ਪੇਸ਼ ਕੀਤੀ ਹੈ ਕਿ ਅਸਲੀ ਸਰਮਾਇਆ ਚਾਂਦੀ ਜਾਂ ਸੋਨਾ ਨਹੀਂ; ਸਗੋਂ ਉਹਨਾਂ ਦੇ ਹੱਥਾਂ ਪੈਰਾਂ ਦੀ ਕਿਰਤ ਅਤੇ ਉਹਨਾਂ ਦੀ ਬੁਧੀ ਹੈ। ਇਕ ਵਾਰੀ ਜਦੋਂ ਕਿਰਤੀਆਂ ਵਿਚ ਇਹ ਚੇਤਨਾ ਆ ਗਈ, ਤਾਂ ਇਸ ਤਰ੍ਹਾਂ ਨਾਲ ਜਿਹੜੀ ਸ਼ਕਤੀ ਆਜ਼ਾਦ ਹੋ ਜਾਵੇਗੀ, ਉਸਦੀ ਵਰਤੋਂ ਕਰਨ ਦੇ ਸਮਰੱਥ ਹੋਣ ਲਈ ਉਹਨਾਂ ਨੂੰ ਮੇਰੀ ਮੌਜੂਦਗੀ ਦੀ ਲੋੜ ਨਹੀਂ ਹੋਵੇਗੀ।[72]

# 26. ਅਹਿੰਸਕ ਰਾਜ

ਕਈਆਂ ਨੇ ਇਹ ਕਹਿੰਦਿਆਂ ਸਿਰ ਮਾਰੇ ਹਨ, "ਪਰ ਤੁਸੀਂ ਜਨ-ਸਮੂਹਾਂ ਨੂੰ ਅਹਿੰਸਾ ਨਹੀਂ ਸਿਖਾ ਸਕਦੇ। ਇਹ ਸਿਰਫ਼ ਵਿਅਕਤੀਆਂ ਦੀ ਸੂਰਤ ਵਿਚ ਹੀ ਸੰਭਵ ਹੈ ਅਤੇ ਉਹ ਵੀ ਦੁਰਲੱਭ ਹਾਲਤਾਂ ਵਿਚ।" ਮੇਰੀ ਰਾਏ ਵਿਚ ਇਹ ਭਾਰੀ ਭੁਲੇਖਾ ਹੈ। ਜੇ ਮਨੁੱਖਤਾ ਆਦਤਨ ਅਹਿੰਸਕ ਨਾ ਹੁੰਦੀ ਤਾਂ ਇਹ ਕਈ ਯੁਗ ਪਹਿਲਾਂ ਆਪਣੇ ਆਪ ਨੂੰ ਤਬਾਹ ਕਰ ਚੁੱਕੀ ਹੁੰਦੀ। ਪਰ ਹਿੰਸਾ ਅਤੇ ਅਹਿੰਸਾ ਵਿਚਕਾਰ ਲੜਾਈ ਵਿਚ, ਅਹਿੰਸਾ ਹਮੇਸ਼ਾ ਹੀ ਅੰਤ ਵਿਚ ਜੇਤੂ ਰਹੀ ਹੈ।

ਸਚਾਈ ਇਹ ਹੈ ਕਿ ਸਾਡੇ ਵਿਚ ਏਨਾ ਸਬਰ ਨਹੀਂ ਸੀ ਕਿ ਅਸੀਂ ਉਡੀਕਦੇ ਅਤੇ ਰਾਜਸੀ ਟੀਚਿਆਂ ਲਈ ਸਾਧਨ ਵਜੋਂ ਲੋਕਾਂ ਵਿਚਕਾਰ ਅਹਿੰਸਾ ਫੈਲਾਉਣ ਲਈ ਪੂਰੀ ਤਨ ਦੇਹੀ ਨਾਲ ਅਸੀਂ ਜ਼ੋਰ ਲਾਉਂਦੇ।[73]

## ਰਾਜਸੀ ਸੱਤਾ

ਮੇਰੇ ਲਈ ਰਾਜਸੀ ਸੱਤਾ ਕੋਈ ਟੀਚਾ ਨਹੀਂ ਹੈ, ਸਗੋਂ ਇਕ ਸਾਧਨ ਹੈ ਜਿਹੜਾ ਲੋਕਾਂ ਨੂੰ ਜ਼ਿੰਦਗੀ ਦੇ ਹਰ ਖੇਤਰ ਵਿਚ ਆਪਣੀ ਹਾਲਤ ਬਿਹਤਰ ਬਣਾਉਣ ਦੇ ਸਮਰੱਥ ਬਣਾਉਂਦਾ ਹੈ। ਰਾਜਸੀ ਸੱਤਾ ਦਾ ਮਤਲਬ ਕੌਮੀ ਪ੍ਰਤਿਨਿਧਾਂ ਰਾਹੀਂ ਕੌਮੀ ਜੀਵਨ ਨੂੰ ਨਿਯਮਿਤ ਕਰਨ ਦੀ ਸਮਰੱਥਾ ਹੈ। ਜੇ ਕੌਮੀ ਜੀਵਨ ਏਨਾ ਪਰਿਪੂਰਨ ਹੋ ਜਾਵੇ ਕਿ ਇਹ ਸਵੈ-ਨਿਯਮਿਤ ਹੋਣ ਲਗ ਪਵੇ, ਤਾਂ ਕਿਸੇ ਪ੍ਰਤਿਨਿਧਤਾ ਦੀ ਲੋੜ ਨਹੀਂ ਰਹਿੰਦੀ। ਉਦੋਂ ਫਿਰ ਪ੍ਰਬੁੱਧ ਅਰਾਜਕਤਾ ਦਾ ਰਾਜ ਹੋਂਦ ਵਿਚ ਆਉਂਦਾ ਹੈ। ਇਹੋ ਜਿਹੀ ਅਵਸਥਾ ਵਿਚ ਹਰ ਕੋਈ ਆਪਣਾ ਹਾਕਮ ਆਪ ਹੁੰਦਾ ਹੈ। ਉਹ ਆਪਣੇ ਆਪ ਉਤੇ ਇਸ ਤਰ੍ਹਾਂ ਨਾਲ ਹਕੂਮਤ ਕਰਦਾ ਹੈ ਕਿ ਉਹ ਆਪਣੇ ਗਵਾਂਢੀ ਲਈ ਕਦੀ ਵੀ ਕੋਈ ਰੁਕਾਵਟ ਨਹੀਂ ਬਣਦਾ।

ਇਸ ਲਈ, ਆਦਰਸ਼ਕ ਸਮਾਜ ਵਿਚ, ਕੋਈ ਰਾਜਸੀ ਸੱਤਾ ਨਹੀਂ ਹੁੰਦੀ ਕਿਉਂਕਿ ਕੋਈ ਰਾਜ ਨਹੀਂ ਹੁੰਦਾ। ਪਰ ਆਦਰਸ਼ ਜ਼ਿੰਦਗੀ ਵਿਚ ਕਦੀ ਵੀ ਪੂਰੀ ਤਰ੍ਹਾਂ ਸਾਕਾਰ ਨਹੀਂ ਹੁੰਦਾ। ਇਸ ਤੋਂ ਹੀ ਥੋਰੋ ਦਾ ਕਲਾਸਕੀ ਕਥਨ ਨਿਕਲਦਾ ਹੈ ਕਿ ਉਹ ਸਰਕਾਰ ਸਭ ਤੋਂ ਚੰਗੀ ਹੁੰਦੀ ਹੈ ਜਿਹੜੀ ਸਭ ਤੋਂ ਘੱਟ ਰਾਜ ਕਰਦੀ ਹੈ।[74]

## ਸਰਮਾਇਦਾਰੀ ਜਾਂ ਟਰੱਸਟੀਸ਼ਿਪ

ਇਹ ਮੇਰਾ ਪੱਕਾ ਵਿਸ਼ਵਾਸ ਹੈ ਕਿ ਜੇ ਰਾਜ ਹਿੰਸਾ ਨਾਲ ਸਰਮਾਇਦਾਰੀ ਨੂੰ ਦਬਾਉਂਦਾ ਹੈ, ਤਾਂ ਇਹ ਆਪ ਹਿੰਸਾ ਦੇ ਵਲੇਵਿਆਂ ਵਿਚ ਫਸ ਜਾਇਗਾ, ਅਤੇ ਕਿਸੇ ਵੇਲੇ ਵੀ ਅਹਿੰਸਾ ਵਿਕਸਿਤ ਕਰਨ ਤੋਂ ਅਸਮਰੱਥ ਰਹੇਗਾ। ਰਾਜ ਸੰਘਣੇ ਅਤੇ ਸੰਗਠਿਤ ਰੂਪ ਵਿਚ ਹਿੰਸਾ ਦੀ ਪ੍ਰਤਿਨਿਧਤਾ ਕਰਦਾ ਹੈ। ਵਿਅਕਤੀ ਦੀ ਆਤਮਾ ਹੁੰਦੀ ਹੈ, ਪਰ ਰਾਜ ਕਿਉਂਕਿ ਆਤਮਾ ਤੋਂ ਰਹਿਤ ਮਸ਼ੀਨ ਹੁੰਦਾ ਹੈ, ਇਸ ਲਈ ਇਸਨੂੰ ਹਿੰਸਾ ਨਾਲੋਂ ਵੱਖ ਨਹੀਂ ਕੀਤਾ ਜਾ ਸਕਦਾ, ਜਿਸ ਕਾਰਨ ਇਸਦੀ ਹੋਂਦ ਬਿਲਕੁਲ ਕਾਇਮ ਰਹਿੰਦੀ ਹੈ। ਇਸ ਲਈ ਮੈਂ ਟਰੱਸਟੀਸ਼ਿਪ ਦੇ ਸਿਧਾਂਤ ਨੂੰ ਤਰਜੀਹ ਦੇਂਦਾ ਹਾਂ।

ਇਹ ਖਤਰਾ ਹਮੇਸ਼ਾ ਰਹਿੰਦਾ ਹੈ ਕਿ ਰਾਜ ਆਪਣੇ ਨਾਲ ਮੱਤਭੇਦ ਰੱਖਣ ਵਾਲਿਆਂ ਦੇ ਖਿਲਾਫ਼ ਬਹੁਤ ਜ਼ਿਆਦਾ ਹਿੰਸਾ ਵਰਤ ਸਕਦਾ ਹੈ। ਮੈਂ, ਸਚਮੁਚ, ਬੜਾ ਖੁਸ਼ ਹੋਵਾਂਗਾ ਜੇ ਸੰਬੰਧਿਤ ਲੋਕ ਟਰੱਸਟੀਜ਼ ਵਾਂਗ ਵਿਵਹਾਰ ਕਰਨ; ਪਰ ਜੇ ਉਹ ਨਹੀਂ ਕਰਦੇ, ਤਾਂ ਮੇਰਾ ਵਿਸ਼ਵਾਸ ਹੈ ਕਿ ਸਾਨੂੰ ਘੱਟ ਤੋਂ ਘੱਟ ਹਿੰਸਾ ਵਰਤ ਕੇ ਰਾਜ ਰਾਹੀਂ ਉਹਨਾਂ ਨੂੰ ਉਹਨਾਂ ਦੀ ਸੰਪਤੀ ਤੋਂ ਵਾਂਝਿਆਂ ਕਰਨਾ ਪਵੇਗਾ।

ਇਸੇ ਕਰਕੇ ਮੈਂ ਗੋਲਮੇਜ਼ ਕਾਨਫ਼ਰੰਸ ਵਿਚ ਕਿਹਾ ਸੀ ਕਿ ਹਰ ਨਿੱਜੀ ਹਿਤ ਦੀ ਪੜਤਾਲ ਕੀਤੀ ਜਾਣੀ ਚਾਹੀਦੀ ਹੈ, ਅਤੇ ਜਿੱਥੇ ਵੀ ਕਿਤੇ ਜਰੂਰੀ ਹੋਵੇ, ਜ਼ਬਤੀ ਦਾ ਹੁਕਮ ਦੇ ਦਿਤਾ ਜਾਣਾ ਚਾਹੀਦਾ ਹੈ – ਇਵਜ਼ਾਨੇ ਨਾਲ ਜਾਂ ਇਸ ਤੋਂ ਬਿਨ੍ਹਾਂ, ਜਿਸ ਤਰ੍ਹਾਂ ਵੀ ਕੇਸ ਦੀ ਮੰਗ ਹੋਵੇ।

ਨਿੱਜੀ ਤੌਰ ਉਤੇ ਮੈਂ ਜਿਸ ਚੀਜ਼ ਨੂੰ ਤਰਜੀਹ ਦੇਵਾਂਗਾ ਉਹ ਰਾਜ ਦੇ ਹੱਥਾਂ ਵਿਚ ਸੱਤਾ ਨੂੰ ਕੇਂਦਰਿਤ ਕੀਤਾ ਜਾਣਾ ਨਹੀਂ, ਸਗੋਂ ਟਰੱਸਟੀਸ਼ਿਪ ਦੀ ਭਾਵਨਾ ਦਾ ਪਸਾਰ ਹੈ ਕਿਉਂਕਿ, ਮੇਰੀ ਰਾਏ ਵਿਚ, ਨਿੱਜੀ ਮਾਲਕੀ ਦੀ ਹਿੰਸਾ ਰਾਜ ਦੀ ਹਿੰਸਾ ਨਾਲੋਂ ਘੱਟ ਨੁਕਸਾਨਦੇਹ ਹੈ। ਪਰ, ਜੇ ਇਸਨੂੰ ਟਾਲਿਆ ਨਹੀਂ ਜਾ ਸਕਦਾ, ਤਾਂ ਮੈਂ ਘੱਟ ਤੋਂ ਘੱਟ ਰਾਜਕੀ ਮਾਲਕੀ ਦੀ ਹਿਮਾਇਤ ਕਰਾਂਗਾ।

ਇਹ ਗੱਲ ਮੰਨਦਿਆਂ ਕਿ ਮਨੁੱਖ ਅਸਲ ਵਿਚ ਆਦਤ ਅਨੁਸਾਰ ਜਿਊਂਦਾ ਹੈ, ਮੇਰਾ ਵਿਸ਼ਵਾਸ ਹੈ ਕਿ ਵਧੇਰੇ ਚੰਗਾ ਹੋਵੇਗਾ ਕਿ ਉਸ ਇੱਛਾ ਸ਼ਕਤੀ ਨੂੰ ਵਰਤਦਿਆਂ ਜੀਵੇ। ਮੇਰਾ ਇਹ ਵੀ ਵਿਸ਼ਵਾਸ ਹੈ ਕਿ ਮਨੁੱਖ ਆਪਣੀ ਇੱਛਾ–ਸ਼ਕਤੀ ਦਾ ਇਸ ਹੱਦ ਤੱਕ ਵਿਕਾਸ ਕਰਨ ਦੇ ਸਮਰੱਥ ਹਨ ਜਿਸ ਨਾਲ ਲੁੱਟ–ਚੋਂਘ ਨੂੰ ਘਟਾ ਕੇ ਘੱਟ ਤੋਂ ਘੱਟ ਹੱਦ ਤੱਕ ਲੈ ਆਂਦਾ ਜਾਵੇਗਾ।

ਮੈਂ ਵੱਧ ਤੋਂ ਵੱਧ ਡਰ ਨਾਲ ਰਾਜ ਦੀ ਸੱਤਾ ਵਿਚਲੇ ਵਾਧੇ ਨੂੰ ਦੇਖਦਾ ਹਾਂ ਕਿਉਂਕਿ, ਭਾਵੇਂ ਲੁੱਟ–ਚੋਂਘ ਨੂੰ ਘਟਾ ਕੇ ਇਹ ਪ੍ਰਤੱਖ ਤੌਰ ਉਤੇ ਚੰਗਾ ਕੰਮ ਕਰ ਰਹੀ ਹੁੰਦੀ ਹੈ, ਪਰ ਸਾਰੀ ਉੱਨਤੀ ਦੀ ਜੜ੍ਹ ਵਿਚ ਪਏ ਵਿਅਕਤਿਤਵ ਨੂੰ ਤਬਾਹ ਕਰਕੇ ਇਹ ਮਨੁੱਖਤਾ ਨੂੰ ਵੱਧ ਤੋਂ ਵੱਧ ਨੁਕਸਾਨ ਪੁਚਾਉਂਦੀ ਹੈ।

ਸਾਨੂੰ ਕਈ ਉਦਾਹਰਣਾਂ ਦਾ ਪਤਾ ਹੈ ਜਿੱਥੇ ਮਨੁੱਖਾਂ ਨੇ ਟਰੱਸਟੀਸ਼ਿਪ ਨੂੰ ਅਪਣਾਇਆ ਹੈ, ਪਰ ਅਜੇਹੀ ਉਦਾਹਰਣ ਕੋਈ ਵੀ ਨਹੀਂ ਜਿੱਥੇ ਰਾਜ ਸੱਚਮੁਚ ਗਰੀਬਾਂ ਲਈ ਜਿਊਂਦਾ ਹੋਵੇ।[75]

## ਅਹਿੰਸਕ ਸਵਰਾਜ

ਅਹਿੰਸਾ ਉਤੇ ਆਧਾਰਿਤ ਸਵਰਾਜ ਵਿਚ, ਲੋਕ ਆਪਣੇ ਹੱਕਾਂ ਬਾਰੇ ਬੇਸ਼ਕ ਨਾ ਜਾਣਦੇ ਹੋਣ, ਪਰ ਉਹਨਾਂ ਲਈ ਆਪਣੇ ਫ਼ਰਜ਼ਾਂ ਨੂੰ ਜਾਨਣਾ ਜ਼ਰੂਰੀ ਹੈ। ਅਜਿਹਾ ਕੋਈ ਫ਼ਰਜ਼ ਨਹੀਂ ਜਿਹੜਾ ਆਪਣੇ ਮੁਤਾਬਕ ਹੱਕ ਨਾ ਰੱਖਦਾ ਹੋਵੇ, ਪਰ ਸੱਚੇ ਹੱਕ ਸਿਰਫ਼ ਉਹੀ ਹਨ ਜਿਹੜੇ ਆਪਣੇ ਫ਼ਰਜ਼ਾਂ ਨੂੰ ਠੀਕ ਅਦਾ ਕਰਨ ਤੋਂ ਨਿਕਲਦੇ ਹਨ। ਇਸ ਲਈ ਸੱਚੀ ਸ਼ਹਿਰੀਅਤ ਦੇ ਹੱਕ ਸਿਰਫ਼ ਉਹਨਾਂ ਦੇ ਹੀ ਬਣਦੇ ਹਨ ਜਿਹੜੇ ਉਸ ਰਾਜ ਦੀ ਸੇਵਾ ਕਰਦੇ ਹਨ, ਜਿਸ ਨਾਲ ਉਹ ਸੰਬੰਧਿਤ ਹੁੰਦੇ ਹਨ। ਅਤੇ ਸਿਰਫ਼ ਉਹ ਹੀ ਆਪਣੇ ਬਣਦੇ ਹੱਕਾਂ ਨਾਲ ਇਨਸਾਫ਼ ਕਰ ਸਕਦੇ ਹਨ।

ਝੂਠ ਬੋਲਣ ਜਾਂ ਗੁੰਡਾਗਰਦੀ ਕਰਨ ਦਾ ਹਰ ਇਕ ਨੂੰ ਹੱਕ ਹੈ। ਪਰ ਇਹੋ ਜਿਹੇ ਹੱਕ ਮਾਨਣਾ ਹੱਕ ਮਾਨਣ ਵਾਲੇ ਅਤੇ ਸਮਾਜ, ਦੋਹਾਂ ਲਈ ਹਾਨੀਕਾਰਕ ਹੁੰਦਾ ਹੈ। ਪਰ ਜਿਹੜਾ ਸੱਚ ਅਤੇ ਅਹਿੰਸਾ ਉਤੇ ਅਮਲ ਕਰਦਾ ਹੈ ਉਸਨੂੰ ਇੱਜ਼ਤ ਮਿਲਦੀ ਹੈ ਅਤੇ ਇੱਜ਼ਤ ਨਾਲ ਹੱਕ ਮਿਲਦੇ ਹਨ। ਅਤੇ ਜਿਹੜੇ ਲੋਕ ਫ਼ਰਜ਼ ਅਦਾ ਕਰਨ ਦੇ ਸਿੱਟੇ ਵਜੋਂ ਹੱਕ ਪਰਾਪਤ ਕਰਦੇ ਹਨ, ਉਹ ਇਹਨਾਂ ਦੀ ਵਰਤੋਂ ਸਿਰਫ਼ ਸਮਾਜ ਦੀ ਸੇਵਾ ਲਈ ਕਰਦੇ ਹਨ, ਆਪਣੇ ਆਪ ਲਈ ਕਦੀ ਵੀ ਨਹੀਂ।

ਲੋਕਾਂ ਦੇ ਸਵਰਾਜ ਦਾ ਮਤਲਬ ਹੈ ਵਿਅਕਤੀਆਂ ਦੇ ਸਵਾਰਾਜ (ਸਵੈ–ਸ਼ਾਸ਼ਨ) ਦਾ ਕੁੱਲ–ਜੋੜ। ਅਤੇ ਇਹੋ ਜਿਹਾ ਸਵਾਰਾਜ ਵਿਅਕਤੀਆਂ ਵਲੋਂ ਸ਼ਹਿਰੀਆਂ ਵਜੋਂ ਆਪਣਾ ਫ਼ਰਜ਼ ਅਦਾ ਕਰਨ ਤੋਂ ਹੀ ਉਤਪੰਨ ਹੁੰਦਾ ਹੈ। ਇਸ ਵਿਚ ਕੋਈ ਵੀ ਆਪਣੇ ਹੱਕਾਂ ਬਾਰੇ ਨਹੀਂ ਸੋਚਦਾ। ਫ਼ਰਜ਼ ਨੂੰ ਵਧੇਰੇ ਚੰਗੀ ਤਰ੍ਹਾਂ ਅਦਾ ਕਰਨ ਲਈ ਇਹਨਾਂ ਦੀ ਜਦੋਂ ਲੋੜ ਹੁੰਦੀ ਹੈ, ਇਹ ਮਿਲ ਜਾਂਦੇ ਹਨ।[76]

ਅਹਿੰਸਾ ਉਤੇ ਆਧਾਰਿਤ ਸਵਰਾਜ ਹੇਠ ਕੋਈ ਵੀ ਕਿਸੇ ਦਾ ਦੁਸ਼ਮਣ ਨਹੀਂ ਹੁੰਦਾ, ਸਾਂਝੇ ਨਿਸ਼ਾਨੇ ਵੱਲ ਆਪਣਾ ਨਿਸਚਿਤ ਹਿੱਸਾ ਹਰ ਕੋਈ ਪਾਉਂਦਾ ਹੈ, ਸਾਰੇ ਲਿਖ ਪੜ੍ਹ ਸਕਦੇ ਹਨ, ਅਤੇ ਹਰ ਨਵੇਂ ਦਿਨ ਨਾਲ ਉਹਨਾ ਦਾ ਗਿਆਨ ਵਧਦਾ ਰਹਿੰਦਾ ਹੈ। ਬੀਮਾਰੀ ਘੱਟ ਤੋਂ ਘੱਟ ਰਹਿ ਜਾਂਦੀ ਹੈ। ਕੋਈ ਮੰਗਤਾ ਨਹੀਂ ਰਹਿੰਦਾ ਅਤੇ ਕਿਰਤੀ ਨੂੰ ਹਮੇਸ਼ਾ ਨੌਕਰੀ ਮਿਲ ਸਕਦੀ ਹੈ। ਇਹੋ ਜਿਹੀ ਸਰਕਾਰ ਹੇਠ ਜੂਏਬਾਜ਼ੀ, ਸ਼ਰਾਬਨੋਸ਼ੀ ਅਤੇ ਬਦਇਖ਼ਲਾਕੀ ਲਈ ਜਾਂ ਜਮਾਤੀ ਨਫ਼ਰਤ ਲਈ ਕੋਈ ਥਾਂ ਨਹੀਂ ਹੁੰਦੀ।

ਅਮੀਰ ਲੋਕ ਆਪਣੇ ਧਨ–ਦੌਲਤ ਦੀ ਸਿਆਣਪ ਅਤੇ ਲਾਹੇਵੰਦੇ ਢੰਗ ਨਾਲ ਵਰਤੋਂ ਕਰਨਗੇ ਅਤੇ ਆਪਣੀ ਸ਼ਾਨ ਅਤੇ ਸੰਸਾਰਕ ਖੁਸ਼ੀ ਵਧਾਉਣ ਲਈ ਉਤੇ ਨਹੀਂ ਉਜਾੜਨਗੇ। ਇਹ ਗੱਲ ਨਹੀਂ ਵਾਪਰਨੀ ਚਾਹੀਦੀ ਕਿ ਮੁੱਠੀ ਕੁ ਭਰ ਅਮੀਰ ਲੋਕ ਸ਼ੀਸ਼ ਮਹਿਲਾਂ ਵਿਚ ਰਹਿਣ ਅਤੇ ਲੱਖਾਂ ਲੋਕ ਘਿਣਾਉਣੀਆਂ ਝੌਂਪੜੀਆਂ ਵਿਚ ਰਹਿਣ ਜਿਨ੍ਹਾਂ ਵਿਚ ਨਾ ਧੁੱਪ ਆਉਂਦੀ ਹੋਵੇ ਨਾ ਹਵਾ ...

ਅਹਿੰਸਕ ਸਵਰਾਜ ਵਿਚ ਨਿਆਈ ਹੱਕਾਂ ਉਤੇ ਕੋਈ ਛਾਪਾ ਨਹੀਂ ਮਾਰਿਆ ਜਾਵੇਗਾ; ਸਗੋਂ ਇਸਦੇ ਉਲਟ, ਕੋਈ ਵੀ ਅਨਿਆਈ ਹੱਕ ਨਹੀਂ ਰੱਖੇਗਾ। ਚੰਗੀ ਤਰ੍ਹਾਂ ਸੰਗਠਿਤ ਰਾਜ ਵਿਚ, ਦੂਜੇ ਦਾ ਹੱਕ ਮਾਰਨਾ ਅਸੰਭਵ ਹੋਵੇਗਾ ਅਤੇ ਦੂਜੇ ਦਾ ਹੱਕ ਮਾਰਨ ਵਾਲੇ ਨੂੰ ਸੰਪਤੀਹੀਣ ਕਰਨ ਲਈ ਤਾਕਤ ਦੀ ਵਰਤੋਂ ਕਰਨਾ ਗ਼ੈਰਜ਼ਰੂਰੀ ਹੋਵੇਗਾ।[77]

### ਵਿਕੇਂਦਰੀਕਰਣ

ਮੇਰਾ ਸੁਝਾਅ ਹੈ ਕਿ ਜੇ ਭਾਰਤ ਨੇ ਅਹਿੰਸਾ ਦੀਆਂ ਲੀਹਾਂ ਉਤੇ ਵਿਕਾਸ ਕਰਨਾ ਹੈ ਤਾਂ ਇਸਨੂੰ ਕਈ ਚੀਜ਼ਾਂ ਵਿਚ ਵਿਕੇਂਦਰੀਕਰਣ ਕਰਨਾ ਪਵੇਗਾ। ਕੇਂਦਰੀਕਰਣ ਉਚਿਤ ਤਾਕਤ ਤੋਂ ਬਿਨ੍ਹਾਂ ਕਾਇਮ ਰਖਿਆ ਅਤੇ ਬਚਾਇਆ ਨਹੀਂ ਜਾ ਸਕਦਾ। ਜਿਨ੍ਹਾਂ ਸਾਧਾਰਨ ਘਰਾਂ ਵਿਚ ਚੁੱਕੇ ਜਾਣ ਲਈ ਕੁਝ ਵੀ ਨਹੀਂ ਹੁੰਦਾ, ਉਹਨਾਂ ਲਈ ਪੁਲੀਸ ਦੀ ਲੋੜ ਨਹੀਂ ਹੁੰਦੀ; ਅਮੀਰਾਂ ਕੇ ਮਹਿਲਾਂ ਨੂੰ ਡਾਕੂਆ ਤੋਂ ਬਚਾਉਣ ਲਈ ਤਗੜੇ ਗਾਰਦਾਂ ਦਾ ਹੋਣਾ ਜ਼ਰੂਰੀ ਹੁੰਦਾ ਹੈ। ਇਹੀ ਹਾਲ ਵੱਡੀਆਂ ਵੱਡੀਆਂ ਫੈਕਟਰੀਆਂ ਦਾ ਹੁੰਦਾ ਹੈ। ਪਿੰਡਾਂ ਵਿਚ ਜਥੇਬੰਦ ਭਾਰਤ ਨੂੰ ਬਦੇਸ਼ੀ ਹਮਲੇ ਦਾ ਘੱਟ ਖ਼ਤਰਾ ਹੋਵੇਗਾ, ਸ਼ਹਿਰੀਕ੍ਰਿਤ ਭਾਰਤ ਨਾਲੋਂ ਜਿਹੜਾ ਫੌਜ, ਸਮੁੰਦਰੀ ਫੌਜ ਅਤੇ ਹਵਾਈ ਫੌਜ ਨਾਲ ਚੰਗੀ ਤਰ੍ਹਾਂ ਲੈਸ ਹੋਵੇਗਾ।[78]

ਇਕ ਸਿਸਟਮ ਵਜੋਂ ਕੇਂਦਰੀਕਰਣ ਸਮਾਜ ਦੀ ਅਹਿੰਸਕ ਬਣਤਰ ਦੇ ਨਾਲ ਮੇਲ ਨਹੀਂ ਖਾਂਦਾ।[79]

### ਆਧੁਨਿਕ ਰਾਜ

ਤਾਕਤ ਉਤੇ ਆਧਾਰਿਤ ਆਧੁਨਿਕ ਸਮਾਜ ਲਈ ਸੰਭਵ ਨਹੀਂ ਹੋਵੇਗਾ ਕਿ ਉਹ ਬੈਰੂਨੀ ਜਾਂ ਅੰਦਰੂਨੀ, ਬਦਇੰਤਜ਼ਾਮੀ ਦੀਆਂ ਸ਼ਕਤੀਆਂ ਦਾ ਅਹਿੰਸਕ ਤਰ੍ਹਾਂ ਨਾਲ ਮੁਕਾਬਲਾ ਕਰ ਸਕੇ। ਮਨੁੱਖ ਇੱਕੋ ਵੇਲੇ ਪਰਮਾਤਮਾ ਅਤੇ ਧਨ–ਕੁਬੇਰ ਦੀ ਸੇਵਾ ਨਹੀਂ ਕਰ ਸਕਦਾ, ਨਾ ਹੀ ਇਕੋ ਵੇਲੇ 'ਸੰਜਮੀ ਅਤੇ ਗੁਸੈਲ' ਹੋ ਸਕਦਾ ਹੈ। ਇਹ ਦਾਅਵਾ ਕੀਤਾ ਜਾਂਦਾ ਹੈ ਕਿ ਰਾਜ ਨੂੰ ਅਹਿੰਸਾ ਉਤੇ ਆਧਾਰਿਤ ਕੀਤਾ ਜਾ ਸਕਦਾ ਹੈ, ਅਰਥਾਤ, ਹਥਿਆਰਬੰਦ ਸ਼ਕਤੀ ਉਤੇ ਆਧਾਰਿਤ ਸੰਸਾਰ ਗੁਟਬੰਦੀ ਦਾ ਇਹ ਅਹਿੰਸਾ ਨਾਲ ਮੁਕਾਬਲਾ ਕਰ ਸਕਦਾ ਹੈ। ਅਸ਼ੋਕ ਦਾ ਰਾਜ ਇਹੋ ਜਿਹਾ ਸੀ। ਇਹ ਉਦਾਹਰਣ ਦੁਹਰਾਈ ਜਾ ਸਕਦੀ ਹੈ। ਪਰ ਇਹ ਕੇਸ ਕਮਜ਼ੋਰ ਨਹੀਂ ਹੋ ਜਾਂਦਾ ਜੇ ਇਹ ਵੀ ਸਿੱਧ ਕਰ ਦਿਤਾ ਜਾਏ ਕਿ ਅਸ਼ੋਕ ਦਾ ਰਾਜ ਅਹਿੰਸਾ ਉਤੇ ਆਧਾਰਿਤ ਨਹੀਂ ਸੀ। ਇਸਦੀ ਨਿਰਖ–ਪਰਖ ਇਸਦੇ ਆਪਣੇ ਗੁਣਾਂ ਉਤੇ ਕੀਤੀ ਜਾਣੀ ਚਾਹੀਦੀ ਹੈ। ...

ਇਹੋ ਜਿਹੀ ਅਹਿੰਸਾ ਕੋਈ ਨਹੀਂ ਹੋ ਸਕਦੀ ਜਿਹੜੀ ਫੌਜੀ ਤੌਰ ਉਤੇ ਤਗੜੇ ਵਲੋਂ ਪੇਸ਼ ਕੀਤੀ ਜਾਏ। ਇਸ ਤਰ੍ਹਾਂ, ਅਹਿੰਸਾ ਨੂੰ ਪਰਗਟ ਕਰਨ ਲਈ ਰੂਸ ਨੂੰ ਹਿੰਸਾ ਕਰਨ ਵਾਲੀ ਆਪਣੀ ਸਾਰੀ ਤਾਕਤ ਛੱਡਣੀ ਪਵੇਗੀ। ਜਿਹੜੀ ਗੱਲ ਸੱਚੀ ਹੈ ਉਹ ਇਹ ਕਿ ਜੇ ਉਹ ਲੋਕ, ਜਿਹੜੇ ਇਕ ਵੇਲੇ ਹਥਿਆਰਬੰਦ ਤਾਕਤ ਵਿਚ ਤਕੜੇ ਹੁੰਦੇ ਸਨ, ਆਪਣਾ ਮਨ ਬਦਲ ਲੈਂਦੇ ਹਨ, ਤਾਂ ਉਹ ਦੁਨੀਆ ਨੂੰ ਅਤੇ, ਇਸ ਲਈ ਆਪਣੇ ਵਿਰੋਧੀਆਂ ਨੂੰ ਵੀ ਆਪਣੀ ਅਹਿੰਸਾ ਦਿਖਾਉਣ ਦੇ ਵਧੇਰੇ ਚੰਗੀ ਤਰ੍ਹਾਂ ਸਮਰੱਥ ਹੋ ਸੱਕਣਗੇ।[80]

## 27. ਹਿੰਸਾ ਅਤੇ ਦਹਿਸ਼ਤਵਾਦ

ਮੇਰਾ ਤਜਰਬਾ ਮੈਨੂੰ ਸਿਖਾਉਂਦਾ ਹੈ ਕਿ ਹਿੰਸਾ ਕਰਨ ਨਾਲ ਸੱਚ ਕਦੀ ਵੀ ਨਹੀਂ ਪ੍ਰਚਾਰਿਆ ਜਾ ਸਕਦਾ। ਜਿਹੜੇ ਲੋਕ ਆਪਣੇ ਉਦੇਸ਼ ਦੇ ਨਿਆਈਂ ਹੋਣ ਵਿਚ ਵਿਸ਼ਵਾਸ ਰਖਦੇ ਹਨ, ਉਹਨਾਂ ਨੂੰ ਅਥਾਹ ਸਬਰ ਰੱਖਣ ਦੀ ਲੋੜ ਹੁੰਦੀ ਹੈ ਅਤੇ ਸਿਰਫ਼ ਉਹ ਲੋਕ ਹੀ ਸਿਵਿਲ

ਨਾਫ਼ਰਮਾਨੀ ਦੇ ਯੋਗ ਹੁੰਦੇ ਹਨ ਜਿਹੜੇ ਮੁਜਰਮਾਨਾ ਨਾਫ਼ੁਰਮਾਨੀ ਕਰਨ ਜਾਂ ਹਿੰਸਾ ਕਰਨ ਤੋਂ ਉਪਰ ਹੁੰਦੇ ਹਨ।[81]

## ਜਨਤਕ ਹਿੰਸਾ

ਜੇ ਸਰਕਾਰ ਦੀ ਸੰਗਠਿਤ ਹਿੰਸਾ ਨਾਲ ਮੇਰਾ ਕੋਈ ਵਾਸਤਾ ਨਹੀਂ, ਤਾਂ ਲੋਕਾਂ ਦੀ ਅਣਸੰਗਠਿਤ ਹਿੰਸਾ ਨਾਲ ਮੈਂ ਹੋਰ ਵੀ ਘੱਟ ਵਾਸਤਾ ਰਖਣਾ ਚਾਹਵਾਂਗਾ। ਮੈਂ ਦੋਹਾਂ ਵਿਚਕਾਰ ਕੁਚਲੇ ਜਾਣ ਨੂੰ ਤਰਜੀਹ ਦੇਵਾਂਗਾ।[82]

ਮੇਰੇ ਵਾਸਤੇ ਜਨਤਕ ਹਿੰਸਾ ਸਾਡੇ ਰਾਹ ਵਿਚ ਓਨੀ ਹੀ ਵੱਡੀ ਰੁਕਾਵਟ ਹੈ ਜਿੰਨੀ ਸਰਕਾਰੀ ਹਿੰਸਾ। ਬੇਸ਼ਕ, ਮੈਂ ਸਰਕਾਰੀ ਹਿੰਸਾ ਦਾ ਟਾਕਰਾ ਜਨਤਕ ਹਿੰਸਾ ਨਾਲੋਂ ਵਧੇਰੇ ਸਫ਼ਲਤਾ ਨਾਲ ਕਰ ਸਕਦਾ ਹਾਂ। ਇਸਦਾ ਇਕ ਕਾਰਨ ਇਹ ਹੈ ਕਿ ਜਨਤਕ ਹਿੰਸਾ ਦਾ ਟਾਕਰਾ ਕਰਨ ਲਈ ਮੈਨੂੰ ਉਸੇ ਤਰ੍ਹਾਂ ਹਿਮਾਇਤ ਨਹੀਂ ਮਿਲੇਗੀ ਜਿਸ ਤਰ੍ਹਾਂ ਸਰਕਾਰੀ ਹਿੰਸਾ ਦਾ ਟਾਕਰਾ ਕਰਨ ਲਈ।[83]

ਮੈਂ ਇਹ ਕਹਿਣ ਦੀ ਦਲੇਰੀ ਕਰਦਾ ਹਾਂ ਕਿ ਹਿੰਸਾ ਕਿਸੇ ਵੀ ਧਰਮ ਦਾ ਅਕੀਦਾ ਨਹੀਂ ਅਤੇ, ਜਦ ਕਿ ਅਹਿੰਸਾ ਬਹੁਤੀਆਂ ਸੂਰਤਾਂ ਵਿਚ ਸਾਰਿਆਂ ਵਿਚ ਹੀ ਲਾਜ਼ਮੀ ਹੈ, ਉਥੇ ਹਿੰਸਾ ਦੀ ਸਿਰਫ਼ ਕੁਝ ਸੂਰਤਾਂ ਵਿਚ ਹੀ ਆਗਿਆ ਹੈ। ਪਰ ਮੈਂ ਭਾਰਤ ਅੱਗੇ ਅਹਿੰਸਾ ਦਾ ਅੰਤਮ ਰੂਪ ਨਹੀਂ ਰਖਿਆ।[84]

ਮੇਰਾ ਹਿੰਸਾ ਬਾਰੇ ਇਤਰਾਜ਼ ਇਸ ਕਰਕੇ ਹੈ ਕਿ ਜਦੋਂ ਲਗਦਾ ਹੈ ਕਿ ਇਸ ਨਾਲ ਭਲਾ ਹੋ ਰਿਹਾ ਹੈ, ਇਹ ਭਲਾ ਸਿਰਫ਼ ਆਰਜ਼ੀ ਹੁੰਦਾ ਹੈ। ਇਸ ਨਾਲ ਜੋ ਬੁਰਾਈ ਆਉਂਦੀ ਹੈ, ਉਹ ਸਥਾਈ ਹੁੰਦੀ ਹੈ।[85]

## ਹਿੰਸਾ ਵਿਚ ਕੋਈ ਵਿਸ਼ਵਾਸ ਨਹੀਂ

ਇਹ ਮੇਰਾ ਅਟੱਲ ਵਿਸ਼ਵਾਸ ਹੈ ਕਿ ਕਿਸੇ ਉਦੇਸ਼ ਨੂੰ ਬਿਲਕੁਲ ਉਸੇ ਹੱਦ ਤੱਕ ਹੀ ਨੁਕਸਾਨ ਪੁੱਜਦਾ ਹੈ, ਜਿਸ ਹੱਦ ਤੱਕ ਇਹ ਹਿੰਸਾ ਉਤੇ ਟਿਕਿਆ ਹੁੰਦਾ ਹੈ। ਮੈਂ ਇਸ ਤੋਂ ਉਲਟਾ ਲੱਗਣ ਦੇ ਬਾਵਜੂਦ ਇਹ ਗੱਲ ਕਹਿ ਰਿਹਾ ਹਾਂ। ਜੇ ਮੈਂ ਆਪਣੇ ਲਈ ਰੁਕਾਵਟ ਬਣਨ ਵਾਲੇ ਆਦਮੀ ਨੂੰ ਮਾਰ ਦੇਂਦਾ ਹਾਂ, ਤਾਂ ਹੋ ਸਕਦਾ ਹੈ ਕਿ ਮੈਂ ਝੂਠੀ ਸੁਰੱਖਿਆ ਦੀ ਭਾਵਨਾ ਮਹਿਸੂਸ ਕਰਾਂ। ਪਰ ਇਹ ਸੁਰੱਖਿਆ ਥੋਹੜ–ਚਿਰੀ ਹੋਵੇਗੀ। ਕਿਉਂਕਿ ਮੈਂ ਬੁਨਿਆਦੀ ਕਾਰਨ ਨਾਲ ਤਾਂ ਨਜਿੱਠਿਆ ਨਹੀਂ ਹੋਵੇਗਾ। ਸਮਾਂ ਪਾ ਕੇ ਹੋਰ ਬੰਦੇ ਯਕੀਨਨ ਮੇਰਾ ਰਾਹ ਰੋਕਣ ਲਈ ਉੱਠ ਖੜੇ ਹੋਣਗੇ। ਇਸ ਲਈ, ਮੇਰਾ ਕੰਮ ਮੇਰਾ ਰਾਹ ਰੋਕਣ ਵਾਲੇ ਆਦਮੀ ਜਾਂ ਆਦਮੀਆਂ ਨੂੰ ਮਾਰਨਾ ਨਹੀਂ, ਸਗੋਂ ਉਸ ਕਾਰਨ ਨੂੰ ਲੱਭਣਾ ਹੈ ਜਿਹੜਾ ਓਹਨਾਂ ਨੂੰ ਮੇਰਾ ਰਾਹ ਰੋਕਣ ਲਈ ਪ੍ਰੇਰਦਾ ਹੈ, ਅਤੇ ਉਸ ਨਾਲ ਨਜਿੱਠਣਾ ਹੈ।[86]

ਮੈਂ ਹਥਿਆਰਬੰਦ ਬਗ਼ਾਵਤਾਂ ਵਿਚ ਵਿਸ਼ਵਾਸ ਨਹੀਂ ਰਖਦਾ। ਇਹ ਉਸ ਬੀਮਾਰੀ ਤੋਂ ਵੀ ਮਾੜਾ ਇਲਾਜ ਹੁੰਦੀਆਂ ਹਨ, ਜਿਸ ਬੀਮਾਰੀ ਨੂੰ ਅਸੀਂ ਦੂਰ ਕਰਨਾ ਚਾਹੁੰਦੇ ਹਾਂ। ਉਹ ਬਦਲੇ ਅਤੇ ਬੇਸਬਰੀ ਅਤੇ ਗ਼ੁੱਸੇ ਦੀ ਭਾਵਨਾ ਦੀ ਨਿਸ਼ਾਨੀ ਹੁੰਦੀਆਂ ਹਨ। ਹਿੰਸਾ ਦਾ ਢੰਗ ਅੰਤ ਵਿਚ ਕੋਈ ਭਲਾ ਨਹੀਂ ਕਰ ਸਕਦਾ।[87]

## ਇਨਕਲਾਬੀ

ਮੈਂ ਇਨਕਲਾਬੀ ਦੀ ਬਹਾਦਰੀ ਅਤੇ ਕੁਰਬਾਨੀ ਤੋਂ ਇਨਕਾਰ ਨਹੀਂ ਕਰਦਾ। ਪਰ ਮਾੜੇ ਉਦੇਸ਼ ਲਈ ਬਹਾਦਰੀ ਅਤੇ ਕੁਰਬਾਨੀ ਸ਼ਾਨਦਾਰ ਸ਼ਕਤੀ ਦੀ ਏਨੀਂ ਜ਼ਿਆਦਾ ਬਰਬਾਦੀ ਹੁੰਦੀ ਹੈ ਅਤੇ ਮਾੜੇ ਉਦੇਸ਼ ਲਈ ਬਹਾਦਰੀ ਅਤੇ ਕੁਰਬਾਨੀ ਦੀ ਦੁਰਵਰਤੋਂ ਦੀ ਅੜਕ–ਮੜਕ ਨਾਲ ਚੰਗੇ ਉਦੇਸ਼ ਤੋਂ ਧਿਆਨ ਪਰੇ ਹਟਾ ਕੇ ਇਸਨੂੰ ਨੁਕਸਾਨ ਪੁਚਾਉਂਦੀ ਹੈ।

ਮੈਂ ਬਹਾਦਰ ਅਤੇ ਸਵੈ–ਕੁਰਬਾਨੀ ਵਾਲੇ ਇਨਕਲਾਬੀ ਦੇ ਸਾਹਮਣੇ ਤਣ ਕੇ ਖੜ੍ਹੋਣ ਉਤੇ ਸ਼ਰਮਸਾਰ ਨਹੀਂ ਹਾਂ ਕਿਉਂਕਿ ਮੈਂ ਅਹਿੰਸਕ ਆਦਮੀਆਂ ਦੀ ਓਨੀ ਹੀ ਬਹਾਦਰੀ ਅਤੇ ਕੁਰਬਾਨੀ ਨੂੰ ਮੁਕਾਬਲੇ ਵਿਚ ਰੱਖ ਸਕਦਾ ਹਾਂ, ਜਿਸ ਉਤੇ ਮਾਸੂਮਾਂ ਦੇ ਖ਼ੂਨ ਦੇ ਦਾਗ਼ ਨਹੀਂ ਲੱਗੇ ਹੋਏ। ਇਕ ਮਾਸੂਮ ਆਦਮੀ ਦੀ ਸਵੈਕੁਰਬਾਨੀ ਦੂਜਿਆਂ ਨੂੰ ਮਾਰਨ ਦੇ ਕੰਮ ਵਿਚ ਮਰਨ ਵਾਲੇ ਲੱਖਾਂ ਆਦਮੀਆਂ ਦੀ ਕੁਰਬਾਨੀ ਤੋਂ ਲੱਖਾਂ ਗੁਣਾਂ ਵਧੇਰੇ ਸ਼ਕਤੀਸ਼ਾਲੀ ਹੈ। ਰੱਬ ਜਾਂ ਬੰਦੇ ਵਲੋਂ ਹੁਣ ਤੱਕ ਸੋਚੇ ਗਏ ਗੁਸਤਾਖ਼ ਜ਼ੁਲਮ ਦਾ ਸਭ ਤੋਂ ਸ਼ਕਤੀਸ਼ਾਲੀ ਜਵਾਬ ਮਾਸੂਮਾਂ ਵਲੋਂ ਆਪਣੀ ਮਰਜ਼ੀ ਨਾਲ ਕੀਤੀ ਗਈ ਕੁਰਬਾਨੀ ਹੈ।

ਸਵਰਾਜ ਦੇ ਰਾਹ ਵਿਚ ਖੜੀਆਂ ਤਿੰਨ ਭਾਰੀ ਰੁਕਾਵਟਾਂ ਵੱਲ ਮੈਂ ਇਨਕਲਾਬੀਆਂ ਦਾ ਧਿਆਨ ਦੁਆਉਂਦਾ ਹਾਂ – ਚਰਖੇ ਦਾ ਅਧੂਰਾ ਪ੍ਰਚਾਰ, ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਬੇਇਤਫ਼ਾਕੀ ਅਤੇ ਦਲਿਤ ਸ਼ਰੇਣੀਆਂ ਉਤੇ ਅਣਮਨੁੱਖੀ ਪਾਬੰਦੀ। ਇਸ ਸਬਰ ਮੰਗਦੀ ਉਸਾਰੀ ਦੇ ਕੰਮ ਵਿਚ ਆਪਣਾ ਉਚਿਤ ਹਿੱਸਾ ਪਾਉਣ ਲਈ ਮੈਂ ਉਹਨਾਂ ਨੂੰ ਸਬਰ ਨਾਲ ਆਖਦਾ ਹਾਂ ਹੋ ਸਕਦਾ ਹੈ ਕਿ ਇਹ ਕਾਫ਼ੀ ਪ੍ਰਭਾਵਸ਼ਾਲੀ ਨਾ ਹੋਵੇ। ਪਰ ਇਸੇ ਹੀ ਕਾਰਨ ਇਹ ਬਹਾਦਰਾਨਾ ਸਬਰ, ਮੂਕ ਅਤੇ ਸਿਰੜੀ ਯਤਨ ਅਤੇ ਆਪਾ ਮਿਟਾਉਣ ਦੀ ਮੰਗ ਕਰਦਾ ਹੈ, ਇਨਕਲਾਬੀਆਂ ਵਿਚੋਂ ਵੱਡੇ ਤੋਂ ਵੱਡਾ ਜਿਸਦੇ ਕਿ ਸਮਰੱਥ ਹੁੰਦਾ ਹੈ। ਬੇਸਬਰੀ ਇਨਕਲਾਬੀ ਦੀ ਦ੍ਰਿਸ਼ਟੀ ਨੂੰ ਧੁੰਦਲਾ ਬਣਾ ਦੇਵੇਗੀ ਅਤੇ ਉਸਨੂੰ ਕੁਰਾਹੇ ਲੈ ਜਾਵੇਗਾ।

ਭੁੱਖੀ ਜਨਤਾ ਵਿਚਕਾਰ ਹੌਲੀ ਹੌਲੀ ਅਤੇ ਬੇਨਾਮ ਆਪੇ ਠੋਸੀ ਭੁੱਖ ਨਾਲ ਮਰਨਾ ਅਕਸਰ ਗ਼ਲਤ ਉਤਸ਼ਾਹ ਹੇਠ ਫਾਂਸੀ ਚੜ੍ਹ ਕੇ ਮਰਨ ਨਾਲੋਂ ਕਈ ਗੁਣਾ ਵਧੇਰੇ ਬਹਾਦਰੀ ਵਾਲਾ ਹੁੰਦਾ ਹੈ।[88]

## ਪਾਸ਼ਵੀਕਰਣ ਨੂੰ ਰੋਕਣਾ

ਮੈਂ ਆਪਣੇ ਹੀ ਲੋਕਾਂ ਦੇ ਕਸ਼ਟਾਂ ਨੂੰ ਰੋਕਣ ਨਾਲੋਂ ਮਨੁੱਖੀ ਫਿਤਰਤ ਦੇ ਪਾਸ਼ਵੀਕਰਣ ਨੂੰ ਰੋਕਣ ਬਾਰੇ ਵਧੇਰੇ ਫ਼ਿਕਰਮੰਦ ਹਾਂ। ... ਮੈਨੂੰ ਪਤਾ ਹੈ ਕਿ ਜਿਹੜੇ ਲੋਕ ਸਵੈ–ਇੱਛਾ ਨਾਲ ਕਸ਼ਟ ਸਹਿਣ ਦੇ ਅਭਿਆਸ ਵਿਚੋਂ ਲੰਘਦੇ ਹਨ, ਉਹ ਆਪਣੇ ਆਪ ਨੂੰ ਵੀ ਅਤੇ ਸਾਰੀ ਮਨੁੱਖਤਾ ਨੂੰ ਵੀ ਉੱਚਾ ਚੁੱਕ ਲੈਂਦੇ ਹਨ, ਪਰ ਮੈਨੂੰ ਇਹ ਵੀ ਪਤਾ ਹੈ ਕਿ ਜਿਹੜੇ ਲੋਕ ਆਪਣੇ ਵਿਰੋਧੀਆਂ ਉੱਪਰ ਜਿੱਤ ਪ੍ਰਾਪਤ ਕਰਨ ਲਈ, ਜਾਂ ਕਮਜ਼ੋਰ ਕੌਮਾਂ ਜਾਂ ਕਮਜ਼ੋਰ ਮਨੁੱਖਾਂ ਦਾ ਸ਼ੋਸ਼ਣ ਕਰਨ ਲਈ ਸਿਰਲੱਥ ਕੋਸ਼ਿਸ਼ ਕਰਦਿਆਂ ਬ਼ਰਬਰ ਹੋ ਜਾਂਦੇ ਹਨ, ਉਹ ਨਾਂ ਸਿਰਫ਼ ਆਪਣੇ ਆਪ ਨੂੰ ਸਗੋਂ ਸਾਰੀ ਮਨੁੱਖਤਾ ਨੂੰ ਵੀ ਨੀਵਾਂ ਲੈ ਆਉਂਦੇ ਹਨ।[89]

ਫਾਂਸੀ ਚੜ੍ਹ ਕੇ ਮਰਨ ਵਿਚ ਕੋਈ ਖਾਸ ਖਿੱਚ ਨਹੀਂ; ਇਹੋ ਜਿਹੀ ਮੌਤ ਅਕਸਰ ਮਲੇਰੀਏ ਵਾਲੇ ਖਿੱਤਿਆਂ ਵਿਚ ਨੀਰਸਤਾ ਅਤੇ ਮੁਸ਼ੱਕਤ ਵਾਲੀ ਜ਼ਿੰਦਗੀ ਜਿਊਣ ਨਾਲੋਂ ਸੌਖੀ ਹੁੰਦੀ ਹੈ।

... ਮੈਂ ਆਪਣੇ ਦੋਸਤ ਇਨਕਲਾਬੀ ਨੂੰ ਤਜਵੀਜ਼ ਦੇਵਾਂਗਾ ਕਿ ਫਾਂਸੀ ਰਾਹੀਂ ਮੌਤ ਦੇਸ਼ ਦੀ ਸੇਵਾ ਸਿਰਫ਼ ਉਦੋਂ ਹੀ ਕਰਦੀ ਹੈ, ਜਦੋਂ ਕਿ ਇਸ ਤਰ੍ਹਾਂ ਮਰਨ ਵਾਲਾ 'ਇਕ ਬੇਦਾਗ਼ ਲੇਲਾ' ਹੋਵੇ।[੭੦]

... ਮੈਂ ਹਰ ਯੂਰਪੀ ਚੀਜ਼ ਦੀ ਨਿਖੇਧੀ ਨਹੀਂ ਕਰਦਾ। ਪਰ ਮੈਂ ਚੰਗੇ ਉਦੇਸ਼ ਲਈ ਵੀ ਖੁਫੀਆ ਕਤਲਾਂ ਅਤੇ ਅਯੋਗ ਢੰਗਾਂ ਦੀ ਹਰ ਮਾਹੌਲ ਵਿਚ ਅਤੇ ਹਰ ਸਮੇਂ ਨਿਖੇਧੀ ਕਰਦਾ ਹਾਂ। ... ਕਿਸੇ ਸ਼ੈਤਾਨੀ ਚੀਜ਼ ਦੇ ਖਿਲਾਫ਼ ਹਥਿਆਰਬੰਦ ਸਾਜ਼ਸ਼ਾਂ ਸ਼ੈਤਾਨ ਨੂੰ ਸ਼ੈਤਾਨ ਨਾਲ ਲੜਾਉਣ ਦੇ ਬਰਾਬਰ ਹਨ। ਪਰ ਮੇਰੇ ਲਈ ਕਿਉਂਕਿ ਇੱਕ ਸ਼ੈਤਾਨ ਹੀ ਬਹੁਤ ਜ਼ਿਆਦਾ ਹੈ, ਇਸ ਲਈ ਮੈਂ ਉਹਨਾਂ ਦੀ ਗਿਣਤੀ ਵਿਚ ਵਾਧਾ ਕਰਨਾ ਨਹੀਂ ਚਾਹਾਂਗਾ।...[੭੧]

ਬੁਜ਼ਦਿਲੀ ਨੂੰ ਭਾਵੇਂ ਉਹ ਦਾਰਸ਼ਨਿਕ ਹੋਵੇ ਅਤੇ ਭਾਵੇਂ ਕੋਈ ਹੋਰ, ਮੈਂ ਨਫ਼ਰਤ ਕਰਦਾ ਹਾਂ। ਅਤੇ ਜੇ ਮੈਨੂੰ ਕੋਈ ਗਣਾ ਸਕੇ ਕਿ ਇਨਕਲਾਬੀ ਸਰਗਰਮੀ ਨੇ ਬੁਜ਼ਦਿਲੀ ਦੂਰ ਕਰ ਦਿਤੀ ਹੈ, ਤਾਂ ਇਹ ਇਸ ਢੰਗ ਲਈ ਮੇਰੀ ਨਫ਼ਰਤ ਨੂੰ ਮੱਠਿਆਂ ਕਰਨ ਵਿਚ ਬਹੁਤ ਹਿੱਸਾ ਪਾਇਗਾ, ਭਾਵੇਂ ਅਸੂਲਨ ਮੈਂ ਫਿਰ ਵੀ ਇਸਦੀ ਕਿੰਨੀ ਵੀ ਜ਼ਿਆਦਾ ਵਿਰੋਧਤਾ ਕਰਦਾ ਹੋਵਾਂ।...

ਮੈਂ ਕਿਸੇ ਵੀ ਹਾਲਤ ਵਿਚ ਮਾਰੋ–ਮਾਰੀ, ਕਤਲ ਜਾਂ ਦਹਿਸ਼ਤਵਾਦ ਨੂੰ ਚੰਗਾ ਨਹੀਂ ਸਮਝਦਾ। ਮੇਰਾ ਇਹ ਵਿਸ਼ਵਾਸ ਜ਼ਰੂਰ ਹੈ ਕਿ ਵਿਚਾਰ ਬੜੀ ਛੇਤੀ ਪੱਕਦੇ ਹਨ ਜੇ ਇਹਨਾਂ ਨੂੰ ਸ਼ਹੀਦਾਂ ਦੇ ਖੂਨ ਨਾਲ ਪਾਲਿਆ ਜਾਏ। ਪਰ ਜਿਹੜਾ ਆਦਮੀ ਸੇਵਾ ਕਰਦਿਆਂ ਹੌਲੀ ਹੌਲੀ ਜੰਗਲ–ਬੁਖਾਰ ਨਾਲ ਮਰ ਜਾਂਦਾ ਹੈ, ਉਹ ਉਸੇ ਤਰ੍ਹਾਂ ਯਕੀਨੀ ਢੰਗ ਨਾਲ ਖੂਨ ਵਹਾਉਂਦਾ ਹੈ, ਜਿਸ ਤਰ੍ਹਾਂ ਫ਼ਾਂਸੀ ਚੜ੍ਹਿਆ ਮਨੁੱਖ। ਅਤੇ ਜੇ ਫ਼ਾਂਸੀ ਚੜ੍ਹ ਕੇ ਮਰਨ ਵਾਲਾ ਕਿਸੇ ਦੂਜੇ ਦੇ ਖੂਨ ਵਲੋਂ ਨਿਰਦੋਸ਼ ਨਹੀਂ, ਤਾਂ ਉਸ ਕੋਲ ਅਜੇਹੇ ਵਿਚਾਰ ਕਦੀ ਵੀ ਨਹੀਂ ਸਨ, ਜਿਹੜੇ ਪੱਕਣ ਦੇ ਹੱਕਦਾਰ ਹੁੰਦੇ।

## ਇਤਿਹਾਸ ਦੇ ਯੋਧੇ

... ਉਹਨਾਂ ਦੀਆਂ (ਇਨਕਲਾਬੀਆਂ ਦੀਆਂ) ਸਰਗਰਮੀਆਂ ਦੀ ਗੁਰੂ ਗੋਬਿੰਦ ਸਿੰਘ, ਜਾਂ ਵਾਸ਼ਿੰਗਟਨ ਜਾਂ ਗੈਰੀਬਾਲਡੀ ਜਾਂ ਲੈਨਿਨ ਦੀਆਂ ਸਰਗਰਮੀਆਂ ਨਾਲ ਤੁਲਨਾ ਕਰਨਾ ਸਭ ਤੋਂ ਵੱਧ ਕੁਰਾਹੇ ਪਾਉਣ ਵਾਲੀ ਅਤੇ ਖਤਰਨਾਕ ਗੱਲ ਹੋਵੇਗੀ। ਪਰ ਅਹਿੰਸਾ ਦੇ ਸਿਧਾਂਤ ਦੀ ਕਸੌਟੀ ਉਤੇ, ਮੈਂ ਇਹ ਕਹਿਣ ਤੋਂ ਬਿਲਕੁਲ ਨਹੀਂ ਝਿਜਕਦਾ ਕਿ ਇਹ ਬਿਲਕੁਲ ਸੰਭਵ ਹੈ ਕਿ ਜੇ ਮੈਂ ਕਿਤੇ ਉਹਨਾਂ ਦੇ ਦੇਸ਼ ਅਤੇ ਉਹਨਾਂ ਦੇ ਕਾਲ ਵਿਚ ਜੀਵਿਆ ਹੁੰਦਾ, ਤਾਂ ਮੈਂ ਉਹਨਾਂ ਵਿਚੋਂ ਹਰ ਇਕ ਨੂੰ ਕੁਰਾਹੇ ਪਿਆ ਦੇਸ਼ ਭਗਤ ਕਹਿੰਦਾ, ਭਾਵੇਂ ਉਹ ਸਫ਼ਲ ਅਤੇ ਦਲੇਰ ਯੋਧੇ ਸਨ ...

ਜਿੱਥੋਂ ਤੱਕ ਯੋਧਿਆਂ ਦੇ ਕਾਰਨਾਮਿਆਂ ਦੇ ਵਿਸਥਾਰਾਂ ਦਾ ਸੰਬੰਧ ਹੈ, ਮੈਂ ਇਤਿਹਾਸ ਉਤੇ ਵਿਸ਼ਵਾਸ ਨਹੀਂ ਕਰਦਾ। ਮੈਂ ਇਤਿਹਾਸ ਦੇ ਮੋਟੇ ਮੋਟੇ ਤਥ ਪ੍ਰਵਾਨ ਕਰਦਾ ਹਾਂ ਅਤੇ ਆਪਣੇ ਵਿਵਹਾਰ ਲਈ ਆਪਣੇ ਹੀ ਸਬਕ ਕੱਢਦਾ ਹਾਂ। ਜਿਥੋਂ ਤੱਕ ਮੋਟੇ ਮੋਟੇ ਤੱਥ ਜ਼ਿੰਦਗੀ ਦੇ ਉੱਚਤਮ ਕਾਨੂੰਨਾਂ ਦੀ ਵਿਰੋਧਤਾ ਕਰਦੇ ਹਨ, ਮੈਂ ਇਹਨਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਪਰ ਮੈਂ ਇਤਿਹਾਸ ਵਲੋਂ ਮੁਹਈਆ ਕੀਤੇ ਗਏ ਥੋਹੜੇ ਜਿਹੇ ਮਸਾਲੇ ਤੋਂ ਮਨੁੱਖਾਂ ਬਾਰੇ ਨਿਰਣਾ ਕਰਨ ਤੋਂ ਯਕੀਨਨ ਇਨਕਾਰ ਕਰਦਾ ਹਾਂ।

ਕਮਾਲ ਪਾਸ਼ਾ ਅਤੇ ਡੀ ਵਲੇਰਾ ਬਾਰੇ ਵੀ ਮੈਂ ਨਿਰਣਾ ਨਹੀਂ ਦੇ ਸਕਦਾ। ਪਰ ਪੂਰੀ ਤਰ੍ਹਾਂ ਅਹਿੰਸਾ ਵਿਚ ਯਕੀਨ ਰੱਖਣ ਵਾਲੇ ਵਜੋਂ ਮੇਰੇ ਲਈ ਉਹ ਜ਼ਿੰਦਗੀ ਵਿਚ ਰਾਹ-ਦਿਖਾਵੇ ਨਹੀਂ ਹੋ ਸਕਦੇ ਜਿਥੋਂ ਤੱਕ ਜੰਗ ਵਿਚ ਉਹਨਾਂ ਦੇ ਵਿਸ਼ਵਾਸ ਦਾ ਸੰਬੰਧ ਹੈ। ਮੈਂ ਕ੍ਰਿਸ਼ਨ ਵਿਚ ਵਿਸ਼ਵਾਸ ਰਖਦਾ ਹਾਂ। ਪਰ ਮੇਰਾ ਕ੍ਰਿਸ਼ਨ ਸਾਡੇ ਸਾਰਿਆਂ ਲਈ ਬ੍ਰਹਿਮੰਡ ਦਾ ਸਵਾਮੀ ਹੈ, ਸਿਰਜਣਹਾਰ ਹੈ, ਪਾਲਣਹਾਰ ਹੈ, ਅਤੇ ਮਾਰਨਹਾਰ ਹੈ। ਉਹ ਨਾਸ਼ ਕਰ ਸਕਦਾ ਹੈ, ਕਿਉਂਕਿ ਉਹ ਸਿਰਜਦਾ ਹੈ।...

## ਇਨਕਲਾਬ ਆਤਮਘਾਤੀ ਹੈ

ਆਪਣਾ ਜ਼ਿੰਦਗੀ ਦਾ ਫ਼ਲਸਫ਼ਾ ਸਿਖਾਉਣ ਲਈ ਮੇਰੇ ਕੋਲ ਯੋਗਤਾਵਾਂ ਨਹੀਂ। ਜਿਸ ਫ਼ਲਸਫ਼ੇ ਵਿਚ ਮੈਂ ਯਕੀਨ ਕਰਦਾ ਹਾਂ, ਉਸ ਉਤੇ ਅਮਲ ਕਰਨ ਲਈ ਮੇਰੇ ਕੋਲ ਘੱਟ ਤੋਂ ਘੱਟ ਯੋਗਤਾਵਾਂ ਹਨ।... ਇਨਕਲਾਬੀਆਂ ਨੂੰ ਪੂਰੀ ਖੁਲ੍ਹ ਹੈ ਕਿ ਉਹ ਮੇਰਾ ਸਾਰਾ ਫ਼ਲਸਫ਼ਾ ਰੱਦ ਕਰ ਦੇਣ।... ਪਰ ਭਾਰਤ ਤੁਰਕੀ ਜਾਂ ਆਇਰਲੈਂਡ ਜਾਂ ਰੂਸ ਵਰਗਾ ਨਹੀਂ, ਅਤੇ ਏਨੇਂ ਵਿਸ਼ਾਲ ਦੇਸ਼ ਲਈ, ਜਿਹੜਾ ਏਨਾਂ ਬੁਰੀ ਤਰ੍ਹਾਂ ਫੁੱਟ ਦਾ ਸ਼ਿਕਾਰ ਹੈ ਅਤੇ ਜਿਸ ਦੀ ਜਨਤਾ ਕੰਗਾਲੀ ਵਿਚ ਏਨੀਂ ਡੂੰਘੀ ਤਰ੍ਹਾਂ ਧੱਸੀ ਹੋਈ ਹੈ ਅਤੇ ਏਨੇ ਡਰਾਉਣੇ ਢੰਗ ਨਾਲ ਦਹਿਸ਼ਤਜ਼ਦਾ ਹੈ, ਜੇ ਸਾਰੇ ਸਮਿਆਂ ਲਈ ਨਹੀਂ, ਤਾਂ ਹਰ ਹਾਲਤ ਵਿਚ ਦੇਸ਼ ਦੇ ਜੀਵਨ ਦੇ ਇਸ ਪੜਾਅ ਉਤੇ ਉਸ ਤਰ੍ਹਾਂ ਦੀ ਇਨਕਲਾਬੀ ਸਰਗਰਮੀ ਆਤਮਘਾਤੀ ਹੈ।[92]

ਇਨਕਲਾਬੀ ਵਿਰੋਧੀ ਦੀ ਆਤਮਾ ਦੇ ਫ਼ਰਜ਼ੀ ਲਾਭ ਲਈ ਸਰੀਰ ਨੂੰ ਨੱਸ਼ਟ ਕਰਦਾ ਹੈ। ... ਮੈਂ ਇਕ ਵੀ ਅਜਿਹੇ ਇਨਕਲਾਬੀ ਨੂੰ ਨਹੀਂ ਜਾਣਦਾ ਜਿਸ ਨੇ ਵਿਰੋਧੀ ਦੀ ਆਤਮਾ ਬਾਰੇ ਸੋਚਿਆ ਵੀ ਹੋਵੇ। ਉਸਦਾ ਇਕੋ ਇਕ ਨਿਸ਼ਾਨਾ ਦੇਸ਼ ਨੂੰ ਲਾਭ ਪੁਚਾਉਣਾ ਰਿਹਾ ਹੈ, ਭਾਵੇਂ ਵਿਰੋਧੀ ਸਰੀਰ ਅਤੇ ਆਤਮਾ ਸਮੇਤ ਨਸ਼ਟ ਹੋ ਜਾਏ।[93]

ਮੈਂ ਦੇਸ਼ ਲਈ ਉਸਦੇ ਪਿਆਰ ਵਾਸਤੇ ਅਰਾਜਕਤਾਵਾਦੀ ਦਾ ਸਤਿਕਾਰ ਕਰਦਾ ਹਾਂ। ਆਪਣੇ ਦੇਸ਼ ਲਈ ਮਰਨ ਵਾਸਤੇ ਤਿਆਰ-ਬਰ-ਤਿਆਰ ਰਹਿਣ ਦੀ ਉਸ ਦੀ ਬਹਾਦਰੀ ਦਾ ਮੈਂ ਸਤਿਕਾਰ ਕਰਦਾ ਹਾਂ; ਪਰ ਮੈਂ ਉਸ ਨੂੰ ਪੁੱਛਦਾ ਹਾਂ: ਕੀ ਜਾਨ ਲੈਣੀ ਸਤਿਕਾਰਯੋਗ ਕੰਮ ਹੈ? ਕੀ ਕਾਤਲ ਦਾ ਛੁਰਾ ਸਨਮਾਨਯੋਗ ਮੌਤ ਲਈ ਜ਼ਰੂਰੀ ਹੈ? ਮੈਂ ਇਸਨੂੰ ਰੱਦ ਕਰਦਾ ਹਾਂ।[94]

ਮੈਂ ਆਪਣੀ ਸੋਚੀ-ਸਮਝੀ ਰਾਏ ਦੁਹਰਾਉਂਦਾ ਹਾਂ ਕਿ, ਦੂਜੇ ਦੇਸ਼ਾਂ ਵਾਸਤੇ ਜੋ ਵੀ ਸੱਚ ਹੋਵੇ, ਘੱਟੋ ਘੱਟ ਭਾਰਤ ਵਿਚ ਰਾਜਸੀ ਕਤਲ ਦੇਸ਼ ਨੂੰ ਸਿਰਫ਼ ਨੁਕਸਾਨ ਹੀ ਪੁਚਾ ਸਕਦੇ ਹਨ।[95]

ਇਤਿਹਾਸ ਦਾ ਸਫ਼ਾ ਉਹਨਾਂ ਲੋਕਾਂ ਦੇ ਖ਼ੂਨ ਨਾਲ ਲਿਬੜਿਆ ਹੋਇਆ ਹੈ, ਜਿਹੜੇ ਆਜ਼ਾਦੀ ਲਈ ਲੜੇ ਹਨ। ਮੈਨੂੰ ਅਜੇਹੀ ਕਿਸੇ ਮਿਸਾਲ ਦਾ ਨਹੀਂ ਪਤਾ ਜਿਸ ਵਿਚ ਕੌਮਾਂ ਨੇ ਅਥਾਹ ਕਸ਼ਟਾਂ ਵਿਚੋਂ ਲੰਘਣ ਤੋਂ ਬਿਨ੍ਹਾਂ ਆਜ਼ਾਦੀ ਪ੍ਰਾਪਤ ਕਰ ਲਈ ਹੋਵੇ। ਕਾਤਲ ਦਾ ਛੁਰਾ, ਜ਼ਹਿਰ ਦਾ ਪਿਆਲਾ, ਬੰਦੂਕ-ਧਾਰੀ ਦੀ ਗੋਲੀ, ਨੇਜ਼ਾ – ਤਬਾਹੀ ਦੇ ਇਹ ਸਾਰੇ ਹਥਿਆਰ - ਅਤੇ ਢੰਗ ਹੁਣ ਤੱਕ ਉਹਨਾਂ ਲੋਕਾਂ ਵਲੋਂ ਵਰਤੇ ਜਾਂਦੇ ਰਹੇ ਹਨ, ਜਿਨ੍ਹਾਂ ਨੂੰ ਮੈਂ ਆਜ਼ਾਦੀ ਅਤੇ ਸੁਤੰਤਰਤਤਾ ਦੇ ਅੰਨ੍ਹੇ ਆਸ਼ਕ ਸਮਝਦਾ ਹਾਂ। ... ਦਹਿਸ਼ਤਪਸੰਦਾਂ ਨੂੰ ਸਲਾਹੁਣ ਜੋਗਾ ਮੇਰੇ ਕੋਲ ਕੁਝ ਨਹੀਂ।[96]

ਇਨਕਲਾਬੀ ਮੇਰੇ ਨਾਲ ਅਤੇ ਮੇਰੇ ਲਈ ਪ੍ਰਾਰਥਨਾ ਕਰੇ ਕਿ ਮੈਂ ਜਲਦੀ ਹੀ ਅਜਿਹਾ (ਤੀਖਣ ਜਜ਼ਬਿਆਂ ਤੋਂ ਮੁਕਤ, ਪਾਪ ਕਰਨ ਦੇ ਪੂਰੀ ਤਰ੍ਹਾਂ ਅਸਮਰੱਥ) ਬਣ ਸਕਾਂ। ਪਰ ਉਦੋਂ ਤੱਕ ਉਹ ਮੇਰੇ ਨਾਲ ਇਸ ਪਾਸੇ ਵੱਲ ਇਕ ਕਦਮ ਚੁੱਕੋ, ਜਿਸਨੂੰ ਮੈਂ ਦਿਨ ਦੇ ਚਾਨਣ ਵਾਂਗ ਸਪਸ਼ਟ ਤਰ੍ਹਾਂ ਨਾਲ ਦੇਖਦਾ ਹਾਂ, ਅਰਥਾਤ ਬਿਲਕੁਲ ਅਹਿੰਸਕ ਸਾਧਨਾਂ ਰਾਹੀਂ ਭਾਰਤ ਦੀ ਆਜ਼ਾਦੀ ਜਿੱਤਣ ਵੱਲ[97]।

## 28. ਬੁਜ਼ਦਿਲੀ ਅਤੇ ਹਿੰਸਾ ਵਿਚਕਾਰ ਚੋਣ

ਪੂਰੀ ਨਸਲ ਦੇ ਖੱਸੀਕਰਣ ਦਾ ਖਤਰਾ ਸਹੇੜਨ ਨਾਲੋਂ ਮੈਂ ਹਿੰਸਾ ਦਾ ਖਤਰਾ ਹਜ਼ਾਰ ਵਾਰ ਸਹੇੜਾਂਗਾ।[98]

### ਹਿੰਸਾ ਦੀ ਚੋਣ

ਮੈਂ ਇਹ ਜ਼ਰੂਰ ਵਿਸ਼ਵਾਸ ਰਖਦਾ ਹਾਂ ਕਿ ਜਿੱਥੇ ਚੋਣ ਸਿਰਫ਼ ਬੁਜ਼ਦਿਲੀ ਅਤੇ ਹਿੰਸਾ ਵਿਚਕਾਰ ਹੋਵੇ, ਮੈਂ ਹਿੰਸਾ ਦੀ ਸਲਾਹ ਦੇਵਾਂਗਾ। ... ਮੈਂ ਤਾਂ ਸਗੋਂ ਚਾਹਾਂਗਾ ਕਿ ਭਾਰਤ ਆਪਣੀ ਇੱਜ਼ਤ ਦੀ ਰਾਖੀ ਕਰਨ ਲਈ ਹਥਿਆਰਾਂ ਦਾ ਆਸਰਾ ਲਵੇ, ਇਸ ਨਾਲੋਂ ਕਿ ਉਹ ਆਪਣੀ ਹੀ ਬੇਪਤੀ ਦਾ ਬੁਜ਼ਦਿਲਾਂ ਵਾਂਗ ਬੇਬਸ ਗਵਾਹ ਬਣੇ ਜਾਂ ਬਣਿਆ ਰਹੇ।

ਪਰ ਮੇਰਾ ਵਿਸ਼ਵਾਸ ਹੈ ਕਿ ਅਹਿੰਸਾ ਹਿੰਸਾ ਨਾਲੋਂ ਅਥਾਹ ਤੌਰ ਉਤੇ ਉੱਤਮ ਹੈ, ਸਜ਼ਾ ਦੇਣ ਨਾਲੋਂ ਮੁਆਫ਼ ਕਰ ਦੇਣਾ ਵਧੇਰੇ ਮਰਦਊ ਹੈ। ਮੁਆਫ਼ ਕਰ ਦੇਣਾ ਸਿਪਾਹੀ ਦਾ ਸ਼ਿੰਗਾਰ ਬਣ ਜਾਂਦਾ ਹੈ।... ਪਰ ਸਵੈਕਾਬੂ ਨੂੰ ਮੁਆਫ਼ੀ ਦੇਣਾ ਤਾਂ ਹੀ ਕਿਹਾ ਜਾ ਸਕਦਾ ਹੈ ਜੇ ਸਜ਼ਾ ਦੇਣ ਦੀ ਤਾਕਤ ਹੋਵੇ; ਇਹ ਬੇਮਾਅਨੀ ਹੋ ਜਾਂਦਾ ਹੈ ਜਦੋਂ ਇਹ ਬੇਬਸ ਜੀਵ ਤੋਂ ਸ਼ੁਰੂ ਹੋਣ ਦਾ ਦਿਖਾਵਾ ਕਰਦਾ ਹੈ।

... ਪਰ ਮੈਂ ਭਾਰਤ ਨੂੰ ਬੇਬਸ ਨਹੀਂ ਮੰਨਦਾ, ਆਪਣੇ ਆਪ ਨੂੰ ਬੇਬਸ ਨਹੀਂ ਮੰਨਦਾ। ਤਾਕਤ ਸ਼ਰੀਰਕ ਸਮਰੱਥਾ ਤੋਂ ਨਹੀਂ ਮਿਲਦੀ। ਇਹ ਅਜਿੱਤ ਇੱਛਾ–ਸ਼ਕਤੀ ਤੋਂ ਮਿਲਦੀ ਹੈ।[99]

ਅਸੀਂ ਮਨੁੱਖ ਵਿਚੋਂ ਜਾਨਵਰ ਕੱਢ ਦੇਣਾ ਚਾਹੁੰਦੇ ਹਾਂ, ਪਰ ਇਹ ਨਹੀਂ ਚਾਹੁੰਦੇ ਕਿ ਅਜਿਹਾ ਕਰਨ ਲਈ ਅਸੀਂ ਉਸਨੂੰ ਖੱਸੀ ਕਰ ਦੇਈਏ। ਅਤੇ ਆਪਣਾ ਹੀ ਰੁਤਬਾ ਲੱਭਣ ਦੇ ਅਮਲ ਵਿਚ, ਉਸ ਵਿਚਲਾ ਜਾਨਵਰ ਲਾਜ਼ਮੀ ਤੌਰ ਉਤੇ ਆਪਣਾ ਬਦਸੂਰਤ ਚਿਹਰਾ ਮੁੜ ਮੁੜ ਕੇ ਸਾਹਮਣੇ ਲਿਆਇਗਾ।[100]

ਦੁਨੀਆ ਸਿਰਫ ਤਰਕ ਦੇ ਸਹਾਰੇ ਨਹੀਂ ਚਲਦੀ। ਜੀਵਨ ਵਿਚ ਥੋੜ੍ਹੀ ਬਹੁਤ ਹਿੰਸਾ ਤਾਂ ਹੈ ਹੀ। ਇਸ ਲਈ ਸਾਨੂੰ ਘਟ ਤੋਂ ਘਟ ਹਿੰਸਾ ਵਾਲਾ ਰਾਹ ਫੜਨਾ ਚਾਹੀਦਾ ਹੈ।[101]

### ਬੁਜ਼ਦਿਲੀ ਨਹੀਂ

ਮੈਂ ਚਾਹੁੰਦਾ ਹਾਂ ਕਿ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਮਾਰਨ ਤੋਂ ਬਿਨ੍ਹਾਂ ਮਰਨ ਦੀ ਸਹਿਜ ਦਲੇਰੀ ਸਿੱਖਣ। ਪਰ ਜੇ ਕਿਸੇ ਵਿਚ ਇਹ ਦਲੇਰੀ ਨਹੀਂ, ਤਾਂ ਮੈਂ ਚਾਹਾਂਗਾ ਕਿ ਉਹ ਬੁਜ਼ਦਿਲਾਂ ਵਾਂਗ ਖ਼ਤਰੇ ਤੋਂ ਦੌੜ ਜਾਣ ਨਾਲੋਂ ਮਾਰਨ ਅਤੇ ਮਾਰੇ ਜਾਣ ਦੀ ਕਲਾ ਸਿੱਖੇ। ਕਿਉਂਕਿ ਖਤਰੇ ਤੋਂ

ਦੌੜ ਜਾਣ ਵਾਲਾ ਮਾਨਸਿਕ ਅਹਿੰਸਾ ਜ਼ਰੂਰ ਕਰਦਾ ਹੈ। ਉਹ ਦੌੜ ਜਾਂਦਾ ਹੈ ਕਿਉਂਕਿ ਮਾਰਨ ਦੇ ਕਾਰਜ ਵਿਚ ਮਾਰੇ ਜਾਣ ਦੀ ਦਲੇਰੀ ਉਸ ਵਿਚ ਨਹੀਂ ਹੁੰਦੀ।[102]

ਅਹਿੰਸਾ ਦਾ ਮੇਰਾ ਢੰਗ ਕਦੀ ਵੀ ਸ਼ਕਤੀ ਦੇ ਖਤਰੇ ਵੱਲ ਨਹੀਂ ਲਿਆਇਗਾ, ਸਗੋਂ ਸਿਰਫ਼ ਇਹ ਹੀ ਸੰਭਵ ਬਣਾਇਗਾ ਕਿ ਜੇ ਕੌਮ ਦੀ ਅਜੇਹੀ ਮਰਜ਼ੀ ਹੋਵੇ ਤਾਂ ਇਹ ਖਤਰੇ ਦੀ ਘੜੀ ਅਨੁਸ਼ਾਸਿਤ ਅਤੇ ਸੰਗਠਿਤ ਹਿੰਸਾ ਕਰ ਸਕੇ।[103]

ਅਹਿੰਸਾ ਦਾ ਮੇਰਾ ਅਕੀਦਾ ਬੇਹੱਦ ਸਰਗਰਮ ਸ਼ਕਤੀ ਹੈ। ਬੁਜ਼ਦਿਲੀ ਲਈ ਜਾਂ ਇਥੋਂ ਤੱਕ ਕਿ ਕਮਜ਼ੋਰੀ ਲਈ ਵੀ ਇਸ ਵਿਚ ਕੋਈ ਥਾਂ ਨਹੀਂ। ਹਿੰਸਕ ਪੁਰਸ਼ ਲਈ ਵੀ ਕਦੀ ਅਹਿੰਸਕ ਬਣ ਜਾਣ ਦੀ ਆਸ ਹੁੰਦੀ ਹੈ। ਪਰ ਬੁਜ਼ਦਿਲ ਲਈ ਅਜੇਹੀ ਕੋਈ ਆਸ ਨਹੀਂ ਹੁੰਦੀ। ਇਸ ਲਈ ਮੈਂ ਇਕ ਤੋਂ ਬਹੁਤੀ ਵਾਰ ਕਿਹਾ ਹੈ....ਕਿ ਜੇ ਅਸੀਂ ਆਪਣੀਆਂ ਔਰਤਾਂ ਦੀ ਅਤੇ ਆਪਣੇ ਪੂਜਾ ਸਥਾਨਾਂ ਦੀ ਕਸ਼ਟ ਸਹਿਣ ਦੀ ਸ਼ਕਤੀ, ਅਰਥਾਤ, ਅਹਿੰਸਾ ਨਾਲ ਰਖਿਆ ਕਰਨਾ ਨਹੀਂ ਜਾਣਦੇ, ਤਾਂ ਸਾਨੂੰ, ਜੇ ਅਸੀਂ ਮਰਦ ਹਾਂ ਤਾਂ, ਘੱਟੋ ਤੱਟ ਲੜ ਕੇ ਇਹਨਾਂ ਸਾਰਿਆਂ ਦੇ ਰਾਖੀ ਕਰਨ ਦੇ ਸਮਰੱਥ ਹੋਣਾ ਚਾਹੀਦਾ ਹੈ।[104]

ਆਦਮੀ ਸਰੀਰਕ ਪੱਖੋਂ ਭਾਵੇਂ ਕਿੰਨਾ ਵੀ ਕਮਜ਼ੋਰ ਕਿਉਂ ਨਾ ਹੋਵੇ, ਜੇ ਦੌੜ ਜਾਣਾ ਸ਼ਰਮਨਾਕ ਹੈ ਤਾਂ ਉਹ ਆਪਣੀ ਥਾਂ ਡਟਿਆ ਰਹੇਗਾ ਅਤੇ ਆਪਣੇ ਮੋਰਚੇ ਉਤੇ ਮਰ ਜਾਇਗਾ। ਇਹ ਅਹਿੰਸਾ ਅਤੇ ਬਹਾਦਰੀ ਹੋਵੇਗੀ। ਭਾਵੇਂ ਉਹ ਕਿੰਨਾ ਵੀ ਕਮਜ਼ੋਰ ਕਿਉਂ ਨਾ ਹੋਵੇ, ਉਹ ਆਪਣੇ ਵਿਚ ਜਿੰਨੀ ਵੀ ਤਾਕਤ ਹੈ, ਉਸਦੀ ਵਰਤੋਂ ਆਪਣੇ ਵਿਰੋਧੀ ਨੂੰ ਸੱਟ ਮਾਰਨ ਲਈ ਕਰੇਗਾ, ਅਤੇ ਅਜੇਹਾ ਕਰਦਿਆਂ ਮਾਰਿਆ ਜਾਇਗਾ। ਇਹ ਬਹਾਦਰੀ ਹੈ, ਪਰ ਅਹਿੰਸਾ ਨਹੀਂ। ਜੇ ਉਹ ਨੱਠ ਉਠਦਾ ਹੈ ਜਦੋਂ ਕਿ ਉਸਦਾ ਫ਼ਰਜ਼ ਖਤਰੇ ਦਾ ਸਾਹਮਣਾ ਕਰਨਾ ਹੈ, ਤਾਂ ਇਹ ਬੁਜ਼ਦਿਲੀ ਹੈ। ਪਹਿਲੀ ਸੂਰਤ ਵਿਚ ਮਨੁੱਖ ਦੇ ਅੰਦਰ ਪਿਆਰ ਜਾਂ ਦਿਆਲਤਾ ਹੋਵੇਗੀ। ਦੂਜੇ ਅਤੇ ਤੀਜੀ ਸੂਰਤ ਵਿਚ, ਨਾਪਸੰਦੀ ਜਾਂ ਬੇਵਿਸ਼ਵਾਸੀ ਅਤੇ ਡਰ ਹੋਵੇਗਾ।[105]

ਮੇਰੀ ਅਹਿੰਸਾ ਵਿਚ ਇਹੋ ਜਿਹੇ ਲੋਕ ਜ਼ਰੂਰ ਆ ਜਾਂਦੇ ਹਨ, ਜਿਹੜੇ ਹਥਿਆਰ ਰਖਦਿਆਂ ਅਤੇ ਇਹਨਾਂ ਦੀ ਕਾਰਗਰ ਵਰਤੋਂ ਕਰਦਿਆਂ, ਅਹਿੰਸਕ ਹੋ ਹੀ ਨਹੀਂ ਸਕਦੇ ਜਾਂ ਨਹੀਂ ਹੋਣਗੇ। ਮੈਂ ਹਜ਼ਾਰ ਵਾਰ ਇਹ ਦੁਹਰਾਵਾਂਗਾ ਕਿ ਅਹਿੰਸਾ ਹੁੰਦੀ ਹੀ ਸਭ ਤੋਂ ਤਗੜੇ ਦੀ ਹੈ, ਨਾ ਕਿ ਕਮਜ਼ੋਰ ਦੀ।[106]

ਖਤਰੇ ਦਾ ਮੁਕਾਬਲਾ ਕਰਨ ਦੀ ਥਾਂ ਇਸ ਤੋਂ ਨੱਠ ਉੱਠਣਾ, ਮਨੁੱਖ ਅਤੇ ਪਰਮਾਤਮਾ ਵਿਚ, ਇਥੋਂ ਤੱਕ ਕਿ ਖੁਦ ਆਪਣੇ ਆਪ ਵਿਚ ਵਿਸ਼ਵਾਸ ਹੋਣ ਤੋਂ ਇਨਕਾਰ ਕਰਨਾ ਹੈ। ਵਿਸ਼ਵਾਸ ਦੇ ਇਹੋ ਜਿਹੇ ਦੀਵਾਲੀਆਪਣ ਦਾ ਐਲਾਨ ਕਰਨ ਨਾਲੋਂ ਵਧੇਰੇ ਚੰਗਾ ਹੋਵੇਗਾ ਕਿ ਬੰਦਾ ਡੁਬ ਕੇ ਮਰ ਜਾਵੇ।[107]

## ਹਿੰਸਾ ਰਾਹੀਂ ਆਤਮ-ਰੱਖਿਆ

ਮੈਂ ਮੁੜ ਮੁੜ ਕੇ ਦੁਹਰਾਉਂਦਾ ਰਿਹਾ ਹਾਂ ਕਿ ਜਿਹੜਾ ਕੋਈ ਆਪਣੀ ਜਾਂ ਆਪਣੇ ਅਤਿ ਨਿਕਟ-ਵਰਤੀਆਂ ਜਾਂ ਆਪਣੇ ਅਤਿ ਪਿਆਰਿਆਂ ਦੀ ਜਾਂ ਉਹਨਾਂ ਦੀ ਇੱਜ਼ਤ ਦੀ, ਮੌਤ ਦਾ ਅਹਿੰਸਕ ਢੰਗ ਨਾਲ ਸਾਹਮਣਾ ਕਰਦਿਆਂ, ਰਾਖੀ ਨਹੀਂ ਕਰ ਸਕਦਾ, ਉਸ ਨੂੰ ਜ਼ਾਲਮ ਦਾ ਹਿੰਸਕ ਢੰਗ ਨਾਲ ਮੁਕਾਬਲਾ ਕਰਦਿਆਂ ਅਜੇਹਾ ਕਰਨਾ ਚਾਹੀਦਾ ਹੈ ਜਾਂ ਅਜੇਹਾ ਕਰ ਸਕਦਾ ਹੈ। ਜਿਹੜਾ

ਇਹਨਾਂ ਦੋਹਾਂ ਵਿਚੋਂ ਕੁਝ ਨਹੀਂ ਕਰ ਸਕਦਾ, ਉਹ ਫਾਲਤੂ ਬੋਝ ਹੈ। ਉਸਨੂੰ ਪਰਿਵਾਰ ਦਾ ਮੁਖੀ ਰਹਿਣ ਦਾ ਕੋਈ ਹੱਕ ਨਹੀਂ। ਉਸਨੂੰ ਜਾਂ ਤਾਂ ਆਪਣੇ ਆਪ ਨੂੰ ਲੁਕਾ ਲੈਣਾ ਚਾਹੀਦਾ ਹੈ, ਜਾਂ ਫਿਰ ਹਮੇਸ਼ਾ ਲਈ ਲਾਚਾਰੀ ਵਿਚ ਰਹਿ ਕੇ ਸੰਤੁਸ਼ਟ ਰਹਿਣਾ ਚਾਹੀਦਾ ਹੈ। ਅਤੇ ਕਿਸੇ ਵੀ ਧੱਕੜ ਦੇ ਹੁਕਮ ਉੱਤੇ ਕੀੜੇ ਵਾਂਗ ਰੀਂਗਣ ਲਈ ਤਿਆਰ ਰਹਿਣਾ ਚਾਹੀਦਾ ਹੈ।[108]

ਮਾਰਨ ਦੀ ਤਾਕਤ ਆਤਮ-ਰੱਖਿਆ ਲਈ ਲਾਜ਼ਮੀ ਨਹੀਂ, ਬੰਦੇ ਵਿਚ ਮਰਨ ਦੀ ਤਾਕਤ ਹੋਣੀ ਚਾਹੀਦੀ ਹੈ। ਜਦੋਂ ਕੋਈ ਆਦਮੀ ਮਰਨ ਲਈ ਪੂਰੀ ਤਰ੍ਹਾ ਤਿਆਰ-ਬਰ-ਤਿਆਰ ਹੁੰਦਾ ਹੈ, ਉਹ ਹਿੰਸਾ ਦਾ ਮੁਕਾਬਲਾ ਕਰਨ ਦੀ ਇੱਛਾ ਤੱਕ ਵੀ ਨਹੀਂ ਰੱਖੇਗਾ। ਬੇਸ਼ਕ, ਮੈਂ ਇਹੀ ਗੱਲ ਸਵੈ-ਪ੍ਰਤੱਖ ਪ੍ਰਸਤਾਵਨਾ ਵਜੋਂ ਲਿਖ ਸਕਦਾ ਹਾਂ ਕਿ ਮਰਨ ਦੀ ਇੱਛਾ ਜਿੰਨੀ ਜ਼ਿਆਦਾ ਹੋਵੇਗੀ, ਮਾਰਨ ਦੀ ਇੱਛਾ ਉਨੀ ਹੀ ਘੱਟ ਹੋਵੇਗੀ ਅਤੇ ਇਤਿਹਾਸ ਇਹੋ ਜਿਹੇ ਮਨੁੱਖਾਂ ਦੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਨੇ ਆਪਣੇ ਬੁਲ੍ਹਾਂ ਉਤੇ ਦਇਆ ਦੇ ਸ਼ਬਦਾਂ ਨਾਲ ਅਤੇ ਹਿੰਮਤ ਨਾਲ ਮਰਦਿਆਂ ਆਪਣੇ ਹਿੰਸਕ ਵਿਰੋਧੀਆਂ ਦੇ ਦਿਲਾਂ ਨੂੰ ਬਦਲ ਦਿਤਾ ਸੀ।[109]

ਅਹਿੰਸਾ ਅਜੇਹੇ ਬੰਦੇ ਨੂੰ ਨਹੀਂ ਸਿਖਾਈ ਜਾ ਸਕਦੀ ਜਿਹੜਾ ਮਰਨ ਤੋਂ ਡਰਦਾ ਹੈ ਅਤੇ ਜਿਸ ਵਿਚ ਮੁਕਾਬਲਾ ਕਰਨ ਦੀ ਸ਼ਕਤੀ ਹੀ ਨਹੀਂ। ਲਾਚਾਰ ਚੂਹਾ ਅਹਿੰਸਕ ਨਹੀਂ ਹੁੰਦਾ ਕਿਉਂਕਿ ਇਸਨੂੰ ਹਮੇਸ਼ਾ ਹੀ ਬਿੱਲੀ ਨਿਗਲ ਜਾਂਦੀ ਹੈ। ਉਹ ਖੁਸ਼ੀ ਖੁਸ਼ੀ ਆਪਣੀ ਕਾਤਲ ਨੂੰ ਨਿਗਲ ਜਾਵੇ ਜੇ ਉਹ ਇੰਝ ਕਰ ਸਕਦਾ ਹੋਵੇ ਤਾਂ, ਪਰ ਉਹ ਹਮੇਸ਼ਾ ਹੀ ਉਸਤੋਂ ਨੱਠਣ ਦੀ ਕੋਸ਼ਿਸ਼ ਕਰਦਾ ਹੈ। ਅਸੀਂ ਉਸਨੂੰ ਬੁਜ਼ਦਿਲ ਨਹੀਂ ਕਹਿ ਸਕਦੇ ਕਿਉਂਕਿ ਪ੍ਰਕਿਰਤੀ ਵਲੋਂ ਹੀ ਅਜੇਹਾ ਬਣਾਇਆ ਗਿਆ ਹੈ ਕਿ ਇਸ ਨਾਲੋਂ ਚੰਗਾ ਵਿਵਹਾਰ ਕਰ ਹੀ ਨਹੀਂ ਸਕਦਾ।

ਪਰ ਜਦੋਂ ਕੋਈ ਆਦਮੀ ਖਤਰੇ ਦੇ ਰੂਬਰੂ ਹੁੰਦਾ ਹੈ ਅਤੇ ਚੂਹੇ ਵਰਗਾ ਵਿਵਹਾਰ ਕਰਦਾ ਹੈ ਤਾਂ ਉਸ ਨੂੰ ਠੀਕ ਹੀ ਬੁਜ਼ਦਿਲ ਕਿਹਾ ਜਾਂਦਾ ਹੈ। ਉਹ ਆਪਣੇ ਦਿਲ ਵਿਚ ਹਿੰਸਾ ਅਤੇ ਨਫ਼ਰਤ ਰਖਦਾ ਹੈ ਅਤੇ ਆਪਣੇ ਦੁਸ਼ਮਣ ਨੂੰ ਜਾਨੋਂ ਮਾਰ ਦੇਵੇ ਜੇ ਉਹ ਆਪਣੇ ਆਪ ਨੂੰ ਕਸ਼ਟ ਪੁਚਾਏ ਬਿਨ੍ਹਾਂ ਇੰਝ ਕਰ ਸਕਦਾ ਹੋਵੇ ਤਾਂ। ਉਹ ਅਹਿੰਸਾ ਲਈ ਅਜਨਬੀ ਹੈ। ਇਸ ਬਾਰੇ ਉਸ ਅੱਗੇ ਕੀਤਾ ਗਿਆ ਕੋਈ ਵਿਖਿਆਨ ਉਸਨੂੰ ਸਮਝ ਨਹੀਂ ਪਵੇਗਾ। ਬਹਾਦਰੀ ਉਸਦੇ ਸੁਭਾਗ ਲਈ ਓਪਰੀ ਹੈ। ਇਸ ਤੋਂ ਪਹਿਲਾਂ ਕਿ ਉਹ ਅਹਿੰਸਾ ਨੂੰ ਸਮਝ ਸਕੇ ਉਸਨੂੰ ਇਹ ਸਿਖਾਇਆ ਜਾਣਾ ਜ਼ਰੂਰੀ ਹੈ ਕਿ ਉਹ ਹਮਲਾਵਰ ਤੋਂ ਜਿਹੜਾ ਕਿ ਉਸਨੂੰ ਚਿੱਤ ਕਰਨ ਦੀ ਠਾਣੀ ਬੈਠਾ ਹੈ, ਆਪਣੀ ਰਖਿਆ ਕਰਨ ਦੇ ਯਤਨ ਵਿਚ ਆਪਣੀ ਥਾਂ ਉਤੇ ਡਟਿਆ ਰਹੇ, ਸਗੋਂ ਮਰ ਵੀ ਸਕੇ। ਇਸ ਤੋਂ ਵੱਖ ਕੋਈ ਗੱਲ ਕਰਨਾ ਉਸਦੀ ਬੁਜ਼ਦਿਲੀ ਦੀ ਪੁਸ਼ਟੀ ਕਰੇਗੀ ਅਤੇ ਉਸਨੂੰ ਅਹਿੰਸਾ ਤੋਂ ਹੋਰ ਦੂਰ ਲੈ ਜਾਵੇਗਾ।

ਜੇ ਮੈਂ ਕਿਸੇ ਨੂੰ ਬਦਲਾ ਲੈਣ ਵਿਚ ਸਚਮੁਚ ਸਹਾਇਤਾ ਨਾ ਕਰਾਂ, ਮੈਨੂੰ ਇਹ ਵੀ ਨਹੀਂ ਕਰਨਾ ਚਾਹੀਦਾ ਕਿ ਮੈਂ ਅਖਾਉਤੀ ਅਹਿੰਸਾ ਦੇ ਪਿੱਛੇ ਕਿਸੇ ਦੀ ਸ਼ਰਨ ਲੈਣ ਵਿਚ ਕਿਸੇ ਬੁਜ਼ਦਿਲ ਦੀ ਸਹਾਇਤਾ ਕਰਾਂ। ਇਸ ਗੱਲ ਤੋਂ ਅਣਜਾਣ ਕਿ ਅਹਿੰਸਾ ਕਾਹਦੀ ਬਣੀ ਹੋਈ ਹੈ, ਕਈ ਲੋਕ ਈਮਾਨਦਾਰੀ ਨਾਲ ਵਿਸ਼ਵਾਸ ਰਖਦੇ ਰਹੇ ਹਨ ਕਿ ਹਰ ਵਾਰ ਖਤਰੇ ਤੋਂ ਨੱਠ ਜਾਣਾ ਉਹ ਗੁਣ ਹੈ ਜਿਸ ਦੀ ਤੁਲਨਾ ਮੁਕਾਬਲਾ ਕਰਨ ਨਾਲ ਕੀਤੀ ਜਾ ਸਕਦੀ ਹੈ, ਖਾਸ ਕਰਕੇ ਜਦੋਂ ਇਸ ਤੋਂ ਕਿਸੇ ਦੀ ਜਾਨ ਨੂੰ ਖਤਰਾ ਹੋਵੇ। ਅਹਿੰਸਾ ਦੀ ਸਿੱਖਿਆ ਦੇਣ ਵਾਲਾ ਹੋਣ ਦੇ ਨਾਤੇ ਮੈਨੂੰ, ਜਿੱਥੋਂ ਤੱਕ ਮੇਰੇ ਲਈ ਸੰਭਵ ਹੈ, ਇਹੋ ਜਹੇ ਗ਼ੈਰ-ਮਰਦਊ ਵਿਸ਼ਵਾਸ ਤੋਂ ਬਚਣਾ ਚਾਹੀਦਾ ਹੈ।[110]

ਜਿੱਥੇ ਵੀ ਕਿਤੇ ਕੋਈ ਆਤਮ–ਚਾਹ ਲਈ ਤਿਆਰ ਨਹੀਂ, ਉੱਥੇ ਆਤਮ–ਰੱਖਿਆ ਇਕੋ ਇਕ ਇੱਜ਼ਤਦਾਰ ਰਸਤਾ ਹੈ।[11]

ਭਾਵੇਂ ਹਿੰਸਾ ਗ਼ੈਰ–ਕਾਨੂੰਨੀ ਹੈ, ਪਰ ਜਦੋਂ ਇਹ ਆਤਮ–ਰਖਿਆ ਲਈ ਜਾਂ ਰੱਖਿਆਹੀਣਾਂ ਦੀ ਰੱਖਿਆ ਲਈ ਕੀਤੀ ਜਾਂਦੀ ਹੈ, ਤਾਂ ਇਹ ਬਹਾਦਰੀ ਦਾ ਕਾਰਨਾਮਾ ਬਣ ਜਾਂਦੀ ਹੈ ਜਿਹੜਾ ਬੁਜ਼ਦਿਲਾਂ ਵਾਂਗ ਹਥਿਆਰ ਸੁੱਟਣ ਨਾਲੋਂ ਕਿਤੇ ਚੰਗਾ ਹੁੰਦਾ ਹੈ। ਇਹ ਮਗਰਲੀ ਗੱਲ ਨਾ ਮਰਦਾਂ ਨੂੰ ਸੋਭਦੀ ਹੈ, ਨਾ ਔਰਤਾਂ ਨੂੰ। ਹਿੰਸਾ ਸਾਹਮਣੇ ਬਹਾਦਰੀ ਦੇ ਕਈ ਪੜਾਅ ਅਤੇ ਕਈ ਵੰਨਗੀਆਂ ਹਨ। ਹਰ ਮਨੁੱਖ ਨੂੰ ਇਸ ਬਾਰੇ ਆਪਣਾ ਨਿਰਣਾ ਆਪ ਕਰਨਾ ਚਾਹੀਦਾ ਹੈ। ਹੋਰ ਕੋਈ ਵੀ ਇਹ ਨਿਰਣਾ ਨਹੀਂ ਕਰ ਸਕਦਾ। ਨਾ ਕਿਸੇ ਹੋਰ ਨੂੰ ਇਸਦਾ ਅਧਿਕਾਰ ਹੈ।[12]

## 29. ਹਮਲੇ ਦਾ ਮੁਕਾਬਲਾ

ਮੈ ਜਿਊਣਾ ਹੈ। ਮੈਂ ਕਿਸੇ ਕੌਮ ਜਾਂ ਕਿਸੇ ਬੰਦੇ ਦਾ ਗੋਲਾ ਨਹੀਂ ਬਣਾਂਗਾ। ਮੈਨੂੰ ਜਾਂ ਪੂਰਨ ਆਜ਼ਾਦੀ ਮਿਲਣੀ ਚਾਹੀਦੀ ਹੈ ਜਾਂ ਫਿਰ ਤਬਾਹ ਹੋ ਜਾਣਾ ਚਾਹੀਦਾ ਹੈ। ਹਥਿਆਰਾਂ ਦੀ ਟੱਕਰ ਵਿਚ ਜਿੱਤਣ ਦੀ ਕੋਸ਼ਿਸ਼ ਕਰਨਾ ਨਿਰੀ ਜਾਨਬਾਜ਼ੀ ਹੈ। ਪਰ ਜੇ ਆਪਣੀ ਸਵੈਧੀਨਤਾ ਤੋਂ ਮੈਨੂੰ ਵਾਂਝਿਆ ਕਰਨ ਵਾਲੇ ਦੀ ਸ਼ਕਤੀ ਦੀ ਵਿਰੋਧਤਾ ਕਰਦਿਆਂ ਮੈਂ ਇੰਝ ਕਰਦਾ ਹਾਂ ਤਾਂ ਇਹ ਬਾਜ਼ੀ ਨਹੀਂ। ਅਜੇਹਾ ਕਰਦਿਆਂ ਮੈਂ ਉਸਦੀ ਮਰਜ਼ੀ ਮੰਨਣ ਤੋਂ ਇਨਕਾਰ ਕਰ ਰਿਹਾ ਹੁੰਦਾ ਹਾਂ ਅਤੇ ਬੇਹਥਿਆਰਾ ਮਰਦਾ ਹਾਂ। ਇੰਝ ਕਰਦਿਆਂ, ਭਾਵੇਂ ਮੈਂ ਆਪਣਾ ਸਰੀਰ ਗੁਆ ਬੈਠਦਾ ਹਾਂ, ਪਰ ਮੈਂ ਆਪਣੀ ਆਤਮਾ, ਅਰਥਾਤ, ਆਪਣੀ ਇੱਜ਼ਤ ਬਚਾ ਲੈਂਦਾ ਹਾਂ।[13]

### ਵਿਰੋਧ ਕਰਨ ਦਾ ਫ਼ਰਜ਼

ਅਸਲੀ ਜਾਨਵਾਦੀ ਉਹ ਹੈ ਜਿਹੜਾ ਨਿਰੋਲ ਅਹਿੰਸਕ ਸਾਧਨਾਂ ਰਾਹੀਂ ਆਪਣੀ ਆਜ਼ਦੀ ਦੀ ਅਤੇ ਇਸ ਤਰ੍ਹਾਂ, ਆਪਣੇ ਦੇਸ਼ ਦੀ ਅਤੇ ਆਖਰ ਵਿਚ ਸਾਰੀ ਮਨੁੱਖਤਾ ਦੀ ਆਜ਼ਾਦੀ ਦੀ ਰਖਿਆ ਕਰਦਾ ਹੈ। ... ਪਰ ਵਿਰੋਧ ਕਰਨ ਦਾ ਫ਼ਰਜ਼ ਸਿਰਫ਼ ਉਹਨਾਂ ਲੋਕਾਂ ਦਾ ਹੀ ਬਣਦਾ ਹੈ ਜਿਹੜੇ ਅਕੀਦੇ ਵਲੋਂ ਅਹਿੰਸਾ ਵਿਚ ਵਿਸ਼ਵਾਸ ਰਖਦੇ ਹਨ। ਨਾ ਕਿ ਉਹਨਾਂ ਲੋਕਾਂ ਦਾ ਜਿਹੜੇ ਗਿਣਤੀਆਂ ਮਿਣਤੀਆਂ ਕਰਨਗੇ ਅਤੇ ਹਰ ਮਾਮਲੇ ਦੇ ਗੁਣਾਂ ਦੀ ਨਿਰਖ–ਪਰਖ ਕਰਨਗੇ ਅਤੇ ਫਿਰ ਫ਼ੈਸਲਾ ਕਰਨਗੇ ਕਿ ਕਿਸੇ ਖਾਸ ਜੰਗ ਨੂੰ ਪ੍ਰਵਾਨਗੀ ਦੇਣੀ ਹੈ ਜਾਂ ਇਸ ਦਾ ਵਿਰੋਧ ਕਰਨਾ ਹੈ। ਇਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਇਹੋ ਜਿਹੀ ਵਿਰੋਧਤਾ ਕਰਨਾ ਬੰਦੇ ਦਾ ਆਪਣੇ ਲਈ, ਅਤੇ ਆਪਣੇ ਮਨ–ਅੰਦਰ ਦੀ ਆਵਾਜ਼ ਦੀ ਅਗਵਾਈ ਹੇਠ, ਜੇ ਉਹ ਇਸਦੀ ਹੋਣ ਵਿਚ ਯਕੀਨ ਰਖਦਾ ਹੋਵੇ ਤਾਂ, ਆਪ ਫੈਸਲਾ ਕਰਨ ਵਾਲਾ ਮਾਮਲਾ ਹੈ।[14]

ਅਹਿੰਸਾ ਦੇ ਅਸਲ ਅਰਥ ਅਕਸਰ ਸਮਝੇ ਨਹੀਂ ਗਏ, ਸਗੋਂ ਵਿਗੜੇ ਵਿਗਾੜੇ ਵੀ ਗਏ ਹਨ। ਇਸਦਾ ਮਤਲਬ ਇਹ ਕਦੀ ਵੀ ਨਹੀਂ ਹੁੰਦਾ ਕਿ ਅਹਿੰਸਕ ਮਨੁੱਖ ਨੂੰ ਕਿਸੇ ਹਮਲਾਵਰ ਦੀ ਹਿੰਸਾ ਅੱਗੇ ਝੁਕ ਜਾਣਾ ਚਾਹੀਦਾ ਹੈ। ਹਮਲਾਵਰ ਦੀ ਹਿੰਸਾ ਦਾ ਜਵਾਬ ਹਿੰਸਾ ਵਿਚ ਨਾ ਦੇਂਦਿਆਂ, ਉਸਨੂੰ ਉਸਦੀ ਗ਼ੈਰਕਾਨੂੰਨੀ ਮੰਗ ਮੰਨਣ ਤੋਂ ਇਨਕਾਰ ਕਰਨਾ ਚਾਹੀਦਾ

ਹੈ, ਭਾਵੇਂ ਇਸ ਲਈ ਉਸਨੂੰ ਮਰਨਾ ਹੀ ਕਿਉਂ ਨਾ ਪਵੇ। ਅਵਿਰੋਧ ਦੇ ਇਹ ਹਨ ਅਸਲੀ ਅਰਥ...

ਉਹ ਹਿੰਸਾ ਦਾ ਜਵਾਬ ਹਿੰਸਾ ਵਿਚ ਨਾ ਦੇਵੇ, ਸਗੋਂ ਆਪਣਾ ਹੱਥ ਰੋਕ ਕੇ ਇਸਨੂੰ ਬੇਅਸਰ ਕਰੇ ਅਤੇ ਇਸਦੇ ਨਾਲ ਹੀ, ਮੰਗ ਮੰਨਣ ਤੋਂ ਇਨਕਾਰ ਕਰੇ। ਦੁਨੀਆ ਵਿਚ ਗੁਜ਼ਾਰਾ ਕਰਨ ਦਾ ਇਹੀ ਇਕ ਸਭਯ ਤਰੀਕਾ ਹੈ। ਹੋਰ ਕੋਈ ਵੀ ਤਰੀਕਾ ਹਥਿਆਰ ਇੱਕਠੇ ਕਰਨ ਵੱਲ ਹੀ ਲਿਜਾ ਸਕਦਾ ਹੈ ਜਿਸ ਵਿਚ ਮਜਬੂਰੀ ਹੇਠ ਕਦੀ ਕਦੀ ਅਮਨ ਵੀ ਕਾਇਮ ਹੋ ਜਾਵੇਗਾ ਜਿਹੜਾ ਖੀਣਤਾ ਦਾ ਸਿੱਟਾ ਹੋਵੇਗਾ ਜਦ ਕਿ ਵਧੇਰੇ ਉੱਚੇ ਦਰਜੇ ਦੀ ਹਿੰਸਾ ਲਈ ਤਿਆਰੀਆਂ ਚਲਦੀਆਂ ਰਹਿਣਗੀਆਂ। ਵਧੇਰੇ ਉਚੀ ਤਰ੍ਹਾਂ ਦੀ ਹਿੰਸਾ ਰਾਹੀਂ ਅਮਨ ਅਟੱਲ ਤੌਰ ਉੱਤੇ ਐਟਮ ਬੰਬ ਵੱਲ ਅਤੇ ਉਸ ਸਭ ਜਸ ਵੱਲ ਲੈ ਜਾਂਦਾ ਹੈ ਜਿਸਦਾ ਇਹ ਸੂਚਕ ਹੈ। ਇਸ ਅਹਿੰਸਾ ਦਾ ਅਤੇ ਲੋਕਰਾਜ ਦਾ, ਜੋ ਕਿ ਅਹਿੰਸਾ ਤੋਂ ਬਿਨ੍ਹਾਂ ਸੰਭਵ ਹੀ ਨਹੀਂ, ਸਭ ਤੋਂ ਪੂਰਨ ਭਾਂਤ ਦਾ ਨਿਸ਼ੇਧ ਹੈ।[115]

ਵਹਿਸ਼ੀਪੁਣੇ ਦਾ ਵਹਿਸ਼ੀਪੁਣੇ ਨਾਲ ਜਵਾਬ ਦੇਣਾ ਆਪਣੇ ਇਖ਼ਲਾਕੀ ਅਤੇ ਬੋਧਕ ਦੀਵਾਲੀਏਪਣ ਦਾ ਇਕਬਾਲ ਕਰਨਾ ਹੈ ਅਤੇ ਇਸ ਨਾਲ ਇਕ ਗਧੀਗੇੜ ਹੀ ਸ਼ੁਰੂ ਹੋ ਸਕਦਾ ਹੈ।[116]

ਦੋਵੇਂ ਰੂਪ (ਅਕਰਮਕ ਵਿਰੋਧ ਅਤੇ ਅਹਿੰਸਕ ਵਿਰੋਧ) ਵਿਰੋਧ ਤਾਂ ਹਨ, ਪਰ ਜਦੋਂ ਤੁਹਾਡਾ ਵਿਰੋਧ ਅਕਰਮਕ ਹੁੰਦਾ ਹੈ ਤਾਂ ਵਿਰੋਧ ਕਰਨ ਵਾਲੇ ਦੀ ਕਮਜ਼ੋਰੀ ਦੇ ਅਰਥਾਂ ਵਿਚ ਤੁਹਾਨੂੰ ਇਸਦੀ ਭਾਰੀ ਕੀਮਤ ਅਦਾ ਕਰਨੀ ਪੈਂਦੀ ਹੈ। ਯੂਰਪ ਨੇ ਨਜਰਥ ਦੇ ਯਸੂਹ ਮਸੀਹ ਵਲੋਂ ਕੀਤੇ ਗਏ, ਸਿਆਣਪ ਨਾਲ ਭਰਪੂਰ ਦਲੇਰ ਅਤੇ ਬਹਾਦਰ ਵਿਰੋਧ ਨੂੰ ਗ਼ਲਤੀ ਨਾਲ ਅਕਰਮਕ ਵਿਰੋਧ ਸਮਝ ਲਿਆ, ਜਿਵੇਂ ਕਿ ਇਹ ਕਿਸੇ ਕਮਜ਼ੋਰ ਵਲੋਂ ਕੀਤਾ ਜਾ ਰਿਹਾ ਵਿਰੋਧ ਹੋਵੇ। ਮੈਂ ਜਦੋਂ ਨਵੀਂ ਅੰਜੀਲ ਪਹਿਲੀ ਵਾਰੀ ਪੜ੍ਹੀ ਤਾਂ ਚਾਰਾਂ ਧਰਮ-ਗਰੰਥਾਂ ਵਿਚ ਚਿਤ੍ਰਿਤ ਕੀਤੇ ਗਏ ਯਸੂਹ ਮਸੀਹ ਵਿਚ ਕੋਈ ਕਮਜ਼ੋਰੀ, ਕੋਈ ਅਕਰਮਕਤਾ ਦਿਖਾਈ ਨਾ ਦਿਤੀ ਅਤੇ ਮੈਨੂੰ ਅਰਥ ਹੋਰ ਸਪਸ਼ਟ ਹੋ ਗਏ ਜਦੋਂ ਮੈਂ ਤਾਲਸਤਾਇ ਦੀ ਰਚਨਾ ਧਰਮ-ਗਰੰਥਾਂ ਦੀ ਇਕਸੁਰਤਾ ਅਤੇ ਉਸਦੀਆਂ ਦੂਜੀਆਂ ਇਸ ਤਰ੍ਹਾਂ ਦੀਆਂ ਲਿਖਤਾਂ ਪੜ੍ਹੀਆਂ। ਯਸੂਹ ਮਸੀਹ ਨੂੰ ਅਕਰਮਕ ਵਿਰੋਧਤਾ ਕਰਨ ਵਾਲਾ ਮੰਨ ਕੇ ਪੱਛਮ ਨੇ ਕੀ ਭਾਰੀ ਕੀਮਤ ਅਦਾ ਨਹੀਂ ਕੀਤੀ? ਇਸਾਈ ਬਾਦਸ਼ਾਹਤਾਂ ਅਜੇਹੀਆਂ ਜੰਗਾਂ ਲਈ ਜ਼ਿੰਮੇਵਾਰ ਹਨ ਜਿਹੜੀਆਂ ਉਹਨਾਂ ਜੰਗਾਂ ਨੂੰ ਵੀ ਸ਼ਰਮਿੰਦਿਆਂ ਕਰਦੀਆਂ ਹਨ ਜਿਨ੍ਹਾਂ ਦਾ ਵਰਨਣ ਪੁਰਾਤਨ ਅੰਜੀਲ ਵਿਚ ਅਤੇ ਦੂਜੇ ਇਤਿਹਾਸਕ ਅਤੇ ਅਰਧ-ਇਤਿਹਾਸਕ ਰੀਕਾਰਡਾਂ ਵਿਚ ਕੀਤਾ ਗਿਆ ਹੈ। ਮੈਨੂੰ ਪਤਾ ਹੈ ਕਿ ਮੇਰੇ ਕਥਨ ਵਿਚ ਸੁਧਾਈ ਹੋ ਸਕਦੀ ਹੈ ਕਿਉਂਕਿ ਮੈਂ ਆਧੁਨਿਕ ਜਾਂ ਪੁਰਾਤਨ ਇਤਿਹਾਸ ਦੇ ਬਹੁਤ ਸਤਹੀ ਗਿਆਨ ਦਾ ਹੀ ਦਾਅਵਾ ਕਰ ਸਕਦਾ ਹਾਂ।[117]

(ਮਾਰਨ ਦੀ ਕਿਰਿਆ ਵਿਚ ਮਰਨ ਨਾਲੋਂ) ਮਾਰਨ ਤੋਂ ਬਿਨ੍ਹਾਂ ਮਾਰਨਾ ਵਧੇਰੇ ਬਹਾਦਰੀ ਦੀ ਮੰਗ ਕਰਦਾ ਹੈ। ਇਸ ਅਮਲ ਵਿਚ ਮਾਰਨ ਅਤੇ ਮਾਰੇ ਜਾਣ ਵਿਚ ਕੁਝ ਵੀ ਅਦਭੁਤ ਨਹੀਂ। ਪਰ ਜਿਹੜਾ ਮਨੁੱਖ ਕੱਟੇ ਜਾਣ ਲਈ ਦੁਸ਼ਮਣ ਅੱਗੇ ਆਪਣੀ ਗਰਦਨ ਕਰਦਾ ਹੈ, ਪਰ ਉਸਦੀ ਮਰਜ਼ੀ ਅੱਗੇ ਝੁਕਣ ਤੋਂ ਇਨਕਾਰ ਕਰਦਾ ਹੈ, ਕਿਤੇ ਜ਼ਿਆਦਾ ਉੱਚੀ ਕਿਸਮ ਦੀ ਦਲੇਰੀ ਦਰਸਾਉਂਦਾ ਹੈ।[118]

## ਅਹਿੰਸਾ ਦਾ ਰਾਹ

ਅਹਿਸਾ ਦੁਨੀਆ ਦੇ ਮਹਾਨ ਸਿਧਾਂਤਾਂ ਵਿਚੋਂ ਇੱਕ ਹੈ, ਜਿਸਨੂੰ ਦੁਨੀਆ ਦੀ ਕੋਈ ਤਾਕਤ ਵੀ ਮਿਟਾ ਨਹੀਂ ਸਕਦੀ। ਮੇਰੇ ਵਰਗੇ ਹਜ਼ਾਰਾਂ ਲੋਕ ਆਦਰਸ਼ ਨੂੰ ਸਥਾਪਿਤ ਕਰਨ ਦੀ ਕੋਸ਼ਿਸ਼ ਵਿਚ ਜਾਨਾਂ ਗੁਆ ਸਕਦੇ ਹਨ, ਪਰ ਅਹਿੰਸਾ ਕਦੀ ਨਹੀਂ ਮਰੇਗੀ ਅਤੇ ਅਹਿੰਸਾ ਦੀ ਧਰਮ-ਸਿੱਖਿਆ ਇਸ ਆਦਰਸ਼ ਲਈ ਜਾਨਾਂ ਵਾਰਨ ਵਾਲੇ ਵਿਸ਼ਵਾਸੀਆਂ ਰਾਹੀਂ ਹੀ ਫੈਲਾਈ ਜਾ ਸਕਦੀ ਹੈ।[19]

ਅਹਿੰਸਾ ਸਰਵੁੱਚ ਆਦਰਸ਼ ਹੈ। ਇਹ ਬਹਾਦਰਾਂ ਲਈ ਹੈ, ਬੁਜ਼ਦਿਲਾਂ ਲਈ ਕਦੀ ਵੀ ਨਹੀਂ। ਦੂਜਿਆਂ ਦੇ ਕਤਲਾਂ ਤੋਂ ਲਾਭ ਉਠਾਉਣਾ ਅਤੇ ਆਪਣੇ ਆਪ ਨੂੰ ਇਹ ਵਿਸ਼ਵਾਸ ਕਰਨ ਦੇ ਭੁਲਾਵੇ ਵਿਚ ਪਾ ਛੱਡਣਾ ਕਿ ਅਸੀਂ ਬੜੇ ਧਾਰਮਿਕ ਅਤੇ ਅਹਿੰਸਕ ਹਾਂ, ਇਹ ਨਿਰੋਲ ਆਪਣੇ ਆਪ ਨੂੰ ਧੋਖਾ ਦੇਣਾ ਹੈ।[20]

ਦੁਨੀਆ ਦੀ ਕੋਈ ਤਾਕਤ ਤੁਹਾਨੂੰ ਆਪਣੇ ਅਧੀਨ ਨਹੀਂ ਕਰ ਸਕਦੀ ਜਦੋਂ ਤੁਸੀਂ ਅਹਿੰਸਾ ਦੀ ਤਲਵਾਰ ਨਾਲ ਹਥਿਆਰਬੰਦ ਹੋਵੋ। ਇਹ ਜਿੱਤਣ ਅਤੇ ਹਾਰਨ ਵਾਲੇ, ਦੋਹਾਂ, ਨੂੰ ਹੀ ਵਰੋਸਾਉਂਦੀ ਹੈ।[21]

*ਦੁਨੀਆ ਭਰ ਵਿਚ ਹਿੰਸਾ ਦੇ ਮੌਜੂਦਾ ਵਿਸਫੋਟ ਨੂੰ ਸਮਝਣ ਦਾ ਉਚਿਤ ਤਰੀਕਾ ਇਹ* ਮੰਨਣਾ ਹੈ ਕਿ ਤਗੜੇ ਦੀ ਅਜਿੱਤ ਸ਼ਕਤੀ ਦਾ ਇਕ ਔਂਸ ਵੀ ਕਦੀ ਜ਼ਾਇਆ ਨਹੀਂ ਜਾਂਦਾ।[22]

ਮੈਂ ਇਹ ਨਹੀਂ ਕਹਿੰਦਾ ਕਿ 'ਧਾੜਵੀਆਂ ਜਾਂ ਚੋਰਾਂ ਜਾਂ ਉਹਨਾਂ ਚੋਰਾਂ ਨਾਲ ਨਜਿੱਠਣ ਲੱਗਿਆਂ, ਜਿਹੜੇ ਹੋ ਸਕਦਾ ਹੈ ਭਾਰਤ ਉਤੇ ਹਮਲਾ ਕਰ ਦੇਣ, ਤੁਹਾਨੂੰ ਹਿੰਸਾ ਤੋਂ ਪਰਹੇਜ਼ ਕਰਨਾ ਚਾਹੀਦਾ ਹੈ।' ਪਰ ਤਾਂ ਕਿ ਅਸੀਂ ਵਧੇਰੇ ਚੰਗੀ ਤਰ੍ਹਾਂ ਇੰਝ ਕਰਨ ਦੇ ਸਮਰੱਥ ਹੋ ਸਕੀਏ, ਸਾਨੂੰ ਆਪਣੇ ਆਪ ਨੂੰ ਰੋਕ ਕੇ ਰੱਖਣਾ ਸਿੱਖਣਾ ਚਾਹੀਦਾ ਹੈ। ਜ਼ਰਾ ਕੁ ਮੌਕਾ ਮਿਲਣ ਉਤੇ ਹੀ ਪਿਸਤੌਲ ਕੱਢ ਲੈਣਾ ਤਾਕਤ ਦੀ ਨਹੀਂ, ਸਗੋਂ ਕਮਜ਼ੋਰੀ ਦੀ ਨਿਸ਼ਾਨੀ ਹੈ। ਇਕ ਦੂਜੇ ਨਾਲ ਹੱਥੋਪਾਈ ਹਿੰਸਾ ਦੀ ਨਹੀਂ ਸਗੋਂ ਖੀਣਤਾ ਦੀ ਸਿਖਲਾਈ ਹੈ।[23]

ਹਰ ਤਰ੍ਹਾਂ ਦੀ ਹਿੰਸਾ ਮਾੜੀ ਹੈ ਅਤੇ ਭਾਵਵਾਚੀ ਰੂਪ ਵਿਚ ਇਸ ਦੀ ਨਿਖੇਧੀ ਕੀਤੀ ਜਾਣੀ ਚਾਹੀਦੀ ਹੈ, ਤਾਂ ਵੀ ਅਹਿੰਸਾ ਵਿਚ ਵਿਸ਼ਵਾਸ ਰੱਖਣ ਵਾਲੇ ਲਈ ਹਮਲਾਵਰ ਅਤੇ ਰਖਿਅਕ ਵਿਚਕਾਰ ਨਿਖੇੜਾ ਕਰਨ ਲਈ ਇਹ ਆਗਿਆਯੋਗ ਹੈ, ਸਗੋਂ ਫ਼ਰਜ਼ ਵੀ ਬਣ ਜਾਂਦੀ ਹੈ। ਇਸ ਤਰ੍ਹਾਂ ਕਰਕੇ ਉਹ ਅਹਿੰਸਕ ਢੰਗ ਨਾਲ ਰਖਿਅਕ ਦਾ ਪੱਖ ਲਵੇਗਾ, ਭਾਵ, ਉਸਨੂੰ ਬਚਾਉਣ ਲਈ ਆਪਣੀ ਜਾਨ ਦੇ ਦੇਵੇਗਾ। ਉਸ ਦੀ ਮੁਦਾਖਲਤ, ਸੰਭਵ ਹੈ ਕਿ ਲੜਾਈ ਨੂੰ ਜਲਦੀ ਖਤਮ ਕਰਾ ਦੇਵੇ, ਅਤੇ ਹੋ ਸਕਦਾ ਹੈ ਲੜਨ ਵਾਲੀਆਂ ਧਿਰਾਂ ਵਿਚਕਾਰ ਸ਼ਾਂਤੀ ਵੀ ਕਰ ਦੇਵੇ।[24]

ਮੇਰੀ ਅਹਿੰਸਾ ਹਿੰਸਾ ਦੀਆਂ ਵੱਖ ਵੱਖ ਵੰਨਗੀਆਂ—ਰਖਿਆਤਮਕ ਅਤੇ ਹਮਲਾਵਰ—ਨੂੰ ਜ਼ਰੂਰ ਮੰਨਦੀ ਹੈ। ਇਹ ਠੀਕ ਹੈ ਕਿ ਸਮਾਂ ਪਾ ਕੇ ਇਹ ਫ਼ਰਕ ਖਤਮ ਹੋ ਜਾਂਦਾ ਹੈ, ਪਰ ਮੁੱਢਲਾ ਗੁਣ ਕਾਇਮ ਰਹਿੰਦਾ ਹੈ। ਇਕ ਅਹਿੰਸਕ ਪੁਰਸ਼ ਲਈ ਲਾਜ਼ਮੀ ਹੈ ਕਿ ਜਦੋਂ ਸਮਾਂ ਆਉਂਦਾ ਹੈ ਤਾਂ ਉਹ ਕਹਿ ਸਕੇ ਕਿ ਕਿਹੜੀ ਧਿਰ ਠੀਕ ਹੈ। ਇਸ ਤਰ੍ਹਾਂ ਮੈਂ ਐਬੇਸੀਨੀਆ ਵਾਲਿਆਂ ਦੀ ਸਪੇਨੀਆਂ ਦੀ, ਚੈੱਕਾ ਦੀ, ਚੀਨੀਆਂ ਦੀ ਅਤੇ ਪੋਲੈਂਡ ਵਾਸੀਆਂ ਦੀ ਸਫ਼ਲਤਾ ਦੀ ਕਾਮਨਾ ਕਰਦਾ ਰਿਹਾ ਹਾਂ, ਭਾਵੇਂ ਹਰ ਮਾਮਲੇ ਵਿਚ ਮੇਰੀ ਇੱਛਾ ਹੁੰਦੀ ਸੀ ਕਿ ਉਹ ਅਹਿੰਸਕ ਵਿਰੋਧ ਕਰਦੇ।[25]

ਜੇ ਜੰਗ ਆਪਣੇ ਆਪ ਵਿਚ ਇਕ ਗ਼ਲਤ ਕੰਮ ਹੈ, ਤਾਂ ਇਹ ਇਖਲਾਕੀ ਹਿਮਾਇਤ ਜਾਂ ਆਸ਼ੀਰਵਾਦ ਦੇ ਯੋਗ ਕਿਵੇਂ ਹੋ ਸਕਦੀ ਹੈ? ਮੇਰਾ ਵਿਸ਼ਵਾਸ ਹੈ ਕਿ ਹਰ ਜੰਗ ਪੂਰੀ ਤਰ੍ਹਾਂ ਗ਼ਲਤ ਹੁੰਦੀ ਹੈ। ਪਰ ਜੇ ਅਸੀਂ ਦੋ ਜੰਗ–ਜ਼ੁੱਟੀਆਂ ਧਿਰਾਂ ਦੇ ਮੰਤਵਾਂ ਦੀ ਨਿਰਖ–ਪਰਖ ਕਰੀਏ, ਤਾਂ ਹੋ ਸਕਦਾ ਹੈ ਸਾਨੂੰ ਇਕ ਠੀਕ ਲੱਗੇ ਅਤੇ ਦੂਜੀ ਗ਼ਲਤ ਲੱਗੇ। ਉਦਾਹਰਣ ਵਜੋਂ ਜੇ ੳ ਦੇਸ਼ 'ਅ' ਦੇਸ਼ ਉਤੇ ਕਬਜ਼ਾ ਕਰਨਾ ਚਾਹੁੰਦਾ ਹੈ, ਤਾਂ ਪ੍ਰਤੱਖ ਤੌਰ ਉਤੇ 'ਅ' ਨਾਲ ਜ਼ਿਆਦਤੀ ਹੋ ਰਹੀ ਹੈ। ਦੋਵੇਂ ਹੀ ਹਥਿਆਰਾਂ ਨਾਲ ਲੜਦੇ ਹਨ। ਮੈਂ ਹਿੰਸਕ ਢੰਗ ਵਿਚ ਯਕੀਨ ਨਹੀਂ ਰਖਦਾ, ਪਰ ਫਿਰ ਵੀ 'ਅ', ਜਿਸਦਾ ਉਦੇਸ਼ ਨਿਆਈ ਹੈ, ਮੇਰੀ ਇਖ਼ਲਾਈ ਸਹਾਇਤਾ ਅਤੇ ਅਸ਼ੀਰਵਾਦ ਦਾ ਹੱਕਦਾਰ ਹੈ।[126]

ਤੁਸੀਂ ਘਸੁੰਨ ਦਾ ਜਵਾਬ ਘਸੁੰਨ ਨਾਲ ਦੇ ਸਕਦੇ ਹੋ ਜੇ ਤੁਸੀਂ ਅਹਿੰਸਾ ਦੇ ਰਸਤੇ ਉਤੇ ਚਲਣ ਲਈ ਕਾਫ਼ੀ ਬਹਾਦਰ ਨਹੀਂ। ਪਰ ਹਿੰਸਾ ਦੀ ਵਰਤੋਂ ਕਰਨ ਦਾ ਵੀ ਨੈਤਿਕ ਜ਼ਾਬਤਾ ਹੈ। ਨਹੀਂ ਤਾਂ ਹਿੰਸਾ ਦੇ ਭਾਂਬੜ ਹੀ ਉਹਨਾਂ ਨੂੰ ਭਸਮ ਕਰ ਦੇਣਗੇ ਜਿਹੜੇ ਉਹਨਾਂ ਨੂੰ ਬਾਲਦੇ ਹਨ। ਮੈਨੂੰ ਕੋਈ ਪ੍ਰਵਾਹ ਨਹੀਂ ਜੇ ਉਹ ਸਾਰੇ ਤਬਾਹ ਹੋ ਜਾਂਦੇ ਹਨ। ਪਰ ਮੈਂ ਭਾਰਤ ਦੀ ਆਜ਼ਾਦੀ ਦੀ ਤਬਾਹੀ ਨੂੰ ਬਰਦਾਸ਼ਤ ਨਹੀਂ ਕਰ ਸਕਦਾ।[127]

## ਭਾਰਤ ਦਾ ਰਾਹ

ਮੈਂ ਇਹ ਮੰਨਿਆਂ ਹੈ ਕਿ ਜੇ ਕੌਮ ਦੀ ਮਰਜ਼ੀ ਹੋਵੇ ਤਾ ਸਚਮੁਚ ਦੀ ਹਿੰਸਾ ਨਾਲ ਵੀ ਆਪਣੀ ਆਜ਼ਾਦੀ ਨੂੰ ਬਚਾਉਣ ਦਾ ਇਸ ਦਾ ਹੱਕ ਹੈ। ਸਿਰਫ਼ ਉਦੋਂ ਫਿਰ ਭਾਰਤ ਮੇਰੀ ਪ੍ਰੇਮ–ਭੂਮੀ ਨਹੀਂ ਰਹੇਗਾ, ਭਾਵੇਂ ਮੇਰੀ ਮਾਤ–ਭੂਮੀ ਇਹ ਫਿਰ ਵੀ ਹੋਵੇਗਾ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਮੈਨੂੰ ਆਪਦੀ ਮਾਂ ਉਤੇ ਕੋਈ ਮਾਣ ਨਹੀਂ ਹੋਣਾ ਚਾਹੀਦਾ ਜੇ ਉਹ ਕੁਰਾਹੇ ਪੈ ਜਾਂਦੀ ਹੈ।[128]

ਜਦੋਂ ਭਾਰਤ ਆਤਮ–ਨਿਰਭਰ, ਆਤਮ–ਵਿਸ਼ਵਾਸ ਵਾਲਾ, ਲਾਲਸਾਵਾਂ ਅਤੇ ਸ਼ੋਸ਼ਣ ਤੋਂ ਮੁਕਤ ਹੋ ਜਾਇਗਾ, ਤਾਂ ਉਹ ਪੱਛਮ ਜਾਂ ਪੂਰਬ ਵਿਚਲੀ ਕਿਸੇ ਵੀ ਤਾਕਤ ਲਈ ਲਾਲਚੀ ਖਿੱਚ ਦਾ ਨਿਸ਼ਾਨਾ ਨਹੀਂ ਰਹੇਗਾ, ਤਾਂ ਫਿਰ ਮਹਿੰਗੇ ਹਥਿਆਰਾਂ ਦਾ ਬੋਝ ਉਠਾਉਣ ਤੋਂ ਬਿਨ੍ਹਾਂ ਇਹ ਸੁਰੱਖਿਅਤ ਮਹਿਸੂਸ ਕਰੇਗਾ। ਇਸਦੀ ਘਰੇਲੂ ਆਰਥਕਤਾ ਹਮਲੇ ਦੇ ਖਿਲਾਫ਼ ਸਭ ਤੋਂ ਮਜ਼ਬੂਤ ਫ਼ਸੀਲ ਬਣ ਜਾਇਗੀ।[129]

## ਅਹਿੰਸਕ ਵਿਰੋਧ

ਇਤਿਹਾਸ ਵਿਚ ਕੋਈ ਰੀਕਾਰਡ ਨਹੀਂ ਮਿਲਦਾ ਕਿ ਕਿਸੇ ਕੌਮ ਨੇ ਅਹਿਸੰਕ ਵਿਰੋਧ ਨੂੰ ਅਪਣਾਇਆ ਹੋਵੇ। ਜੇ ਮੇਰੇ ਕਸ਼ਟ ਦਾ ਹਿਟਲਰ ਉਤੇ ਕੋਈ ਅਸਰ ਨਹੀਂ ਹੁੰਦਾ, ਤਾਂ ਕੋਈ ਫ਼ਰਕ ਨਹੀਂ ਪੈਂਦਾ ਕਿਉਂਕਿ ਮੈਂ ਕੁਝ ਵੀ ਕੀਮਤੀ ਨਹੀਂ ਗਵਾ ਰਿਹਾ ਹੋਵਾਂਗਾ। ਮੇਰੀ ਇੱਜ਼ਤ ਇਕੋ ਇਕ ਚੀਜ਼ ਹੈ ਜਿਹੜੀ ਸੰਭਾਲਣ ਯੋਗ ਹੈ। ਇਸ ਨੂੰ ਹਿਟਲਰ ਦੀ ਕੋਈ ਲੋੜ ਨਹੀਂ। ਪਰ ਅਹਿੰਸਾ ਦਾ ਵਿਸ਼ਵਾਸੀ ਹੋਣ ਵਜੋਂ, ਹੋ ਸਕਦਾ ਹੈ ਮੈਂ ਇਸਦੀਆਂ ਸੰਭਾਵਨਾਵਾਂ ਸੀਮਿਤ ਨਾ ਰੱਖ ਸਕਾਂ। ਹੁਣ ਤੱਕ ਉਸਨੇ ਅਤੇ ਉਸ ਵਰਗਿਆਂ ਨੇ ਆਪਣੇ ਇਕਸਾਰ ਤਜਰਬੇ ਨੂੰ ਆਧਾਰ ਬਣਾਇਆ ਹੈ ਕਿ ਮਨੁੱਖ ਤਾਕਤ ਅੱਗੇ ਝੁਕ ਜਾਂਦੇ ਹਨ। ਉਹਨਾਂ ਵੱਲ ਕੋਈ ਵੀ ਕੌੜ ਦਿਖਾਏ ਬਿਨ੍ਹਾਂ ਅਹਿੰਸਕ ਵਿਰੋਧ ਕਰਨ ਵਾਲੇ ਆਦਮੀ ਔਰਤਾਂ ਅਤੇ ਬੱਚੇ ਉਹਨਾਂ ਲਈ ਨਵੀਂ

ਕਿਸਮ ਦਾ ਤਜਰਬਾ ਹੋਵੇਗਾ। ਇਹ ਕਹਿਣ ਦੀ ਹਿੰਮਤ ਕੌਣ ਕਰ ਸਕਦਾ ਹੈ ਕਿ ਉਚੇਰੀਆਂ ਅਤੇ ਵਧੇਰੇ ਸੂਖਮ ਸ਼ਕਤੀਆਂ ਨੂੰ ਹੁੰਗਾਰਾ ਭਰਨਾ ਉਹਨਾਂ ਦੇ ਸੁਭਾਅ ਵਿਚ ਨਹੀਂ? ਉਹਨਾਂ ਵਿਚ ਵੀ ਉਹੀ ਆਤਮਾ ਹੈ, ਜਿਹੜੀ ਮੇਰੇ ਵਿਚ ਹੈ।....

ਮੈਨੂੰ ਇਹ ਸੱਦ ਸੁਣਾਈ ਦੇਂਦੀ ਹੈ ਜਿਸ ਦਾ ਮੈਨੂੰ ਹੁੰਗਾਰਾ ਜ਼ਰੂਰੀ ਹੈ। ਆਪਣੇ ਲੋਕਾਂ ਤੱਕ ਆਪਣੇ ਸੰਦੇਸ਼ ਪੁਚਾਉਣਾ ਮੇਰੇ ਲਈ ਜ਼ਰੂਰੀ ਹੈ। ਇਹ ਅਪਮਾਨ ਮੇਰੇ ਅੰਦਰ ਏਨਾ ਡੂੰਘਾ ਧਸ ਗਿਆ ਹੈ ਕਿ ਇਹ ਬਾਹਰ ਆਏ ਬਿਨ੍ਹਾਂ ਨਹੀਂ ਰਹਿ ਸਕਦਾ। ਮੈਨੂੰ ਘੱਟੋ–ਘੱਟ ਉਸ ਰੌਸ਼ਨੀ ਅਨੁਸਾਰ ਕੰਮ ਕਰਨਾ ਚਾਹੀਦਾ ਹੈ ਜਿਹੜੀ ਮੈਨੂੰ ਮਿਲੀ ਹੈ।

... ਜਦੋਂ ਮੈਂ ਪਹਿਲੀ ਵਾਰੀ ਸਤਿਆਗ੍ਰਹਿ ਸ਼ੁਰੂ ਕੀਤਾ, ਤਾਂ ਮੇਰਾ ਕੋਈ ਸਾਥੀ ਨਹੀਂ ਸੀ। ਇਕ ਪੂਰੀ ਕੌਮ ਦੇ ਖਿਲਾਫ਼, ਜਿਹੜੀ ਸਾਡੀ ਸਾਰਿਆਂ ਦੀ ਹੋਂਦ ਖ਼ਤਮ ਕਰਨ ਦੇ ਸਮਰੱਥ ਸੀ, ਅਸੀਂ ਤੇਰ੍ਹਾਂ ਹਜ਼ਾਰ ਆਦਮੀ ਔਰਤਾਂ ਅਤੇ ਬੱਚੇ ਸਾਂ। ਮੈਨੂੰ ਨਹੀਂ ਸੀ ਪਤਾ ਕਿ ਮੇਰੀ ਗੱਲ ਕੌਣ ਸੁਣੇਗਾ। ਇਹ ਸਾਰਾ ਕੁਝ ਇਕ ਲਿਸ਼ਕਾਰੇ ਵਾਂਗ ਵਾਪਰਿਆ। 13,000 ਵਿਚੋਂ ਸਾਰੇ ਦੇ ਸਾਰੇ ਨਹੀਂ ਸੀ ਲੜੇ। ਕਈ ਪਿੱਛੇ ਹਟ ਗਏ। ਪਰ ਕੌਮ ਦੀ ਇੱਜਤ ਬਚ ਗਈ ਸੀ। ਦੱਖਣੀ ਅਫ਼ਰੀਕੀ ਸਤਿਆਗ੍ਰਹਿ ਨੇ ਨਵਾਂ ਇਤਿਹਾਸ ਲਿਖਿਆ ਸੀ।....

ਮੇਰਾ ਮੰਤਵ ਪੂਰਾ ਹੋ ਜਾਇਗਾ ਜੇ ਮੈਂ ਇਹਨਾਂ ਲੋਕਾ ਦੇ ਦਿਲਾਂ ਤੱਕ ਪੁਜਣ ਵਿਚ ਸਫ਼ਲ ਹੋ ਜਾਵਾਂ ਅਤੇ ਉਹਨਾਂ ਨੂੰ ਇਹ ਮਹਿਸੂਸ ਕਰਾ ਸਕਾਂ ਕਿ ਜੇ ਉਹਨਾਂ ਦੀ ਅਹਿੰਸਾ ਉਹਨਾਂ ਨੂੰ ਹਥਿਆਰ ਰੱਖਣ ਅਤੇ ਉਹਨਾਂ ਨੂੰ ਵਰਤਣ ਦੀ ਯੋਗਤਾ ਰੱਖਣ ਤੋਂ ਕਿਤੇ ਜ਼ਿਆਦਾ ਬਹਾਦਰ ਮਹਿਸੂਸ ਕਰਨ ਦੇ ਯੋਗ ਨਹੀਂ ਬਣਾਉਂਦੀ, ਤਾਂ ਉਹਨਾਂ ਨੂੰ ਅਹਿੰਸਾ ਛੱਡ ਦੇਣੀ ਚਾਹੀਦੀ ਹੈ, ਜੋ ਕਿ ਫਿਰ ਬੁਜ਼ਦਿਲੀ ਦਾ ਹੀ ਦੂਜਾ ਨਾਂ ਹੈ, ਅਤੇ ਆਪਣੇ ਹਥਿਆਰ ਮੁੜ ਚੁੱਕ ਲੈਣੇ ਚਾਹੀਦੇ ਹਨ, ਜਿਨ੍ਹਾਂ ਨੂੰ ਮੁੜ ਚੁਕਣ ਤੋਂ ਉਹਨਾਂ ਨੂੰ ਹੋਰ ਕੋਈ ਨਹੀਂ ਰੋਕਦਾ ਸਿਵਾਏ ਉਹਨਾਂ ਦੀ ਆਪਣੀ ਇੱਛਾ–ਸ਼ਕਤੀ ਦੇ।

ਮੈਂ ਕਮਜ਼ੋਰ ਦਾ ਨਹੀਂ ਸਗੋਂ ਬਹਾਦਰ ਵਾਲਾ ਹਥਿਆਰ ਪੇਸ਼ ਕਰ ਰਿਹਾ ਹਾਂ। ਇਸ ਤੋਂ ਵੱਡੀ ਹੋਰ ਕੋਈ ਬਹਾਦਰੀ ਨਹੀਂ ਕਿ ਕਿਸੇ ਦੁਨਿਆਵੀ ਤਾਕਤ ਅੱਗੇ, ਭਾਵੇਂ ਉਹ ਕਿੰਨੀ ਵੀ ਮਹਾਨ ਕਿਉਂ ਨਾ ਹੋਵੇ, ਗੋਡੇ ਟੇਕਣ ਤੋਂ ਦ੍ਰਿੜ ਇਨਕਾਰ ਕੀਤਾ ਜਾਏ, ਅਤੇ ਉਹ ਵੀ ਰੂਹ ਵਿਚਲੀ ਕਿਸੇ ਵੀ ਕੁੜੱਤਣ ਤੋਂ ਬਿਨ੍ਹਾਂ ਅਤੇ ਇਸ ਪੂਰਨ ਵਿਸ਼ਵਾਸ ਨਾਲ ਕਿ ਸਿਰਫ਼ ਆਤਮਾ ਹੀ ਜਿਊਂਦੀ ਰਹਿੰਦੀ ਹੈ, ਹੋਰ ਕੁਝ ਵੀ ਜਿਊਂਦਾ ਨਹੀਂ ਰਹਿੰਦਾ।[30]

## ਬੁਨਿਆਦੀ ਮਨੌਤਾਂ

ਮੈਂ ਇਸ ਉਦਾਹਰਣ ਤੋਂ ਆਪਣੀ ਦਲੀਲ ਪੇਸ਼ ਕੀਤੀ ਹੈ ਕਿ ਅਸੀਂ ਪਰਿਵਾਰਾਂ ਵਿਚ, ਸਗੋਂ ਕਬੀਲਿਆਂ ਵਿਚ ਵੀ ਕੀ ਕਰਦੇ ਹਾਂ। ਮਨੁੱਖਤਾ ਇਕ ਵੱਡਾ ਪਰਿਵਾਰ ਹੈ। ਅਤੇ ਜੇ ਪਰਗਟ ਕੀਤਾ ਗਿਆ ਪਿਆਰ ਕਾਫ਼ੀ ਤੀਖਣ ਹੈ ਤਾਂ ਇਹ ਸਾਰੀ ਮਨੁੱਖਤਾ ਉਤੇ ਲਾਗੂ ਹੋਣਾ ਚਾਹੀਦਾ ਹੈ। ਜੇ ਵਿਅਕਤੀ ਵਹਿਸ਼ੀਆਂ ਨਾਲ ਵੀ ਸਫ਼ਲ ਰਹੇ ਹਨ, ਤਾਂ ਫਿਰ ਵਿਅਕਤੀਆਂ ਦਾ ਗਰੁੱਪ, ਮੰਨ ਲਵੋ ਕਿ, ਵਹਿਸ਼ੀਆਂ ਦੇ ਗਰੁੱਪ ਨਾਲ ਕਿਉਂਕਿ ਨਹੀਂ ਸਫ਼ਲ ਰਹੇਗਾ? ਜੇ ਅੰਗਰੇਜ਼ਾਂ ਨਾਲ ਸਾਨੂੰ ਸਫ਼ਲਤਾ ਪ੍ਰਾਪਤ ਹੋ ਸਕਦੀ ਹੈ, ਤਾਂ ਯਕੀਨਨ ਇਹ ਇਸ ਵਿਸ਼ਵਾਸ ਦਾ ਵੀ ਵਧਾਅ ਹੈ ਕਿ ਇਹ ਵਿਸ਼ਵਾਸ ਕੀਤਾ ਜਾਏ ਕਿ ਘੱਟ ਸਭਯ ਅਤੇ ਘੱਟ ਉਦਾਰਵਾਦੀ ਖਿਆਲਾਂ ਵਾਲੇ

ਲੋਕਾਂ ਨਾਲ ਵੀ ਸਾਨੂੰ ਸਫ਼ਲਤਾ ਮਿਲ ਸਕਦੀ ਹੈ। ਮੇਰਾ ਖਿਆਲ ਹੈ ਕਿ ਜੇ ਅਸੀਂ ਸ਼ੁਧ ਅਹਿੰਸਕ ਯਤਨ ਨਾਲ ਅੰਗਰੇਜ਼ਾਂ ਨਾਲ ਸਫ਼ਲ ਰਹਿ ਸਕਦੇ ਹਾਂ ਤਾਂ ਅਸੀਂ ਦੂਜਿਆਂ ਨਾਲ ਵੀ ਲਾਜ਼ਮੀ ਤੌਰ ਉਤੇ ਸਫ਼ਲ ਰਹਾਂਗੇ, ਜੋ ਕਿ ਇਹ ਕਹਿਣ ਬਰਾਬਰ ਹੈ ਕਿ ਜੇ ਅਸੀਂ ਅਹਿੰਸਕ ਢੰਗਾਂ ਨਾਲ ਆਜ਼ਾਦੀ ਪਰਾਪਤ ਕਰ ਲੈਂਦੇ ਹਾਂ ਤਾਂ ਅਸੀਂ ਇਸੇ ਹੀ ਹਥਿਆਰ ਨਾਲ ਇਸਦੀ ਰਾਖੀ ਵੀ ਕਰ ਲਵਾਂਗੇ। ਜੇ ਅਜੇ ਅਸੀਂ ਇਹ ਵਿਸ਼ਵਾਸ ਪੈਦਾ ਨਹੀਂ ਕੀਤਾ ਤਾਂ, ਤਾਂ ਸਾਡੀ ਅਹਿੰਸਾ ਸਿਰਫ਼ ਇਕ ਸੁਵਿਧਾ ਹੀ ਹੈ; ਇਹ ਮਿਸ਼ਰਤ ਧਾਤ ਹੈ, ਸ਼ੁੱਧ ਸੋਨਾ ਨਹੀਂ।

ਪਹਿਲੀ ਗੱਲ ਤਾਂ ਇਹ ਕਿ ਅਸੀਂ ਸ਼ੱਕੀ ਅਹਿੰਸਾ ਰਾਹੀਂ ਕਦੀ ਵੀ ਆਜ਼ਾਦੀ ਨਹੀਂ ਪ੍ਰਾਪਤ ਕਰ ਸਕਾਂਗੇ; ਦੂਜੀ ਗੱਲ ਇਹ ਕਿ ਜੇ ਅਸੀਂ ਕਰ ਵੀ ਲਈਏ–ਤਾਂ ਅਸੀਂ ਦੇਖਾਂਗੇ ਕਿ ਅਸੀਂ ਹਮਲਾਵਰ ਤੋਂ ਆਪਣੇ ਦੇਸ਼ ਦੀ ਰਾਖੀ ਲਈ ਬਿਲਕੁਲ ਤਿਆਰ ਨਹੀਂ। ਜੇ ਅਹਿੰਸਾ ਦੀ ਅੰਤਮ ਸਫਲਤਾ ਬਾਰੇ ਸਾਨੂੰ ਕੋਈ ਸੰਦੇਹ ਹੈ ਤਾਂ ਕਾਂਗਰਸ ਲਈ ਇਹ ਕਿਤੇ ਜ਼ਿਆਦਾ ਚੰਗਾ ਹੋਵੇਗਾ ਕਿ ਉਹ ਆਪਣੀ ਨੀਤੀ ਉਤੇ ਨਜ਼ਰਸਾਨੀ ਕਰੇ ਅਤੇ ਹਥਿਆਰਾਂ ਦੀ ਸਿਖਲਾਈ ਦੇਣ ਦਾ ਕੌਮ ਨੂੰ ਸੱਦਾ ਦੇਵੇ। ਕਾਂਗਰਸ ਵਰਗੀ ਜਨਤਕ ਜਥੇਬੰਦੀ ਆਪਣੇ ਹੱਥ ਲਏ ਕੰਮ ਵਲ ਵਫ਼ਾਦਾਰ ਨਹੀਂ ਹੋਵੇਗੀ ਜੇ, ਆਪਣਾ ਹੀ ਮਨ ਨਾ ਜਾਣਦਿਆਂ, ਇਹ ਲੋਕਾਂ ਨੂੰ ਗ਼ਲਤ ਵਿਸ਼ਵਾਸ ਵੱਲ ਲੈ ਜਾਵੇਗੀ। ਇਹ ਬੁਜ਼ਦਿਲੀ ਵਾਲਾ ਕੰਮ ਹੋਵੇਗਾ।...ਅਸੀਂ ਕੋਈ ਜ਼ਰੂਰੀ ਨਹੀਂ ਕਿ ਹਿੰਸਕ ਹੀ ਹੋ ਜਾਵਾਂਗੇ ਜੇ ਅਸੀਂ ਅਹਿੰਸਾ ਉਤੇ ਵਿਸ਼ਵਾਸ ਰੱਖਣਾ ਛੱਡ ਦੇਂਦੇ ਹਾਂ। ਅਸੀਂ ਸਿਰਫ਼ ਆਪਣਾ ਮੁਖੌਟਾ ਲਾਹ ਮਾਰਦੇ ਹਾਂ ਅਤੇ ਸੁਭਾਵਿਕ ਹੋ ਜਾਂਦੇ ਹਾਂ। ਇਹ ਅਪਣਾਏ ਜਾਣ ਲਈ ਬਿਲਕੁਲ ਇੱਜ਼ਤ–ਮਾਨ ਵਾਲਾ ਰਸਤਾ ਹੋਵੇਗਾ।[31]

ਕੋਈ ਕੌਮ ਕਿੰਨੀ ਵੀ ਛੋਟੀ ਕਿਉਂ ਨਾ ਹੋਵੇ, ਇਥੋਂ ਤੱਕ ਕਿ ਕੋਈ ਗਰੁੱਪ ਵੀ ਕਿੰਨਾ ਹੀ ਛੋਟਾ ਕਿਉਂ ਨਾ ਹੋਵੇ, ਬਿਲਕੁਲ ਵਿਅਕਤੀ ਵਾਂਗ ਹੀ, ਸਾਰੀ ਹਥਿਆਰਬੰਦ ਦੁਨੀਆ ਤੋਂ ਆਪਣੀ ਇੱਜ਼ਤ ਅਤੇ ਸਵੈ–ਸਤਿਕਾਰ ਦੀ ਰਾਖੀ ਕਰ ਸਕੇਗਾ ਬਸ਼ਰਤੇ ਕਿ ਇਹ ਇਕ–ਮਨ ਇਕ–ਚਿੱਤ ਹੋਵੇ ਅਤੇ ਇੱਛਾ ਸ਼ਕਤੀ ਅਤੇ ਸਿਰੜ੍ਹ ਵੀ ਰਖਦਾ ਹੋਵੇ। ਬੇਹਥਿਆਰ ਵਿਅਕਤੀਆਂ ਦੀ ਬੇਮਿਸਾਲ ਤਾਕਤ ਅਤੇ ਖ਼ੂਬੀ ਇਸੇ ਗੱਲ ਵਿਚ ਪਾਈ ਜਾਂਦੀ ਹੈ। ਇਹ ਅਹਿੰਸਕ ਰੱਖਿਆ ਹੈ ਜਿਹੜੀ ਕਿਸੇ ਪੜਾਅ ਉਤੇ ਵੀ ਨਾ ਹਾਰ ਜਾਣਦੀ ਹੈ ਅਤੇ ਨਾ ਹੀ ਮੰਨਦੀ ਹੈ। ਇਸ ਲਈ, ਜਿਸ ਕੌਮ ਨੇ ਅਹਿੰਸਾ ਨੂੰ ਆਪਣੀ ਅੰਤਮ ਨੀਤੀ ਬਣਾ ਲਿਆ ਹੋਇਆ ਹੈ, ਉਸਨੂੰ ਐਟਮ ਬੰਬ ਨਾਲ ਵੀ ਗੁਲਾਮ ਨਹੀਂ ਬਣਾਇਆ ਜਾ ਸਕਦਾ।[32]

ਕਾਂਗਰਸ ਨੇ ਐਲਾਨ ਕੀਤਾ ਹੋਇਆ ਹੈ ਕਿ ਇਹ ਭਾਰਤ ਦੀ ਸਵੈਧੀਨਤਾ ਲਈ ਘੋਲ ਅਹਿੰਸਕ ਢੰਗਾਂ ਨਾਲ ਚਲਾਇਗੀ। ਪਰ ਇਸਨੇ ਅਜੇ ਇਹ ਫ਼ੈਸਲਾ ਨਹੀਂ ਕੀਤਾ ਕਿ ਉਹ ਸੰਭਵ ਬਦੇਸ਼ੀ ਹਮਲੇ ਤੋਂ ਇਸ ਆਜ਼ਾਦੀ ਦੀ ਰਾਖੀ ਲਈ ਇਸ ਢੰਗ ਉਤੇ ਡਟੇਗੀ ਕਿ ਨਹੀਂ।

ਮੇਰੇ ਲਈ ਇਹ ਸਵੈ–ਪ੍ਰਤੱਖ ਸਚਾਈ ਹੈ ਕਿ ਜੇ ਆਜ਼ਾਦੀ ਵਿਚ ਸਭ ਨੇ ਇੱਥੋਂ ਤੱਕ ਕਿ ਸਰੀਰਕ ਤੌਰ ਉਤੇ ਸਭ ਤੋਂ ਕਮਜ਼ੋਰ ਬੰਦਿਆਂ ਨੇ, ਲੰਗੜਿਆਂ ਅਤੇ ਲੂਲ੍ਹਿਆਂ ਨੇ ਵੀ–ਇਸ ਵਿਚ ਬਰਾਬਰ ਦੇ ਭਿਆਲ ਹੋਣਾ ਹੈ ਤਾਂ ਉਹਨਾਂ ਨੂੰ ਇਸ ਦੀ ਰਾਖੀ ਵਿਚ ਆਪਣਾ ਬਰਾਬਰ ਦਾ ਹਿੱਸਾ ਵੀ ਪਾਉਣਾ ਪਵੇਗਾ। ਇਹ ਕਿਵੇਂ ਸੰਭਵ ਹੋ ਸਕਦਾ ਹੈ ਜੇ ਟੇਕ ਹਥਿਆਰਾਂ ਉਤੇ ਹੀ ਰੱਖੀ ਜਾਣੀ ਹੈ, ਮੇਰਾ ਜਟਕਾ ਦਿਮਾਗ਼ ਇਹ ਗੱਲ ਸਮਝਣ ਤੋਂ ਅਸਮਰੱਥ ਹੈ। ਇਸ ਲਈ ਮੈਂ ਅਹਿੰਸਾ ਦੀ ਅਰਥਾਤ, ਸੱਤਿਆਗ੍ਰਹਿ ਜਾਂ ਆਤਮਾ ਦੀ ਸ਼ਕਤੀ ਸਹੁੰ ਖਾਂਦਾ ਹਾਂ ਅਤੇ ਇਸ ਦੀ ਸਹੁੰ ਖਾਣਾ ਜਾਰੀ ਰੱਖਾਂਗਾ। ਇਸ ਵਿਚ ਸਰੀਰਕ ਅਸਮਰੱਥਾ ਕੋਈ ਰੁਕਾਵਟ ਨਹੀਂ, ਇਥੋਂ

ਤੱਕ ਕਿ ਕੋਈ ਕਮਜ਼ੋਰ ਔਰਤ ਜਾਂ ਬੱਚਾ ਵੀ ਸਭ ਤੋਂ ਸ਼ਕਤੀਸ਼ਾਲੀ ਹਥਿਆਰਾਂ ਨਾਲ ਲੈਸ ਦਿਓ ਦੇ ਮੁਕਾਬਲੇ ਉਤੇ ਬਰਾਬਰ ਖੜਾ ਹੋ ਸਕਦਾ ਹੈ।[133]

ਮੇਰੀ ਅਹਿੰਸਾ ਮੈਨੂੰ ਇਸ ਗੱਲ ਤੋਂ ਮਨਾਹ ਕਰਦੀ ਹੈ ਕਿ ਮੈਂ ਉਸਨੂੰ ਨੇਕਨਾਮੀ ਨਾ ਦੇਵਾਂ ਜਿਸ ਦਾ ਹੱਕ ਬਣਦਾ ਹੈ, ਭਾਵੇਂ ਕਿ ਨੇਕਨਾਮੀ ਖੱਟਣ ਵਾਲਾ ਵਿਅਕਤੀ ਹਿੰਸਾ ਵਿਚ ਵਿਸ਼ਵਾਸ ਰੱਖਣ ਵਾਲਾ ਹੀ ਕਿਓਂ ਨਾ ਹੋਵੇ। ਇਸ ਤਰ੍ਹਾਂ, ਭਾਵੇਂ ਮੈਂ ਸੁਭਾਸ਼ ਚੰਦਰ ਬੋਸ ਦੇ ਹਿੰਸਾ ਵਿਚ ਵਿਸ਼ਵਾਸ ਨੂੰ ਅਤੇ ਇਸ ਵਿਚੋਂ ਨਿਕਲਦੇ ਕਾਰਜਾਂ ਨੂੰ ਪ੍ਰਵਾਨਗੀ ਨਹੀਂ ਸਾਂ ਦੇਂਦਾ, ਉਸਦੀ ਦੇਸ਼ ਭਗਤੀ, ਸਾਧਨ ਭਰਪੂਰਤਾ ਅਤੇ ਬਹਾਦਰੀ ਦੀ ਬਿਨ੍ਹਾਂ ਸ਼ਰਤ ਦਾਦ ਦੇਣ ਤੋਂ ਕਦੀ ਨਹੀਂ ਸਾਂ ਕਤਰਾਇਆ। ਇਸੇ ਤਰ੍ਹਾਂ ਕਸ਼ਮੀਰੀਆਂ ਦੀ ਸਹਾਇਤਾ ਲਈ ਯੂਨੀਅਨ ਸਰਕਾਰ ਵੱਲੋਂ ਹਥਿਆਰਾਂ ਦੀ ਵਰਤੋਂ ਨੂੰ ਮੈਂ ਪ੍ਰਵਾਨਗੀ ਨਹੀਂ ਸਾਂ ਦੇਂਦਾ, ਅਤੇ ਭਾਵੇਂ ਮੈਂ ਸ਼ੇਖ ਅਬਦੁੱਲਾ ਵੱਲੋਂ ਹਥਿਆਰ ਚੁੱਕੇ ਜਾਣ ਨੂੰ ਪ੍ਰਵਾਨ ਨਹੀਂ ਸਾਂ ਕਰ ਸਕਦਾ, ਮੈਂ ਉਹਨਾਂ ਦੀ ਸਾਧਨ–ਯੁਕੱਤ ਅਤੇ ਪ੍ਰਸੰਸਾਜਨਕ ਵਿਵਹਾਰ ਲਈ ਉਹਨਾਂ ਵਿਚੋਂ ਕਿਸੇ ਦੀ ਵੀ ਪ੍ਰਸੰਸਾ ਕਰਨ ਤੋਂ ਸੰਭਵ ਤੌਰ ਉਤੇ ਰਹਿ ਨਹੀਂ ਸਕਦਾ, ਖਾਸ ਕਰਕੇ ਉਦੋਂ ਜਦੋਂ ਸਹਾਇਤਾ ਕਰਨ ਵਾਲੀਆਂ ਫ਼ੌਜਾਂ ਅਤੇ ਕਸ਼ਮੀਰੀ ਰਖਿਅਕ ਦੋਵੇਂ ਹੀ ਆਖਰੀ ਆਦਮੀ ਤੱਕ ਬਹਾਦਰੀ ਨਾਲ ਜਾਨਾਂ ਵਾਰ ਦੇਂਦੇ ਹਨ। ਮੈਨੂੰ ਪਤਾ ਹੈ ਕਿ ਜੇ ਉਹ ਇੰਝ ਕਰ ਸਕਦੇ ਹਨ, ਤਾਂ ਉਹ ਸ਼ਾਇਦ ਭਾਰਤ ਦਾ ਚਿਹਰਾ–ਮੁਹਰਾ ਬਦਲ ਦੇਣਗੇ। ਪਰ ਜੇ ਸੁਰੱਖਿਆ ਇੱਛਾ ਅਤੇ ਕਾਰਜ ਦੋਹਾਂ ਦੇ ਪੱਖੋਂ ਨਿਰੋਲ ਅਹਿੰਸਕ ਹੋਵੇਗੀ ਤਾਂ, ਇਥੇ ਮੈਂ ਸ਼ਬਦ 'ਸ਼ਾਇਦ' ਦੀ ਵਰਤੋਂ ਨਹੀਂ ਕਰਾਂਗਾ, ਕਿਉਂਕਿ ਮੈਨੂੰ ਭਾਰਤ ਦੇ ਚਿਹਰੇ–ਮੁਹਰੇ ਵਿਚ ਦਬਦੀਲੀ ਦਾ, ਇਥੋਂ ਤੱਕ ਕਿ ਯੂਨੀਅਨ ਮੰਤਰੀ ਮੰਡਲ ਨੂੰ, ਜੇ ਪਾਕਿਸਤਾਨ ਦੇ ਮੰਤਰੀ ਮੰਡਲ ਨੂੰ ਨਹੀਂ ਤਾਂ ਰਖਿਅਕਾਂ ਦੇ ਦ੍ਰਿਸ਼ਟੀਕੋਣ ਦੇ ਹੱਕ ਵਿਚ ਬਦਲਣ ਦਾ ਯਕੀਨ ਹੋਵੇਗਾ।

ਅਹਿੰਸਕ ਤਕਨੀਕ, ਜਿਸਦੀ ਮੈਂ ਤਜਵੀਜ਼ ਦੇਵਾਂਗਾ, ਇਹ ਹੋਵੇਗੀ–ਰੱਖਿਆ ਕਰਨ ਵਾਲਿਆਂ ਨੂੰ ਕੋਈ ਹਥਿਆਰਬੰਦ ਸਹਾਇਤਾ ਨਾ ਦਿਤੀ ਜਾਏ। ਯੂਨੀਅਨ ਵੱਲੋਂ ਅਹਿੰਸਕ ਸਹਾਇਤਾ ਬੇਝਿਜਕ ਹੋ ਕੇ ਭੇਜੀ ਜਾ ਸਕਦੀ ਹੈ। ਪਰ ਰੱਖਿਆ ਕਰਨ ਵਾਲੇ, ਭਾਵੇਂ ਉਹਨਾਂ ਨੂੰ ਇਹੋ ਜਿਹੀ ਸਹਾਇਤਾ ਮਿਲਦੀ ਹੈ ਜਾਂ ਨਹੀਂ, ਹਮਲਾਵਰਾਂ ਦੀ ਜਾਂ ਇਥੋਂ ਤੱਕ ਕਿ ਅਨੁਸ਼ਾਸਨਬੱਧ ਫੌਜ ਦੀ ਵੀ ਸ਼ਕਤੀ ਦਾ ਅਥਾਹ ਗਿਣਤੀ ਨਾਲ ਮੁਕਾਬਲਾ ਕਰਨਗੇ। ਅਤੇ ਆਪਣੇ ਮੋਰਚੇ ਉਤੇ, ਹਮਲਾਵਰਾਂ ਦੇ ਵਿਰੁੱਧ ਆਪਣੇ ਦਿਲ ਵਿਚ ਕੋਈ ਵੀ ਦਵੈਖ ਅਤੇ ਕੋਈ ਵੀ ਗੁੱਸਾ ਰੱਖੇ ਬਿਨ੍ਹਾਂ, ਅਤੇ ਹਥਿਆਰਾਂ ਦੀ ਇਥੋਂ ਤੱਕ ਕਿ ਘਸੁੰਨਾ ਦੀ ਵੀ ਕੋਈ ਵੀ ਵਰਤੋਂ ਕੀਤੇ ਬਿਨ੍ਹਾਂ, ਫ਼ਰਜ਼ ਨਿਭਾਉਂਦਿਆਂ ਜਾਨ ਦੇ ਦੇਣ ਵਾਲੇ ਮੱਥੇ ਉਸ ਬਹਾਦਰੀ ਦੇ ਪ੍ਰਗਟਾਅ ਦਾ ਚਿੰਨ੍ਹ ਹੋਣਗੇ ਜਿਸਦੀ ਇਤਿਹਸ ਵਿਚ ਕੋਈ ਮਿਸਾਲ ਨਹੀਂ ਮਿਲਦੀ। ਕਸ਼ਮੀਰ ਫਿਰ ਪਵਿੱਤਰ ਭੂਮੀ ਬਣ ਜਾਇਗਾ, ਜਿਹੜਾ ਨਾ ਸਿਰਫ਼ ਸਾਰੇ ਭਾਰਤ ਵਿਚ, ਸਗੋਂ ਸਰੀ ਦੁਨੀਆ ਵਿਚ ਆਪਣੀ ਮਹਿਕ ਫੈਲਾਇਗਾ।[134]

## 30. ਭਾਰਤ ਸਾਹਮਣੇ ਚੋਣ

ਭਾਰਤ ਅਹਿੰਸਾ ਉਤੇ ਅਮਲ ਕਰੇ–ਇਸ ਗੱਲ ਦੀ ਵਕਾਲਤ ਮੈਂ ਇਸ ਲਈ ਨਹੀਂ ਕਰ ਰਿਹਾ ਕਿ ਭਾਰਤ ਕਮਜ਼ੋਰ ਹੈ। ਮੈਂ ਚਾਹੁੰਦਾ ਹਾ ਕਿ ਆਪਣੀ ਤਾਕਤ ਅਤੇ ਸ਼ਕਤੀ ਤੋਂ ਚੇਤੰਨ ਹੁੰਦਾ

ਹੋਇਆ ਉਹ ਅਹਿੰਸਾ ਉਤੇ ਅਮਲ ਕਰੇ। ਆਪਣੀ ਤਾਕਤ ਨੂੰ ਸਾਕਾਰ ਕਰਨ ਲਈ ਉਸਨੂੰ ਹਥਿਆਰਾਂ ਦੀ ਕਿਸੇ ਸਿਖਲਾਈ ਦੀ ਲੋੜ ਨਹੀਂ। ਸਾਨੂੰ ਲਗਦਾ ਹੈ ਕਿ ਸਾਨੂੰ ਇਸਦੀ ਲੋੜ ਹੈ ਕਿਉਂਕਿ ਸਾਨੂੰ ਲਗਦਾ ਹੈ ਕਿ ਅਸੀਂ ਮਾਸ ਦਾ ਇਕ ਲੋਥੜਾ ਹਾਂ।[135]

ਭਾਰਤ ਲਈ ਆਪਣੀ ਚੋਣ ਕਰਨੀ ਜ਼ਰੂਰੀ ਹੈ ਅਤੇ ਇਸਦੀ ਇੱਛਾ ਹੋਵੇ ਤਾਂ ਇਹ ਜੰਗ ਦਾ ਰਾਹ ਵੀ ਅਜ਼ਮਾ ਸਕਦਾ ਹੈ ਅਤੇ ਹੁਣ ਨਾਲੋਂ ਵੀ ਨਿੱਘਰ ਸਕਦਾ ਹੈ। .....ਜੇ ਭਾਰਤ ਸੰਭਵ ਤੌਰ ਉਤੇ ਜੰਗ ਰਾਹੀਂ ਆਜ਼ਾਦੀ ਪਰਾਪਤ ਕਰ ਸਕਦਾ ਹੈ ਤਾਂ ਇਸਦੀ ਸਥਿਤੀ ਫਰਾਂਸ ਅਤੇ ਇੰਗਲੈਂਡ ਨਾਲੋਂ ਚੰਗੀ ਨਹੀਂ ਹੋਵੇਗੀ ਸਗੋਂ ਕਿਤੇ ਜ਼ਿਆਦਾ ਮਾੜੀ ਹੋਵੇਗੀ।...

## ਅਮਨ ਦਾ ਰਾਹ

ਪਰ ਅਮਨ ਦਾ ਰਾਹ ਉਸ ਲਈ ਖੁੱਲ੍ਹਾ ਹੈ। ਉਸਦੀ ਆਜ਼ਾਦੀ ਯਕੀਨੀ ਹੈ। ਜੇ ਉਸ ਵਿਚ ਸੰਜਮ ਹੈ ਤਾਂ ਇਹ ਰਸਤਾ ਸਭ ਤੋਂ ਛੋਟਾ ਸਾਬਤ ਹੋਵੇਗਾ, ਭਾਵੇਂ ਕਿ ਹੋ ਸਕਦਾ ਹੈ ਸਾਡੇ ਬੇਸਬਰੇ ਸੁਭਾਅ ਨੂੰ ਇਹ ਸਭ ਤੋਂ ਲੰਮਾਂ ਲੱਗੇ। ਅਮਨ ਦਾ ਰਾਹ ਘਰੇਲੂ ਵਾਧੇ ਅਤੇ ਸਥਿਰਤਾ ਨੂੰ ਯਕੀਨੀ ਬਣਾਉਂਦਾ ਹੈ। ਅਸੀਂ ਇਸਨੂੰ ਰੱਦ ਕਰ ਦੇਂਦੇ ਹਾਂ ਕਿਉਂਕਿ ਅਸੀਂ ਖਿਆਲ ਕਰ ਲੈਂਦੇ ਹਾਂ ਕਿ ਇਸ ਨਾਲ ਹਾਕਮ ਦੀ, ਜਿਸਨੇ ਕਿ ਆਪਣੇ ਆਪ ਨੂੰ ਸਾਡੇ ਉਤੇ ਠੋਸ ਰਖਿਆ ਹੈ, ਮਰਜੀ ਅੱਗੇ ਅਸੀਂ ਝੁਕ ਜਾਵਾਂਗੇ। ਪਰ ਜਿਉਂ ਹੀ ਅਸੀਂ ਜਾਣ ਜਾਂਦੇ ਹਾਂ ਕਿ ਇਹ ਆਰੋਪਣ ਦੀ ਪ੍ਰਕਿਰਿਆ ਸਿਰਫ਼ ਅਖਾਉਤੀ ਹੈ ਅਤੇ ਜੀਵਨ ਜਾਂ ਜਾਇਦਾਦ ਦਾ ਨੁਕਸਾਨ ਸਹਿਣ ਲਈ ਆਪਣੀ ਗ਼ੈਰ–ਰਜਾਮੰਦੀ ਰਾਹੀਂ, ਅਸੀਂ ਇਸ ਪ੍ਰਕਿਰਿਆ ਵਿਚ ਭਾਈਵਾਲ ਹਾਂ, ਤਾਂ ਸਾਡੇ ਲਈ ਕਰਨ ਵਾਲੀ ਜਿਹੜੀ ਗੱਲ ਰਹਿ ਜਾਦੀ ਹੈ, ਉਹ ਇਹ ਕਿ ਅਕਰਮਕ ਪੁਸ਼ਟੀਕਰਣ ਵਿਚ ਜਿਹੜੇ ਸਾਨੂੰ ਸਾਰੀਰਕ ਕਸ਼ਟ ਅਤੇ ਇਖਲਾਕੀ ਨੁਕਸਾਨ ਸਹਿਣਾ ਪੈਣਾ ਹੈ, ਉਸਦੇ ਮੁਕਾਬਲੇ ਉਤੇ ਇਸ ਤਬਦੀਲੀ ਨਾਲ ਹੋਣ ਵਾਲਾ ਕਸ਼ਟ ਕੁਝ ਵੀ ਨਹੀਂ ਹੋਵੇਗਾ ਅਤੇ ਜੰਗ ਦਾ ਕਸ਼ਟ ਦੋਹਾਂ ਧਿਰਾਂ ਨੂੰ ਨੁਕਸਾਨ ਪੁਚਾਉਂਦਾ ਹੈ। ਅਮਨ ਦੇ ਰਾਹ ਉਤੇ ਚੱਲਦਿਆਂ ਹੋਣ ਵਾਲਾ ਕਸ਼ਟ ਦੋਹਾਂ ਧਿਰਾਂ ਨੂੰ ਲਾਭ ਪਹੁੰਚਾਏਗਾ। ਇਹ ਨਵੇਂ ਜਨਮ ਨਾਲ ਹੋਣ ਵਾਲੀ ਖੁਸ਼ੀ ਦੇਣ ਵਾਲੀ ਪੀੜ ਵਾਂਗ ਹੋਵੇਗਾ।...

ਅਮਨ ਦਾ ਰਾਹ ਸੱਚ ਦਾ ਰਾਹ ਹੈ। ਸੱਚੇ ਹੋਣਾ ਸ਼ਾਤਮਈ ਹੋਣ ਨਾਲੋਂ ਵੀ ਵਧੇਰੇ ਮਹੱਤਵਪੂਰਨ ਹੈ। ਸਚਮੁਚ, ਝੂਠ ਬੋਲਣਾ ਹਿੰਸਾ ਦਾ ਜਨਮ–ਦਾਤਾ ਹੈ। ਸੱਚਾ ਆਦਮੀ ਬਹੁਤ ਦੇਰ ਤੱਕ ਹਿੰਸਕ ਨਹੀਂ ਰਹਿ ਸਕਦਾ। ਆਪਣੀ ਭਾਲ ਦੇ ਦੌਰਾਨ ਉਹ ਅਨੁਭਵ ਕਰ ਲਵੇਗਾ ਕਿ ਉਸਨੂੰ ਹਿੰਸਕ ਹੋਣ ਦੀ ਕੋਈ ਲੋੜ ਨਹੀਂ, ਅਤੇ ਉਸਨੂੰ ਇਹ ਵੀ ਪਤਾ ਲੱਗ ਜਾਇਗਾ ਕਿ ਜਦੋਂ ਤੱਕ ਉਸਦੇ ਅੰਦਰ ਰਤਾ–ਮਾਸਾ ਵੀ ਹਿੰਸਾ ਹੈ, ਉਹ ਉਸ ਸੱਚ ਨੂੰ ਨਹੀਂ ਲੱਭ ਸਕੇਗਾ, ਜਿਸਦੀ ਉਹ ਖੋਜ ਕਰ ਰਿਹਾ ਹੈ।[136]

ਅਸੀਂ ਜਿਵੇਂ ਕਿ ਕਮਜ਼ੋਰ ਤਾਂ ਹਾਂ ਹੀ, ਸਾਡੇ ਲਈ ਅਹਿੰਸਾ ਉਤੇ ਅਮਲ ਕਰਨਾ ਤਾਂ ਇਕ ਪਾਸੇ ਰਿਹਾ, ਇਸਨੂੰ ਸਮਝਣਾ ਵੀ ਕੋਈ ਸੌਖਾ ਕੰਮ ਨਹੀਂ। ਸਾਨੂੰ ਸਾਰਿਆਂ ਨੂੰ ਪ੍ਰਾਰਥਨਾਪੂਰਵਕ ਅਤੇ ਹਲੀਮੀ ਨਾਲ ਕਾਰਜ ਕਰਨਾ ਚਾਹੀਦਾ ਹੈ ਅਤੇ ਪਰਮਾਤਮਾ ਤੋਂ ਨਿਰੰਤਰ ਮੰਗ ਕਰਦੇ ਰਹਿਣਾ ਚਾਹੀਦਾ ਹੈ ਕਿ ਉਹ ਸਾਡੀਆਂ ਸੂਝ ਦੀਆਂ ਅੱਖਾਂ ਖੋਹਲੇ, ਅਤੇ ਜਿਉਂ ਜਿਉਂ ਅਸੀਂ ਰੋਜ਼ਾਨਾ ਇਹ ਚਾਨਣ ਪ੍ਰਾਪਤ ਕਰੀ ਜਾਂਦੇ ਹਾਂ, ਉਸਦੇ ਮੁਤਾਬਕ ਕਾਰਜ ਕਰਨ

ਲਈ ਅਸੀਂ ਸਦਾ ਤਿਆਰ ਰਹੀਏ। ਇਸ ਲਈ ਅੱਜ ਅਮਨ ਨੂੰ ਪਿਆਰ ਕਰਨ ਵਾਲੇ ਅਤੇ ਇਸਨੂੰ ਅੱਗੇ ਲਿਜਾਣ ਵਾਲੇ ਵਜੋਂ ਮੇਰਾ ਕੰਮ ਆਪਣੀ ਆਜ਼ਾਦੀ ਨੂੰ ਮੁੜ ਪ੍ਰਾਪਤ ਕਰਨ ਦੀ ਮੁਹਿੰਮ ਨੂੰ ਨੇਪਰੇ ਚੜ੍ਹਾਉਣ ਵਿਚ ਅਹਿੰਸਾ ਪ੍ਰਤਿ ਦ੍ਰਿੜ ਵਫ਼ਾਦਾਰੀ ਦਿਖਾਉਣਾ ਹੈ। ਅਤੇ ਜੇ ਇਸ ਤਰ੍ਹਾਂ ਨਾਲ ਇਹ ਪ੍ਰਾਪਤ ਕਰਨ ਵਿਚ ਭਾਰਤ ਸਫ਼ਲ ਰਹਿੰਦਾ ਹੈ, ਤਾਂ ਇਹ ਸੰਸਾਰ ਅਮਨ ਨੂੰ ਸਭ ਤੋਂ ਵੱਡੀ ਦੇਣ ਹੋਵੇਗੀ।[137]

## ਪੱਛਮ ਦੀ ਕੋਈ ਨਕਲ ਨਹੀਂ

ਅੱਜ ਕੱਲ੍ਹ ਫੈਸ਼ਨ ਇਹ ਹੈ ਕਿ ਇਹ ਮਿਥ ਹੀ ਲਿਆ ਜਾਂਦਾ ਹੈ ਕਿ ਅਮਰੀਕਾ ਅਤੇ ਇੰਗਲੈਂਡ ਜੋ ਕੁਝ ਵੀ ਕਰ ਰਹੇ ਹਨ, ਉਹ ਸਾਡੇ ਲਈ ਵੀ ਕਾਫੀ ਠੀਕ ਹੈ। ... ਤਬਾਹੀ ਦੇ ਹਥਿਆਰਾਂ ਦੀ ਈਜਾਦ ਕਰਨ ਵਿਚ ਜੰਗ ਮਾਇਆ ਅਤੇ ਸਾਧਨ–ਭਰਪੂਰਤਾ ਦਾ ਮਾਮਲਾ ਬਣ ਗਈ ਹੈ। ਇਹ ਨਿੱਜੀ ਬਹਾਦਰੀ ਜਾਂ ਸਹਿਣ–ਸ਼ਕਤੀ ਦਾ ਮਾਮਲਾ ਹੁਣ ਹੋਰ ਨਹੀਂ ਰਹੀ। ਆਦਮੀਆਂ, ਔਰਤਾਂ ਅਤੇ ਬੱਚਿਆਂ ਦੀ ਤਬਾਹੀ ਮਚਾਉਣ ਲਈ, ਮੇਰੇ ਲਈ ਏਨਾਂ ਹੀ ਕਾਫ਼ੀ ਹੋਵੇਗਾ ਕਿ ਇਕ ਬਟਨ ਦਬਾਵਾਂ ਅਤੇ ਇਕ ਸਕਿੰਟ ਵਿਚ ਉਹਨਾਂ ਉਤੇ ਜ਼ਹਿਰ ਛਿੜਕ ਦੇਵਾਂ।

ਕੀ ਅਸੀਂ ਆਪਣੇ ਆਪ ਹੀ ਰਾਖੀ ਕਰਨ ਦੇ ਇਸ ਢੰਗ ਦੀ ਥਾਂ ਨਕਲ ਕਰਨਾ ਚਾਹੁੰਦੇ ਹਾਂ? ਜੇ ਅਸੀਂ ਚਾਹੁੰਦੇ ਵੀ ਹੋਈਏ, ਤਾਂ ਕੀ ਸਾਡੇ ਕੋਲ ਵਿੱਤੀ ਸਮਰੱਥਾ ਹੈ? ਅਸੀਂ ਸਦਾ ਵਧਦੇ ਜਾ ਰਹੇ ਜੰਗੀ ਖਰਚੇ ਦੀ ਸ਼ਿਕਾਇਤ ਕਰਦੇ ਹਾਂ। ਪਰ ਜੇ ਅਸੀਂ ਅਮਰੀਕਾ ਜਾਂ ਇੰਗਲੈਂਡ ਦੀ ਨਕਲ ਕਰਾਂਗੇ, ਤਾਂ ਸਾਨੂੰ ਇਹ ਬੋਝ ਦਸ ਗੁਣਾ ਵਧਾਉਣਾ ਪਵੇਗਾ।

ਹਿੰਸਾ ਰਾਹੀਂ ਕੌਮ ਨੂੰ ਅਹਿੰਸਕ ਰਸਤੇ ਉਤੇ ਨਹੀਂ ਰਖਿਆ ਜਾ ਸਕਦਾ। ਇਹ ਅੰਦਰੋਂ ਪੈਦਾ ਹੋਣਾ ਚਾਹੀਦਾ ਹੈ ਅਤੇ ਉਸ ਅਵਸਥਾ ਤੱਕ ਪੁੱਜਣਾ ਚਾਹੀਦਾ ਹੈ ਜਿਸਦੀ ਅਸੀਂ ਇੱਛਾ ਰਖਦੇ ਹਾਂ। ਇਸ ਲਈ, ਸਾਡੇ ਵਾਸਤੇ ਵਿਚਾਰ ਕਰਨ ਵਾਲੀ ਗੱਲ ਇਹ ਹੈ – "ਸਾਡੀ ਫੌਰੀ ਇੱਛਾ ਕੀ ਹੈ?" ਕੀ ਅਸੀਂ ਪਹਿਲਾਂ ਪੱਛਮੀ ਕੌਮਾਂ ਦੀ ਨਕਲ ਕਰਨਾ ਚਾਹੁੰਦੇ ਹਾਂ ਅਤੇ ਫਿਰ, ਧੁੰਦਲੇ ਅਤੇ ਦੂਰ ਕਿਸੇ ਭਵਿੱਖ ਵਿਚ, ਕਸ਼ਟ ਵਿਚੋਂ ਲੰਘ ਚੁੱਕਣ ਤੋਂ ਮਗਰੋਂ, ਆਪਣੇ ਕਦਮ ਵਾਪਸ ਲੈਣਾ ਚਾਹੁੰਦੇ ਹਾਂ? ਜਾਂ ਕਿ ਫਿਰ ਅਸੀਂ ਕੋਈ ਮੌਲਿਕ ਰਸਤਾ ਇਖਤਿਆਰ ਕਰਨਾ ਚਾਹੁੰਦੇ ਹਾਂ, ਜਾਂ ਸਗੋਂ ਉਸੇ ਰਸਤੇ ਨੂੰ ਕਾਇਮ ਰੱਖਣਾ ਚਾਹੁੰਦੇ ਹਾਂ, ਜਿਸਨੂੰ ਮੈਂ ਸਾਡਾ ਆਪਣਾ ਪ੍ਰਮੁਖ ਤੌਰ ਉਤੇ ਸ਼ਾਂਤਮਈ ਰਸਤਾ ਕਹਿੰਦਾ ਹਾਂ ਅਤੇ ਇਸ ਰਾਹੀਂ ਆਪਣੀ ਆਜ਼ਾਦੀ ਜਿੱਤਣਾ ਅਤੇ ਕਾਇਮ ਰੱਖਣਾ ਚਾਹੁੰਦੇ ਹਾਂ?

ਇਥੇ ਬੁਜ਼ਦਿਲੀ ਨਾਲ ਸਮਝੌਤਾ ਕਰਨ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ਜਾਂ ਤਾਂ ਅਸੀਂ ਆਪਣੇ ਆਪ ਨੂੰ ਤਬਾਹੀ ਲਈ, ਭਾਵੇਂ ਇਹ ਆਤਮ ਰੱਖਿਆ ਲਈ ਹੀ ਕਿਉਂ ਨਾ ਹੋਵੇ, ਹਥਿਆਰਬੰਦ ਕਰੀਏ ਅਤੇ ਸਿਖਲਾਈ ਲਈ, ਅਤੇ ਇਸ ਅਮਲ ਵਿਚ ਨਾਲ ਹੀ ਕਸ਼ਟ ਸਹਿਣ ਦੀ ਵੀ ਸਿਖਲਾਈ ਦੇਈਏ, ਜਾਂ ਫਿਰ ਦੇਸ਼ ਦੀ ਰਾਖੀ ਲਈ ਜਾਂ ਇਸਨੂੰ ਗ਼ਲਬੇ ਤੋਂ ਆਜ਼ਾਦ ਕਰਵਾਉਣ ਲਈ ਸਿਰਫ਼ ਕਸ਼ਟ ਸਹਿਣ ਲਈ ਹੀ ਆਪਣੇ ਆਪ ਨੂੰ ਤਿਆਰ ਕਰੀਏ। ਦੋਹਾਂ ਸੂਰਤਾਂ ਵਿਚ ਬਹਾਦਰੀ ਲਾਜ਼ਮੀ ਹੈ। ਪਹਿਲੀ ਸੂਰਤ ਵਿਚ ਨਿੱਜੀ ਬਹਾਦਰੀ ਏਨੀਂ ਮਹੱਤਵਪੂਰਨ ਨਹੀਂ ਜਿੰਨੀ ਦੂਜੀ ਸੂਰਤ ਵਿਚ ਹੈ। ਦੂਜੀ ਸੂਰਤ ਵਿਚ ਵੀ ਅਸੀਂ ਸ਼ਾਇਦ ਹਿੰਸਾ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾਉਣ ਦੇ ਸਮਰੱਥ ਨਹੀਂ ਹੋ ਸਕਾਂਗੇ। ਪਰ ਫਿਰ ਹਿੰਸਾ ਅਹਿੰਸਾ ਦੇ ਅਧੀਨ ਹੋਵੇਗੀ, ਅਤੇ ਜ਼ਿੰਦਗੀ ਵਿਚ ਸਦਾ ਹੀ ਇਕ ਘਟਦਾ ਜਾ ਰਿਹਾ ਅੰਸ਼ ਹੋਵੇਗੀ।

ਇਸ ਵੇਲੇ, ਭਾਵੇਂ ਕੌਮੀ ਅਕੀਦਾ ਅਹਿੰਸਾ ਦਾ ਹੈ, ਸੋਚਣੀ ਅਤੇ ਕਥਨੀ ਵਿਚ ਘਟੋ ਘੱਟ ਅਸੀਂ ਹਿੰਸਾ ਵੱਲ ਤੁਰੇ ਜਾ ਰਹੇ ਹਾਂ। ਬੇਸਬਰੀ ਮਾਹੌਲ ਉਤੇ ਛਾਈ ਹੋਈ ਹੈ। ਅਸੀਂ ਆਪਣੀ ਕਮਜ਼ੋਰੀ ਕਰਕੇ ਹਿੰਸਾ ਤੋਂ ਰੁਕੇ ਰਹਿੰਦੇ ਹਾਂ। ਜਿਸ ਚੀਜ਼ ਦੀ ਲੋੜ ਹੈ, ਉਹ ਇਹ ਕਿ ਅਸੀਂ ਤਗੜੇ ਹੁੰਦਿਆਂ ਵੀ ਜਾਣ-ਬੁੱਝ ਕੇ ਹਿੰਸਾ ਛੱਡ ਦੇਈਏ। ਅਜਿਹਾ ਕਰਨ ਲਈ ਲੋੜ ਇਸ ਗੱਲ ਦੀ ਹੈ ਕਿ ਕਲਪਣਾ ਦੇ ਨਾਲ ਨਾਲ ਇਸ ਗੱਲ ਦਾ ਘੋਖਵਾਂ ਅਧਿਐਨ ਹੋਵੇ ਕਿ ਦੁਨੀਆ ਕਿੱਧਰ ਨੂੰ ਜਾ ਰਹੀ ਹੈ। ਅੱਜ ਪੱਛਮ ਦੀ ਸੱਤਹੀ ਚਮਕ-ਦਮਕ ਸਾਨੂੰ ਚੁੰਧਿਆ ਰਹੀ ਹੈ ਅਤੇ ਅਸੀਂ ਸਿਰ ਚਕਰਾ ਦੇਣ ਵਾਲੇ ਨਾਚ ਨੂੰ, ਜਿਸ ਵਿਚ ਅਸੀਂ ਦਿਨ ਰਾਤ ਫਸੇ ਰਹਿੰਦੇ ਹਾਂ, ਗ਼ਲਤੀ ਨਾਲ ਤਰੱਕੀ ਸਮਝ ਲੈਂਦੇ ਹਾਂ। ਅਸੀਂ ਇਹ ਦੇਖਣ ਤੋਂ ਇਨਕਾਰੀ ਹਾਂ ਕਿ ਇਹ ਯਕੀਨਨ ਸਾਨੂੰ ਮੌਤ ਵੱਲ ਲਿਜਾ ਰਿਹਾ ਹੈ। ਸਭ ਤੋਂ ਵੱਡੀ ਗੱਲ, ਕਿ ਸਾਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਪੱਛਮੀ ਦੇਸ਼ਾਂ ਦੀਆਂ ਸ਼ਰਤਾਂ ਉਤੇ ਉਹਨਾਂ ਨਾਲ ਮੁਕਾਬਲਾ ਕਰਨਾ ਆਤਮਘਾਤ ਕਰਨ ਵੱਲ ਜਾਣਾ ਹੈ। ਪਰ ਜੇ ਅਸੀਂ ਇਹ ਜਾਣ ਲਈਏ ਕਿ ਹਿੰਸਾ ਦੀ ਦਿੱਸਦੀ ਉੱਚਤਾ ਹੁੰਦਿਆਂ ਹੋਇਆਂ ਵੀ, ਇਹ ਨੈਤਿਕ ਸ਼ਕਤੀ ਹੀ ਹੈ ਜਿਹੜੀ ਬ੍ਰਹਿਮੰਡ ਉਤੇ ਰਾਜ ਕਰਦੀ ਹੈ, ਤਾਂ ਅਸੀਂ ਇਸਦੀਆਂ ਅਸੀਮ ਸੰਭਾਵਨਾਵਾਂ ਵਿਚ ਵੱਧ ਤੋਂ ਵੱਧ ਪੂਰਨ ਵਿਸ਼ਵਾਸ ਨਾਲ ਆਪਣੇ ਆਪ ਨੂੰ ਅਹਿੰਸਾ ਦੀ ਸਿਖਲਾਈ ਦੇਵਾਂਗੇ। ਹਰ ਕੋਈ ਜਾਣਦਾ ਹੈ ਕਿ 1922 ਵਿਚ ਜੇ ਅਹਿੰਸਾ ਦਾ ਵਾਤਾਵਰਣ ਕਾਇਮ ਰਖਿਆ ਗਿਆ ਹੁੰਦਾ ਤਾਂ ਅਸੀਂ ਪੂਰੀ ਤਰ੍ਹਾਂ ਆਪਣਾ ਨਿਸ਼ਾਨਾ ਪ੍ਰਾਪਤ ਕਰ ਲੈਣਾ ਸੀ। ਪਰ ਜਿਵੇਂ ਅੱਜ ਹੈ, ਇਸ ਵਿਚ ਵੀ ਅਸੀਂ ਅਹਿੰਸਾ ਦੀ ਕਾਰਗਰਤਾ ਨੂੰ ਉਘੜਵੀਂ ਤਰ੍ਹਾਂ ਸਾਬਤ ਕਰ ਦਿਤਾ ਸੀ ਭਾਵੇਂ ਇਹ ਕੱਚ-ਘਰੜ ਹੀ ਸੀ, ਅਤੇ ਉਦੋਂ ਪ੍ਰਾਪਤ ਕੀਤਾ ਗਿਆ ਸਵਰਾਜ ਦਾ ਸੱਚ ਕਦੀ ਵੀ ਨਹੀਂ ਗੁਆਚਾ। ਸਤਿਆਗ੍ਰਹਿ ਸ਼ੁਰੂ ਹੋਣ ਤੋਂ ਪਹਿਲਾਂ ਸਿੱਥਲ ਕਰ ਦੇਣ ਵਾਲਾ ਡਰ, ਜਿਹੜਾ ਕੌਮ ਉਤੇ ਛਾਇਆ ਹੋਇਆ ਸੀ, ਉਹ ਹਮੇਸ਼ਾ ਲਈ ਖ਼ਤਮ ਹੋ ਚੁੱਕਾ ਹੈ। ਇਸ ਲਈ, ਮੇਰੀ ਰਾਏ ਵਿਚ ਅਹਿੰਸਾ ਸਬਰ ਨਾਲ ਸਿਖਲਾਈ ਪ੍ਰਾਪਤ ਕਰਨ ਦਾ ਮਸਲਾ ਹੈ। ਜੇ ਅਸੀਂ ਬਚੇ ਰਹਿਣਾ ਹੈ ਅਤੇ ਸੰਸਾਰ ਦੀ ਤਰੱਕੀ ਵਿਚ ਭਾਰੀ ਹਿੱਸਾ ਪਾਉਣਾ ਹੈ, ਸਾਡਾ ਪ੍ਰਧਾਨ ਰੂਪ ਵਿਚ ਅਤੇ ਜ਼ੋਰਦਾਰ ਤਰ੍ਹਾਂ ਨਾਲ ਅਮਨ ਦਾ ਰਸਤਾ ਹੋਣਾ ਚਾਹੀਦਾ ਹੈ।[38]

## ਜੰਗ ਦਾ ਬਦਲ

ਅਜਿਹੇ ਰਾਜਸੀ ਤਜਰਬੇ ਤੋਂ ਪਿਛੋਂ ਜਿਹੜਾ ਕਿ ਲਗਭਗ ਪੈਂਤੀ ਸਾਲ ਦੇ ਨਿਰੰਤਰ ਸਮੇਂ ਉਤੇ ਫੈਲਿਆ ਹੋਇਆ ਹੈ, ਮੈਂ ਆਪਣੇ ਦਿਲ ਦੀਆਂ ਧੁਰ ਡੂੰਘਾਣਾਂ ਵਿਚ ਮਹਿਸੂਸ ਕਰਦਾ ਹਾਂ ਕਿ ਦੁਨੀਆ ਖ਼ੂਨ ਡੋਹਲਣ ਤੋਂ ਦੁਖੀ ਹੋ ਕੇ ਮਰਨਹਾਕੀ ਹੋਈ ਹੋਈ ਹੈ। ਦੁਨੀਆ ਇਸ ਵਿਚੋਂ ਨਿਕਲਣ ਦਾ ਰਾਹ ਲੱਭ ਰਹੀ ਹੈ, ਅਤੇ ਮੈਂ ਆਪਣੇ ਆਪ ਨੂੰ ਇਸ ਵਿਸ਼ਵਾਸ ਨਾਲ ਵੂਕ ਦੇਂਦਾ ਹਾਂ ਕਿ ਸ਼ਾਇਦ ਇਹ ਭਾਰਤ ਦੀ ਪੁਰਾਤਨ ਭੂਮੀ ਦਾ ਵਿਸ਼ੇਸ਼ਾਧਿਕਾਰ ਹੋਵੇਗਾ ਕਿ ਇਹ ਭੋਖੜੇ ਮਾਰੀ ਦੁਨੀਆ ਨੂੰ ਰਾਹ ਦਿਖਾਏ।

ਇਸ ਲਈ ਦੁਨੀਆ ਦੀਆਂ ਸਾਰੀਆਂ ਮਹਾਨ ਕੌਮਾਂ ਨੂੰ ਇਸ ਗੱਲ ਲਈ ਸੱਦਾ ਦੇਣ ਵਿਚ ਮੈਨੂੰ ਬਿਲਕੁਲ ਕੋਈ ਝਿਜਕ ਨਹੀਂ ਕਿ ਉਹ ਇਸ ਸ਼ਕਤੀਸ਼ਾਲੀ ਘੋਲ ਵਿਚ ਭਾਰਤ ਨਾਲ ਦਿਲੀ ਮਿਲਵਰਤਣ ਕਰਨ।[39]

ਮੈਂ ਪੂਰੀ ਨਿਮਰਤਾ ਨਾਲ ਇਹ ਤਜਵੀਜ਼ ਦੇਣ ਦੀ ਦਲੇਰੀ ਕਰਦਾ ਹਾਂ ਕਿ ਜੇ ਭਾਰਤ

ਸਚ ਅਤੇ ਅਹਿੰਸਾ ਰਾਹੀਂ ਆਪਣੀ ਮੰਜ਼ਲ ਤੱਕ ਪੁੱਜ ਜਾਂਦਾ ਹੈ ਤਾਂ ਉਸਨੇ ਸੰਸਾਰ ਅਮਨ ਵਿਚ ਕੋਈ ਘਟ ਹਿੱਸਾ ਨਹੀਂ ਪਾਇਆ ਹੋਵੇਗਾ ਜਿਸ ਲਈ ਦੁਨੀਆ ਦੀਆਂ ਸਾਰੀਆਂ ਕੌਮਾਂ ਸਿੱਕ ਰਹੀਆਂ ਹਨ ਅਤੇ ਉਸ ਸੂਰਤ ਵਿਚ ਉਹ ਉਸ ਸਹਾਇਤਾ ਲਈ, ਜਿਹੜੀ ਉਹ ਕੌਮਾਂ ਸਾਨੂੰ ਖੁੱਲ੍ਹੀ ਤਰ੍ਹਾਂ ਦੇਂਦੀਆਂ ਰਹੀਆਂ ਹਨ, ਕੁਝ ਇਵਜ਼ਾਨਾ ਵੀ ਤਾਰ ਰਿਹਾ ਹੋਵੇਗਾ।

ਜੇ ਆਜ਼ਾਦੀ ਦੇ ਪਹੁ–ਫੁਟਾਲੇ ਸਮੇਂ ਭਾਰਤ (ਅਹਿੰਸਾ ਉਤੇ ਅਤੇ ਸਰੀਰਕ ਸ਼ਕਤੀ ਉਤੇ ਨਿਰਭਰ ਨਾ ਰਹਿਣ ਦੇ) ਇਸ ਅਕੀਦੇ ਉਤੇ ਕਾਇਮ ਰਹਿੰਦਾ ਹੈ ਤਾਂ ਦੁਨੀਆ ਵਿਚਲੀ ਕੋਈ ਵੀ ਤਾਕਤ ਕਦੀ ਵੀ ਉਸ ਉਤੇ ਬੁਰੀ ਨਜ਼ਰ ਨਹੀਂ ਪਾ ਸਕੇਗੀ। ਇਹ ਭਾਰਤ ਦੀ ਸਿਖਰਲੀ ਸ਼ਾਨ ਅਤੇ ਸੰਸਾਰ ਦੀ ਤਰੱਕੀ ਵਿਚ ਉਸਦਾ ਹਿੱਸਾ ਹੋਵੇਗਾ।[41]

## ਬਹਾਦਰਾਂ ਵਾਲੀ ਅਹਿੰਸਾ

ਸਾਡੀ ਅਹਿੰਸਾ ਸਾਨੂੰ ਆਜ਼ਾਦੀ ਦੀਆਂ ਬਰੂਹਾਂ ਤੱਕ ਲੈ ਆਈ ਹੈ। ਇਹ ਬਰੂਹਾਂ ਟੱਪਣ ਤੋਂ ਮਗਰੋਂ ਕੀ ਅਸੀਂ ਇਸਦਾ ਤਿਆਗ ਕਰ ਦੇਵਾਂਗੇ? ਘੱਟੋ ਘੱਟ ਮੈਂ ਪੱਕਾ ਵਿਸ਼ਵਾਸ ਰਖਦਾ ਹਾਂ ਕਿ ਬਹਾਦਰਾਂ ਵਾਲੀ ਅਹਿੰਸਾ, ਜਿਵੇਂ ਕਿ ਮੈਂ ਇਸਦੀ ਕਲਪਣਾ ਕੀਤੀ ਹੈ, ਬਦੇਸ਼ੀ ਹਮਲੇ ਅਤੇ ਘਰੇਲੂ ਗੜਬੜ ਦਾ ਮੁਕਾਬਲਾ ਕਰਨ ਦਾ ਸਭ ਤੋਂ ਵੱਧ ਯਕੀਨੀ ਅਤੇ ਕਾਰਗਰ ਸਾਧਨ ਮੁਹੱਈਆ ਕਰਦੀ ਹੈ, ਜਿਵੇਂ ਕਿ ਆਜ਼ਾਦੀ ਪ੍ਰਾਪਤ ਕਰਨ ਵਿਚ ਇਸਨੇ ਕੀਤਾ ਹੈ।

ਇਕ ਸਚਮੁਚ ਦੇ ਅਹਿੰਸਕ ਭਾਰਤ ਨੂੰ ਕਿਸੇ ਬਦੇਸ਼ੀ ਤਾਕਤ ਤੋਂ ਡਰਨ ਦੀ ਕੋਈ ਲੋੜ ਨਹੀਂ ਹੋਵੇਗੀ, ਨਾ ਹੀ ਇਹ ਆਪਣੀ ਰਖਿਆ ਲਈ ਬਰਤਾਨਵੀ ਸਮੁੰਦਰੀ ਫੌਜ ਅਤੇ ਹਵਾਈ ਫੌਜ ਦੀ ਝਾਕ ਰਖੇਗਾ। ਮੈਨੂੰ ਪਤਾ ਹੈ ਕਿ ਸਾਡੇ ਵਿਚ ਅਜੇ ਬਹਾਦਰਾਂ ਵਾਲੀ ਅਹਿੰਸਾ ਨਹੀਂ ਆਈ।[42]

ਮੈਂ ਸਪਸ਼ਟ ਦੇਖਦਾ ਹਾਂ ਕਿ, ਜੇ ਦੇਸ਼ ਨੂੰ ਅਹਿੰਸਾ ਵੱਲ ਨਹੀਂ ਮੋੜਿਆ ਜਾ ਸਕਦਾ ਤਾਂ ਇਹ ਇਸ ਲਈ ਵੀ ਅਤੇ ਦੁਨੀਆ ਲਈ ਵੀ ਮਾੜੀ ਗੱਲ ਹੋਵੇਗੀ। ਇਸਦਾ ਮਤਲਬ ਆਜ਼ਾਦੀ ਨੂੰ ਅਲਵਿਦਾ ਕਹਿਣਾ ਹੋਵੇਗਾ। ਇਸਦਾ ਮਤਲਬ ਫੌਜੀ ਡਿਕਟੇਟਰਸ਼ਿਪ ਵੀ ਹੋ ਸਕਦਾ ਹੈ। ਮੈਂ ਦਿਨ–ਰਾਤ ਇਹ ਸੋਚਦਾ ਰਹਿੰਦਾ ਹਾਂ ਕਿ ਬਹਾਦਰਾਂ ਵਾਲੀ ਅਹਿੰਸਾ ਕਿਵੇਂ ਸਿੱਖੀ ਜਾ ਸਕਦੀ ਹੈ?

ਮੈਂ ਏਸ਼ੀਆਈ ਕਾਨਫਰੰਸ ਵਿਚ ਕਿਹਾ ਸੀ ਕਿ ਮੈਂ ਆਸ ਕਰਦਾ ਹਾਂ ਕਿ ਭਾਰਤ ਦੀ ਅਹਿੰਸਾ ਦੀ ਸੁਗੰਧ ਸਾਰੀ ਦੁਨੀਆ ਵਿਚ ਰਚ ਜਾਇਗੀ। ਮੈਂ ਅਕਸਰ ਹੈਰਾਨ ਹੁੰਦਾ ਹਾਂ ਕਿ ਇਹ ਆਸ ਕਦੀ ਪੂਰੀ ਵੀ ਹੋਵੇਗੀ!।[43]

## ਭਾਰਤ ਦਾ ਫ਼ਰਜ਼

ਹੁਣ ਭਾਰਤ ਆਜ਼ਾਦ ਹੈ ਅਤੇ ਹਕੀਕਤ ਸਪਸ਼ਟ ਭਾਂਤ ਮੇਰੇ ਸਾਹਮਣੇ ਪਰਗਟ ਹੋ ਗਈ ਹੈ। ਹੁਣ ਜਦ ਕਿ ਗ਼ੁਲਾਮੀ ਦਾ ਬੋਝ ਲੱਥ ਚੁੱਕਿਆ ਹੈ, ਤਾਂ ਚੰਗਿਆਈ ਦੀਆਂ ਸਾਰੀਆਂ ਸ਼ਕਤੀਆਂ ਨੂੰ ਇਕ ਮਹਾਨ ਯਤਨ ਵਿਚ ਲਾਮਬੰਦ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਅਜਿਹਾ ਦੇਸ਼ ਉਸਾਰਿਆ ਜਾ ਸਕੇ ਜਿਸਨੇ ਮਨੁੱਖੀ ਝਗੜਿਆਂ ਨੂੰ ਨਿਪਟਾਉਣ ਲਈ, ਭਾਵੇਂ ਉਹ ਦੋ ਰਾਜਾਂ ਵਿਚ ਹੋਣ ਅਤੇ ਭਾਵੇਂ ਇਕ ਕੌਮ ਦੇ ਦੋ ਹਿੱਸਿਆਂ ਵਿਚ ਹੋਣ, ਹਿੰਸਾ ਦਾ ਜਾਣਿਆ–ਪਛਾਣਿਆ

ਰਸਤਾ ਤਜਿਆ ਸੀ। ਮੇਰਾ ਅਜੇ ਵੀ ਵਿਸ਼ਵਾਸ ਹੈ ਕਿ ਭਾਰਤ ਮੌਕੇ ਦੇ ਮੁਤਾਬਕ ਪੂਰਾ ਉਤਰੇਗਾ ਅਤੇ ਦੁਨੀਆ ਅੱਗੇ ਸਾਬਤ ਕਰ ਦੇਵੇਗਾ ਕਿ ਦੋ ਨਵੇਂ ਰਾਜਾਂ ਦਾ ਜਨਮ ਬਾਕੀ ਦੀ ਮਨੁੱਖਤਾ ਲਈ ਖਤਰਾ ਨਹੀਂ ਸਗੋਂ ਵਰ ਸਾਬਤ ਹੋਵੇਗਾ। ਭਾਰਤ ਦੀ ਆਜ਼ਾਦੀ ਦਾ ਜੇ ਇਹ ਸਚਮੁਚ ਹੀ ਕੋਈ ਮੁੱਲ ਰੱਖਦੀ ਹੋਵੇਗੀ ਤਾਂ ਆਜ਼ਾਦ ਭਾਰਤ ਦਾ ਇਹ ਫ਼ਰਜ਼ ਹੋਵੇਗਾ ਕਿ ਇਹ ਸਮੂਹਕ ਝਗੜੇ ਨਿਪਟਾਉਣ ਲਈ ਅਹਿੰਸਾ ਦੇ ਹਥਿਆਰ ਨੂੰ ਪਰਿਪੂਰਨ ਬਣਾਏ।[144]

(ਅਹਿੰਸਾ ਨੇ) ਚਾਲ੍ਹੀ ਕਰੋੜ ਲੋਕਾਂ ਦੀ ਸ਼ਕਤੀਸ਼ਾਲੀ ਕੌਮ ਨੂੰ ਇਸਦੇ ਯੋਗ ਬਣਾਇਆ ਹੈ ਕਿ ਖ਼ੂਨ ਖਰਾਬੇ ਤੋਂ ਬਿਨ੍ਹਾਂ ਬਦੇਸ਼ੀ ਜੂਲੇ ਨੂੰ ਲਾਹ ਕੇ ਪਰੇ ਸੁੱਟ ਸਕੇ। ਭਾਰਤ ਦੀ ਆਜ਼ਾਦੀ ਹੀ ਹੈ ਜਿਸਨੇ ਬਰਮਾ ਤੇ ਲੰਕਾ ਨੂੰ ਆਜ਼ਾਦ ਕਰਾਇਆ ਹੈ। ਜਿਸ ਕੌਮ ਨੇ ਹਥਿਆਰਾਂ ਦੀ ਸ਼ਕਤੀ ਤੋਂ ਬਿਨ੍ਹਾਂ ਆਜ਼ਾਦੀ ਪ੍ਰਾਪਤ ਕੀਤੀ ਹੈ, ਉਸਨੂੰ ਹਥਿਆਰਾਂ ਦੀ ਤਾਕਤ ਤੋਂ ਬਿਨ੍ਹਾਂ ਇਸਨੂੰ ਕਾਇਮ ਰੱਖਣ ਦੇ ਵੀ ਸਮਰੱਥ ਹੋਣਾ ਚਾਹੀਦਾ ਹੈ, ਇਹ ਇਸ ਤੱਥ ਦੇ ਬਾਵਜੂਦ ਹੈ ਕਿ ਭਾਰਤ ਕੋਲ ਇਕ ਫੌਜ ਵੀ ਹੈ, ਇਕ ਸਮੁੰਦਰੀ ਫੌਜ ਵੀ ਬਣਾਈ ਜਾ ਰਹੀ ਹੈ ਅਤੇ ਹਵਾਈ ਫੌਜ ਵੀ ਹੈ, ਅਤੇ ਇਹਨਾਂ ਦਾ ਹੋਰ ਵੀ ਵਿਕਾਸ ਕੀਤਾ ਜਾ ਰਿਹਾ ਹੈ। ਮੇਰਾ ਯਕੀਨ ਹੈ ਕਿ ਜਦੋਂ ਤੱਕ ਭਾਰਤ ਆਪਣੀ ਅਹਿੰਸਕ ਤਾਕਤ ਦਾ ਵਿਕਾਸ ਨਹੀਂ ਕਰਦਾ, ਉਦੋਂ ਤੱਕ ਉਸਨੇ ਨਾ ਆਪਣੇ ਲਈ ਨਾ ਬਾਕੀ ਦੀ ਦੁਨੀਆ ਲਈ ਕੁਝ ਪ੍ਰਾਪਤ ਕੀਤਾ ਹੋਵੇਗਾ। ਭਾਰਤ ਦੇ ਸੈਨਿਕੀਕਰਣ ਦਾ ਮਤਲਬ ਹੋਵੇਗਾ ਉਸਦੀ ਆਪਣੀ ਵੀ ਅਤੇ ਬਾਕੀ ਸਾਰੀ ਦੁਨੀਆ ਦੀ ਵੀ ਤਬਾਹੀ।[145]

## 31. ਭਾਰਤ ਅਤੇ ਅਹਿੰਸਾ ਦਾ ਰਾਹ

ਮੈਂ ਜਦੋਂ ਕਮਜ਼ੋਰ ਦੀ ਅਹਿੰਸਾ ਦੇ ਮੁਕਾਬਲੇ ਉਤੇ, ਬਹਾਦਰ ਅਤੇ ਤਾਕਤਵਰ ਦੀ ਅਹਿੰਸਾ ਨੂੰ ਫ਼ੈਲਾਉਣ ਸੰਬੰਧੀ ਆਪਣੀ ਅਯੋਗਤਾ ਦਾ ਇਕਬਾਲ ਕਰਦਾ ਹਾਂ, ਤਾਂ ਇਸ ਇਕਬਾਲ ਦਾ ਇਹ ਮਤਲਬ ਨਹੀਂ ਹੁੰਦਾ ਕਿ ਮੈਨੂੰ ਇਸ ਗੱਲ ਦਾ ਨਹੀਂ ਪਤਾ ਕਿ ਇਸ ਬੇਹਦ ਆਦਰਯੋਗ ਗੁਣ ਨੂੰ ਕਿਵੇਂ ਗ੍ਰਹਿਣ ਕਰਾਇਆ ਜਾਣਾ ਹੈ। ... ਇਹ ਕਹਿਣਾ ਸੱਚ ਹੈ (ਜੇ ਇਹ ਤੱਥ ਹੈ ਤਾਂ) ਕਿ ਭਾਰਤ ਤਗੜੇ ਦੀ ਅਹਿੰਸਾ ਦਾ ਸਬਕ ਸਿੱਖਣ ਲਈ ਤਿਆਰ ਨਹੀਂ, ਨਾ ਕਿ ਇਹ ਕਿ ਸਿੱਖਿਆ ਦਾ ਕੋਈ ਪ੍ਰੋਗਰਾਮ ਨਹੀਂ ਪੜ੍ਹਿਆ ਗਿਆ। ਇਹ ਕਹਿਣਾ ਬਿਲਕੁਲ ਨਿਆਈ ਹੋਵੇਗਾ ਕਿ ਤਗੜੇ ਦੀ ਅਹਿੰਸਾ ਦਾ ਪ੍ਰੋਗਰਾਮ ਏਨਾ ਆਕਰਸ਼ਕ ਨਹੀਂ ਜਿੰਨਾ ਕਿ ਮਾੜੇ ਦੀ ਅਹਿੰਸਾ ਲਈ ਬਣਾਇਆ ਗਿਆ ਪ੍ਰੋਗਰਾਮ ਸਾਬਤ ਹੋਇਆ ਹੈ।[146]

### ਸਿਰਫ਼ ਸੱਤਿਆਗ੍ਰਹਿ

ਅਹਿੰਸਾ ਤੋਂ ਉਲਟ, ਸੱਤਿਆਗ੍ਰਹਿ ਵਿਚ ਲੋਕਾਂ ਦੇ ਦਿਲਾਂ ਨੂੰ ਬਦਲਣ ਦੀ ਕੋਈ ਸ਼ਕਤੀ ਨਹੀਂ।... ਜ਼ਹਿਰ ਨੂੰ ਅੰਮ੍ਰਿਤ ਵਿਚ ਬਦਲਣ ਲਈ ਕੀ ਕੀਤਾ ਜਾਣਾ ਚਾਹੀਦਾ ਹੈ? ਕੀ ਇਹ ਅਮਲ ਸੰਭਵ ਹੈ? ਮੈਨੂੰ ਪਤਾ ਹੈ ਕਿ ਇਹ ਸੰਭਵ ਹੈ ਅਤੇ ਮੇਰਾ ਖਿਆਲ ਹੈ ਕਿ ਇਸਦੇ ਤਰੀਕੇ ਦਾ ਵੀ ਮੈਨੂੰ ਪਤਾ ਹੈ। ਪਰ ਭਾਰਤੀ ਮਨ ਜਦ ਕਿ ਸੱਤਿਆਗ੍ਰਹਿ ਦੇ ਯਤਨ ਦਾ ਹੁੰਗਾਰਾ ਭਰਨ ਲਈ ਤਿਆਰ ਹੈ, ਇਹ ਅਹਿੰਸਾ ਦੇ ਸਬਕ ਨੂੰ ਗ੍ਰਹਿਣ ਕਰਨ ਲਈ ਕਾਫ਼ੀ ਸੰਵੇਦਨਸ਼ੀਲ ਨਹੀਂ, ਅਤੇ ਇਹ ਸਬਕ ਹੀ, ਅਤੇ ਸ਼ਾਇਦ ਸਿਰਫ਼ ਇਹੋ ਸਬਕ ਹੀ ਜ਼ਹਿਰ ਨੂੰ ਅੰਮ੍ਰਿਤ ਵਿਚ ਬਦਲਣ ਦੇ ਸਮਰੱਥ ਹੈ।

ਕਈ ਮੰਨਦੇ ਹਨ ਕਿ ਇਹੀ ਇਕ ਤਰੀਕਾ ਹੈ, ਪਰ ਇਸ ਸੁਨਹਿਰੀ ਰਸਤੇ ਨੂੰ ਅਪਣਾਉਣ ਦੀ ਉਹਨਾਂ ਵਿਚ ਹਿੰਮਤ ਨਹੀਂ। ਮੈਂ ਕੋਠੇ ਚੜ੍ਹ ਕੇ ਐਲਾਨ ਕਰਨ ਲਈ ਤਿਆਰ ਹਾਂ ਕਿ ਅਹਿੰਸਾ ਅਸਫ਼ਲ ਨਹੀਂ ਹੋਈ, ਕਦੀ ਅਸਫ਼ਲ ਨਹੀਂ ਹੋਈ। ਲੋਕ ਇਸ ਤੱਕ ਉੱਚਾ ਉੱਠਣ ਵਿਚ ਅਸਫ਼ਲ ਰਹੇ ਹਨ।

ਮੈਨੂੰ ਬੁਰਾ ਨਹੀਂ ਲੱਗਦਾ ਜੇ ਮੈਨੂੰ ਦੱਸਿਆ ਜਾਏ ਕਿ ਮੈਂ ਅਹਿੰਸਾ ਦਾ ਪ੍ਰਚਾਰ ਕਰਨ ਦੀ ਤਕਨੀਕ ਨਹੀਂ ਜਾਣਦਾ। ਮੇਰੇ ਆਲੋਚਕ ਤਾਂ ਸਗੋਂ ਮੈਨੂੰ ਇਹ ਸੁਝਾਅ ਦੇਣ ਤੱਕ ਜਾਂਦੇ ਹਨ ਕਿ ਮੇਰੇ ਆਪਣੇ ਵਿਚ ਅਹਿੰਸਾ ਨਹੀਂ ਹੈ। ਮਨੁੱਖਾਂ ਦੇ ਦਿਲਾਂ ਨੂੰ ਸਿਰਫ਼ ਪਰਮਾਤਮਾ ਹੀ ਜਾਣਦਾ ਹੈ।[47]

ਮੈਨੂੰ ਇਕ ਗੱਲ ਸਪਸ਼ਟ ਕਰ ਲੈਣ ਦਿਓ। ਮੈਂ ਸਾਫ਼ਗੋਈ ਨਾਲ ਅਤੇ ਪੂਰੀ ਤਰ੍ਹਾਂ ਮੰਨਿਆ ਹੈ ਕਿ ਪਿਛਲੇ ਤੀਹਾਂ ਸਾਲਾਂ ਵਿਚ ਅਸੀਂ ਜਿਸ ਗੱਲ ਉਤੇ ਅਮਲ ਕਰਦੇ ਰਹੇ ਹਾਂ, ਉਹ ਅਹਿੰਸਕ ਵਿਰੋਧ ਨਹੀਂ ਸੀ, ਸਗੋਂ ਸਤਿਆਗ੍ਰਹਿ ਸੀ ਜੋ ਸਿਰਫ਼ ਕਮਜ਼ੋਰ ਲੋਕ ਹੀ ਕਰ ਸਕਦੇ ਹਨ ਕਿਉਂਕਿ ਉਹ ਹਥਿਆਰਬੰਦ ਵਿਰੋਧ ਕਰਨ ਲਈ ਗ਼ੈਰ-ਰਜ਼ਾਮੰਦ ਨਹੀਂ ਸਗੋਂ ਅਸਮਰਥ ਹਨ।

ਅਸੀਂ ਜੇ ਅਹਿੰਸਕ ਵਿਰੋਧ ਨੂੰ ਜਾਣੇ ਹੁੰਦੇ, ਜੋ ਕਿ ਸਿਰਫ਼ ਬਲਵਾਨ ਦਿਲ ਵਾਲੇ ਲੋਕ ਹੀ ਪੇਸ਼ ਕਰ ਸਕਦੇ ਹਨ, ਤਾਂ ਅਸੀਂ ਦੁਨੀਆ ਅੱਗੇ ਬਿਲਕੁਲ ਵੱਖਰੀ ਤਸਵੀਰ ਪੇਸ਼ ਕਰਦੇ, ਨਾ ਕਿ ਦੋ ਹਿੱਸਿਆਂ ਵਿਚ ਕੱਟੇ ਗਏ ਭਾਰਤ ਦੀ ਜਿਸ ਦਾ ਇਕ ਹਿੱਸਾ ਦੂਜੇ ਉਤੇ ਬਹੁਤ ਜ਼ਿਆਦਾ ਸ਼ੱਕ ਕਰਦਾ ਹੈ ਅਤੇ ਦੋਵੇਂ ਹਿੱਸੇ ਇਕ ਦੂਜੇ ਨਾਲ ਇੰਝ ਘੋਲ ਵਿਚ ਜੁੱਟੇ ਹੋਏ ਹਨ ਕਿ ਕਰੋੜਾਂ ਭੁੱਖਿਆਂ ਨੰਗਿਆਂ ਦੇ ਰੋਟੀ ਕਪੜੇ ਬਾਰੇ ਟਿਕ ਕੇ ਸੋਚ ਵੀ ਨਹੀਂ ਸਕਦੇ, ਜਿਹੜੇ ਲੋਕ ਕੋਈ ਮਜ਼੍ਹਬ ਨਹੀਂ ਜਾਣਦੇ ਸਿਵਾਏ ਇਕ ਮਜ਼੍ਹਬ ਅਤੇ ਇਕ ਰੱਬ ਦੇ ਜਿਹੜਾ ਉਹਨਾਂ ਨੂੰ ਜ਼ਿੰਦਗੀ ਦੀਆਂ ਲੋੜਾਂ ਦੇ ਭੇਸ ਵਿਚ ਦਿਸਦਾ ਹੈ।[48]

...ਇਹ ਕਮਜ਼ੋਰਾਂ ਦਾ ਨਿਸ਼ਕਿਰਿਆਪਣ ਸੀ ਨਾ ਕਿ ਦਿਲੋਂ ਮਜ਼ਬੂਤ ਲੋਕਾਂ ਦੀ ਅਹਿੰਸਾ, ਜਿਹੜੇ ਹਿਤਾਂ ਦੇ ਟਕਰਾਅ ਵਿਚ ਵੀ ਮਨੁੱਖੀ ਏਕਤਾ ਅਤੇ ਭਰੱਪਣ ਦੀ ਆਪਣੀ ਭਾਵਨਾ ਨੂੰ ਕਦੀ ਵੀ ਨਹੀਂ ਛੱਡਣਗੇ, ਜਿਹੜੇ ਆਪਣੇ ਵਿਰੋਧੀ ਨੂੰ ਬਦਲਣ ਦੀ ਨਾ ਕਿ ਉਸ ਨਾਲ ਜ਼ਬਰਦਸਤੀ ਕਰਨ ਦੀ ਸਦਾ ਕੋਸ਼ਿਸ਼ ਕਰਨਗੇ।

ਜੇ ਭਾਰਤ ਹਿੰਸਾ ਦੀ ਸ਼ਕਤੀ ਨੂੰ ਉਤਕ੍ਰਿਸ਼ਟ ਬਣਾਉਣ ਦਾ ਅਤੇ ਇਸਨੂੰ ਉਸਾਰੂ ਸ਼ਾਂਤਮਈ ਤਰੀਕਿਆਂ ਵਿਚ ਬਦਲਣ ਦਾ ਕੋਈ ਰਾਹ ਲੱਭ ਸਕਦਾ ਹੈ ਜਿਸ ਨਾਲ ਹਿਤਾਂ ਦੇ ਮਤਭੇਦ ਖਤਮ ਕੀਤੇ ਜਾ ਸਕਣ, ਤਾਂ ਇਹ ਸਚਮੁਚ ਬੜਾ ਮਹਾਨ ਕੰਮ ਹੋਵੇਗਾ।[49]

ਕਿਸੇ ਨੂੰ ਵੀ ਇਹ ਕਹਿਣ ਦਾ ਹੱਕ ਨਹੀਂ ਕਿ ਸਵੈਧੀਨਤਾ ਲਈ ਘੋਲ ਦੇ ਦੌਰਾਨ ਜੋ ਕੁਝ ਪ੍ਰਾਪਤ ਨਹੀਂ ਸੀ ਕੀਤਾ ਜਾ ਸਕਿਆ, ਉਹ ਹਮੇਸ਼ਾ ਹੀ ਪ੍ਰਾਪਤ ਨਹੀਂ ਕੀਤਾ ਜਾ ਸਕੇਗਾ। ਇਸਦੇ ਉਲਟ, ਅੱਜ ਅਹਿੰਸਾ ਦੀ ਉੱਚਤਾ ਨੂੰ ਸਿੱਧ ਕਰਨ ਦਾ ਠੋਸ ਮੌਕਾ ਹੈ। ਇਹ ਠੀਕ ਹੈ ਕਿ ਸਾਡੇ ਲੋਕ ਸੰਸਾਰ ਸੈਨਿਕੀਕਰਣ ਦੀ ਘੁੰਮਣਘੇਰੀ ਵਿਚ ਫਸ ਗਏ ਹਨ। ਜੇ ਥੋਹੜੇ ਜਿਹੇ ਵੀ ਇਸ ਤੋਂ ਬਾਹਰ ਰਹਿ ਸਕਦੇ ਹਨ, ਤਾਂ ਬਹਾਦਰਾਂ ਵਾਲੀ ਅਹਿੰਸਾ ਦੀ ਉਦਾਹਰਣ ਪੇਸ਼ ਕਰਨਾ ਅਤੇ ਭਾਰਤ ਦੇ ਪਹਿਲੇ ਸੇਵਕਾਂ ਵਲੋਂ ਮਾਣਤਾ ਪ੍ਰਾਪਤ ਕਰਨਾ ਉਹਨਾਂ ਦਾ ਵਿਸ਼ੇਸ਼ਾਧਿਕਾਰ ਹੋਵੇਗਾ। ਇਹ ਗੱਲ ਬੁਧੀ ਨਾਲ ਨਹੀਂ ਦਰਸਾਈ ਜਾ ਸਕਦੀ। ਇਸ ਲਈ,

ਜਦੋਂ ਤੱਕ ਇਹ ਤਜਰਬੇ ਰਾਹੀਂ ਪ੍ਰਾਪਤ ਨਹੀਂ ਕਰ ਲਈ ਜਾਂਦੀ, ਇਸਨੂੰ ਵਿਸ਼ਵਾਸ ਦੇ ਆਧਾਰ ਉਤੇ ਪ੍ਰਵਾਨ ਕਰਨਾ ਪਵੇਗਾ।[50]

## ਪੁਲੀਸ ਸ਼ਕਤੀ

ਆਪਣੀ ਸਾਰੀ ਜ਼ਿੰਦਗੀ ਇਹ ਗੱਲ ਮੇਰੇ ਅਕੀਦੇ ਦਾ ਹਿੱਸਾ ਰਹੀ ਹੈ ਕਿ ਪੁਲੀਸ ਤੋਂ ਬਚਿਆ ਨਾ ਜਾਏ ਸਗੋਂ ਆਪਣੇ ਸਾਰੇ ਕੰਮ ਨੂੰ ਘੋਖਣ ਵਿਚ ਉਹਨਾਂ ਦੀ ਸਹਾਇਤਾ ਕੀਤੀ ਜਾਏ; ਕਿਉਂਕਿ ਮੈਂ ਹਮੇਸ਼ਾ ਹੀ ਖੁਫ਼ੀਆਪਣ ਨੂੰ ਨਫ਼ਰਤ ਕੀਤੀ ਹੈ ਅਤੇ ਇਸ ਗੱਲ ਨੇ ਮੇਰੇ ਜੀਵਨ ਅਤੇ ਕੰਮ ਨੂੰ ਸੌਖਾ ਬਣਾ ਦਿੱਤਾ ਹੈ, ਜਿਸਦਾ ਕਾਰਨ ਇਸ ਤਰ੍ਹਾਂ ਦੀ ਨਿਗਰਾਨੀ ਰੱਖੇ ਜਾਣ ਵੱਲ ਮੇਰੀ ਬੇਲਾਗਤਾ ਹੈ। ਇਹ ਬੇਲਾਗਤਾ ਅਤੇ ਪੁਲੀਸ ਲਈ ਦਿਖਾਏ ਗਏ ਸਤਿਕਾਰ ਦਾ ਸਿੱਟਾ ਉਹਨਾਂ ਵਿਚੋਂ ਕਈਆਂ ਦੀ ਚੁੱਪਚਾਪ ਤਬਦੀਲੀ ਵਿਚ ਨਿਕਲਿਆ ਹੈ।

ਪਰ ਮੇਰੀ ਬੇਲਾਗਤਾ ਇਕ ਚੀਜ਼ ਹੈ ਅਤੇ ਮੇਰੇ ਲਈ ਬਿਲਕੁਲ ਨਿੱਜੀ ਹੈ। ਸਿਸਟਮ ਵਜੋਂ ਪੁਲੀਸ ਨਿਗਰਾਨੀ ਨੂੰ ਸਿਰਫ਼ ਇਕ ਨਫ਼ਰਤਯੋਗ ਚੀਜ਼ ਕਿਹਾ ਜਾ ਸਕਦਾ ਹੈ, ਜਿਹੜੀ ਚੰਗੀ ਸਰਕਾਰ ਦੇ ਲਈ ਸ਼ੋਭਾ ਵਾਲੀ ਨਹੀਂ ਹੁੰਦੀ। ਇਹ ਪਹਿਲਾਂ ਹੀ ਬਹੁਭਾਰਤਾ ਹੇਠਾਂ ਦੱਬੇ ਟੈਕਸ ਅਦਾ ਕਰਨ ਵਾਲੇ ਲਈ ਇਕ ਫ਼ਜ਼ੂਲ ਦਾ ਭਾਰ ਹੈ। ਕਿਉਂਕਿ ਇਹ ਅਸਾਧਾਰਣ ਖਰਚ ਸਾਰੇ ਦਾ ਸਾਰਾ ਕਰੋੜਾਂ ਮਿਹਨਤਕਸ਼ਾਂ ਦੀਆਂ ਜੇਬਾਂ ਵਿਚੋਂ ਆਉਂਦਾ ਹੈ, ਇਹ ਗੱਲ ਯਾਦ ਰੱਖੀ ਜਾਣੀ ਚਾਹੀਦੀ ਹੈ।[51]

ਅਹਿੰਸਕ ਰਾਜ ਵਿਚ ਵੀ ਪੁਲੀਸ ਸ਼ਕਤੀ ਜ਼ਰੂਰੀ ਹੋ ਸਕਦੀ ਹੈ। ਇਹ, ਮੈਂ ਮੰਨਦਾ ਹਾਂ, ਮੇਰੀ ਅਪੂਰਨ ਅਹਿੰਸਾ ਦੀ ਨਿਸ਼ਾਨੀ ਹੈ। ਮੇਰੇ ਵਿਚ ਇਹ ਐਲਾਨ ਕਰਨ ਦੀ ਹਿੰਮਤ ਨਹੀਂ ਕਿ ਅਸੀਂ ਪੁਲੀਸ ਸ਼ਕਤੀ ਤੋਂ ਬਿਨ੍ਹਾਂ ਕੰਮ ਚਲਾ ਸਕਦੇ ਹਾਂ, ਜਿਵੇਂ ਕਿ ਫੌਜ ਦੇ ਸੰਬੰਧ ਵਿਚ ਮੈਂ ਕਿਹਾ ਹੈ। ਬੇਸ਼ਕ, ਮੈਂ ਇਹੋ ਜਿਹੇ ਰਾਜ ਦੀ ਕਲਪਣਾ ਕਰ ਸਕਦਾ ਹਾਂ ਅਤੇ ਕਰਦਾ ਹਾਂ ਜਿੱਥੇ ਪੁਲੀਸ ਜ਼ਰੂਰੀ ਨਹੀਂ ਹੋਵੇਗੀ; ਪਰ ਅਸੀਂ ਇਸਨੂੰ ਪ੍ਰਾਪਤ ਕਰਨ ਵਿਚ ਸਫ਼ਲ ਹੋਵਾਂਗੇ ਜਾਂ ਨਹੀਂ, ਇਸਦਾ ਪਤਾ ਸਿਰਫ਼ ਭਵਿੱਖ ਤੋਂ ਹੀ ਲੱਗੇਗਾ।

ਪਰ ਮੇਰੇ ਸੰਕਲਪ ਵਾਲੀ ਪੁਲੀਸ ਅੱਜ ਦੀ ਪੁਲੀਸ ਨਾਲੋਂ ਬਿਲਕੁਲ ਵੱਖਰੇ ਪੈਟਰਨ ਵਾਲੀ ਹੋਵੇਗੀ। ਇਸਦੀਆਂ ਸਫ਼ਾਂ ਵਿਚ ਅਹਿੰਸਾ ਵਿਚ ਵਿਸ਼ਵਾਸ ਰੱਖਣ ਵਾਲੇ ਲੋਕ ਹੋਣਗੇ। ਉਹ ਲੋਕਾਂ ਦੇ ਹਾਕਮ ਨਹੀਂ, ਸਗੋਂ ਸੇਵਕ ਹੋਣਗੇ। ਲੋਕ ਸੁਤੇ–ਸਿੱਧ ਹੀ ਉਹਨਾਂ ਦੀ ਸਹਾਇਤਾ ਕਰਨਗੇ। ਅਤੇ ਪ੍ਰਸਪਰ ਮਿਲਵਰਤਣ ਰਾਹੀਂ ਉਹ ਦਿਨੋ–ਦਿਨ ਘਟਦੀ ਜਾਂਦੀ ਗੜਬੜ ਨਾਲ ਸੌਖੀ ਤਰ੍ਹਾਂ ਨਜਿੱਠਣਗੇ।

ਪੁਲੀਸ ਕੋਲ ਕਿਸੇ ਨਾ ਕਿਸੇ ਤਰ੍ਹਾਂ ਦੇ ਹਥਿਆਰ ਹੋਣਗੇ, ਪਰ ਉਹ ਕਦੇ–ਕਦਾਈ ਹੀ ਵਰਤੇ ਜਾਣਗੇ ਜੇ ਵਰਤੇ ਵੀ ਜਾਣਗੇ ਤਾਂ। ਅਸਲ ਵਿਚ ਪੁਲੀਸ ਵਾਲੇ ਸੁਧਾਰਕ ਹੋਣਗੇ। ਉਹਨਾਂ ਦਾ ਪੁਲੀਸ ਵਾਲਾ ਕੰਮ ਸਿਰਫ਼ ਲੁਟੇਰਿਆਂ ਅਤੇ ਡਾਕੂਆਂ ਤੱਕ ਸੀਮਿਤ ਹੋਵੇਗਾ।

ਅਹਿੰਸਕ ਰਾਜ ਵਿਚ ਕਿਰਤੀਆਂ ਅਤੇ ਸਰਮਾਇਦਾਰਾਂ ਵਿਚਕਾਰ ਝਗੜੇ ਅਤੇ ਹੜਤਾਲਾਂ ਕਦੇ–ਕਦਾਈ ਹੀ ਹੋਣਗੀਆਂ ਅਤੇ ਅਹਿੰਸਕ ਬਹੁਗਿਣਤੀ ਦਾ ਪ੍ਰਭਾਵ ਏਨਾਂ ਜ਼ਿਆਦਾ ਹੋਵੇਗਾ ਕਿ ਸਮਾਜ ਵਿਚਲੇ ਮੁਖ ਤੱਤ ਉਸਦਾ ਸਤਿਕਾਰ ਕਰਨਗੇ। ਇਸੇ ਤਰ੍ਹਾਂ ਫਿਰਕੂ ਗੜਬੜ ਦੀ ਵੀ ਕੋਈ ਥਾਂ ਨਹੀਂ ਹੋਵੇਗੀ।[52]

ਸਵਰਾਜ ਵਿਚ ਤੁਹਾਡੇ ਅਤੇ ਮੇਰੇ ਕੋਲ ਅਨੁਸ਼ਾਸ਼ਣਬੱਧ ਅਤੇ ਸਿਆਣੀ ਪੁਲੀਸ ਹੋਵੇਗੀ ਜਿਹੜੀ ਦੇਸ਼ ਦੇ ਅੰਦਰ ਸ਼ਾਂਤੀ ਰੱਖੇਗੀ ਅਤੇ ਬਾਹਰੋਂ ਆਉਂਦੇ ਹਮਲਾਵਰਾਂ ਦਾ ਮੁਕਾਬਲਾ ਕਰੇਗੀ, ਜੇ ਉਦੋਂ ਤੱਕ ਮੈਂ ਜਾਂ ਕੋਈ ਹੋਰ ਇਹਨਾਂ ਦੋਹਾਂ ਸਥਿਤੀਆਂ ਨਾਲ ਨਜਿੱਠਣ ਲਈ ਕੋਈ ਇਸ ਤੋਂ ਚੰਗਾ ਤਰੀਕਾ ਨਹੀਂ ਦਿਖਾ ਦੇਂਦਾ।[53]

## ਜੁਰਮ ਅਤੇ ਦੰਡ

ਅਹਿੰਸਕ ਵੰਨਗੀ ਦੇ ਆਜ਼ਾਦ ਭਾਰਤ ਵਿਚ ਜ਼ੁਰਮ ਤਾਂ ਹੋਵੇਗਾ ਪਰ ਮੁਜਰਮ ਨਹੀਂ ਹੋਣਗੇ। ਉਹਨਾਂ ਨੂੰ ਸਜ਼ਾ ਨਹੀਂ ਮਿਲੇਗੀ। ਜੁਰਮ ਵੀ ਹੋਰ ਹਰ ਤਰ੍ਹਾਂ ਦੇ ਵਿਗਾੜ ਵਾਂਗ ਇਕ ਬੀਮਾਰੀ ਹੈ ਅਤੇ ਸਥਾਪਿਤ ਸਮਾਜਕ ਪ੍ਰਬੰਧ ਦੀ ਉਪਜ ਹੁੰਦਾ ਹੈ। ਇਸ ਲਈ, ਕਤਲ ਸਮੇਤ ਹਰ ਤਰ੍ਹਾਂ ਦੇ ਜੁਰਮ ਨੂੰ ਬੀਮਾਰੀ ਵਜੋਂ ਲਿਆ ਜਾਇਗਾ। ਇਹੋ ਜਿਹਾ ਭਾਰਤ ਕਦੀ ਵੀ ਹੋਂਦ ਵਿਚ ਆਵੇਗਾ ਜਾਂ ਨਹੀਂ, ਇਹ ਵੱਖਰਾ ਸਵਾਲ ਹੈ।[54]

ਆਜ਼ਾਦ ਭਾਰਤ ਵਿਚ ਸਾਡੀਆਂ ਜੇਲ੍ਹਾਂ ਕਿਸ ਤਰ੍ਹਾਂ ਦੀਆਂ ਹੋਣਗੀਆਂ? ਸਾਰੇ ਮੁਜਰਮਾ ਨੂੰ ਬੀਮਾਰਾਂ ਵਜੋਂ ਲਿਆ ਜਾਣਾ ਚਾਹੀਦਾ ਹੈ, ਅਤੇ ਜੇਲ੍ਹਾਂ ਹਸਪਤਾਲ ਹੋਣੀਆਂ ਚਾਹੀਦੀਆਂ ਹਨ ਜਿਹੜੇ ਬੀਮਾਰਾਂ ਦੀ ਇਸ ਸ਼ਰੇਣੀ ਨੂੰ ਇਲਾਜ ਅਤੇ ਅਰੋਗ ਕਰਨ ਲਈ ਦਾਖਲ ਕਰਦੇ ਹੋਣ। ਕੋਈ ਵੀ ਮਨ ਦੀ ਖੁਸ਼ੀ ਲਈ ਜੁਰਮ ਨਹੀਂ ਕਰਦਾ। ਇਹ ਬੀਮਾਰ ਮਨ ਦੀ ਨਿਸ਼ਾਨੀ ਹੁੰਦਾ ਹੈ। ਕਿਸੇ ਵਿਸ਼ੇਸ਼ ਬੀਮਾਰੀ ਦੇ ਕਾਰਨਾਂ ਨੂੰ ਲੱਭਿਆ ਅਤੇ ਦੂਰ ਕੀਤਾ ਜਾਣਾ ਚਾਹੀਦਾ ਹੈ।

ਜਦੋਂ ਜੇਲ੍ਹਾਂ ਹਸਪਤਾਲ ਬਣ ਜਾਂਦੀਆਂ ਹਨ, ਤਾਂ ਜ਼ਰੂਰੀ ਨਹੀਂ ਕਿ ਉਹਨਾਂ ਕੋਲ ਮਹੱਲਾਂ ਵਰਗੀਆਂ ਇਮਾਰਤਾਂ ਹੋਣ। ਕੋਈ ਵੀ ਦੇਸ਼ ਇਸ ਦੀ ਸਮਰੱਥਾ ਨਹੀਂ ਰੱਖਦਾ, ਭਾਰਤ ਵਰਗਾ ਗ਼ਰੀਬ ਮੁਲਕ ਤਾਂ ਹੋਰ ਵੀ ਘੱਟ ਸਮਰੱਥਾ ਰਖਦਾ ਹੈ। ਪਰ ਜੇਲ੍ਹ ਦੇ ਕਮਰਚਾਰੀਆਂ ਦੀ ਦਿੱਖ ਹਸਪਤਾਲ ਦੇ ਡਾਕਟਰਾਂ ਅਤੇ ਨਰਸਾਂ ਵਾਲੀ ਹੋਣੀ ਚਾਹੀਦੀ ਹੈ। ਕੈਦੀ ਮਹਿਸੂਸ ਕਰਨ ਕਿ ਕਰਮਚਾਰੀ ਉਹਨਾਂ ਦੇ ਦੋਸਤ ਹਨ। ਉਹ ਉਹਨਾਂ ਦੇ ਜ਼ਿਹਨੀ ਸਵਾਸਥ ਨੂੰ ਮੁੜ–ਪ੍ਰਾਪਤ ਕਰਨ ਵਿਚ ਸਹਾਇਤਾ ਵਾਸਤੇ ਹਨ ਨਾ ਕਿ ਕਿਸੇ ਤਰ੍ਹਾਂ ਵੀ ਉਹਨਾਂ ਨੂੰ ਪਰੇਸ਼ਾਨ ਕਰਨ ਵਾਸਤੇ। ਜਨਤਕ ਸਰਕਾਰਾਂ ਨੂੰ ਜ਼ਰੂਰੀ ਹੁਕਮ ਜਾਰੀ ਕਰਨੇ ਚਾਹੀਦੇ ਹਨ, ਪਰ ਨਾਲ ਹੀ ਜੇਲ੍ਹ ਦੇ ਅਮਲੇ ਨੂੰ ਆਪਣੇ ਪ੍ਰਬੰਧਕੀ ਢਾਂਚੇ ਨੂੰ ਮਾਨਵੀ ਬਣਾਉਣ ਲਈ ਕੁਝ ਯਤਨ ਕਰਨੇ ਚਾਹੀਦੇ ਹਨ।

ਕੈਦੀਆਂ ਦੇ ਕੀ ਫ਼ਰਜ਼ ਹਨ? ... ਉਹਨਾਂ ਨੂੰ ਆਦਰਸ਼ਕ ਕੈਦੀਆਂ ਵਜੋਂ ਵਿਹਾਰ ਕਰਨਾ ਚਾਹੀਦਾ ਹੈ। ਉਹਨਾਂ ਨੂੰ ਜੇਲ੍ਹ ਦਾ ਅਨੁਸ਼ਾਸ਼ਨ ਭੰਗ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਉਹਨਾਂ ਨੂੰ ਚਾਹੀਦਾ ਹੈ ਕਿ ਜਿਹੜਾ ਵੀ ਕੰਮ ਉਹਨਾਂ ਨੂੰ ਸੌਂਪਿਆ ਜਾਂਦਾ ਹੈ, ਉਸ ਵਿਚ ਤਨ ਮਨ ਲਾ ਦੇਣ। ਉਦਾਹਰਣ ਵਜੋਂ, ਕੈਦੀ ਆਪਣੀ ਰੋਟੀ ਆਪ ਤਿਆਰ ਕਰਦੇ ਹਨ। ਉਹਨਾਂ ਨੂੰ ਚਾਹੀਦਾ ਹੈ ਕਿ ਉਹ ਚੌਲਾਂ, ਦਾਲ ਅਤੇ ਜਿਹੜਾ ਵੀ ਕੋਈ ਹੋਰ ਅੰਨ ਵਰਤਿਆ ਜਾਂਦਾ ਹੈ, ਉਸਨੂੰ ਰੋੜਾਂ, ਕੋੜਕੂਆਂ ਅਤੇ ਢੋਰੇ ਤੋਂ ਪੂਰੀ ਤਰ੍ਹਾਂ ਸਾਫ਼ ਕਰ ਲੈਣ।

ਕੈਦੀਆਂ ਦੀਆਂ ਜੋ ਵੀ ਸ਼ਿਕਾਇਤਾਂ ਹੋਣ ਉਹਨਾਂ ਨੂੰ ਉਚਿਤ ਢੰਗ ਨਾਲ ਅਧਿਕਾਰੀਆਂ ਸਾਹਮਣੇ ਪੇਸ਼ ਕੀਤਾ ਜਾਏ। ਉਹਨਾਂ ਨੂੰ ਆਪਣੇ ਛੋਟੇ ਜਿਹੇ ਭਾਈਚਾਰੇ ਵਿਚ ਇੰਝ ਵਿਹਾਰ ਕਰਨਾ ਚਾਹੀਦਾ ਹੈ ਕਿ ਉਹ ਜਦੋਂ ਜੇਲ੍ਹ ਵਿਚ ਆਏ ਸਨ, ਉਸ ਨਾਲੋਂ ਬਿਹਤਰ ਇਨਸਾਨ ਬਣ ਕੇ ਇਥੋਂ ਜਾਣ।[55]

## 32. ਭਾਰਤ ਅਤੇ ਹਿੰਸਕ ਰਸਤਾ

ਜੇ ਭਾਰਤ ਤਲਵਾਰ ਦਾ ਸਿਧਾਂਤ ਅਪਨਾਉਂਦਾ ਹੈ, ਤਾਂ ਹੋ ਸਕਦਾ ਹੈ ਉਸਨੂੰ ਆਰਜ਼ੀ ਜਿੱਤ ਪ੍ਰਾਪਤ ਹੋ ਜਾਏ। ਉਦੋਂ ਫਿਰ ਭਾਰਤ ਮੇਰੇ ਦਿਲ ਦਾ ਫ਼ਖ਼ਰ ਨਹੀਂ ਰਹੇਗਾ। ਮੈਂ ਭਾਰਤ ਨਾਲ ਜੁੜਿਆ ਹੋਇਆ ਹਾਂ, ਕਿਉਂਕਿ ਮੇਰਾ ਸਭ ਕੁਝ ਇਹਦੇ ਕਰਕੇ ਹੈ। ਮੈਨੂੰ ਪੂਰਨ ਵਿਸ਼ਵਾਸ ਹੈ ਕਿ ਉਸ ਕੋਲ਼ ਦੁਨੀਆ ਲਈ ਇਕ ਮਿਸ਼ਨ ਹੈ। ਇਸਨੇ ਅੰਨ੍ਹੇਵਾਹ ਯੂਰਪ ਦੀ ਨਕਲ ਨਹੀਂ ਕਰਨੀ।

ਭਾਰਤ ਵਲੋਂ ਤਲਵਾਰ ਦਾ ਸਿਧਾਂਤ ਅਪਣਾਇਆ ਜਾਣਾ ਮੇਰੇ ਲਈ ਅਜ਼ਮਾਇਸ਼ ਦੀ ਘੜੀ ਹੋਵੇਗੀ। ਮੈਨੂੰ ਆਸ ਹੈ ਕਿ ਮੈਂ ਕਮਜ਼ੋਰ ਸਾਬਤ ਨਹੀਂ ਹੋਵਾਂਗਾ। ਮੇਰੇ ਧਰਮ ਦੀਆਂ ਕੋਈ ਭੂਗੋਲਕ ਸੀਮਾਵਾਂ ਨਹੀਂ ਹਨ। ਜੇ ਇਸ ਵਿਚ ਮੇਰਾ ਸਜੀਵ ਵਿਸ਼ਵਾਸ ਹੈ, ਤਾਂ ਇਹ ਖ਼ੁਦ ਭਾਰਤ ਨਾਲੋਂ ਵੀ ਵਧੇਰੇ ਮੇਰੇ ਪਿਆਰ ਦਾ ਹੱਕਦਾਰ ਬਣ ਜਾਇਗਾ। ਧਰਮ ਅਤੇ ਅਹਿੰਸਾ ਰਾਹੀਂ ਮੇਰਾ ਜੀਵਨ ਭਾਰਤ ਦੀ ਸੇਵਾ ਨੂੰ ਸਮਰਪਿਤ ਹੈ। ...[156]

ਜੇ ਭਾਰਤ ਹਿੰਸਾ ਨੂੰ ਆਪਣਾ ਅਕੀਦਾ ਬਣਾ ਲੈਂਦਾ ਹੈ, ਅਤੇ ਮੈਂ ਉਦੋਂ ਤੱਕ ਜਿਊਂਦਾ ਰਹਿੰਦਾ ਹਾਂ, ਤਾਂ ਮੈਂ ਭਾਰਤ ਵਿਚ ਰਹਿਣ ਦੀ ਪ੍ਰਵਾਹ ਨਹੀਂ ਕਰਾਂਗਾ। ਇਹ ਮੇਰੇ ਵਿਚ ਹੋਰ ਮਾਣ ਦੀ ਭਾਵਨਾ ਨਹੀਂ ਜਗਾਇਗਾ। ਮੇਰੀ ਦੇਸ਼ ਭਗਤੀ ਮੇਰੇ ਧਰਮ ਦੇ ਅਧੀਨ ਹੈ। ਮੈਂ ਭਾਰਤ ਨਾਲ ਇੰਝ ਚੰਬੜਿਆ ਹੋਇਆ ਹਾਂ ਜਿਵੇਂ ਕੋਈ ਬੱਚਾ ਆਪਣੀ ਮਾਂ ਦੀ ਛਾਤੀ ਨਾਲ ਚੰਬੜਿਆ ਹੁੰਦਾ ਹੈ, ਕਿਉਂਕਿ ਮੈਂ ਮਹਿਸੂਸ ਕਰਦਾ ਹਾਂ ਕਿ ਭਾਰਤ ਮੈਨੂੰ ਲੁੜੀਂਦੀ ਰੂਹਾਨੀ ਖ਼ੁਰਾਕ ਦੇਂਦਾ ਹੈ। ਇਸਦਾ ਇਕ ਮਾਹੌਲ ਹੈ ਜਿਹੜਾ ਮੇਰੀਆਂ ਸਰਵੁੱਚ ਅਕਾਂਖਿਆਵਾਂ ਨਾਲ ਮੇਲ ਖਾਂਦਾ ਹੈ। ਜਦੋਂ ਇਹ ਵਿਸ਼ਵਾਸ ਖਤਮ ਹੋ ਗਿਆ, ਤਾਂ ਮੈਂ ਅਜੇਹੇ ਯਤੀਮ ਵਰਗਾ ਹੋ ਜਾਵਾਂਗਾ ਜਿਸਨੂੰ ਕੋਈ ਸਰਪ੍ਰਸਤ ਮਿਲਣ ਦੀ ਕਦੀ ਆਸ ਨਹੀਂ ਹੁੰਦੀ।[157]

### ਸ਼ਸਤਰ—ਰਹਿਤ ਫ਼ਤਹਿ

ਇਹ ਮੈਨੂੰ ਪਤਾ ਹੈ ਕਿ ਜੇ ਭਾਰਤ ਉਘੜਵੇਂ ਢੰਗ ਨਾਲ ਅਹਿੰਸਕ ਸਾਧਨਾਂ ਰਾਹੀਂ ਆਪਣੇ ਪੈਰਾਂ ਉਤੇ ਖੜਾ ਹੁੰਦਾ ਹੈ, ਤਾਂ ਭਾਰਤ ਨੂੰ ਕਦੀ ਵੀ ਇਕ ਵਿਸ਼ਾਲ ਫ਼ੌਜ, ਏਨੀਂ ਹੀ ਸ਼ਾਨਦਾਰ ਸਮੁੰਦਰੀ ਫੌਜ ਅਤੇ ਹੋਰ ਵੀ ਸ਼ਾਨਦਾਰ ਹਵਾਈ ਫੌਜ ਦੀ ਕਦੀ ਵੀ ਲੋੜ ਨਹੀਂ ਪਵੇਗੀ। ਜੇ ਇਸਦੀ ਸਵੈ—ਚੇਤਨਤਾ ਉਸ ਉਚਿਆਈ ਤੱਕ ਪੁੱਜ ਜਾਂਦੀ ਹੈ ਜਿਹੜੀ ਆਜ਼ਾਦੀ ਲਈ ਇਸਦੀ ਲੜਾਈ ਵਿਚ ਇਸਦੀ ਅਹਿੰਸਕ ਜਿੱਤ ਲਈ ਲੁੜੀਂਦੀ ਹੈ, ਤਾਂ ਦੁਨੀਆ ਬਦਲ ਚੁੱਕੀ ਹੋਵੇਗੀ ਅਤੇ ਜੰਗ ਦਾ ਬਹੁਤਾ ਸਾਜ਼ੋ—ਸਾਮਾਨ ਬੇਕਾਰ ਹੋ ਚੁੱਕਾ ਹੋਵੇਗਾ। ਇਹੋ ਜਿਹਾ ਭਾਰਤ, ਹੋ ਸਕਦਾ ਹੈ, ਨਿਰਾ ਹਵਾਈ ਮਹੱਲ, ਇਕ ਬੱਚਗਾਨਾ ਬੇਵਕੂਫੀ ਹੀ ਹੋਵੇ। ਪਰ ਮੇਰੀ ਰਾਏ ਵਿਚ ਅਹਿੰਸਾ ਰਾਹੀਂ ਆਜ਼ਾਦੀ ਪ੍ਰਾਪਤ ਕਰਨ ਵਾਲੇ ਭਾਰਤ ਦਾ ਨਿਰਸੰਦੇਹ ਇਹੀ ਅਰਥ ਹੈ। ... ਉਸਦੀ ਆਵਾਜ਼ ਇਕ ਅਜੇਹੀ ਸ਼ਕਤੀਸ਼ਾਲੀ ਕੌਮ ਦੀ ਆਵਾਜ਼ ਹੋਵੇਗੀ ਜਿਹੜੀ ਦੁਨੀਆ ਦੀਆਂ ਸਾਰੀਆਂ ਹਿੰਸਕ ਸ਼ਕਤੀਆਂ ਨੂੰ ਕਾਬੂ ਹੇਠ ਕਰਨਾ ਚਾਹੁੰਦੀ ਹੈ।[158]

ਕੌਮੀ ਸਰਕਾਰ ਕੀ ਨੀਤੀ ਇਖ਼ਤਿਆਰ ਕਰੇਗੀ, ਮੈਂ ਕੁਝ ਨਹੀਂ ਕਹਿ ਸਕਦਾ। ਹੋ ਸਕਦਾ ਹੈ ਕਿ ਮੈਂ ਉਦੋਂ ਤੱਕ ਜਿਊਂਦਾ ਹੀ ਨਾ ਰਹਾਂ, ਭਾਵੇਂ ਮੇਰੀ ਕਿੰਨੀਂ ਵੀ ਇੱਛਾ ਕਿਉਂ ਨਾ ਹੋਵੇ। ਜੇ ਮੈਂ ਜਿਊਂਦਾ ਰਹਿੰਦਾ ਹੀ ਹਾਂ ਤਾਂ ਮੈਂ ਵੱਧ ਤੋਂ ਵੱਧ ਸੰਭਵ ਹੱਦ ਤੱਕ ਅਹਿੰਸਾ ਨੂੰ ਅਪਣਾਉਣ

ਦੀ ਸਲਾਹ ਦੇਵਾਂਗਾ। ਅਤੇ ਸੰਸਾਰ ਅਮਨ ਵਿਚ ਅਤੇ ਨਵੇਂ ਸੰਸਾਰ ਨਿਜ਼ਾਮ ਦੀ ਸਥਾਪਤੀ ਵਿਚ ਇਹ ਭਾਰਤ ਦੀ ਸਭ ਤੋਂ ਵੱਡੀ ਦੇਣ ਹੋਵੇਗੀ। ਮੈਂ ਆਸ ਕਰਦਾ ਹਾਂ ਕਿ ਭਾਰਤ ਵਿਚ ਏਨੀਆਂ ਜ਼ਿਆਦਾ ਜੰਗਜੂ ਜਾਤੀਆਂ ਦੀ ਹੋਂਦ ਕਾਰਨ, ਜਿਨ੍ਹਾਂ ਵਿਚੋਂ ਹਰ ਇਕ ਨੂੰ ਸਮੇਂ ਦੀ ਸਰਕਾਰ ਵਿਚ ਆਪਣੀ ਗੱਲ ਕਹਿਣ ਦਾ ਹੱਕ ਹੋਵੇਗਾ, ਕੌਮੀ ਨੀਤੀ ਇਕ ਸੁਧਰੇ ਹੋਏ ਖਾਸੇ ਵਾਲੇ ਸੈਨਿਕੀਕਰਣ ਵੱਲ ਝੁਕਾਅ ਰੱਖੇਗੀ। ਮੇਰੀ ਯਕੀਨਨ ਇਹ ਆਸ ਹੋਵੇਗੀ ਕਿ ਰਾਜਸੀ ਸ਼ਕਤੀ ਵਜੋਂ ਅਹਿੰਸਾ ਦੀ ਕਾਰਗਰਤਾ ਸਿੱਧ ਕਰਨ ਦੇ ਸਾਰੇ ਯਤਨ ਵਿਅਰਥ ਨਹੀਂ ਜਾਣਗੇ ਅਤੇ ਸੱਚੀ ਅਹਿੰਸਾ ਨੂੰ ਪੇਸ਼ ਕਰਦੀ ਇਕ ਮਜ਼ਬੂਤ ਪਾਰਟੀ ਦੇਸ਼ ਵਿਚ ਮੌਜੂਦ ਹੋਵੇਗੀ।[59]

## ਸੈਨਿਕੀਕਰਣ ਦਾ ਰਸਤਾ

ਕੌਮਾਂ ਦੇ ਭਾਈਚਾਰੇ ਵਿਚ ਭਾਰਤ ਦਾ ਕੀ ਸਥਾਨ ਹੋਵੇਗਾ? ਕੀ ਉਹ ਪੰਜਵੇਂ ਦਰਜੇ ਦੀ ਸ਼ਕਤੀ ਬਣਿਆ ਰਹਿ ਕੇ ਸੰਤੁਸ਼ਟ ਹੋਵੇਗਾ? ਭਾਰਤ ਨੂੰ ਬਹੁਤ ਦੇਰ ਇੰਤਜ਼ਾਰ ਕਰਨੀ ਪਵੇਗੀ, ਇਸ ਤੋਂ ਪਹਿਲਾਂ ਕਿ ਉਹ ਪਹਿਲੇ ਦਰਜੇ ਦੀ ਫੌਜੀ ਸ਼ਕਤੀ ਬਣ ਸਕੇ। ਅਤੇ ਇਸ ਮੰਤਵ ਲਈ ਇਸਨੂੰ ਪੱਛਮੀ ਤਾਕਤਾਂ ਵਿਚੋਂ ਕੁਝ ਦੀ ਸਰਦਾਰੀ ਹੇਠ ਰਹਿਣਾ ਪਵੇਗਾ।[60]

... ਭਾਰਤ ਨੂੰ ਇਹ ਫ਼ੈਸਲਾ ਕਰਨਾ ਪਵੇਗਾ ਕਿ ਕੀ ਫ਼ੌਜੀ ਸ਼ਕਤੀ ਬਨਣ ਦੀ ਕੋਸ਼ਿਸ਼ ਵਿਚ ਉਹ, ਘੱਟੋ ਘੱਟ ਕੁਝ ਸਾਲਾਂ ਲਈ, ਦੁਨੀਆ ਵਿਚ ਪੰਜਵੇਂ ਦਰਜੇ ਦੀ ਤਾਕਤ ਬਣਿਆ ਰਹਿ ਕੇ ਸੰਤੁਸ਼ਟ ਰਹੇਗਾ ਜਿਸ ਕੋਲ ਦੇਣ ਲਈ ਕੋਈ ਸੰਦੇਸ਼ ਨਾ ਹੋਵੇ, ... ਜਾਂ ਕਿ ਫਿਰ ਆਪਣੀ ਅਹਿੰਸਾ ਦੀ ਨੀਤੀ ਨੂੰ ਹੋਰ ਸੂਖਮ ਬਣਾ ਕੇ ਅਤੇ ਜਾਰੀ ਰੱਖ ਕੇ, ਉਹ ਦੁਨੀਆ ਵਿਚ ਅਜੇਹੀ ਪਹਿਲੀ ਕੌਮ ਹੋਣ ਦੇ ਆਪਣੇ ਆਪ ਨੂੰ ਯੋਗ ਸਾਬਤ ਕਰੇਗਾ ਜਿਹੜੀ ਆਪਣੀ ਮੁਸ਼ਕਲਾਂ ਨਾਲ ਜਿੱਤੀ ਆਜ਼ਾਦੀ ਨੂੰ ਧਰਤੀ ਦਾ (ਹਿੰਸਾ ਦੇ) ਬੋਝ ਬਣਨ ਤੋਂ ਛੁਟਕਾਰਾ ਦੁਆਉਣ ਲਈ ਵਰਤੇਗੀ, ਜਿਹੜੀ ਹਿੰਸਾ ਕਿ (ਇਤਿਹਾਦੀਆਂ ਦੀ) ਅਖਾਉਤੀ ਜਿੱਤ ਦੇ ਬਾਵਜੂਦ ਉਸਨੂੰ ਕੁਚਲ ਰਹੀ ਹੈ।[61]

ਸੱਚ ਅਤੇ ਅਹਿੰਸਾ ਨੂੰ ਪਰਣਾਇਆ ਆਜ਼ਾਦ ਭਾਰਤ ਦੱਖਣੀ ਅਫ਼ਰੀਕਾ ਦੇ ਵਾਸੀਆਂ ਨੂੰ ਅਮਨ ਦਾ ਸਬਕ ਸਿਖਾਇਗਾ। ਪਰ ਇਹ ਫ਼ੈਸਲਾ ਕਰਨਾ ਸਾਡਾ ਅਤੇ ਕਾਂਗਰਸ ਦਾ ਕੰਮ ਹੋਵੇਗਾ ਕਿ ਆਜ਼ਾਦ ਭਾਰਤ ਅਮਨ ਦਾ ਰਾਹ ਇਖਤਿਆਰ ਕਰੇਗਾ ਜਾਂ ਤਲਵਾਰ ਦਾ। ਇਹ ਆਪਣੇ ਆਪ ਵਿਚ ਕਾਫ਼ੀ ਮਾੜੀ ਗੱਲ ਹੈ ਕਿ ਧਰਤੀ ਉਪਰਲੀਆਂ ਨਿੱਕੀਆਂ ਨਿੱਕੀਆਂ ਕੌਮਾਂ ਮਨੁੱਖਤਾ ਨੂੰ ਇਸਦੇ ਕੀਮਤੀ ਵਿਰਸੇ ਤੋਂ ਸੱਖਣਿਆ ਕਰ ਦੇਣ; ਇਹ ਭਿਆਨਕ ਗੱਲ ਹੋਵੇਗੀ ਜੇ ਲਗਭਗ 40 ਕਰੋੜ ਵਾਸੀਆਂ ਵਾਲਾ ਇਕ ਉਪਦੀਪ ਹਿੰਸਾ ਦਾ ਰਾਹ ਫੜ ਲਵੇ ਅਤੇ ਖਤਰਨਾਕ ਢੰਗ ਨਾਲ ਜਿਉਣਾ ਸ਼ੁਰੂ ਕਰ ਦੇਵੇ।[62]

ਕੀ ਜੰਗ-ਮਾਰੇ ਏਸ਼ੀਆਈ ਦੇਸ਼ ਜਾਪਾਨ ਦੇ ਪੈਰ-ਚਿਨ੍ਹਾਂ ਉਤੇ ਤੁਰਨਗੇ ਅਤੇ ਸੈਨਿਕੀਕਰਣ ਵੱਲ ਮੋੜਾ ਕੱਟਣਗੇ? ਇਸਦਾ ਜਵਾਬ ਇਸ ਗੱਲ ਵਿਚ ਹੋਵੇਗਾ ਕਿ ਭਾਰਤ ਆਪਣਾ ਭਾਰ ਕਿਸ ਪਾਸੇ ਵੱਲ ਪਾਉਂਦਾ ਹੈ। ... ਕੀ ਆਜ਼ਾਦ ਭਾਰਤ ਦੁਨੀਆ ਨੂੰ ਅਮਨ ਦਾ ਸਬਕ ਸਿਖਾਇਗਾ ਜਾਂ ਕਿ ਨਫ਼ਰਤ ਅਤੇ ਹਿੰਸਾ ਦਾ ਜਿਸ ਤੋਂ ਕਿ ਦੁਨੀਆ ਪਹਿਲਾਂ ਹੀ ਏਨੀਂ ਤੰਗ ਆ ਚੁੱਕੀ ਹੈ ਕਿ ਮਰਨਹਾਕੀ ਹੋਈ ਪਈ ਹੈ?[63]

ਜੇ ਸਾਰੇ ਦਾ ਸਾਰਾ ਭਾਰਤ ਪਿਆਰ ਦਾ ਸਦੀਵੀ ਨੇਮ ਪ੍ਰਵਾਨ ਕਰ ਲੈਂਦਾ ਹੈ, ਤਾਂ ਇਹ ਸਾਰੀ ਦੁਨੀਆ ਦਾ ਬੇਜੋੜ ਆਗੂ ਬਣ ਜਾਇਗਾ।[64]

ਮੈਂ ਤਾਂ ਸਿਰਫ਼ ਇਹ ਆਸ ਹੀ ਰੱਖਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਕਿ (ਇੱਥੇ) ਇਕ ਨਵਾਂ ਅਤੇ ਰਿਸ਼ਟ ਪੁਸ਼ਟ ਭਾਰਤ ਜਨਮ ਲਵੇਗਾ ਨਾ ਕਿ ਜੰਗਜੂ, ਪੱਛਮ ਦੇ ਸਾਰੇ ਘਿਣਾਉਣੇਪਣ ਵਿਚ ਇਸਦੀ ਘਟੀਆ ਤਰ੍ਹਾਂ ਨਾਲ ਨਕਲ ਕਰ ਰਿਹਾ ਭਾਰਤ, ਸਗੋਂ ਇਕ ਨਵਾਂ, ਉਹ ਸਭ ਕੁਝ ਚੰਗੇ ਤੋਂ ਚੰਗਾ ਸਿਖਣ ਵਾਲਾ ਭਾਰਤ, ਜੋ ਕੁਝ ਪੱਛਮ ਦੇ ਸਕਦਾ ਹੈ, ਅਤੇ ਨਾ ਸਿਰਫ਼ ਏਸ਼ੀਆ ਅਤੇ ਅਫ਼ਰੀਕਾ ਦੀ, ਸਗੋਂ ਸਾਰੇ ਦੁਖੀ ਸੰਸਾਰ ਦੀ ਆਸ ਬਣ ਰਿਹਾ ਭਾਰਤ ...

ਪਰ ਪੱਛਮ ਦੀ ਸਾਰੀ ਚਮਕ–ਦਮਕ ਲਈ ਪਾਗ਼ਲਪਨ ਅਤੇ ਵਿਅਰਥ ਨਕਲ ਦੇ ਬਾਵਜੂਦ ਮੇਰੇ ਵਿਚ ਅਤੇ ਕਈ ਹੋਰਨਾ ਵਿਚ ਇਹ ਆਸ ਕਾਇਮ ਰਹਿ ਰਹੀ ਹੈ ਕਿ ਭਾਰਤ ਇਸ ਮੌਤ ਦੇ ਨਾਚ ਤੋਂ ਬੱਚ ਨਿਕਲੇਗਾ ਅਤੇ ਉਹ ਇਖਲਾਕੀ ਉਚਿਆਈ ਪ੍ਰਾਪਤ ਕਰ ਲਵੇਗਾ ਜਿਸ ਉੱਪਰ ਕਿ 1915 ਤੋਂ ਸ਼ੁਰੂ ਕਰਕੇ ਬੱਤੀ ਸਾਲਾਂ ਦੇ ਲਗਾਤਾਰ ਸਮੇਂ ਲਈ ਅਹਿੰਸਾ ਵਿਚ, ਭਾਵੇਂ ਕਿੰਨੀ ਅਧੂਰੀ ਕਿਉਂ ਨਾ ਸਹੀ, ਸਿਖਲਾਈ ਤੋਂ ਪਿਛੋਂ ਉਸ ਦਾ ਹੱਕ ਹੋਣਾ ਚਾਹੀਦਾ ਹੈ।[65]

ਆਕਾਰ ਵਿਚ ਛੋਟਾ ਕੀਤਾ ਗਿਆ ਪਰ ਸਪਿਰਿਟ ਵਿਚ ਅਰੋਗ ਬਣਿਆ ਭਾਰਤ ਅਜੇ ਵੀ ਬਹਾਦਰਾਂ ਵਾਲੀ ਅਹਿੰਸਾ ਦੀ ਪਾਲਣਗਾਹ ਬਣ ਸਕਦਾ ਹੈ, ਅਤੇ ਦੱਬੀਆਂ–ਕੁਚਲੀਆਂ ਅਤੇ ਸ਼ੋਸ਼ਿਤ ਕੌਮਾਂ ਲਈ ਮੁਕਤੀ ਅਤੇ ਆਸ ਦਾ ਸੰਦੇਸ਼ ਦੇਂਦਿਆਂ, ਸੰਸਾਰ ਦੀ ਨੈਤਿਕ ਅਗਵਾਈ ਆਪਣੇ ਹੱਥ ਲੈ ਸਕਦਾ ਹੈ। ਪਰ ਇਕ ਭਾਰੀ–ਭਰਕਮ, ਆਤਮਹੀਣ ਭਾਰਤ ਪੱਛਮੀ ਫ਼ੌਜੀ ਰਾਜਾਂ ਦੀ ਸਿਰਫ਼ ਨਕਲ ਹੀ ਹੋਵੇਗਾ ਅਤੇ ਉਹ ਵੀ ਤੀਜੇ ਦਰਜੇ ਦੀ ਨਕਲ, ਉਹਨਾਂ ਦੇ ਹਮਲੇ ਦੇ ਅੱਗੇ ਅੜ ਸੱਕਣ ਦੇ ਪੂਰੀ ਤਰ੍ਹਾਂ ਅਸਮਰੱਥ। ਮੇਰੇ ਸੁਫ਼ਨਿਆਂ ਦਾ ਭਾਰਤ ਜੇ ਨਹੀਂ ਰਹਿੰਦਾ ਤਾਂ ਮੇਰੀ ਵੀ ਜਿਊਣ ਦੀ ਕੋਈ ਇੱਛਾ ਨਹੀਂ ਹੋਵੇਗੀ।[66]

# 6. ਸੱਤਿਆਗ੍ਰਹਿ

## 33. ਸੱਤਿਆਗ੍ਰਹਿ ਦਾ ਧਰਮ ਸਿਧਾਂਤ

ਸੱਤਿਆਗ੍ਰਹਿ ਇਕ ਦੋਧਾਰੀ ਤਲਵਾਰ ਹੈ; ਹਰ ਤਰ੍ਹਾਂ ਨਾਲ ਇਸਦੀ ਵਰਤੋਂ ਕੀਤੀ ਜਾ ਸਕਦੀ ਹੈ; ਇਹ ਵਰਤਣ ਵਾਲੇ ਲਈ ਵੀ ਵਰਦਾਨ ਹੈ ਅਤੇ ਜਿਸਦੇ ਖਿਲਾਫ਼ ਵਰਤਿਆ ਜਾਂਦਾ ਹੈ, ਉਸਲਈ ਵੀ। ਖ਼ੂਨ ਦਾ ਇਕ ਵੀ ਕਤਰਾ ਡੋਹਲੇ ਬਿਨ੍ਹਾਂ ਇਹ ਦੂਰ-ਰਸ ਸਿੱਟੇ ਕੱਢਦਾ ਹੈ। ਇਸਨੂੰ ਕਦੀ ਜੰਗਾਲ ਨਹੀਂ ਲਗਦਾ ਅਤੇ ਇਹ ਚੋਰੀ ਨਹੀਂ ਹੋ ਸਕਦਾ।[1]

ਮੈਨੂੰ ਪੱਕਾ ਯਕੀਨ ਹੈ ਕਿ ਪੱਥਰ ਤੋਂ ਪੱਥਰ ਦਿਲ ਵਾਲਾ ਆਦਮੀ ਵੀ ਸੱਤਿਆਗ੍ਰਹਿ ਨਾਲ ਪਿਘਲ ਜਾਇਗਾ। ... ਇਹ ਖੁਦਮੁਖਤਾਰ ਅਤੇ ਕਾਰਗਰ ਇਲਾਜ ਹੈ। ... ਇਹ ਬਿਲਕੁਲ ਸ਼ੁੱਧ ਵੰਨਗੀ ਦਾ ਹਥਿਆਰ ਹੈ। ਇਹ ਕਮਜ਼ੋਰਾਂ ਦਾ ਹਥਿਆਰ ਨਹੀਂ। ਸੱਤਿਆਗ੍ਰਹਿਈ ਹੋਣ ਲਈ ਸਰੀਰਕ ਤੌਰ ਉਤੇ ਵਿਰੋਧਤਾ ਕਰਨ ਵਾਲੇ ਨਾਲੋਂ ਵਧੇਰੇ ਹਿੰਮਤ ਚਾਹੀਦੀ ਹੈ। ਯਸੂਹ ਮਸੀਹ, ਡੇਨੀਅਲ, ਕਰੈਨਮਰ, ਲੈਟੀਮਰ ਅਤੇ ਰਿਡਲੀ ਵਾਲੀ ਹਿੰਮਤ ਹੈ, ਜਿਹੜੇ ਸ਼ਾਂਤੀ ਨਾਲ ਕਸ਼ਟ ਅਤੇ ਮੌਤ ਨੂੰ ਪ੍ਰਵਾਨ ਕਰ ਸਕਦੇ ਸਨ, ਅਤੇ ਤਾਲਸਤਾਇ ਵਾਲੀ ਹਿੰਮਤ ਹੈ ਜਿਸਨੇ ਰੂਸ ਦੇ ਜ਼ਾਰਾਂ ਦਾ ਵਿਰੋਧ ਕਰਨ ਦੀ ਹਿੰਮਤ ਕੀਤੀ, ਜਿਹੜੀ ਸਭ ਤੋਂ ਮਹਾਨ ਹੋ ਨਿੱਬੜਦੀ ਹੈ।

ਬੇਸ਼ਕ, ਗ਼ਲਤ ਦੇ ਖ਼ਿਲਾਫ਼ ਠੀਕ ਦੀ ਲੜਾਈ ਜਿੱਤਣ ਲਈ ਇਕ ਪਰਿਪੂਰਨ ਸੱਤਿਆਗ੍ਰਹਿਈ ਹੀ ਕਾਫ਼ੀ ਹੈ।[2]

ਮੇਰਾ ਦਾਅਵਾ ਹੈ ਕਿ ਸੱਤਿਆਗ੍ਰਹਿ ਦਾ ਢੰਗ ... ਸਭ ਤੋਂ ਵੱਧ ਸਪਸ਼ਟ ਅਤੇ ਮਹਿਫ਼ੂਜ਼ ਹੈ, ਕਿਉਂਕਿ ਜੇ ਉਦੇਸ਼ ਸੱਚਾ ਨਹੀਂ ਹੈ, ਤਾਂ ਸਿਰਫ਼ ਸੱਤਿਆਗ੍ਰਹਿਈ ਅਤੇ ਸਿਰਫ਼ ਸੱਤਿਆਗ੍ਰਇਈ ਹੀ ਨੁਕਸਾਨ ਉਠਾਉਂਦੇ ਹਨ।

ਯਸੂਹ ਮਸੀਹ, ਡੇਨੀਅਲ ਅਤੇ ਸੁਕਰਾਤ ਸੱਤਿਆਗ੍ਰਹਿ ਦੇ ਸਭ ਤੋਂ ਸ਼ੁੱਧ ਰੂਪ ਜਾਂ ਆਤਮਾ ਦੀ ਸ਼ਕਤੀ ਨੂੰ ਪੇਸ਼ ਕਰਦੇ ਸਨ। ਇਹ ਸਾਰੇ ਸਿੱਖਿਆਦਾਤਾ ਆਪਣੀ ਆਤਮਾ ਦੇ ਮੁਕਾਬਲੇ ਉਤੇ ਆਪਣੇ ਸਰੀਰ ਨੂੰ ਕੁਝ ਵੀ ਨਹੀਂ ਸਨ ਜਾਣਦੇ।

ਤਾਲਸਤਾਇ ਇਸ ਸਿਧਾਂਤ ਦਾ ਸਭ ਤੋਂ ਚੰਗਾ ਅਤੇ ਸਭ ਤੋਂ ਸਿਆਣਾ (ਆਧੁਨਿਕ) ਪੇਸ਼ਕਾਰ ਸੀ। ਉਸਨੇ ਨਾ ਸਿਰਫ਼ ਇਸਦੀ ਵਿਆਖਿਆ ਕੀਤੀ, ਸਗੋਂ ਇਸਦੇ ਮੁਤਾਬਕ ਜੀਵਿਆ ਵੀ। ਭਾਰਤ ਵਿਚ, ਇਹ ਸਿਧਾਂਤ ਯੂਰਪ ਵਿਚ ਪ੍ਰਚੱਲਤ ਹੋਣ ਤੋਂ ਬਹੁਤ ਪਹਿਲਾਂ ਸਮਝ ਲਿਆ ਗਿਆ ਅਤੇ ਆਮ ਅਮਲ ਵਿਚ ਲਿਆਂਦਾ ਜਾਂਦਾ ਰਿਹਾ ਸੀ।

ਇਹ ਦੇਖਣਾ ਸੌਖੀ ਗੱਲ ਹੈ ਕਿ ਆਤਮਾ ਦੀ ਤਾਕਤ ਸਰੀਰਕ ਤਾਕਤ ਨਾਲੋਂ ਅਥਾਹ

ਤੌਰ ਉਤੇ ਉਚੇਰੀ ਹੈ। ਆਪਣੇ ਨਾਲ ਹੋਈਆਂ ਬੇਇਨਸਾਫ਼ੀਆਂ ਦਾ ਸਿਲਾ ਯਕੀਨੀ ਬਣਾਉਣ ਲਈ ਲੋਕ ਜੇ ਆਤਮਾ ਦੀ ਸ਼ਕਤੀ ਦਾ ਆਸਰਾ ਲੈਂਦੇ ਹਨ, ਤਾਂ ਹੁਣ ਵਾਲੇ ਬਹੁਤੇ ਕਸ਼ਟ ਟਾਲੇ ਜਾ ਸਕਣਗੇ।

ਜੋ ਵੀ ਹੋਵੇ, ਇਸ ਸ਼ਕਤੀ ਨੂੰ ਵਰਤਣਾ ਕਦੀ ਵੀ ਦੂਜਿਆਂ ਨੂੰ ਨੁਕਸਾਨ ਨਹੀਂ ਪੁਚਾਉਂਦਾ। ਕਿਉਂਕਿ ਜਦੋਂ ਵੀ ਕਦੀ ਇਸਦੀ ਦੁਰਵਰਤੋਂ ਕੀਤੀ ਜਾਂਦੀ ਹੈ, ਇਹ ਸਿਰਫ਼ ਵਰਤੋਂ ਕਰਨ ਵਾਲੇ ਨੂੰ ਹੀ ਨੁਕਸਾਨ ਪੁਚਾਇਗੀ ਨਾ ਕਿ ਉਹਨਾਂ ਨੂੰ ਜਿਨ੍ਹਾਂ ਦੇ ਖਿਲਾਫ਼ ਇਹ ਵਰਤੀ ਜਾਂਦੀ ਹੈ। ਇਸ ਤਰ੍ਹਾਂ ਦੀ ਸ਼ਕਤੀ ਦੀ ਵਰਤੋਂ ਵਿਚ ਅਸਫ਼ਲਤਾ ਵਰਗੀ ਕੋਈ ਚੀਜ਼ ਨਹੀਂ ਹੁੰਦੀ।[3]

ਬੁੱਧ ਨੇ ਦੁਸ਼ਮਣ ਦੇ ਗੜ੍ਹ ਵਿਚ ਜਾ ਕੇ ਨਿਡਰ ਹੋ ਕੇ ਜੰਗ ਕੀਤੀ ਅਤੇ ਗੁਸਤਾਖ ਪੰਡਿਤ–ਟੋਲੇ ਨੂੰ ਹਰਾਇਆ। ਈਸਾ ਮਸੀਹ ਨੇ ਜੇਰੂਸ਼ਲਮ ਦੇ ਮੰਦਰ ਵਿਚੋਂ ਮੁਦਰਾ ਦਾ ਵਟਾਂਦਰਾ ਕਰਨ ਵਾਲਿਆਂ ਨੂੰ ਨਠਾਇਆ ਅਤੇ ਦੰਭੀਆਂ ਅਤੇ ਫ਼ਾਰੀਸੀਆਂ ਉਤੇ ਰੱਬੀ ਲਾਅਨਤਾਂ ਵਰ੍ਹਾਈਆਂ। ਦੋਵੇਂ ਹੀ ਤੀਖਣਤਾ ਭਰੀਆਂ ਸਿੱਧੀਆਂ ਕਾਰਵਾਈਆਂ ਸਨ।

ਪਰ ਦੂਜਿਆਂ ਨੂੰ ਸਜ਼ਾ ਦੇਂਦਿਆਂ ਵੀ ਬੁੱਧ ਅਤੇ ਈਸਾ ਮਸੀਹ ਆਪਦੇ ਹਰ ਕਾਰਜ ਦੇ ਪਿੱਛੇ ਸਪਸ਼ਟ ਤਰ੍ਹਾਂ ਨਾਲ ਕੋਮਲਤਾ ਦਾ ਪ੍ਰਗਟਾਵਾ ਕਰਦੇ ਸਨ। ਉਹ ਆਪਣੇ ਦੁਸ਼ਮਣਾਂ ਦੇ ਖਿਲਾਫ਼ ਉਂਗਲੀ ਤੱਕ ਨਹੀਂ ਸਨ ਉਠਾਉਂਦੇ, ਅਤੇ ਉਸ ਸੱਚ ਦਾ ਤਿਆਗ ਕਰਨ ਨਾਲੋਂ, ਜਿਸ ਲਈ ਉਹ ਜਿਊਂਦੇ ਸਨ, ਉਹ ਆਪਣੇ ਆਪ ਨੂੰ ਖੁਸ਼ੀ ਖੁਸ਼ੀ ਦੁਸ਼ਮਣ ਦੇ ਹਵਾਲੇ ਕਰ ਦੇਂਦੇ ਸਨ।

ਜੇ ਬੁੱਧ ਦੇ ਪਿਆਰ ਦਾ ਤੇਜ ਪੁਜਾਰੀਆਂ ਨੂੰ ਝੁਕਾਉਣ ਦੇ ਕੰਮ ਦੇ ਬਰਾਬਰ ਸਿੱਧ ਨਾ ਹੁੰਦਾ, ਤਾਂ ਉਹ ਉਹਨਾਂ ਦਾ ਵਿਰੋਧ ਕਰਦਿਆਂ ਜਾਨ ਦੇ ਦੇਂਦਾ। ਈਸਾ ਮਸੀਹ ਸਾਰੀ ਸਲਤਨਤ ਦੀ ਸ਼ਕਤੀ ਦਾ ਵਿਰੋਧ ਕਰਦਿਆਂ, ਆਪਣੇ ਸਿਰ ਉਤੇ ਕੰਡਿਆਂ ਦਾ ਤਾਜ ਪਹਿਨ ਕੇ ਸੂਲੀ ਚੜ੍ਹਿਆ। ਅਤੇ ਜੇ ਮੈਂ ਅਹਿੰਸਕ ਖਾਸੇ ਦਾ ਵਿਰੋਧ ਕਰਦਾ ਹਾਂ, ਤਾਂ ਮੈਂ ਸਿੱਧੇ–ਸਾਦੇ ਢੰਗ ਨਾਲ ਅਤੇ ਨਿਮਰਤਾ ਨਾਲ ਇਹਨਾਂ ਮਹਾਨ ਸਿੱਖਿਆ–ਦਾਤਾਵਾਂ ਦੇ ਪੈਰ–ਚਿੰਨ੍ਹਾਂ ਉਤੇ ਹੀ ਚੱਲ ਰਿਹਾ ਹਾਂ।...[4]

## ਸਿਵਲ ਨਾਫ਼ੁਰਮਾਨੀ

ਤਾਂ ਕਿ ਨਾਫ਼ੁਰਮਾਨੀ ਸਿਵਲ ਰਹੇ, ਇਸ ਲਈ ਇਹ ਸੁਹਿਰਦ, ਸਤਿਕਾਰਭਰੀ, ਸੰਜਮੀ ਹੋਣੀ ਜ਼ਰੂਰੀ ਹੈ, ਨਾ ਕਿ ਕਦੀ ਵੀ ਹੈਂਕੜਭਰੀ। ਇਹ ਚੰਗੀ ਤਰ੍ਹਾਂ ਸਮਝੇ ਜਾਂਦੇ ਕਿਸੇ ਅਸੂਲ ਉਤੇ *ਆਧਾਰਿਤ ਹੋਣੀ ਚਾਹੀਦੀ ਹੈ, ਖੋਰੀ ਸੁਭਾਅ ਦੀ ਨਹੀਂ ਹੋਣੀ ਚਾਹੀਦੀ ਅਤੇ*, ਸਭ ਤੋਂ ਵੱਧ, ਇਸਦੇ ਪਿੱਛੇ ਕੋਈ ਮੰਦਭਾਵਨਾ ਜਾਂ ਨਫ਼ਰਤ ਨਹੀਂ ਹੋਣੀ ਚਾਹੀਦੀ।[5]

ਮੇਰੀ ਇਕ ਪੱਕੀ ਰਾਏ ਹੈ ਕਿ ਸਿਵਲ–ਨਾਫ਼ੁਰਮਾਨੀ ਸਭ ਤੋਂ ਸ਼ੁੱਧ ਵੰਨਗੀ ਦਾ ਸੰਵਿਧਾਨਿਕ ਅੰਦੋਲਨ ਹੈ। ਬੇਸ਼ਕ, ਇਹ ਨੀਚ ਅਤੇ ਨਫ਼ਰਤਯੋਗ ਬਣ ਜਾਂਦੀ ਹੈ, ਜੇ ਇਸਦਾ ਸਿਵਲ, ਅਰਥਾਤ, ਅਹਿੰਸਕ ਖਾਸਾ ਸਿਰਫ਼ ਉਹਲਾ ਹੀ ਹੋਵੇ। ਜੇ ਅਹਿੰਸਾ ਦੀ ਈਮਾਨਦਾਰੀ ਸ਼ੱਕੋਂ ਬਾਹਰ ਹੋਵੇ, ਤਾਂ ਸਖਤ ਤੋਂ ਸਖਤ ਨਾਫ਼ੁਰਮਾਨੀ ਦੀ ਵੀ ਨਿਖੇਧੀ ਕਰਨ ਦਾ ਕੋਈ ਕਾਰਨ ਨਹੀਂ ਹੋਵੇਗਾ, ਕਿਉਂਕਿ ਇਸਦੇ ਹਿੰਸਾ ਵਿਚ ਬਦਲਣ ਦੀ ਸੰਭਾਵਨਾ ਹੋ ਸਕਦੀ ਹੈ।

ਦਲੇਰ ਖਤਰੇ ਸਹੇੜਣ ਤੋਂ ਬਿਨ੍ਹਾਂ ਕੋਈ ਵੱਡੀ ਜਾਂ ਤੇਜ਼–ਗਤੀ ਵਾਲੀ ਲਹਿਰ ਨਹੀਂ

ਚਲਾਈ ਜਾ ਸਕਦੀ, ਅਤੇ ਜ਼ਿੰਦਗੀ ਜਿਊਣਯੋਗ ਨਹੀਂ ਹੋਵੇਗੀ ਜੇ ਇਸ ਵਿਚ ਵੱਡੇ—ਵੱਡੇ ਖਤਰੇ ਨਹੀਂ ਹੁੰਦੇ। ਕੀ ਸੰਸਾਰ ਦਾ ਇਤਿਹਾਸ ਇਹ ਗੱਲ ਸਿੱਧ ਨਹੀਂ ਕਰਦਾ ਕਿ ਜ਼ਿੰਦਗੀ ਵਿਚ ਕੋਈ ਰੁਮਾਨੀਅਤ ਨਾ ਹੁੰਦੀ ਜੇ ਇਸ ਵਿਚ ਕੋਈ ਖਤਰੇ ਨਾ ਹੁੰਦੇ?[6]

ਸਿਵਲ ਨਾਫ਼ੁਰਮਾਨੀ ਹਰ ਸ਼ਹਿਰੀ ਦਾ ਜਮਾਂਦਰੂ ਹੱਕ ਹੈ। ਉਹ ਆਦਮੀਅਤ ਛੱਡੇ ਤੋਂ ਬਿਨ੍ਹਾਂ ਇਸਨੂੰ ਛੱਡਣ ਦੀ ਦਲੇਰੀ ਨਹੀਂ ਕਰ ਸਕਦਾ। ਸਿਵਲ ਨਾਫ਼ੁਰਮਾਨੀ ਤੋਂ ਮਗਰੋਂ ਕਦੀ ਅਰਾਜਕਤਾ ਨਹੀਂ ਫੈਲਦੀ। ਮੁਜਰਮਾਨਾ ਨਾਫ਼ੁਰਮਾਨੀ ਇਸ ਵੱਲ ਲਿਜਾ ਸਕਦੀ ਹੈ। ਹਰ ਰਾਜ ਮੁਜਰਮਾਨਾ ਨਾਫ਼ੁਰਮਾਨੀ ਨੂੰ ਤਾਕਤ ਨਾਲ ਦਬਾਉਂਦਾ ਹੈ। ਜੇ ਇਹ ਨਹੀਂ ਦਬਾਉਂਦਾ ਤਾਂ ਆਪ ਖਤਮ ਹੋ ਜਾਂਦਾ ਹੈ।[7]

ਸਤਿਆਗ੍ਰਹਿਈ ਸਮਾਜ ਦੇ ਕਾਨੂੰਨਾਂ ਦੀ ਸਿਆਣੀ ਤਰ੍ਹਾਂ ਨਾਲ ਅਤੇ ਖੁਦ ਆਪਣੀ ਮਰਜ਼ੀ ਨਾਲ ਪਾਲਣਾ ਕਰਦਾ ਹੈ, ਕਿਉਂਕਿ ਇੰਝ ਕਰਨ ਨੂੰ ਉਹ ਆਪਣਾ ਪਵਿੱਤਰ ਫ਼ਰਜ਼ ਸਮਝਦਾ ਹੈ। ਜਦੋਂ ਕੋਈ ਵਿਅਕਤੀ ਸਮਾਜ ਦੇ ਕਾਨੂੰਨਾਂ ਦੀ ਇਸ ਤਰ੍ਹਾਂ ਪੂਰੇ ਧਿਆਨ ਨਾਲ ਪਾਲਣਾ ਕਰਦਾ ਹੈ, ਸਿਰਫ਼ ਉਦੋਂ ਹੀ ਉਹ ਇਹ ਨਿਰਣਾ ਕਰਨ ਦੀ ਸਥਿਤੀ ਵਿਚ ਹੁੰਦਾ ਹੈ ਕਿ ਕਿਹੜੇ ਖਾਸ ਕਾਨੂੰਨ ਚੰਗੇ ਅਤੇ ਨਿਆਈਂ ਹਨ ਅਤੇ ਕਿਹੜੇ ਅਨਿਆਈਂ ਅਤੇ ਮਾੜੇ ਹਨ। ਸਿਰਫ਼ ਉਦੋਂ ਹੀ ਉਸਨੂੰ ਚੰਗੀ ਤਰ੍ਹਾਂ ਪਰਿਭਾਸ਼ਿਤ ਹਾਲਤਾਂ ਵਿਚ ਕੁਝ ਕਾਨੂੰਨਾਂ ਦੀ ਸਿਵਲ ਨਾਫ਼ੁਰਮਾਨੀ ਕਰਨ ਦਾ ਹੱਕ ਮਿਲਦਾ ਹੈ।[8]

## ਪੂਰਵ ਸ਼ਰਤ

ਕਿਸੇ ਵੀ ਸਿਵਲ ਨਾਫ਼ੁਰਮਾਨੀ ਤੋਂ ਪਹਿਲਾਂ ਪਹਿਲੀ ਲਾਜ਼ਮੀ ਸ਼ਰਤ ਇਹ ਹੁੰਦੀ ਹੈ ਕਿ ਇਸ ਗੱਲ ਦੀ ਗਰੰਟੀ ਹੋਵੇ ਕਿ ਹਿੰਸਾ ਨਹੀਂ ਭੜਕ ਉਠੇਗੀ, ਨਾ ਤਾਂ ਉਹਨਾਂ ਲੋਕਾਂ ਵੱਲੋਂ ਜਿਹੜੇ ਸਿਵਲ ਨਾਫ਼ੁਰਮਾਨੀ ਨਾਲ ਜੁੜੇ ਹੋਏ ਹਨ ਅਤੇ ਨਾ ਹੀ ਆਮ ਪਬਲਿਕ ਵਲੋਂ। ਜੇ ਹਿੰਸਾ ਭੜਕ ਉੱਠਦੀ ਹੈ, ਤਾਂ ਇਸਦਾ ਇਹ ਕੋਈ ਉੱਤਰ ਨਹੀਂ ਹੋਵੇਗਾ ਕਿ ਇਸਨੂੰ ਰਾਜ ਵੱਲੋਂ ਜਾਂ ਸਿਵਲ ਨਾਫ਼ੁਰਮਾਨੀ ਕਰਨ ਵਾਲਿਆਂ ਦੇ ਵਿਰੋਧੀ ਧੜਿਆਂ ਵੱਲੋਂ ਤੁੱਖਣੀ ਦਿੱਤੀ ਗਈ ਸੀ।

ਇਹ ਗੱਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਸਿਵਲ ਨਾਫ਼ਰਮਾਨੀ ਹਿੰਸਾ ਦੇ ਮਾਹੌਲ ਵਿਚ ਨਹੀਂ ਵਧ ਫੁਲ ਸਕਦੀ। ਇਸਦਾ ਮਤਲਬ ਇਹ ਨਹੀਂ ਕਿ ਸੱਤਿਆਗ੍ਰਹਿਈ ਦੇ ਸੋਮਿਆਂ ਦਾ ਅੰਤ ਹੋ ਗਿਆ ਹੈ। ਸਿਵਲ ਨਾਫ਼ੁਰਮਾਨੀ ਤੋਂ ਇਲਾਵਾ ਹੋਰ ਤਰੀਕੇ ਲੱਭੇ ਜਾਣੇ ਚਾਹੀਦੇ ਹਨ।[9]

## ਸੱਤਿਆਗ੍ਰਹਿ ਦਾ ਖਾਸਾ

ਸੱਤਿਆਗ੍ਰਹਿ ਦੀ ਸੁੰਦਰਤਾ ਹੀ ਇਹ ਹੈ ਕਿ ਇਹ ਆਪ ਤੁਹਾਡੇ ਕੋਲ ਆਉਂਦਾ ਹੈ, ਤੁਹਾਨੂੰ ਇਸਦੀ ਖੋਜ ਵਿਚ ਨਹੀਂ ਜਾਣਾ ਪੈਂਦਾ। ਇਹ ਖੁਦ ਸਿਧਾਂਤ ਵਚ ਹੀ ਜਮਾਂਦਰੂ ਤੌਰ ਉਤੇ ਪਾਇਆ ਜਾਂਦਾ ਗੁਣ ਹੈ।

ਜਿਸ ਧਰਮਯੁੱਧ ਵਿਚ ਲੁਕਾ ਕੇ ਰੱਖਣ ਵਾਲੇ ਕੋਈ ਭੇਤ ਨਹੀਂ ਹੁੰਦੇ, ਚਲਾਕੀ ਲਈ ਕੋਈ ਥਾਂ ਨਹੀਂ ਹੁੰਦੀ ਅਤੇ ਝੂਠ ਲਈ ਕੋਈ ਟਿਕਾਣਾ ਨਹੀਂ ਹੁੰਦਾ, ਅਜਿਹਾ ਧਰਮਯੁੱਧ ਬਿਨ੍ਹਾਂ ਖੋਜਿਆਂ ਮਿਲ ਜਾਂਦਾ ਹੈ; ਅਤੇ ਧਾਰਮਿਕ ਪੁਰਸ਼ ਇਸ ਲਈ ਹਮੇਸ਼ਾ ਹੀ ਤਿਆਰ ਰਹਿੰਦਾ ਹੈ।

ਜਿਸ ਘੋਲ ਨੂੰ ਪਹਿਲਾਂ ਹੀ ਪਲਾਨ ਕਰਨਾ ਪਵੇ, ਉਹ ਨਿਆਈ ਘੋਲ ਨਹੀਂ ਹੁੰਦਾ।

ਨਿਆਈਂ ਘੋਲ ਵਿਚ, ਪਰਮਾਤਮਾ ਖੁਦ ਮੁਹਿੰਮਾਂ ਦੀ ਯੋਜਨਾ ਬਣਾਉਂਦਾ ਹੈ ਅਤੇ ਘੋਲ ਚਲਾਉਂਦਾ ਹੈ।

ਧਰਮਯੁੱਧ ਸਿਰਫ਼ ਪਰਮਾਤਮਾ ਦੇ ਨਾਂ ਉਤੇ ਹੀ ਚਲਾਇਆ ਜਾ ਸਕਦਾ ਹੈ, ਅਤੇ ਜਦੋਂ ਸੱਤਿਆਗ੍ਰਹਿਈ ਆਪਣੇ ਆਪ ਨੂੰ ਬਿਲਕੁਲ ਬੇਵੱਸ ਮਹਿਸੂਸ ਕਰਦਾ ਹੈ, ਪ੍ਰਤੱਖ ਤੌਰ ਉਤੇ ਆਪਣੇ ਆਖਰੀ ਸਾਹਾਂ ਉਤੇ ਹੁੰਦਾ ਹੈ ਅਤੇ ਆਪਣੇ ਚਾਰ-ਚੁਫੇਰੇ ਬਿਲਕੁਲ ਹਨੇਰਾ ਪੱਸਰਿਆ ਦੇਖਦਾ ਹੈ, ਉਦੋਂ ਫਿਰ ਪਰਮਾਤਮਾ ਉਸਦੀ ਸਹਾਇਤਾ ਲਈ ਬਹੁੜਦਾ ਹੈ।[10]

ਸੱਤਿਆਗ੍ਰਹਿ ਅਮਲ ਵਿਚ ਲਿਆਉਣ ਦੇ ਮੁੱਢਲੇ ਪੜਾਵਾਂ ਉਤੇ ਮੈਂ ਦੇਖਿਆ ਹੈ ਕਿ ਸੱਚ ਉਤੇ ਚੱਲਣਾ ਇਸ ਗੱਲ ਦੀ ਆਗਿਆ ਨਹੀਂ ਦੇਂਦਾ ਕਿ ਆਪਣੇ ਵਿਰੋਧੀ ਉਤੇ ਹਿੰਸਾ ਕੀਤੀ ਜਾਏ, ਸਗੋਂ ਤਹੰਮਲ ਅਤੇ ਹਮਦਰਦੀ ਨਾਲ ਉਸਨੂੰ ਗ਼ਲਤੀ ਵਿਚੋਂ ਕੱਢਿਆ ਜਾਵੇ। ਕਿਉਂਕਿ ਜਿਹੜੀ ਗੱਲ ਇਕ ਬੰਦੇ ਨੂੰ ਸੱਚ ਲੱਗਦੀ ਹੈ, ਉਹ ਦੂਜੇ ਨੂੰ ਗ਼ਲਤ ਵੀ ਲੱਗ ਸਕਦੀ ਹੈ। ਅਤੇ ਸਬਰ ਦਾ ਮਤਲਬ ਆਪਣੇ ਆਪ ਨੂੰ ਕਸ਼ਟ ਦੇਣਾ ਹੈ। ਇਸ ਤਰ੍ਹਾਂ, ਇਸ ਸਿਧਾਂਤ ਦਾ ਮਤਲਬ ਸੱਚ ਨੂੰ ਠੀਕ ਸਿੱਧ ਕਰਨਾ ਹੋ ਗਿਆ, ਵਿਰੋਧੀ ਨੂੰ ਕਸ਼ਟ ਪੁਚਾ ਕੇ ਨਹੀਂ, ਸਗੋਂ ਆਪਣੇ ਆਪ ਨੂੰ ਕਸ਼ਟ ਦੇ ਕੇ।[11]

ਸੱਤਿਆਗ੍ਰਹਿ ਅਤੇ ਇਸ ਵਿਚੋਂ ਨਿਕਲੀਆਂ ਦੋ ਚੀਜ਼ਾਂ, ਨਾ-ਮਿਲਵਰਤਣ ਅਤੇ ਸਿਵਲ ਵਿਰੋਧ, ਕਸ਼ਟ ਸਹਿਣ ਦੇ ਕਾਨੂੰਨ ਦੇ ਹੀ ਦੋ ਨਾਂ ਹਨ।[12]

ਸਤਿ ਨੂੰ ਅਹਿੰਸਾ ਨਾਲ ਮਿਲਾ ਕੇ, ਤੁਸੀਂ ਦੁਨੀਆ ਨੂੰ ਆਪਣੇ ਕਦਮਾਂ ਉਤੇ ਝੁਕਾ ਸਕਦੇ ਹੋ। ਆਪਣੇ ਤੱਤਰੂਪ ਵਿਚ ਸੱਤਿਆਗ੍ਰਹਿ ਕੁਝ ਨਹੀਂ ਸਿਵਾਏ ਰਾਜਨੀਤਕ, ਅਰਥਾਤ, ਕੌਮੀ ਜੀਵਨ ਵਿਚ ਸੱਚ ਅਤੇ ਸ਼ਰਾਫ਼ਤ ਨੂੰ ਲਾਗੂ ਕਰਨ ਦੇ।[13]

ਸੱਤਿਆਗ੍ਰਹਿ ਆਪਣੇ ਆਪ ਨੂੰ ਪੂਰੀ ਤਰ੍ਹਾਂ ਮਾਰ ਲੈਣਾ ਹੈ, ਵੱਧ ਤੋਂ ਵੱਧ ਹਲੀਮ ਬਣਾ ਲੈਣਾ ਹੈ, ਵੱਧ ਤੋਂ ਵੱਧ ਸਹਿਣਸ਼ੀਲਤਾ ਦਿਖਾਉਣਾ ਹੈ ਅਤੇ ਵੱਧ ਤੋਂ ਵੱਧ ਉੱਜਲ ਵਿਸ਼ਵਾਸ ਧਾਰਨ ਕਰਨਾ ਹੈ। ਇਹ ਆਪਣਾ ਇਨਾਮ ਆਪ ਹੈ।[14]

ਸੱਤਿਆਗ੍ਰਹਿ ਸੱਚ ਦੀ ਨਿਰੰਤਰ ਖੋਜ ਅਤੇ ਸੱਚ ਤੱਕ ਪੁੱਜਣ ਲਈ ਦ੍ਰਿੜ੍ਹਤਾ ਹੈ।[15]

ਇਹ ਅਜੇਹੀ ਸ਼ਕਤੀ ਹੈ ਜਿਹੜੀ ਚੁੱਪਚਾਪ ਅਤੇ ਪ੍ਰਤੱਖ ਤੌਰ ਉਤੇ ਹੌਲੀ ਹੌਲੀ ਕੰਮ ਕਰਦੀ ਹੈ। ਹਕੀਕਤ ਵਿਚ, ਦੁਨੀਆ ਵਿਚ ਹੋਰ ਕੋਈ ਸ਼ਕਤੀ ਨਹੀਂ ਜਿਹੜੀ ਕੰਮ ਕਰਨ ਵਿਚ ਏਨੀ ਪਰਤੱਖ ਅਤੇ ਏਨੀਂ ਤੇਜ਼ ਹੋਵੇ।[16]

ਸੱਤਿਆਗ੍ਰਹਿ ਸ਼ਬਦ ਨੂੰ ਅਕਸਰ ਲਾਪਰਵਾਹੀ ਨਾਲ ਵਰਤਿਆ ਜਾਂਦਾ ਹੈ ਅਤੇ ਲੁਕਵੀਂ ਹਿੰਸਾ ਨੂੰ ਢੱਕਣ ਦਾ ਇਸ ਤੋਂ ਕੰਮ ਲਿਆ ਜਾਂਦਾ ਹੈ। ਪਰ, ਇਸ ਸ਼ਬਦ ਦਾ ਰਚਣਹਾਰ ਹੋਣ ਕਰਕੇ ਮੈਨੂੰ ਇਹ ਕਹਿਣ ਦੀ ਆਗਿਆ ਦਿਤੀ ਜਾਣੀ ਚਾਹੀਦੀ ਹੈ ਕਿ ਇਸ ਵਿਚ ਕਿਸੇ ਪ੍ਰਕਾਰ ਦੀ ਹਿੰਸਾ ਸ਼ਾਮਲ ਨਹੀਂ – ਨਾ ਸਿੱਧੀ ਨਾ ਅਸਿੱਧੀ, ਨਾ ਪ੍ਰਤੱਖ, ਨਾ ਪ੍ਰੋਖ ਅਤੇ ਨਾ ਸੋਚਣੀ, ਨਾ ਕਥਨੀ, ਨਾ ਕਰਨੀ ਦੀ। ਵਿਰੋਧੀ ਦਾ ਬੁਰਾ ਚਿਤਵਨਾ ਜਾਂ ਉਸਨੂੰ ਕੋਈ ਚੰਗਾ ਮੰਦਾ ਬੋਲਣਾ ਜਾਂ ਉਸਨੂੰ ਨੁਕਸਾਨ ਪੁਚਾਉਣ ਦੀ ਇੱਛਾ ਨਾਲ ਉਸ ਬਾਰੇ ਚੰਗਾ ਮੰਦਾ ਕਹਿਣਾ ਸੱਤਿਆਗ੍ਰਹਿ ਨੂੰ ਭੰਗ ਕਰਨਾ ਹੈ।

ਸੱਤਿਆਗ੍ਰਹਿ ਵਿੱਚ ਸੁਸ਼ੀਲਤਾ ਹੁੰਦੀ ਹੈ, ਇਹ ਕਿਸੇ ਨੂੰ ਦੁੱਖ ਨਹੀਂ ਪੁਚਾਉਂਦਾ। ਇਹ ਗੁੱਸੇ ਜਾਂ ਕੌੜ ਦਾ ਸਿੱਟਾ ਨਹੀਂ ਹੋਣਾ ਚਾਹੀਦਾ। ਇਹ ਕਦੀ ਰੱਫੜ ਨਹੀਂ ਪਾਉਂਦਾ, ਕਦੀ

ਬੇਸਬਰਾ ਨਹੀਂ ਹੁੰਦਾ, ਕਦੀ ਰੋਹ ਵਿਚ ਨਹੀਂ ਆਉਂਦਾ। ਇਹ ਮਜਬੂਰੀ ਦਾ ਸਿੱਧਾ ਅਪਰਿਆਇਵਾਚੀ ਹੈ। ਹਿੰਸਾ ਦੇ ਪੂਰਨ ਬਦਲ ਵਜੋਂ ਹੀ ਇਸਦਾ ਸੰਕਲਪ ਘੜਿਆ ਗਿਆ ਸੀ।[17]

ਸੱਤਿਆਗ੍ਰਹਿ ਦੀ ਲੜਾਈ ਉਹ ਲੜ ਸਕਦਾ ਹੈ ਜਿਹੜਾ ਸਪਿਰਿਟ ਵਿਚ ਤਗੜਾ ਹੋਵੇ, ਨਾ ਕਿ ਸ਼ੰਕਾਵਾਦੀ ਜਾਂ ਬੁਜ਼ਦਿਲ। ਸੱਤਿਆਗ੍ਰਹਿ ਸਾਨੂੰ ਜਿਊਣ ਦੀ ਵੀ ਅਤੇ ਮਰਨ ਦੀ ਵੀ ਕਲਾ ਸਿਖਾਉਂਦਾ ਹੈ। ਨਾਸ਼ਮਾਨ ਜੀਵਾਂ ਵਿਚ ਜਨਮ ਅਤੇ ਮੌਤ ਅਟੱਲ ਹਨ। ਮਨੁੱਖ ਨੂੰ ਪਸ਼ੂ ਨਾਲੋਂ ਜਿਹੜੀ ਚੀਜ਼ ਨਿਖੇੜਦੀ ਹੈ, ਉਹ ਹੈ ਇਸ ਅੰਦਰਲੀ ਸਪਿਰਿਟ ਨੂੰ ਜਾਨਣ ਲਈ ਉਸਦਾ ਚੇਤੰਨ ਯਤਨ।[18]

## ਵਿਕਾਸ ਕਰ ਰਿਹਾ ਵਿਗਿਆਨ

ਸੱਤਿਆਗ੍ਰਹਿ ਦੇ ਗਿਆਨ ਵਿਚ ਮੈਂ ਖੁਦ ਰੋਜ਼ ਵੱਡਾ ਹੋ ਰਿਹਾ ਹਾਂ। ਲੋੜ ਪੈਣ ਉਤੇ ਕੋਈ ਪਾਠ–ਪੁਸਤਕ ਨਹੀਂ ਜਿਸਦੀ ਮੈਂ ਸਹਾਇਤਾ ਲੈ ਸਕਾਂ, ਗੀਤਾ ਵੀ ਨਹੀਂ, ਜਿਸਨੂੰ ਮੈਂ ਆਪਣਾ ਸ਼ਬਦ–ਕੋਸ਼ ਕਿਹਾ ਹੈ। ਸੱਤਿਆਗ੍ਰਹਿ, ਜਿਵੇਂ ਕਿ ਮੈਂ ਇਸਨੂੰ ਸੋਚਿਆ ਹੈ, ਰੂਪ ਧਾਰ ਰਿਹਾ ਵਿਗਿਆਨ ਹੈ। ਇਹ ਵੀ ਹੋ ਸਕਦਾ ਹੈ ਕਿ ਜਿਸ ਬਾਰੇ ਮੈਂ ਦਾਅਵਾ ਕਰਦਾ ਹਾਂ ਕਿ ਇਹ ਵਿਗਿਆਨ ਹੈ, ਉਹ ਬਿਲਕੁਲ ਕੋਈ ਗਿਆਨ ਨਾ ਹੋਵੇ ਸਗੋਂ ਇਕ ਮੂਰਖ ਦੀਆਂ, ਜੇ ਪਾਗ਼ਲ ਦੀਆਂ ਨਹੀਂ ਤਾਂ, ਖਿਆਲ–ਉਡਾਰੀਆਂ ਅਤੇ ਕਰਨੀਆਂ ਸਾਬਤ ਹੋਣ।

ਹੋ ਸਕਦਾ ਹੈ ਕਿ ਸੱਤਿਆਗ੍ਰਹਿ ਵਿਚ ਜੋ ਕੁਝ ਸੱਚ ਹੈ, ਉਹ ਪਹਾੜਾਂ ਜਿੰਨਾਂ ਪੁਰਾਤਨ ਹੋਵੇ। ਪਰ ਅਜੇ ਇਹ ਨਹੀਂ ਮੰਨਿਆ ਗਿਆ ਕਿ ਸੰਸਾਰ ਮਸਲਿਆਂ, ਜਾ ਸਗੋਂ, ਜੰਗ ਦੇ ਇਕੋ ਇਕ ਸਰਵੁੱਚ ਮਸਲੇ ਨੂੰ ਹਲ ਕਰਨ ਲਈ ਇਸਦੀ ਕੋਈ ਕੀਮਤ ਹੋ ਸਕਦੀ ਹੈ। ਇਹ ਹੋ ਸਕਦਾ ਹੈ ਕਿ ਇਸ ਵਿਚ ਜੋ ਕੁਝ ਨਵਾਂ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ, ਉਹ ਉਸ ਸਰਵੁੱਚ ਮਸਲੇ ਦੇ ਸੰਬੰਧ ਵਿਚ ਸਚਮੁਚ ਕੋਈ ਕੀਮਤ ਵਾਲਾ ਸਾਬਤ ਨਾ ਹੋਵੇ। ਇਹ ਹੋ ਸਕਦਾ ਹੈ ਕਿ ਜਿਨ੍ਹਾਂ ਬਾਰੇ ਸੱਤਿਆਗ੍ਰਹਿ ਦੀਆਂ, ਭਾਵ, ਅਹਿੰਸਾ ਦੀਆਂ ਜਿੱਤਾਂ ਹੋਣ ਦਾ ਦਾਅਵਾ ਕੀਤਾ ਜਾਂਦਾ ਹੈ, ਉਹ ਅਸਲ ਵਿਚ ਸੱਚ ਦੀਆਂ ਅਤੇ ਅਹਿੰਸਾ ਦੀਆਂ ਜਿੱਤਾਂ ਨਹੀਂ ਸਨ ਸਗੋਂ ਹਿੰਸਾ ਦੇ ਡਰ ਦੀਆਂ ਜਿੱਤਾਂ ਸਨ। ਇਹ ਸੰਭਾਵਨਾਵਾਂ ਹਮੇਸ਼ਾ ਮੇਰੇ ਸਾਹਮਣੇ ਰਹੀਆਂ ਹਨ। ਮੈਂ ਲਾਚਾਰ ਹਾਂ। ਕੌਮ ਵੱਲ ਅਪਣਾਏ ਜਾਣ ਲਈ ਮੈਂ ਜੋ ਕੁਝ ਪੇਸ਼ ਕਰ ਰਿਹਾ ਹਾਂ, ਉਹ ਪ੍ਰਾਰਥਨਾ ਦਾ ਜਾਂ, ਜੋ ਕਿ ਫਿਰ ਉਹੀ ਗੱਲ ਹੈ, ਪਰਮਾਤਮਾ ਦੇ ਦਰ ਉਤੇ ਲਗਾਤਾਰ ਉਡੀਕ ਦਾ ਉੱਤਰ ਹੈ।[19]

## ਸੱਤਿਆਗ੍ਰਹਿ ਦੀ ਤਕਨੀਕ

ਆਪਣੀ ਆਤਮਾ ਜੇਤੂ ਦੇ ਹਵਾਲੇ ਨਾ ਕਰਨ ਦਾ ਮਤਲਬ ਹੈ, ਉਹ ਕੁਝ ਕਰਨ ਤੋਂ ਤੁਸੀਂ ਇਨਕਾਰ ਕਰ ਦਿਓਗੇ ਜ ਕੁਝ ਕਰਨ ਦੀ ਤੁਹਾਨੂੰ ਤੁਹਾਡੀ ਜ਼ਮੀਰ ਆਗਿਆ ਨਹੀਂ ਦੇਂਦੀ। ਫ਼ਰਜ਼ ਕਰੋ ਕਿ 'ਦੁਸ਼ਮਣ' ਤੁਹਾਨੂੰ ਜ਼ਮੀਨ ਉਤੇ ਨੱਕ ਰਗੜਣ ਲਈ ਕਹਿੰਦਾ ਹੈ, ਜਾਂ ਕੰਨ ਖਿੱਚਣ ਲਈ ਜਾਂ ਇਹੋ ਜਿਹੇ ਅਪਮਾਨਜਨਕ ਕੰਮ ਕਰਨ ਲਈ ਕਹਿੰਦਾ ਹੈ, ਤਾਂ ਤੁਸੀਂ ਇਹੋ ਜਿਹੇ ਕਿਸੇ ਵੀ ਅਪਮਾਨ ਅੱਗੇ ਨਹੀਂ ਝੁਕੋਗੇ। ਪਰ ਜੇ ਉਹ ਤੁਹਾਡੇ ਕੋਲੋਂ ਤੁਹਾਡੀਆਂ ਚੀਜ਼ਾਂ ਖੋਹ

ਲੈਂਦਾ ਹੈ, ਤਾਂ ਤੁਸੀਂ ਇਹ ਉਸਦੇ ਹਵਾਲੇ ਕਰ ਦੇਵੋਗੇ ਕਿਉਂਕਿ ਅਹਿੰਸਾ ਦਾ ਉਪਾਸ਼ਕ ਹੋਣ ਕਰਕੇ, ਤੁਸੀਂ ਸ਼ੁਰੂ ਤੋਂ ਹੀ ਇਹ ਫ਼ੈਸਲਾ ਕੀਤਾ ਹੋਇਆ ਹੈ ਕਿ ਦੁਨਿਆਵੀ ਚੀਜ਼ਾਂ ਦਾ ਤੁਹਾਡੀ ਆਤਮਾ ਨਾਲ ਕੋਈ ਸੰਬੰਧ ਨਹੀਂ। ਜੋ ਕੁਝ ਤੁਸੀਂ ਆਪਣਾ ਸਮਝਦੇ ਹੋ, ਤੁਸੀਂ ਉਹ ਸਿਰਫ਼ ਉਦੋਂ ਤੱਕ ਰੱਖ ਸਕਦੇ ਹੋ ਜਦੋਂ ਤੱਕ ਦੁਨੀਆ ਤੁਹਾਨੂੰ ਇਸਦੀ ਆਗਿਆ ਦੇਂਦੀ ਹੈ।

ਆਪਣਾ ਮਨ ਕਿਸੇ ਦੇ ਹਵਾਲੇ ਨਾ ਕਰਨ ਦਾ ਮਤਲਬ ਹੈ ਕਿ ਤੁਸੀਂ ਕਿਸੇ ਲੋਭ ਵਿਚ ਨਹੀਂ ਆਉਗੇ। ਮਨੁੱਖ ਅਕਸਰ ਹੀ ਏਨਾਂ ਕਮਜ਼ੋਰ ਮਨ ਵਾਲਾ ਹੁੰਦਾ ਹੈ ਕਿ ਉਹ ਜਾਲ ਵਿਚ ਅਤੇ ਮਿੱਠੇ ਮਿੱਠੇ ਬੋਲਾਂ ਵਿਚ ਫਸ ਜਾਂਦਾ ਹੈ। ਆਪਣੇ ਸਮਾਜਕ ਜੀਵਨ ਵਿਚ ਅਸੀਂ ਰੋਜ਼ ਇੰਝ ਵਾਪਰਦਾ ਦੇਖਦੇ ਹਾਂ। ਕਮਜ਼ੋਰ ਮਨ ਵਾਲਾ ਆਦਮੀ ਕਦੀ ਸੱਤਿਆਗ੍ਰਹਿਈ ਨਹੀਂ ਹੋ ਸਕਦਾ। ਸੱਤਿਆਗ੍ਰਹਿਈ ਦੀ 'ਨਾਂਹ' ਹਮੇਸ਼ਾ ਨਾਂਹ ਹੁੰਦੀ ਹੈ ਅਤੇ ਉਸਦੀ 'ਹਾਂ' ਸਦੀਵੀ 'ਹਾਂ' ਹੁੰਦੀ ਹੈ। ਸਿਰਫ਼ ਇਹੋ ਜਿਹੇ ਮਨੁੱਖ ਵਿਚ ਹੀ ਸੱਚ ਅਤੇ ਅਹਿੰਸਾ ਦਾ ਉਪਾਸ਼ਕ ਹੋਣ ਦੀ ਤਾਕਤ ਹੁੰਦੀ ਹੈ। ਪਰ ਇੱਥੇ ਬੰਦੇ ਨੂੰ ਸਿਰੜ ਅਤੇ ਢੀਠਤਾਈ ਵਿਚਕਾਰ ਫ਼ਰਕ ਸਮਝ ਲੈਣਾ ਚਾਹੀਦਾ ਹੈ। ਜੇ 'ਹਾਂ' ਜਾਂ 'ਨਾਂਹ' ਕਹਿਣ ਤੋਂ ਪਿਛੋਂ ਬੰਦੇ ਨੂੰ ਪਤਾ ਲੱਗੇ ਕਿ ਉਸਦਾ ਫ਼ੈਸਲਾ ਗਲਤ ਸੀ ਅਤੇ ਇਹ ਪਤਾ ਲੱਗਣ ਦੇ ਬਾਵਜੂਦ ਉਹ ਇਸਨੂੰ ਚੰਬੜਿਆ ਰਹੇ, ਤਾਂ ਇਹ ਢੀਠਤਾਈ ਹੈ, ਮੂਰਖਤਾ ਹੈ। ਕਿਸੇ ਵੀ ਫ਼ੈਸਲੇ ਉਤੇ ਪੁੱਜਣ ਤੋਂ ਪਹਿਲਾਂ ਹਰ ਗੱਲ ਬਾਰੇ ਧਿਆਨ ਨਾਲ ਅਤੇ ਪੂਰੀ ਤਰ੍ਹਾਂ ਸੋਚ ਲੈਣਾ ਜ਼ਰੂਰੀ ਹੁੰਦਾ ਹੈ।

ਵਫ਼ਾਦਾਰੀ ਦੇਣ ਤੋਂ ਇਨਕਾਰ ਕਰਨ ਦਾ ਮਤਲਬ ਸਪਸ਼ਟ ਹੈ। ਤੁਸੀਂ ਜੇਤੂ ਦੀ ਉੱਚਤਾ ਅੱਗੇ ਸਿਰ ਨਹੀਂ ਝੁਕਾਓਗੇ, ਤੁਸੀਂ ਉਸਦੀ ਆਪਣਾ ਨਿਸ਼ਾਨਾ ਪ੍ਰਾਪਤ ਕਰਨ ਵਿਚ ਸਹਾਇਤਾ ਨਹੀਂ ਕਰੋਗੇ। ਹਰ ਹਿਟਲਰ ਨੇ ਬਰਤਾਨੀਆ ਉਤੇ ਕਬਜ਼ਾ ਕਰਨ ਦਾ ਕਦੀ ਸੁਫ਼ਨਾ ਨਹੀਂ ਲਿਆ। ਉਹ ਚਾਹੁੰਦਾ ਹੈ ਕਿ ਅੰਗਰੇਜ਼ ਹਾਰ ਮੰਨ ਜਾਣ। ਜੇਤੂ ਫਿਰ ਹਾਰਨ ਵਾਲੇ ਤੋਂ ਕੁਝ ਵੀ ਮੰਗ ਸਕਦਾ ਹੈ ਅਤੇ ਹਾਰਨ ਵਾਲੇ ਨੂੰ ਇਹ ਫਿਰ ਹਵਾਲੇ ਕਰਨਾ ਹੀ ਪੈਂਦਾ ਹੈ। ਪਰ ਜੇ ਹਾਰ ਨਹੀਂ ਮੰਨੀ ਜਾਂਦੀ, ਤਾਂ ਦੁਸ਼ਮਣ ਉਦੋਂ ਤੱਕ ਲੜਦਾ ਰਹੇਗਾ ਜਦੋਂ ਤੱਕ ਉਹ ਵਿਰੋਧੀ ਨੂੰ ਮਾਰ ਨਹੀਂ ਲੈਂਦਾ। ਪਰ ਇਕ ਸੱਤਿਆਗ੍ਰਹਿਈ ਆਪਣੇ ਸਰੀਰ ਦੇ ਪੱਖੋਂ ਆਪਣੇ ਦੁਸ਼ਮਣ ਵੱਲੋਂ ਉਸਨੂੰ ਕਤਲ ਕੀਤੇ ਜਾਣ ਦੇ ਯਤਨਾਂ ਤੋਂ ਵੀ ਪਹਿਲਾਂ ਮਰ ਚੁੱਕਾ ਹੁੰਦਾ ਹੈ, ਅਰਥਾਤ, ਉਹ ਆਪਣੇ ਸਰੀਰ ਨਾਲ ਕਿਸੇ ਵੀ ਲਗਾਵ ਤੋਂ ਮੁਕਤ ਹੁੰਦਾ ਹੈ ਅਤੇ ਸਿਰਫ਼ ਆਪਣੀ ਆਤਮਾ ਦੀ ਜਿੱਤ ਵਿਚ ਹੀ ਜਿਊਂਦਾ ਹੈ। ਇਸ ਲਈ, ਜਦੋਂ ਉਹ ਪਹਿਲਾਂ ਹੀ ਇੰਝ ਮਰ ਚੁੱਕਾ ਹੁੰਦਾ ਹੈ, ਤਾਂ ਫਿਰ ਉਹ ਕਿਸੇ ਨੂੰ ਮਾਰਨ ਦੀ ਸਿੱਕ ਕਿਉਂ ਰੱਖੇਗਾ? ਦੂਜੇ ਨੂੰ ਮਾਰਨ ਦੇ ਦੌਰਾਨ ਮਰ ਜਾਣਾ ਤੱਤ ਰੂਪ ਵਿਚ ਹਾਰ ਕੇ ਮਰਨਾ ਹੈ। ਕਿਉਂਕਿ ਜੇ ਦੁਸ਼ਮਣ ਤੁਹਾਡੇ ਕੋਲੋਂ ਜਿਉਂਦਿਆਂ ਤੋਂ ਉਹ ਕੁਝ ਨਹੀਂ ਲੈ ਸਕਦਾ ਜੋ ਕੁਝ ਉਹ ਚਾਹੁੰਦਾ ਹੈ, ਉਹ ਤੁਹਾਨੂੰ ਮਾਰਨ ਤੋਂ ਮਗਰੋਂ ਇਹ ਲੈਣ ਦੀ ਕੋਸ਼ਿਸ਼ ਕਰੇਗਾ। ਜੇ, ਦੂਜੇ ਪਾਸੇ, ਉਹ ਮਹਿਸੂਸ ਕਰ ਲੈਂਦਾ ਹੈ ਕਿ ਆਪਣੀ ਜ਼ਿੰਦਗੀ ਦੀ ਖਾਤਰ ਵੀ ਉਸਦੇ ਵਿਰੁੱਧ ਹੱਥ ਚੁੱਕਣ ਦਾ ਤੁਹਾਡੇ ਮਨ ਵਿਚ ਜ਼ਰਾ ਵੀ ਖ਼ਿਆਲ ਨਹੀਂ, ਤਾਂ ਤੁਹਾਨੂੰ ਮਾਰਨ ਦਾ ਉਸ ਵਿਚ ਉਤਸ਼ਾਹ ਨਹੀਂ ਰਹੇਗਾ। ਹਰ ਸ਼ਿਕਾਰੀ ਦਾ ਆਪਣਾ ਆਪਣਾ ਤਜਰਬਾ ਹੁੰਦਾ ਹੈ। ਕਿਸੇ ਨੂੰ ਗਊਆਂ ਦਾ ਸ਼ਿਕਾਰ ਕਰਦਿਆਂ ਅੱਜ ਤੱਕ ਕਿਸੇ ਨੇ ਨਹੀਂ ਸੁਣਿਆ।[20]

## ਕਸ਼ਟ ਸਹਿਣ ਦੀ ਸ਼ਕਤੀ

ਗ਼ੁੱਸੇ ਅਤੇ ਮੰਦਭਾਵਨਾ ਤੋਂ ਬਿਨ੍ਹਾਂ ਕਸ਼ਟ ਸਹਿਣ ਦੇ ਚੜ੍ਹਦੇ ਸੂਰਜ ਅੱਗੇ ਸਖ਼ਤ ਤੋਂ ਸਖ਼ਤ ਦਿਲ ਅਤੇ ਨਿਰੋਲ ਜਹਾਲਤ ਵੀ ਦੂਰ ਹੋ ਜਾਇਗੀ।[21]

ਕਸ਼ਟ ਸਹਿਣ ਦੀਆਂ ਚੰਗੀ ਤਰ੍ਹਾਂ ਨਿਸ਼ਚਿਤ ਕੀਤੀਆਂ ਹੋਈਆਂ ਸੀਮਾਵਾਂ ਹਨ। ਕਸ਼ਟ ਸਹਿਣਾ ਸਿਆਣਪ ਵੀ ਹੋ ਸਕਦਾ ਹੈ, ਬੇਵਕੂਫ਼ੀ ਵੀ, ਅਤੇ ਜਦੋਂ ਸੀਮਾ ਤੱਕ ਪੁੱਜ ਜਾਈਦਾ ਹੈ ਤਾਂ ਇਸਨੂੰ ਜਾਰੀ ਰਖਣਾ ਸਿਆਣਪ ਦੀ ਘਾਟ ਨਹੀਂ, ਸਗੋਂ ਮੂਰਖਤਾ ਦੀ ਸਿਖਰ ਹੋਵੇਗਾ।[22]

ਅਸਲੀ ਕਸ਼ਟ ਸਹਿਣਾ ਆਪਣੇ ਆਪ ਨੂੰ ਨਹੀਂ ਜਾਣਦਾ ਅਤੇ ਕਦੀ ਹਿਸਾਬ–ਕਿਤਾਬ ਵਿਚ ਨਹੀਂ ਪੈਂਦਾ। ਇਹ ਆਪਣੀ ਖ਼ੁਸ਼ੀ ਆਪ ਲੈ ਕੇ ਆਉਂਦਾ ਹੈ, ਜਿਹੜੀ ਹੋਰ ਹਰ ਖ਼ੁਸ਼ੀ ਨੂੰ ਪਿੱਛੇ ਛੱਡ ਜਾਂਦੀ ਹੈ।[23]

ਮੇਰਾ ਵਿਸ਼ਵਾਸ ਦ੍ਰਿੜ੍ਹ ਹੁੰਦਾ ਜਾ ਰਿਹਾ ਹੈ ਕਿ ਲੋਕਾਂ ਲਈ ਬੁਨਿਆਦੀ ਮਹੱਤਤਾ ਵਾਲੀਆਂ ਚੀਜ਼ਾਂ ਸਿਰਫ਼ ਦਲੀਲ ਨਾਲ ਪਰਾਪਤ ਨਹੀਂ ਕੀਤੀਆਂ ਜਾ ਸਕਦੀਆਂ, ਸਗੋਂ ਕਸ਼ਟ ਸਹਿਣ ਰਾਹੀਂ ਖ਼ਰੀਦਣੀਆਂ ਪੈਂਦੀਆਂ ਹਨ। ਕਸ਼ਟ ਸਹਿਣਾ ਮਨੁੱਖ ਜਾਤੀ ਦਾ ਨੇਮ ਹੈ; ਜੰਗ ਜੰਗਲ ਦਾ ਕਾਨੂੰਨ ਹੈ। ਪਰ ਵਿਰੋਧੀ ਨੂੰ ਆਪਣੇ ਵੱਲ ਕਰਨ ਲਈ ਅਤੇ ਦਲੀਲ ਦੀ ਆਵਾਜ਼ ਸੁਣਨ ਵਾਸਤੇ ਉਸਦੇ ਕੰਨ ਖੋਹਲਣ ਲਈ, ਜਿਹੜੇ ਵੈਸੇ ਬੰਦ ਹੋਏ ਹੁੰਦੇ ਹਨ, ਜੰਗਲ ਦੇ ਕਾਨੂੰਨ ਨਾਲੋਂ ਕਸ਼ਟ ਸਹਿਣਾ ਬੇਹੱਦ ਸ਼ਕਤੀਸ਼ਾਲੀ ਹੈ।[24]

## ਸੱਤਿਆਗ੍ਰਹਿ ਦਾ ਜ਼ਾਬਤਾ

ਸੱਤਿਆਗ੍ਰਹਿਈ ਡਰ ਨੂੰ ਅਲਵਿਦਾ ਕਹਿ ਦੇਂਦਾ ਹੈ। ਇਸ ਲਈ, ਉਹ ਵਿਰੋਧੀ ਉਤੇ ਵਿਸ਼ਵਾਸ ਕਰਨ ਤੋਂ ਕਦੀ ਨਹੀਂ ਡਰਦਾ। ਇੱਥੋਂ ਤੱਕ ਕਿ ਜੇ ਉਸਦਾ ਵਿਰੋਧੀ ਉਸ ਨਾਲ ਵੀਹ ਵਾਰੀ ਧੋਖਾ ਕਰ ਜਾਂਦਾ ਹੈ, ਤਾਂ ਸੱਤਿਆਗ੍ਰਹਿਈ ਇੱਕੀਵੀਂ ਵਾਰ ਵੀ ਉਸ ਉਤੇ ਵਿਸ਼ਵਾਸ ਕਰਨ ਲਈ ਤਿਆਰ ਹੁੰਦਾ ਹੈ, ਕਿਉਂਕਿ ਮਨੁੱਖਾ ਪ੍ਰਕਿਰਤੀ ਵਿਚ ਸੁਭਾਵਿਕ ਵਿਸ਼ਵਾਸ ਉਸਦੇ ਅਕੀਦੇ ਦਾ ਬਿਲਕੁਲ ਸਾਰ–ਤੱਤ ਹੁੰਦਾ ਹੈ।[25]

ਸੱਤਿਆਗ੍ਰਹਿਈ ਕੁਝ ਵੀ ਨਹੀਂ ਜੇ ਉਹ ਸੁਭਾਉਕੀ ਤੌਰ ਉਹੀ ਕਾਨੂੰਨ ਮੰਨਣ ਵਾਲਾ ਨਹੀਂ ਤਾਂ। ਅਤੇ ਕਾਨੂੰਨ ਨੂੰ ਮੰਨਣ ਦਾ ਇਹ ਉਸਦਾ ਸੁਭਾਅ ਹੀ ਹੈ, ਜਿਹੜਾ ਸਰਵੁੱਚ ਕਾਨੂੰਨ ਵੱਲ ਸੁਭਾਉਕੀ ਆਗਿਆਕਾਰਤਾ ਉਸਤੋਂ ਮੰਨਵਾ ਲੈਂਦਾ ਹੈ, ਇਹੀ ਜ਼ਮੀਰ ਦੀ ਆਵਾਜ਼ ਹੁੰਦੀ ਹੈ ਜਿਹੜੀ ਦੂਜੇ ਸਾਰੇ ਕਾਨੂੰਨਾਂ ਤੋਂ ਉਤੇ ਹੁੰਦੀ ਹੈ।[26]

ਕਿਉਂਕਿ ਸੱਤਿਆਗ੍ਰਹਿ ਸਿੱਧੀ ਕਾਰਵਾਈ ਦਾ ਇਕ ਸਭ ਤੋਂ ਸ਼ਕਤੀਸ਼ਾਲੀ ਢੰਗ ਹੁੰਦਾ ਹੈ, ਸਤਿਆਗ੍ਰਹਿਈ ਸੱਤਿਆਗ੍ਰਹਿ ਵੱਲ ਆਉਣ ਤੋਂ ਪਹਿਲਾਂ ਹੋਰ ਸਾਰੇ ਸਾਧਨ ਅਜ਼ਮਾ ਲੈਂਦਾ ਹੈ। ਇਸ ਲਈ ਉਹ ਲਗਾਤਾਰ ਅਤੇ ਨਿਰੰਤਰ ਢੰਗ ਨਾਲ ਸੰਵਿਧਾਨਿਕ ਅਧਿਕਾਰੀਆਂ ਤੱਕ ਰਸਾਈ ਕਰਦਾ ਹੈ, ਉਹ ਲੋਕ ਰਾਏ ਨੂੰ ਅਪੀਲ ਕਰੇਗਾ, ਲੋਕ ਰਾਏ ਨੂੰ ਸਿਖਾਇਗਾ, ਜਿਹੜਾ ਵੀ ਕੋਈ ਉਸਨੂੰ ਸੁਨਣਾ ਚਾਹੁੰਦਾ ਹੈ, ਉਸ ਅੱਗੇ ਧੀਰਜ ਅਤੇ ਠੰਡੇ ਸੁਭਾਅ ਨਾਲ ਆਪਣਾ ਪੱਖ ਰੱਖੇਗਾ, ਅਤੇ ਇਹ ਸਾਰੇ ਸਾਧਨ ਅਜ਼ਮਾ ਲੈਣ ਤੋਂ ਮਗਰੋਂ ਹੀ, ਉਹ ਸੱਤਿਆਗ੍ਰਹਿ ਦਾ ਆਸਰਾ ਲਵੇਗਾ। ਪਰ ਜਦੋਂ ਉਹ ਅੰਦਰਲੀ ਆਵਾਜ਼ ਦਾ ਪ੍ਰੇਰਨਾਮਈ ਬੁਲਾਵਾ ਸੁਣ ਲੈਂਦਾ ਹੈ ਅਤੇ ਸੱਤਿਆਗ੍ਰਹਿ ਦੇ ਰਾਹ ਉਤੇ ਚੱਲ ਪੈਂਦਾ ਹੈ, ਤਾਂ ਉਹ ਸਭ ਕੁਝ ਦਾਅ ਉਤੇ ਲਾ ਦੇਂਦਾ

ਹੈ ਅਤੇ ਪਿੱਛੇ ਮੁੜਨ ਦਾ ਕੋਈ ਸਵਾਲ ਹੀ ਨਹੀਂ ਰਹਿੰਦਾ।[27]

ਲੜਾਈ ਲਈ ਹਮੇਸ਼ਾ ਤਿਆਰ-ਬਰ-ਤਿਆਰ ਰਹਿੰਦਿਆਂ, ਸੱਤਿਆਗ੍ਰਹਿਈ ਨੂੰ ਸ਼ਾਂਤੀ ਲਈ ਵੀ ਓਨਾ ਹੀ ਤਤਪਰ ਰਹਿਣਾ ਚਾਹੀਦਾ ਹੈ। ਸ਼ਾਂਤੀ ਲਈ ਕਿਸੇ ਵੀ ਸਤਿਕਾਰਯੋਗ ਮੌਕੇ ਦਾ ਉਸਨੂੰ ਸਵਾਗਤ ਕਰਨਾ ਚਾਹੀਦਾ ਹੈ।[28]

ਮੇਰੀ ਸਲਾਹ ਹੈ ਸਭ ਤੋਂ ਪਹਿਲਾਂ ਸੱਤਿਆਗ੍ਰਹਿ ਅਤੇ ਸਭ ਤੋਂ ਅਖੀਰ ਸੱਤਿਆਗ੍ਰਹਿ। ਆਜ਼ਾਦੀ ਦਾ ਦੂਜਾ ਕੋਈ ਵੀ ਜਾਂ ਚੰਗੇਰਾ ਰਾਹ ਨਹੀਂ ਹੈ।[29]

ਸੱਤਿਆਗ੍ਰਹਿਈ ਦੇ ਜ਼ਾਬਤੇ ਵਿਚ ਵਹਿਸ਼ੀ ਤਾਕਤ ਅੱਗੇ ਹਥਿਆਰ ਸੁੱਟ ਦੇਣ ਵਰਗੀ ਕੋਈ ਗੱਲ ਨਹੀਂ ਹੁੰਦੀ। ਜਾਂ ਫਿਰ ਹਥਿਆਰ ਸੁੱਟਣਾ ਕਸ਼ਟ ਸਹਿਣ ਵਲੋਂ ਹਥਿਆਰ ਸੁੱਟਣਾ ਹੁੰਦਾ ਹੈ ਨਾ ਕਿ ਸੰਗੀਨਾਂ ਚਲਾਉਣ ਵਾਲਿਆਂ ਅੱਗੇ ਹਥਿਆਰ ਸੁੱਟਣਾ।[30]

ਸੱਤਿਆਗ੍ਰਹਿਈ ਵਜੋਂ ਮੈਨੂੰ ਹਮੇਸ਼ਾ ਇਸ ਗੱਲ ਦੀ ਆਗਿਆ ਦੇਣੀ ਚਾਹੀਦੀ ਹੈ ਕਿ ਹਰ ਸਮੇਂ ਮੇਰੀਆਂ ਚਾਲਾਂ ਦੀ ਨਿਰਖ-ਪਰਖ ਅਤੇ ਮੁੜ ਨਿਰਖ-ਪਰਖ ਕੀਤੀ ਜਾ ਸਕੇ, ਅਤੇ ਜੇ ਕੋਈ ਗ਼ਲਤੀ ਕਿਤੇ ਦਿਸਦੀ ਹੈ, ਉਸਨੂੰ ਠੀਕ ਕੀਤਾ ਜਾ ਸਕੇ।[31]

## ਸੱਤਿਆਗ੍ਰਹਿਈ ਦੀਆਂ ਯੋਗਤਾਵਾਂ

ਭਾਰਤ ਵਿਚ ਹਰ ਸੱਤਿਆਗ੍ਰਹਿਈ ਲਈ ਹੇਠ ਲਿਖੀਆਂ ਯੋਗਤਾਵਾਂ ਮੇਰਾ ਖਿਆਲ ਹੈ ਲਾਜ਼ਮੀ ਹਨ:

1. ਪਰਮਾਤਮਾ ਵਿਚ ਉਸਦਾ ਸਜੀਵ ਵਿਸ਼ਵਾਸ ਹੋਣਾ ਚਾਹੀਦਾ ਹੈ, ਕਿਉਂਕਿ ਉਹ ਇਸਦੀ ਇਕੋ ਇਕ ਟੇਕ ਹੈ।

2. ਉਸਨੂੰ ਆਪਣੇ ਅਕੀਦੇ ਵਜੋਂ ਸੱਚ ਅਤੇ ਅਹਿੰਸਾ ਵਿਚ ਵਿਸ਼ਵਾਸ ਰੱਖਣਾ ਚਾਹੀਦਾ ਹੈ ਅਤੇ, ਇਸ ਲਈ, ਮਨੁੱਖੀ ਸੁਭਾਅ ਦੀ ਸੁਭਾਉਕੀ ਚੰਗਿਆਈ ਵਿਚ ਵਿਸ਼ਵਾਸ ਹੋਣਾ ਚਾਹੀਦਾ ਹੈ ਜਿਸਨੂੰ ਉਹ ਆਪਣੇ ਸੱਚ ਅਤੇ ਆਪਣੇ ਕਸ਼ਟ ਸਹਿਣ ਤੋਂ ਪ੍ਰਗਟ ਹੁੰਦੇ ਪਿਆਰ ਰਾਹੀਂ ਜਗਾਉਣ ਦੀ ਉਮੀਦ ਰਖਦਾ ਹੈ।

3. ਇਹ ਲਾਜ਼ਮੀ ਹੈ ਕਿ ਉਹ ਪਾਕ-ਪਵਿੱਤਰ ਜੀਵਨ ਗੁਜ਼ਾਰਦਾ ਹੋਵੇ ਅਤੇ ਆਪਣੇ ਆਦਰਸ਼ ਦੀ ਖਾਤਰ ਆਪਣਾ ਜਾਨ ਮਾਲ ਵਾਰਨ ਲਈ ਤਿਆਰ ਹੋਵੇ।

4. ਉਹ ਖਾਦੀ ਪਾਉਣ ਅਤੇ ਸੂਤ ਕੱਤਣ ਦਾ ਆਦੀ ਹੋਣਾ ਚਾਹੀਦਾ ਹੈ। ਭਾਰਤ ਲਈ ਇਹ ਲਾਜ਼ਮੀ ਹੈ।

5. ਉਹ ਹਰ ਨਸ਼ੇ ਤੋਂ ਮੁਕਤ ਹੋਣਾ ਚਾਹੀਦਾ ਹੈ ਅਤੇ ਨਸ਼ੇ ਵਾਲੀਆਂ ਕੋਈ ਵੀ ਚੀਜ਼ਾਂ ਵਰਤਣ ਤੋਂ ਆਜ਼ਾਦ ਹੋਣਾ ਚਾਹੀਦਾ ਹੈ ਤਾਂ ਕਿ ਉਸਦਾ ਦਿਮਾਗ਼ ਹਮੇਸ਼ਾ ਧੁੰਦ ਤੋਂ ਖਾਲੀ ਰਹੇ ਅਤੇ ਮਨ ਇਕਸਾਰ ਰਹੇ।

6. ਉਸਨੂੰ ਸਮੇਂ ਸਮੇਂ ਤੈਅ ਕੀਤੇ ਜਾਂਦੇ ਅਨੁਸ਼ਾਸਨ ਦੇ ਸਾਰੇ ਨਿਯਮਾਂ ਦੀ ਤਤਪਰ ਹਿਰਦੇ ਨਾਲ ਪਾਲਣਾ ਕਰਨੀ ਚਾਹੀਦੀ ਹੈ।

7. ਉਸਨੂੰ ਜੇਲ੍ਹ ਦੇ ਨਿਯਮਾਂ ਦੀ ਪਾਲਣਾ ਕਰਨੀ ਚਾਹੀਦੀ ਹੈ ਜੇ ਉਹ ਉਸਦੇ ਸਵੈਮਾਨ ਨੂੰ ਠੇਸ ਲਾਉਣ ਲਈ ਉਚੇਚੇ ਤੌਰ ਉਤੇ ਨਾ ਬਣਾਏ ਗਏ ਹੋਣ।

ਇਹ ਯੋਗਤਾਵਾਂ ਦੀ ਮੁਕੰਮਲ ਸੂਚੀ ਨਹੀਂ। ਇਹ ਸਿਰਫ਼ ਉਦਾਹਰਣ ਵਜੋਂ ਹਨ।[32]

ਸੱਤਿਆਗ੍ਰਹਿਈ ਸ਼ੈਤਾਨ ਦੇ ਖੰਭ ਨਹੀਂ ਵਰਤੇਗਾ ਭਾਵੇਂ ਇਹ ਉਸਨੂੰ ਉਡਾ ਕੇ ਸਵਰਗਾਂ ਤੱਕ ਹੀ ਕਿਉਂ ਨਾ ਲਿਜਾਂਦੇ ਹੋਣ।[33]

ਸੱਤਿਆਗ੍ਰਹਿ ਵਿਚ ਕਪਟ, ਮਿਥਿਆ ਜਾਂ ਕਿਸੇ ਪ੍ਰਕਾਰ ਦੇ ਅਸਤਿ ਦੇ ਲਈ ਕੋਈ ਸਥਾਨ ਨਹੀਂ ਹੈ।[34]

ਸਤਿਕਾਰਯੋਗ ਸ਼ਰਤਾਂ ਉਤੇ ਸਮਝੌਤਾ ਕਰਨ ਦੇ ਮੌਕੇ ਨੂੰ ਇਕ ਸੱਤਿਆਗ੍ਰਹਿਈ ਕਦੀ ਹੱਥੋਂ ਨਹੀਂ ਜਾਣ ਦੇਂਦਾ, ਉਹ ਹੱਥੋਂ ਜਾਣ ਦੇ ਸਕਦਾ ਹੀ ਨਹੀਂ ਕਿਉਂਕਿ ਇਹ ਹਮੇਸ਼ਾ ਮਿਥਿਆ ਹੀ ਹੁੰਦਾ ਹੈ ਕਿ ਫੇਲ੍ਹ ਹੋਣ ਦੀ ਸੂਰਤ ਵਿਚ ਉਹ ਲੜਾਈ ਲਈ ਸਦਾ ਤਤਪਰ ਹੁੰਦਾ ਹੈ। ਉਸਨੂੰ ਪਹਿਲਾਂ ਤਿਆਰੀ ਕਰਨ ਦੀ ਕੋਈ ਲੋੜ ਨਹੀਂ ਹੁੰਦੀ, ਉਸਦੇ ਪੱਤੇ ਹਮੇਸ਼ਾ ਮੇਜ਼ ਉਤੇ ਹੁੰਦੇ ਹਨ।[35]

ਅਕਸਰ ਇਹ ਗੱਲ ਭੁਲਾ ਦਿਤੀ ਜਾਂਦੀ ਹੈ ਕਿ ਗ਼ਲਤੀ ਕਰਨ ਵਾਲੇ ਨੂੰ ਸ਼ਰਮਿੰਦਾ ਕਰਨ ਦਾ ਸਤਿਆਗ੍ਰਹਿਈ ਦਾ ਕਦੀ ਇਰਾਦਾ ਨਹੀਂ ਹੁੰਦਾ। ਉਸਦੇ ਡਰ ਨੂੰ ਕਦੀ ਅਪੀਲ ਨਹੀਂ ਕੀਤੀ ਜਾਂਦੀ; ਇਹ ਹਮੇਸ਼ਾ ਉਸਦੇ ਦਿਲ ਨੂੰ ਹੁੰਦੀ ਹੈ, ਹੋਣੀ ਚਾਹੀਦੀ ਹੈ। ਸੱਤਿਆਗ੍ਰਹਿਈ ਦਾ ਨਿਸ਼ਾਨਾ ਗ਼ਲਤੀ ਕਰਨ ਵਾਲੇ ਦਾ ਮਨ ਬਦਲਣਾ ਹੁੰਦਾ ਹੈ, ਉਸ ਉਤੇ ਜ਼ਬਰਦਸਤੀ ਕਰਨਾ ਨਹੀਂ। ਉਸਨੂੰ ਆਪਣੇ ਸਾਰੇ ਕੰਮਾਂ ਵਿਚ ਬਣਾਵਟੀਪਣ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। ਉਹ ਸੁਭਾਵਕੀ ਤਰੀਕੇ ਨਾਲ ਅਤੇ ਅੰਦਰਲੇ ਵਿਸ਼ਵਾਸ ਨਾਲ ਕਾਰਜ ਕਰਦਾ ਹੈ।[36]

ਤੱਤ ਰੂਪ ਵਿਚ ਸੱਤਿਆਗ੍ਰਹਿ ਸੱਚੇ ਆਦਮੀ ਦਾ ਹਥਿਆਰ ਹੈ। ਸੱਤਿਆਗ੍ਰਹਿਈ ਨੇ ਅਹਿੰਸਕ ਰਹਿਣ ਦੀ ਸਹੁੰ ਚੁੱਕੀ ਹੁੰਦੀ ਹੈ ਅਤੇ ਜਦੋਂ ਤੱਕ ਲੋਕ ਆਪਣੀ ਸੋਚਣੀ ਵਿਚ, ਕਥਨੀ ਵਿਚ ਅਤੇ ਕਰਨੀ ਵਿਚ ਪਾਲਣਾ ਨਹੀਂ ਕਰਦੇ, ਮੈਂ ਸੱਤਿਆਗ੍ਰਹਿ ਨਹੀਂ ਕਰ ਸਕਦਾ।[37]

ਮੇਰਾ ਸਦਾ ਵਿਸ਼ਵਾਸ ਰਿਹਾ ਹੈ ਕਿ ਜਦੋਂ ਕੋਈ ਆਪਣੀਆਂ ਗ਼ਲਤੀਆਂ ਨੂੰ ਵੱਡਿਆਂ ਕਰਕੇ ਅਤੇ ਦੂਜਿਆਂ ਦੀਆਂ ਗ਼ਲਤੀਆਂ ਨੂੰ ਛੋਟਿਆਂ ਕਰਕੇ ਦੇਖਦਾ ਹੈ, ਸਿਰਫ਼ ਉਦੋਂ ਹੀ ਉਹ ਦੋਹਾਂ ਬਾਰੇ ਕਿਸੇ ਸਾਪੇਖਕ ਅੰਦਾਜ਼ੇ ਉਤੇ ਪੁੱਜ ਸਕਦਾ ਹੈ। ਮੇਰਾ ਇਹ ਵੀ ਵਿਸ਼ਵਾਸ ਹੈ ਕਿ ਇਸ ਨਿਯਮ ਦੀ ਧਿਆਨ-ਪੂਰਵਕ ਅਤੇ ਈਮਾਨਦਾਰੀ ਨਾਲ ਪਾਲਣਾ ਅਜੇਹੇ ਬੰਦੇ ਲਈ ਜ਼ਰੂਰੀ ਹੈ ਜਿਹੜਾ ਸੱਤਿਆਗ੍ਰਹਿਈ ਬਨਣਾ ਚਾਹੁੰਦਾ ਹੈ।[38]

ਵਹਿਸ਼ੀ ਤਾਕਤ ਦੇ ਜ਼ੁਲਮ ਤੋਂ ਰਖਿਆ ਲਈ ਉਹ ਸੱਤਿਆਗ੍ਰਹਿਈ ਪਰਮਾਤਮਾ ਉਤੇ ਭਰੋਸਾ ਰਖਦਾ ਹੈ। ...[39]

ਕੋਈ ਵੀ ਪੱਕਾ ਸੱਤਿਆਗ੍ਰਹਿਈ ਆਪਣੇ ਵਿਰੋਧੀ ਵਲੋਂ ਪੈਦਾ ਹੁੰਦੇ, ਦਿੱਸਦੇ ਜਾਂ ਅਣਦਿਸਦੇ, ਖਤਰਿਆਂ ਤੋਂ ਮਾਯੂਸ ਨਹੀਂ ਹੁੰਦਾ। ਉਸਨੂੰ ਜਿਸ ਗੱਲ ਤੋਂ ਡਰਨਾ ਚਾਹੀਦਾ ਹੈ, ਜਿਵੇਂ ਕਿ ਹਰ ਫ਼ੌਜ ਨੂੰ ਡਰਨਾ ਚਾਹੀਦਾ ਹੈ, ਉਹ ਹੈ ਅੰਦਰੋਂ ਪੈਦਾ ਹੁੰਦਾ ਖਤਰਾ।[40]

## ਸੱਤਿਆਗ੍ਰਹਿ ਅਤੇ ਜਬਰ

ਜਬਰ ਆਪਣੇ ਆਪ ਵਿਚ ਸਤਿਆਗ੍ਰਹਿ ਲਈ ਸਿਖਲਾਈ ਦਾ ਮੌਕਾ ਪੈਦਾ ਕਰਦਾ ਹੈ, ਜਿਵੇਂ ਅਣਚਾਹੀ ਜੰਗ ਸਿਪਾਹੀ ਲਈ ਸਿਖਲਾਈ ਦਾ ਮੌਕਾ ਪੈਦਾ ਕਰਦੀ ਹੈ। ਸੱਤਿਆਗ੍ਰਹਿਈਆਂ ਨੂੰ ਜਬਰ ਦੇ ਕਾਰਨ ਲੱਭਣੇ ਚਾਹੀਦੇ ਹਨ। ਉਹਨਾਂ ਨੂੰ ਪਤਾ ਲੱਗੇਗਾ ਕਿ ਜਬਰ ਸਹਿ ਰਹੇ ਲੋਕ ਤਾਕਤ ਦੇ ਜ਼ਰਾ ਜਿੰਨੇਂ ਦਿਖਾਵੇ ਤੋਂ ਵੀ ਸੌਖੀ ਤਰ੍ਹਾਂ ਡਰ ਜਾਂਦੇ ਹਨ ਅਤੇ ਉਹ ਕਸ਼ਟ ਸਹਿਣ ਲਈ ਅਤੇ ਸਵੈ-ਕੁਰਬਾਨੀ ਲਈ ਤਿਆਰ ਨਹੀਂ ਹੁੰਦੇ।

ਜਿਹੜੇ ਲੋਕ ਇਸ ਬੇਮੇਚ ਸ਼ਕਤੀ ਬਾਰੇ ਜ਼ਰਾ ਕੁ ਵੀ ਜਾਣਦੇ ਹਨ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਸ ਪਾਸ ਦਿਆਂ ਨੂੰ ਜਬਰ ਸਹਿਣਾ ਸਿਖਾਉਣ, ਕਮਜ਼ੋਰਾਂ ਵਾਂਗ ਅਤੇ ਲਾਚਾਰਾਂ ਵਾਂਗ ਨਹੀਂ, ਸਗੋਂ ਬਹਾਦਰਾਂ ਵਾਂਗ ਅਤੇ ਜਾਣਦਿਆਂ ਬੁਝਦਿਆਂ ...

ਅਤੇ ਤਾਂ ਵੀ ਉਹ (ਤਿਆਰੀ ਦੇ ਉਤੇਜਨਾ–ਰਹਿਤ ਨਿਯਮ) ਸੱਤਿਆਗ੍ਰਹਿ ਦੀ ਸਿਖਲਾਈ ਦੇ ਕਾਫ਼ੀ ਹੱਦ ਤੱਕ ਸਭ ਤੋਂ ਵੱਧ ਮਹੱਤਵਪੂਰਨ ਹਿੱਸਾ ਹਨ।

*ਜ਼ੋਰਦਾਰ ਅਤੇ ਸਰਗਰਮ ਅਹਿੰਸਾ ਉਦੋਂ ਤੱਕ ਨਹੀਂ ਗ੍ਰਹਿਣ ਕੀਤੀ ਜਾ ਸਕਦੀ ਜਦੋਂ* ਤੱਕ ਉਮੀਦਵਾਰ ਜ਼ਰੂਰੀ ਪੜਾਵਾਂ ਵਿਚੋਂ ਨਹੀਂ ਲੰਘਦਾ ਜਿਸ ਲਈ ਕਿ ਬਹੁਤ ਸਾਰਾ ਅੰਕੁਸ਼ ਲਾਉਣ ਦੀ ਲੋੜ ਹੁੰਦੀ ਹੈ।41

## 34. ਸੱਤਿਆਗ੍ਰਹਿ ਦੀ ਸ਼ਕਤੀ

### ਸੱਤਿਆਗ੍ਰਹਿ ਦੀ ਜਿੱਤ

ਜਦੋਂ ਤੱਕ ਬੁਰੀ ਭਾਵਨਾ ਕਾਇਮ ਰਹਿੰਦੀ ਹੈ, ਉਦੋਂ ਤੱਕ ਸੱਤਿਆਗ੍ਰਹਿ ਦੀ ਸਪਸ਼ਟ ਜਿੱਤ ਅਸੰਭਵ ਹੁੰਦੀ ਹੈ। ਪਰ ਜਿਹੜੇ ਲੋਕ ਯਕੀਨ ਰਖਦੇ ਹਨ ਕਿ ਉਹ ਕਮਜ਼ੋਰ ਹਨ, ਉਹ ਪਿਆਰ ਕਰਨ ਦੇ ਅਸਮਰੱਥ ਹੁੰਦੇ ਹਨ। ਤਾਂ ਫਿਰ, ਹਰ ਰੋਜ਼ ਸਵੇਰੇ ਸਾਡਾ ਪਹਿਲਾ ਕੰਮ ਇਹ ਹੋਣਾ ਚਾਹੀਦਾ ਹੈ ਕਿ ਅਸੀਂ ਦਿਹਾੜੀ ਲਈ ਇਹ ਪ੍ਰਣ ਕਰੀਏ: ਮੈਂ ਇਸ ਧਰਤੀ ਉਪਰਲੇ ਕਿਸੇ ਜੀਵ ਤੋਂ ਵੀ ਨਹੀਂ ਡਰਾਂਗਾ। ਮੈਂ ਸਿਰਫ਼ ਰੱਬ ਤੋਂ ਹੀ ਡਰਾਂਗਾ: ਮੈਂ ਕਿਸੇ ਲਈ ਵੀ ਬੁਰੀ ਭਾਵਨਾ ਨਹੀਂ ਰੱਖਾਂਗਾ। ਮੈਂ ਕਿਸੇ ਵਲੋਂ ਵੀ ਕੀਤੇ ਗਏ ਅਨਿਆਂ ਅੱਗੇ ਨਹੀਂ ਝੁਕਾਂਗਾ। ਮੈਂ ਸੱਚ ਨਾਲ ਕੂੜ ਉਤੇ ਜਿੱਤ ਪਾਵਾਂਗਾ, ਅਤੇ ਕੂੜ ਦਾ ਮੁਕਾਬਲਾ ਕਰਦਿਆਂ ਮੈਂ ਹਰ ਤਰ੍ਹਾਂ ਦਾ ਕਸ਼ਟ ਬਰਦਾਸ਼ਤ ਕਰਾਂਗਾ।'[42]

ਸੱਤਿਆਗ੍ਰਹਿਈ ਲਈ ਸਮੇਂ ਦੀ ਸੀਮਾ ਕੋਈ ਨਹੀਂ ਹੁੰਦੀ, ਨਾ ਹੀ ਕਸ਼ਟ ਸਹਿਣ ਦੀ ਉਸਦੀ ਸਮਰੱਥਾ ਦੀ ਕੋਈ ਸੀਮਾ ਹੁੰਦੀ ਹੈ। ਇਸ ਲਈ ਸੱਤਿਆਗ੍ਰਹਿ ਵਿਚ ਹਾਰ ਵਰਗੀ ਕੋਈ ਚੀਜ਼ ਨਹੀਂ ਹੁੰਦੀ।[43]

ਇਹ ਗੱਲ ਨਹੀਂ ਕਿ ਮੈਂ ਜ਼ਿੰਦਗੀ ਦੀ ਬੜੀ ਘੱਟ ਕੀਮਤ ਪਾਉਂਦਾ ਹਾਂ ਜਿਸ ਕਰਕੇ ਮੈਂ ਸੱਤਿਆਗ੍ਰਹਿ ਲਈ ਆਪਣੀ ਮਰਜ਼ੀ ਨਾਲ ਆਪਣੀਆਂ ਜਾਨਾਂ ਵਾਰ ਰਹੇ ਹਜ਼ਾਰਾਂ ਬੰਦਿਆਂ ਨੂੰ ਖੁਸ਼ੀ ਨਾਲ ਦੇਖਦਾ ਹਾਂ, ਸਗੋਂ ਗੱਲ ਤਾਂ ਇਹ ਹੈ ਕਿ ਮੈਂ ਜਾਣਦਾ ਹਾਂ ਕਿ ਆਖਰ ਵਿਚ ਇਸਦਾ ਸਿੱਟਾ ਜ਼ਿੰਦਗੀ ਦੇ ਘੱਟ ਤੋਂ ਘੱਟ ਨੁਕਸਾਨ ਵਿਚ ਨਿਕਲਦਾ ਹੈ, ਅਤੇ ਇਸ ਤੋਂ ਵੀ ਵੱਡੀ ਗੱਲ ਇਹ ਉਹਨਾਂ ਲੋਕਾਂ ਨੂੰ ਉੱਚਤਾ ਬਖਸ਼ਦੀ ਹੈ, ਜਿਹੜੇ ਆਪਣੀਆਂ ਜਾਨਾਂ ਗੁਆ ਲੈਂਦੇ ਹਨ, ਅਤੇ ਉਹਨਾਂ ਦੀ ਕੁਰਬਾਨੀ ਨਾਲ ਦੁਨੀਆਂ ਨੂੰ ਇਖਲਾਕੀ ਤੌਰ ਉਤੇ ਅਮੀਰ ਬਣਾਉਂਦੀ ਹੈ।[44]

ਅਤੇ ਇਕ ਵਾਰੀ ਜਦੋਂ ਇਹ ਹਰਕਤ ਵਿਚ ਆ ਜਾਂਦੀ ਹੈ ਤਾਂ ਇਸਦਾ ਅਸਰ ਸਾਰੇ ਬ੍ਰਹਿਮੰਡ ਨੂੰ ਆਪਣੀ ਲਪੇਟ ਵਿਚ ਲੈ ਲੈਂਦਾ ਹੈ ਜੇ ਇਹ ਕਾਫ਼ੀ ਤੀਖਣ ਹੋਵੇ ਤਾਂ। ਇਹ ਸਭ ਤੋਂ ਮਹਾਨ ਸ਼ਕਤੀ ਹੈ ਕਿਉਂਕਿ ਇਹ ਆਤਮਾ ਦਾ ਸਰਵੁੱਚ ਪ੍ਰਗਟਾਅ ਹੈ।[45]

ਮੇਰੇ ਤਜਰਬੇ ਨੇ ਮੈਨੂੰ ਸਿਖਾਇਆ ਹੈ ਕਿ ਹਰ ਨੇਕ ਘੋਲ ਉਤੇ ਪ੍ਰਾਗਰੈਸ਼ਨ ਦਾ ਨਿਯਮ ਲਾਗੂ ਹੁੰਦਾ ਹੈ। ਪਰ ਸੱਤਿਆਗ੍ਰਹਿ ਦੀ ਸੂਰਤ ਵਿਚ ਇਹ ਨਿਯਮ ਇਕ ਪ੍ਰਤੱਖ ਪ੍ਰਮਾਣ ਬਣ

ਜਾਂਦਾ ਹੈ। ਜਿਉਂ ਜਿਉਂ ਸੱਤਿਆਗ੍ਰਹਿ ਅੱਗੇ ਵਧਦਾ ਜਾਂਦਾ ਹੈ, ਕਈ ਹੋਰ ਅੰਸ਼ ਇਸਦੀ ਰੌਅ ਨੂੰ ਉਭਾਰਨ ਵਿਚ ਸ਼ਾਮਲ ਹੋ ਜਾਂਦੇ ਹਨ ਅਤੇ ਜਿਨ੍ਹਾਂ ਸਿੱਟਿਆਂ ਵੱਲ ਇਸਨੇ ਲਿਜਾਣਾ ਹੁੰਦਾ ਹੈ, ਉਹਨਾਂ ਵਿਚ ਨਿਰੰਤਰ ਵਾਧਾ ਹੋਈ ਜਾਂਦਾ ਹੈ। ਇਹ ਸਚਮੁਚ ਅਟੱਲ ਹੈ ਅਤੇ ਸੱਤਿਆਗ੍ਰਹਿ ਦੇ ਪਹਿਲੇ ਅਸੂਲਾਂ ਨਾਲ ਜੁੜੀ ਹੋਈ ਹੈ। ਕਿਉਂਕਿ ਸੱਤਿਆਗ੍ਰਹਿ ਵਿਚ ਘੱਟ ਤੋਂ ਘੱਟ ਇਕੋ ਵੇਲੇ ਵੱਧ ਤੋਂ ਵੱਧ ਵੀ ਹੁੰਦਾ ਹੈ, ਅਤੇ ਕਿਉਂਕਿ ਇਹ ਅਜੇਹਾ ਘੱਟ ਤੋਂ ਘੱਟ ਹੈ, ਜਿਸਨੂੰ ਹੋਰ ਨਹੀਂ ਘਟਾਇਆ ਜਾ ਸਕਦਾ ਇਸ ਲਈ ਪਿੱਛੇ ਹਟਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਅਤੇ ਇਕੋ ਇਕ ਸੰਭਵ ਗਤੀ ਅੱਗੇ ਵਧਣ ਦੀ ਹੁੰਦੀ ਹੈ। ਦੂਜੇ ਲਫਜ਼ਾਂ ਵਿਚ, ਭਾਵੇਂ ਉਹ ਸਤਿਵਾਦੀ ਹੋਣ, ਤਾਂ ਵੀ ਮੰਗ ਜ਼ਰਾ ਕੁ ਉਚੇਰੀ ਰੱਖੀ ਜਾਂਦੀ ਹੈ ਤਾਂ ਕਿ ਭਵਿੱਖ ਵਿਚ ਕੁਝ ਘੱਟ ਉਤੇ ਮੰਨਿਆ ਜਾ ਸਕੇ, ਇਸ ਕਰਕੇ ਪ੍ਰਾਗਰੈਸ਼ਨ ਦਾ ਨਿਯਮ ਉਹਨਾਂ ਸਾਰਿਆਂ ਉਤੇ ਇੰਞ ਲਾਗੂ ਨਹੀਂ ਹੁੰਦਾ ਕਿ ਕੋਈ ਵੀ ਅਪਵਾਦ ਨਾ ਹੋਵੇ।[46]

ਮੇਰੇ ਲਈ ਇਹ ਦੁਨੀਆ ਵਿਚਲੀਆਂ ਸਭ ਤੋਂ ਸਰਗਰਮ ਸ਼ਕਤੀਆਂ ਵਿਚੋਂ ਇਕ ਹੈ। ਇਹ ਸੂਰਜ ਵਾਂਗ ਹੈ ਜਿਹੜਾ ਨਿਸਚੇ ਹੀ ਹਰ ਰੋਜ਼ ਚੜ੍ਹਦਾ ਹੈ। ਸਿਰਫ਼ ਜੇ ਅਸੀਂ ਇਸਨੂੰ ਸਮਝ ਸਕਦੇ ਹੋਈਏ, ਤਾਂ ਇਹ ਲੱਖਾਂ ਸੂਰਜਾਂ ਦੀ ਮਿਲਵੀਂ ਸ਼ਕਤੀ ਨਾਲੋਂ ਵੀ ਅਥਾਹ ਤੌਰ ਉਤੇ ਵਧੇਰੇ ਹੈ। ਇਹ ਜ਼ਿੰਦਗੀ ਅਤੇ ਰੋਸ਼ਨੀ ਅਤੇ ਸ਼ਾਂਤੀ ਅਤੇ ਖੁਸ਼ੀ ਬਿਖੇਰਦਾ ਹੈ।[47]

## ਇਕ ਸੱਚਾ ਸੱਤਿਆਗ੍ਰਹਿਈ

ਜੇ ਇਕ ਸੱਤਿਆਗ੍ਰਹਿਈ ਵੀ ਅੰਤ ਤੱਕ ਡਟਿਆ ਰਹਿੰਦਾ ਹੈ, ਤਾਂ ਜਿੱਤ ਯਕੀਨੀ ਹੋਵੇਗੀ।[48]

ਉਹਨਾਂ ਲੱਖਾਂ ਲੋਕਾਂ ਦੀ ਕੁਰਬਾਨੀ ਨਾਲੋਂ, ਜਿਹੜੇ ਦੂਜਿਆਂ ਨੂੰ ਮਾਰਦੇ ਹੋਏ ਮਰਦੇ ਹਨ, ਇਕ ਮਾਸੂਮ ਆਦਮੀ ਦੀ ਸਵੈ–ਕੁਰਬਾਨੀ ਲੱਖਾਂ ਗੁਣਾਂ ਵਧੇਰੇ ਸ਼ਕਤੀਸ਼ਾਲੀ ਹੋਵੇਗੀ। ਮਾਸੂਮ ਵਿਅਕਤੀ ਵਲੋਂ ਆਪਣੀ ਮਰਜ਼ੀ ਨਾਲ ਕੀਤੀ ਗਈ ਕੁਰਬਾਨੀ ਗੁਸਤਾਖ ਜ਼ੁਲਮ ਦਾ ਸਭ ਤੋਂ ਵੱਧ ਜ਼ੋਰਦਾਰ ਜਵਾਬ ਹੈ, ਜਿਸਦੀ ਹੁਣ ਤੱਕ ਰੱਬ ਜਾਂ ਮਨੁੱਖ ਨੇ ਕਲਪਣਾ ਕੀਤੀ ਹੈ।[49]

ਮੇਰਾ ਇਹ ਵਿਸ਼ਵਾਸ ਰਿਹਾ ਹੈ ਕਿ ਜੇ ਇਕ ਵੀ ਅਜੇਹਾ ਮਨੁੱਖ ਹੈ ਜਿਹੜਾ ਲਗਭਗ ਪੂਰੀ ਤਰ੍ਹਾਂ ਅਹਿੰਸਕ ਹੈ, ਤਾਂ ਉਹ ਭਾਂਬੜ ਬੁਝਾ ਸਕਦਾ ਹੈ। ... ਲੋਕਰਾਜ ਦੇ ਇਸ ਜੁਗ ਵਿਚ, ਇਹ ਲਾਜ਼ਮੀ ਹੈ ਕਿ ਇੱਛਤ ਨਤੀਜੇ ਲੋਕਾਂ ਦੇ ਸਾਂਝੇ ਯਤਨਾਂ ਨਾਲ ਪ੍ਰਾਪਤ ਕੀਤੇ ਜਾਣ। ਬੇਹੱਦ ਸ਼ਕਤੀਸ਼ਾਲੀ ਵਿਅਕਤੀ ਦੇ ਯਤਨ ਦਾ ਨਿਸ਼ਾਨਾ ਪ੍ਰਾਪਤ ਕਰਨਾ ਨਿਰਸੰਦੇਹ ਚੰਗਾ ਹੋਵੇਗਾ, ਪਰ ਇਹ ਗੱਲ ਸਮਾਜ ਨੂੰ ਆਪਣੀ ਸਾਂਝੀ ਤਾਕਤ ਤੋਂ ਕਦੀ ਵੀ ਸੁਚੇਤ ਨਹੀਂ ਕਰੇਗੀ।[50]

ਮੈਂ ਇਕੱਲਿਆਂ ਚੱਲਣ ਵਿਚ ਵਿਸ਼ਵਾਸ ਰਖਦਾ ਹਾਂ। ਮੈਂ ਇਕੱਲਿਆ ਇਸ ਦੁਨੀਆ ਵਿਚ ਆਇਆ ਸਾਂ, ਮੈਂ ਮੌਤ ਦੇ ਪ੍ਰਛਾਵੇਂ ਵਾਲੀ ਵਾਦੀ ਵਿਚ ਇਕੱਲਾ ਚੱਲਦਾ ਰਿਹਾ ਹਾਂ ਅਤੇ ਸਮਾਂ ਆਉਣ ਉਤੇ ਮੈਂ ਇਕੱਲਾ ਹੀ ਤੁਰ ਜਾਵਾਂਗਾ। ਮੈਨੂੰ ਪਤਾ ਹੈ ਕਿ ਮੈਂ ਸੱਤਿਆਗ੍ਰਹਿ ਸ਼ੁਰੂ ਕਰਨ ਦੇ ਬਿਲਕੁਲ ਸਮਰੱਥ ਹਾਂ, ਭਾਵੇਂ ਮੈਂ ਇਕੱਲਾ ਹੀ ਕਿਉਂ ਨਾ ਹੋਵਾਂ। ਮੈਂ ਪਹਿਲਾਂ ਵੀ ਇੰਞ ਕੀਤਾ ਹੈ।[51]

## ਸੱਤਿਆਗ੍ਰਹਿ ਦੀ ਵਰਤੋਂ

ਇਹ ਇਕ ਅਜੇਹੀ ਸ਼ਕਤੀ ਹੈ ਜਿਸਦੀ ਵਿਅਕਤੀਆਂ ਵਲੋਂ ਵੀ ਅਤੇ ਸਮੂਹਾਂ ਵੱਲੋਂ ਵੀ ਵਰਤੋਂ ਕੀਤੀ ਜਾ ਸਕਦੀ ਹੈ। ਇਸਦੀ ਰਾਜਸੀ ਮਾਮਲਿਆਂ ਵਿਚ ਵੀ ਅਤੇ ਘਰੇਲੂ ਮਾਮਲਿਆਂ ਵਿਚ

ਵੀ ਇਕੋ ਜਿੰਨੀ ਵਰਤੋਂ ਕੀਤੀ ਜਾ ਸਕਦੀ ਹੈ। ਇਸਦੀ ਸਰਬ–ਵਿਆਪਕ ਵਰਤੋਂ–ਯੋਗਤਾ ਇਸਦੇ ਸਦੀਵੀ ਅਤੇ ਅਜਿੱਤ ਹੋਣ ਦਾ ਸਬੂਤ ਹੈ। ਇਸਨੂੰ ਆਦਮੀ, ਔਰਤਾਂ, ਬੱਚੇ ਇਕੋ ਜਿੰਨਾ ਵਰਤ ਸਕਦੇ ਹਨ।

ਹਿੰਸਾ ਲਈ ਅਤੇ, ਇਸ ਵਾਸਤੇ, ਜ਼ੁਲਮ ਲਈ, ਹਰ ਆਗਿਆ ਲਈ ਇਹ ਸ਼ਕਤੀ ਉਸੇ ਤਰ੍ਹਾਂ ਹੈ ਜਿਸ ਤਰ੍ਹਾਂ ਹਨੇਰੇ ਲਈ ਚਾਨਣ। ਸਿਆਸਤ ਵਿਚ, ਇਸਦੀ ਵਰਤੋਂ, ਇਸ ਅਬਦਲ ਨਿਯਮ ਉਤੇ ਆਧਾਰਿਤ ਹੈ ਕਿ ਲੋਕਾਂ ਦੀ ਸਰਕਾਰ ਸਿਰਫ਼ ਉਥੋਂ ਤੱਕ ਹੀ ਸੰਭਵ ਹੈ, ਜਿਥੋਂ ਤੱਕ ਉਹ ਸੁਚੇਤ ਜਾਂ ਅਚੇਤ ਤੌਰ ਉਤੇ ਸਹਿਮਤ ਹੁੰਦੇ ਹਨ ਕਿ ਉਹਨਾਂ ਉਤੇ ਹਕੂਮਤ ਕੀਤੀ ਜਾਏ।[52]

ਮੈਂ ਇਹ ਦਾਅਵਾ ਕਦੀ ਨਹੀਂ ਕੀਤਾ ਕਿ ਮੈਂ ਇਕੋ ਇਕ ਸੱਤਿਆਗ੍ਰਹਿਈ ਹਾਂ। ਮੈਂ ਜਿਸ ਚੀਜ਼ ਦਾ ਦਾਅਵਾ ਕੀਤਾ ਹੈ ਉਹ ਇਹ ਹੈ ਕਿ ਇਸਦੀ ਲਗਭਗ ਸਰਬ–ਵਿਆਪਕ ਪੈਮਾਨੇ ਉਤੇ ਵਰਤੋਂ ਕੀਤੀ ਜਾ ਸਕਦੀ ਹੈ ਅਤੇ ਇਹ ਅਜੇ ਦੇਖਣਾ ਅਤੇ ਦਿਖਾਉਣਾ ਬਾਕੀ ਹੈ ਕਿ ਇਹ ਇਕ ਅਜੇਹਾ ਸਿਧਾਂਤ ਹੈ ਜਿਸਨੂੰ ਹਰ ਦੌਰ ਵਿਚ ਅਤੇ ਹਰ ਪੌਣ–ਪਾਣੀ ਵਿਚ ਹਜ਼ਾਰਾਂ ਲੋਕਾਂ ਵਲੋਂ ਆਤਮਸਤ ਜਾ ਸਕਦਾ ਹੈ।[53]

### ਅਹਿੰਸਕ ਪ੍ਰਵਾਨਗੀ

ਸੱਤਿਆਗ੍ਰਹਿ ਹਰ ਥਾਂ ਲਾਗੂ ਹੋਣ ਵਾਲਾ ਨੇਮ ਹੈ। ਪਰਿਵਾਰ ਤੋਂ ਸ਼ੁਰੂ ਕਰਕੇ ਇਸਨੂੰ ਹਰ ਦੂਜੇ ਖੇਤਰ ਤੱਕ ਲਿਜਾਇਆ ਜਾ ਸਕਦਾ ਹੈ।

ਫ਼ਰਜ਼ ਕਰੋ ਕਿ ਇਕ ਜ਼ਿਮੀਂਦਾਰ ਆਪਣੇ ਮੁਜ਼ਾਰਿਆਂ ਦਾ ਸ਼ੋਸ਼ਣ ਕਰਦਾ ਹੈ ਅਤੇ ਉਹਨਾਂ ਦੀ ਮਿਹਨਤ ਦੇ ਫਲ ਉਤੇ ਆਪਣੀ ਵਰਤੋਂ ਲਈ ਕਬਜ਼ਾ ਕਰਕੇ ਉਹਨਾਂ ਨੂੰ ਇਸ ਤੋਂ ਵਾਂਝਿਆਂ ਰਖਦਾ ਹੈ। ਜਦੋਂ ਉਹ ਉਸ ਕੋਲ ਗਿਲਾ ਕਰਦੇ ਹਨ ਤਾਂ ਉਹ ਸੁਣਦਾ ਨਹੀਂ ਅਤੇ ਇਤਰਾਜ਼ ਕਰਦਾ ਹੈ ਕਿ ਉਸਨੂੰ ਏਨਾਂ ਆਪਣੀ ਪਤਨੀ ਲਈ, ਏਨਾ ਆਪਣੇ ਬੱਚਿਆਂ ਆਦਿ ਲਈ ਚਾਹੀਦਾ ਹੈ। ਮੁਜ਼ਾਰੇ, ਜਾਂ ਉਹਨਾਂ ਦਾ ਸਮਰਥਨ ਕਰਨ ਵਾਲੇ, ਜਿਨ੍ਹਾਂ ਦਾ ਪ੍ਰਭਾਵ ਵੀ ਹੈ, ਉਸਦੀ ਪਤਨੀ ਨੂੰ ਅਪੀਲ ਕਰਨਗੇ ਕਿ ਉਹ ਆਪਣੇ ਪਤੀ ਨੂੰ ਮਨਾਏ। ਉਹ ਸ਼ਾਇਦ ਕਹੇ ਕਿ ਉਸਨੂੰ ਆਪਣੇ ਪਤੀ ਦੇ ਲੁੱਟ–ਖਸੁੱਟ ਦੇ ਪੈਸੇ ਦੀ ਆਪਣੇ ਲਈ ਲੋੜ ਨਹੀਂ। ਬੱਚੇ ਵੀ ਇਸੇ ਤਰ੍ਹਾਂ ਕਹਿਣਗੇ ਅਤੇ ਜਿੰਨੀਂ ਉਹਨਾਂ ਦੀ ਲੋੜ ਹੈ, ਉਹ ਆਪ ਕਮਾ ਲੈਣਗੇ।

ਇਹ ਵੀ ਫ਼ਰਜ਼ ਕਰੋ ਕਿ ਉਹ ਕਿਸੇ ਦੀ ਨਹੀਂ ਸੁਣਦਾ ਜਾਂ ਉਸਦੀ ਪਤਨੀ ਅਤੇ ਬੱਚੇ ਮੁਜ਼ਾਰਿਆਂ ਦੇ ਖਿਲਾਫ਼ ਇਕੱਠੇ ਹੋ ਜਾਂਦੇ ਹਨ, ਤਾਂ ਉਹ ਹਥਿਆਰ ਨਹੀਂ ਸੁੱਟਣਗੇ। ਉਹਨਾਂ ਨੂੰ ਜੇ ਛੱਡ ਜਾਣ ਲਈ ਕਿਹਾ ਜਾਂਦਾ ਹੈ, ਤਾਂ ਉਹ ਛੱਡ ਜਾਣਗੇ, ਪਰ ਉਹ ਇਹ ਗੱਲ ਸਪਸ਼ਟ ਕਰ ਦੇਣਗੇ ਕਿ ਜ਼ਮੀਨ ਉਸੇ ਦੀ ਹੈ ਜਿਹੜਾ ਉਸਨੂੰ ਵਾਹੁੰਦਾ ਹੈ। ਮਾਲਕ ਆਪ ਸਾਰੀ ਜ਼ਮੀਨ ਨਹੀਂ ਵਾਹ ਸਕਦਾ ਅਤੇ ਉਸਨੂੰ ਉਹਨਾਂ ਦੀਆਂ ਹੱਕੀ ਮੰਗਾਂ ਮੰਨਣੀਆਂ ਪੈਣਗੀਆਂ।

ਪਰ ਇਹ ਹੋ ਸਕਦਾ ਹੈ ਕਿ ਉਹਨਾਂ ਮੁਜ਼ਾਰਿਆਂ ਦੀ ਥਾਂ ਕੋਈ ਹੋਰ ਮੁਜ਼ਾਰੇ ਰੱਖ ਲਏ ਜਾਣ। ਹਿੰਸਾ ਤੋਂ ਉਰੇ ਉਰੇ ਅੰਦੋਲਨ ਉਦੋਂ ਤੱਕ ਜਾਰੀ ਰਹੇਗਾ ਜਦੋਂ ਤੱਕ ਉਹਨਾਂ ਦੀ ਥਾਂ ਆਏ ਮੁਜ਼ਾਰੇ ਆਪਣੀ ਗ਼ਲਤੀ ਨਹੀਂ ਮਹਿਸੂਸ ਕਰ ਲੈਂਦੇ ਅੰਤੇ ਬੇਦਖਲ ਕੀਤੇ ਗਏ ਮੁਜ਼ਾਰਿਆਂ ਨਾਲ ਨਹੀਂ ਮਿਲ ਜਾਂਦੇ।

ਇਸ ਤਰ੍ਹਾਂ ਸੱਤਿਆਗ੍ਰਹਿ ਲੋਕ–ਰਾਏ ਨੂੰ ਸੁਸਿਖਿਅਤ ਕਰਨ ਦਾ ਇਕ ਅਮਲ ਹੈ, ਇਹੋ ਜਿਹਾ ਅਮਲ ਜਿਹੜਾ ਸਮਾਜ ਦੇ ਸਾਰੇ ਅਨਸਰਾਂ ਤੱਕ ਫ਼ੈਲ ਜਾਂਦਾ ਹੈ ਅਤੇ ਅੰਤ ਵਿਚ ਅਜੇਹੀ ਤਾਕਤ ਬਣ ਜਾਂਦਾ ਹੈ ਜਿਸਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਹਿੰਸਾ ਇਸ ਅਮਲ ਨੂੰ ਰੋਕ ਦੇਂਦੀ ਹੈ ਅਤੇ ਸਾਰੇ ਸਮਾਜਕ ਢਾਂਚੇ ਦੇ ਅਸਲ ਇਨਕਲਾਬ ਨੂੰ ਲਮਕਾ ਦੇਂਦੀ ਹੈ।

ਸੱਤਿਆਗ੍ਰਹਿ ਦੀ ਸਫ਼ਲਤਾ ਲਈ ਜ਼ਰੂਰੀ ਸ਼ਰਤਾਂ ਇਹ ਹਨ: (1) ਸੱਤਿਆਗ੍ਰਹਿਈ ਦੇ ਮਨ ਵਿਚ ਆਪਣੇ ਵਿਰੋਧੀ ਲਈ ਕੋਈ ਨਫ਼ਰਤ ਨਾ ਹੋਵੇ। (2) ਸਮੱਸਿਆ ਵਾਸਤਵਿਕ ਅਤੇ ਵਜ਼ਨਦਾਰ ਹੋਣੀ ਚਾਹੀਦੀ ਹੈ। (3) ਸੱਤਿਆਗ੍ਰਹਿਈ ਨੂੰ ਆਪਣੇ ਉਦੇਸ਼ ਦੀ ਪ੍ਰਾਪਤੀ ਤੱਕ ਕਸ਼ਟ ਸਹਿਣ ਲਈ ਤਿਆਰ ਹੋਣਾ ਚਾਹੀਦਾ ਹੈ।[54]

## ਆਤਮ–ਰੱਖਿਆ ਦੀ ਸਿਖਲਾਈ

ਮੇਰਾ ਵਿਸ਼ਵਾਸ ਹੈ ਕਿ ਅੱਜ ਦੇ ਜ਼ਮਾਨੇ ਵਿਚ ਹਰ ਔਰਤ ਮਰਦ ਨੂੰ ਆਤਮ–ਰੱਖਿਆ ਦੀ ਕਲਾ ਸਿੱਖਣੀ ਚਾਹੀਦੀ ਹੈ। ਪੱਛਮ ਵਿਚ ਇਹ ਗੱਲ ਹਥਿਆਰਾਂ ਨਾਲ ਕੀਤੀ ਜਾਂਦੀ ਹੈ। ਹਰ ਬਾਲਗ਼ ਆਦਮੀ ਨੂੰ ਨਿਸਚਿਤ ਸਮੇਂ ਲਈ ਫ਼ੌਜੀ ਸਿਖਲਾਈ ਵਾਸਤੇ ਭਰਤੀ ਕੀਤਾ ਜਾਂਦਾ ਹੈ। ਸੱਤਿਆਗ੍ਰਹਿ ਦੀ ਸਿਖਲਾਈ ਸਾਰਿਆਂ ਲਈ ਹੈ, ਭਾਵੇਂ ਲਿੰਗ ਅਤੇ ਉਮਰ ਕੋਈ ਵੀ ਹੋਵੇ। ਇੱਥੇ ਸਿਖਲਾਈ ਦਾ ਵਧੇਰੇ ਮਹੱਤਵਪੂਰਨ ਹਿੱਸਾ ਦਿਮਾਗ਼ੀ ਹੁੰਦਾ ਹੈ, ਸਰੀਰਕ ਨਹੀਂ। ਦਿਮਾਗ਼ੀ ਸਿਖਲਾਈ ਵਿਚ ਮਜਬੂਰੀ ਕੋਈ ਨਹੀਂ ਹੁੰਦੀ। ਆਲੇ–ਦੁਆਲੇ ਦਾ ਮਾਹੌਲ ਮਨ ਉਤੇ ਨਿਰਸੰਦੇਹ ਅਸਰ–ਅੰਦਾਜ਼ ਹੁੰਦਾ ਹੈ, ਪਰ ਇਹ ਕਿਸੇ ਮਜਬੂਰੀ ਨੂੰ ਉਚਿਤ ਨਹੀਂ ਠਹਿਰਾਉਂਦਾ।...

ਹਥਿਆਰਬੰਦ ਵਿਰੋਧ ਨਾਲੋਂ ਸੱਤਿਆਗ੍ਰਹਿ ਹਮੇਸ਼ਾ ਹੀ ਉਚੇਰਾ ਹੁੰਦਾ ਹੈ। ਇਹ ਗੱਲ ਦਲੀਲ ਨਾਲੋਂ ਅਭਿਆਸ ਰਾਹੀਂ ਹੀ ਵਧੇਰੇ ਅਸਰਦਾਰ ਢੰਗ ਨਾਲ ਸਾਬਤ ਕੀਤੀ ਜਾ ਸਕਦੀ ਹੈ। ਇਹ ਉਹ ਹਥਿਆਰ ਹੈ ਜਿਹੜਾ ਤਗੜੇ ਨੂੰ ਹੀ ਸੋਭਦਾ ਹੈ। ਇਹ ਕਮਜ਼ੋਰ ਉਤੇ ਕਦੀ ਨਹੀਂ ਫਬਦਾ। ਕਮਜ਼ੋਰ ਤੋਂ ਭਾਵ ਮਨ ਅਤੇ ਆਤਮਾ ਵਿਚ ਕਮਜ਼ੋਰ ਤੋਂ ਹੈ, ਸਰੀਰ ਵਿਚ ਕਮਜ਼ੋਰ ਹੋਣ ਤੋਂ ਨਹੀਂ। ਇਹ ਕਮੀ ਕਦਰਯੋਗ ਗੁਣ ਹੈ, ਨਿਖੇਧੀਯੋਗ ਨੁਕਸ ਨਹੀਂ।

ਬੰਦੇ ਨੂੰ ਇਸਦੀ ਇਕ ਹੋਰ ਸੀਮਾ ਵੀ ਸਮਝ ਲੈਣੀ ਚਾਹੀਦੀ ਹੈ। ਗ਼ਲਤ ਉਦੇਸ਼ ਦੇ ਹੱਕ ਵਿਚ ਇਸਦੀ ਕਦੀ ਵਰਤੋਂ ਨਹੀਂ ਕੀਤੀ ਜਾ ਸਕਦੀ।

ਹਰ ਪਿੰਡ ਵਿਚ ਅਤੇ ਸ਼ਹਿਰਾਂ ਵਿਚਲੇ ਇਮਾਰਤਾਂ ਦੇ ਹਰ ਬਲਾਕ ਵਿਚ ਸੱਤਿਆਗ੍ਰਹਿਈ ਬਰਿਗੇਡ ਜੱਥੇਬੰਦ ਕੀਤੇ ਜਾ ਸਕਦੇ ਹਨ। ਹਰ ਬਰਿਗੇਡ ਵਿਚ ਉਹੀ ਬੰਦੇ ਹੋਣੇ ਚਾਹੀਦੇ ਹਨ ਜਿਨ੍ਹਾਂ ਨੂੰ ਜੱਥੇਬੰਦ ਕਰਨ ਵਾਲੇ ਚੰਗੀ ਤਰ੍ਹਾਂ ਜਾਣਦੇ ਹਨ। ਇਸ ਪੱਖੋਂ ਸੱਤਿਆਗ੍ਰਹਿ ਹਥਿਆਬੰਦ ਰੱਖਿਆ ਤੋਂ ਵੱਖਰੀ ਚੀਜ਼ ਹੈ। ਮਗਰਲੀ ਤਰ੍ਹਾਂ ਦੀ ਰਖਿਆ ਲਈ ਸਰਕਾਰ ਹਰ ਕਿਸੇ ਦੀ ਸੇਵਾ ਮੰਗ ਸਕਦੀ ਹੈ। ਸਤਿਆਗ੍ਰਹਿ ਬਰਿਗੇਡ ਲਈ ਸਿਰਫ਼ ਉਹੀ ਲੋਕ ਚੁਣੇ ਜਾਣ ਯੋਗ ਹੁੰਦੇ ਹਨ ਜਿਹੜੇ ਅਹਿੰਸਾ ਅਤੇ ਸਤਿ ਵਿਚ ਯਕੀਨ ਰਖਦੇ ਹਨ। ਇਸ ਲਈ, ਜੱਥੇਬੰਦ ਕਰਨ ਵਾਲਿਆਂ ਨੂੰ ਭਰਤੀ ਕੀਤੇ ਬੰਦਿਆਂ ਬਾਰੇ ਨਿੱਜੀ ਗਿਆਨ ਜ਼ਰੂਰੀ ਹੈ।[55]

## ਦੁਰ–ਆਗ੍ਰਹਿ

ਹਿੰਸਕ ਢੰਗਾਂ ਤੋਂ ਮੈਨੂੰ ਭਾਰਤ ਲਈ ਤਬਾਹੀ ਤੋਂ ਸਿਵਾ ਹੋਰ ਕੁਝ ਨਹੀਂ ਦਿਸਦਾ। ਮਜ਼ਦੂਰ ਆਤਮਘਾਤ ਕਰ ਰਹੇ ਹੋਣਗੇ ਅਤੇ ਭਾਰਤ ਨੂੰ ਅਕਹਿ ਕਸ਼ਟ ਸਹਿਣਾ ਪਵੇਗਾ ਜੇ ਮਜ਼ਦੂਰ ਦੇਸ਼ ਦੇ ਕਾਨੂੰਨਾਂ ਦੀ ਮੁਜਰਮਾਨਾ ਉਲੰਘਣਾ ਕਰਕੇ ਆਪਣਾ ਗੁੱਸਾ ਕੱਢਣ ਲੱਗ ਪਏ ਤਾਂ।...

ਜਦੋਂ ਮੈਂ ਸੱਤਿਆਗ੍ਰਹਿ ਅਤੇ ਸਿਵਲ–ਨਾਫ਼ਰਮਾਨੀ ਦਾ ਪ੍ਰਚਾਰ ਸ਼ੁਰੂ ਕੀਤਾ, ਤਾਂ ਮੰਤਵ ਕਦੀ ਵੀ ਇਹ ਨਹੀਂ ਸੀ ਕਿ ਇਸ ਵਿਚ ਮੁਜਰਮਾਨਾ ਨਾਫ਼ੁਰਮਾਨੀ ਵੀ ਸ਼ਾਮਲ ਹੋਵੇਗੀ। ਮੇਰਾ ਤਜ਼ਰਬਾ ਮੈਨੂੰ ਸਿਖਾਉਂਦਾ ਹੈ ਕਿ ਹਿੰਸਾ ਨਾਲ ਸੱਚ ਦਾ ਕਦੀ ਵੀ ਪ੍ਰਚਾਰ ਨਹੀਂ ਕੀਤਾ ਜਾ ਸਕਦਾ।

ਜਿਹੜੇ ਆਪਣੇ ਆਸ਼ੇ ਦੇ ਨਿਆਈਂ ਹੋਣ ਵਿਚ ਯਕੀਨ ਰਖਦੇ ਹਨ, ਉਹਨਾਂ ਲਈ ਅਥਾਹ ਸਬਰ ਰੱਖਣਾ ਜ਼ਰੂਰੀ ਹੈ, ਅਤੇ ਸਿਵਲ ਨਾਫ਼ੁਰਮਾਨੀ ਸਿਰਫ਼ ਉਹ ਲੋਕ ਹੀ ਕਰਨ ਦੇ ਯੋਗ ਹੁੰਦੇ ਹਨ ਜਿਹੜੇ ਮੁਜਰਮਾਨਾ ਨਾਫ਼ੁਰਮਾਨੀ ਕਰਨ ਤੋਂ ਜਾਂ ਹਿੰਸਾ ਕਰਨ ਤੋਂ ਉੱਪਰ ਹੁੰਦੇ ਹਨ।

ਕੋਈ ਆਦਮੀ ਇਕੋ ਵੇਲੇ ਸਿਵਲ ਅਤੇ ਮੁਜਰਮਾਨਾ ਨਾਫ਼ੁਰਮਾਨੀ ਨਹੀਂ ਕਰ ਸਕਦਾ, ਬਿਲਕੁਲ ਜਿਸ ਤਰ੍ਹਾਂ ਉਹ ਇਕੋ ਵੇਲੇ ਸੰਜਮੀ ਅਤੇ ਗੁਸੈਲ ਨਹੀਂ ਹੋ ਸਕਦਾ, ਅਤੇ ਬਿਲਕੁਲ ਜਿਸ ਤਰ੍ਹਾਂ ਸਵੈਕਾਬੂ ਆਪਣੇ ਉਦਗਾਰਾਂ ਉਤੇ ਕਾਬੂ ਰੱਖਣ ਦੇ ਯੋਗ ਹੋਣ ਤੋਂ ਮਗਰੋਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ, ਇਸੇ ਤਰ੍ਹਾਂ ਹੀ ਆਪਣੇ ਆਪ ਨੂੰ ਦੇਸ਼ ਦੇ ਕਾਨੂੰਨਾਂ ਵੱਲ ਪੂਰਨ ਅਤੇ ਸਵੈ–ਇੱਛਤ ਵਫ਼ਾਦਾਰੀ ਸਿਖਲਾਉਣ ਤੋਂ ਮਗਰੋਂ ਹੀ ਸਿਵਲ ਨਾਫ਼ੁਰਮਾਨੀ ਦੀ ਸਮਰੱਥਾ ਪ੍ਰਾਪਤ ਹੁੰਦੀ ਹੈ।

ਫਿਰ, ਜਿਸ ਤਰ੍ਹਾਂ ਲਾਲਸਾਵਾਂ ਤੋਂ ਮੁਕਤ ਸਿਰਫ਼ ਉਸੇ ਵਿਅਕਤੀ ਨੂੰ ਕਿਹਾ ਜਾ ਸਕਦਾ ਹੈ ਜਿਹੜਾ ਉਹਨਾ ਦੇ ਸਨਮੁਖ ਵੀ ਆਪਣੇ ਆਪ ਉਤੇ ਕਾਬੂ ਰਖ ਸਕਦਾ ਹੈ, ਇਸੇ ਤਰ੍ਹਾਂ ਅਸੀਂ ਗੁੱਸੇ ਉਤੇ ਜਿੱਤ ਪਾ ਲੈਣ ਦੀ ਗੱਲ ਉਦੋਂ ਹੀ ਕਰ ਸਕਦੇ ਹਾਂ ਜਦੋਂ ਇਸ ਲਈ ਕਾਫ਼ੀ ਕਾਰਨ ਮੌਜੂਦ ਹੋਣ ਦੇ ਬਾਵਜੂਦ ਅਸੀਂ ਆਪਣੇ ਆਪ ਉਤੇ ਕਾਬੂ ਰੱਖਣ ਵਿਚ ਸਫ਼ਲ ਹੋ ਜਾਂਦੇ ਹਾਂ।[56]

ਕੁਝ ਵਿਦਿਆਰਥੀਆਂ ਨੇ 'ਬੈਠ ਕੇ ਧਰਨਾ ਦੇਣ' ਦੇ ਰੂਪ ਵਿਚ ਬਰਬਰੀਅਤ ਦੇ ਪੁਰਾਤਨ ਰੂਪ ਨੂੰ ਮੁੜ ਸੁਰਜੀਤ ਕਰ ਦਿਤਾ ਹੈ।... ਮੈਂ ਇਸਨੂੰ 'ਬਰਬਰੀਅਤ' ਕਹਿੰਦਾ ਹਾਂ ਕਿਉਂਕਿ ਇਹ ਜ਼ਬਰਦਸਤੀ ਦੀ ਵਰਤੋਂ ਕਰਨ ਦਾ ਕਚਘਰੜ ਤਰੀਕਾ ਹੈ। ਇਹ ਬੁਜ਼ਦਿਲਾਂ ਵਰਗਾ ਵੀ ਹੈ, ਕਿਉਂਕਿ ਜਿਹੜਾ ਕੋਈ ਧਰਨੇ ਲਈ ਬੈਠਦਾ ਹੈ, ਉਸਨੂੰ ਪਤਾ ਹੁੰਦਾ ਹੈ ਕਿ ਉਸਨੂੰ ਕੁਚਲਿਆ ਨਹੀਂ ਜਾਣ ਲੱਗਾ। ਇਸ ਵਿਵਹਾਰ ਨੂੰ ਹਿੰਸਕ ਕਹਿਣਾ ਮੁਸ਼ਕਲ ਹੈ, ਪਰ ਇਹ ਯਕੀਨਨ ਇਸ ਤੋਂ ਮਾੜਾ ਹੈ।

ਜੇ ਅਸੀਂ ਆਪਣੇ ਵਿਰੋਧੀ ਨਾਲ ਲੜਦੇ ਹਾਂ ਤਾਂ ਅਸੀਂ ਉਸਨੂੰ ਘੱਟੋ ਘੱਟ ਜਵਾਬੀ ਵਾਰ ਕਰਨ ਦੇ ਸਮਰੱਥ ਬਣਾਉਂਦੇ ਹਾਂ। ਪਰ ਜਦੋਂ ਅਸੀਂ ਉਸਨੂੰ ਵੰਗਾਰਦੇ ਹਾਂ ਕਿ ਸਾਨੂੰ ਲਿਤਾੜ ਕੇ ਲੰਘ ਜਾਏ, ਇਹ ਜਾਣਦਿਆਂ ਬੁਝਦਿਆਂ ਕਿ ਉਹ ਇੰਝ ਨਹੀਂ ਕਰੇਗਾ, ਤਾਂ ਅਸੀਂ ਉਸਨੂੰ ਸਭ ਤੋਂ ਵੱਧ ਅਣਸੁਖਾਵੀਂ ਅਤੇ ਅਪਮਾਣਜਨਕ ਸਥਿਤੀ ਵਿਚ ਰਖ ਦੇਂਦੇ ਹਾਂ। ਮੈਨੂੰ ਪਤਾ ਹੈ ਕਿ ਹੱਦੋਂ ਵਧ ਉਤਸ਼ਾਹੀ ਵਿਦਿਆਰਥੀਆਂ ਨੇ, ਜਿਹੜੇ ਧਰਨੇ ਉਤੇ ਬੈਠੇ ਸਨ, ਇਸ ਕਾਰਵਾਈ ਦੀ ਬਰਬਰੀਅਤ ਬਾਰੇ ਕਦੀ ਸੋਚਿਆ ਵੀ ਨਹੀਂ ਹੋਵੇਗਾ। ਪਰ ਜਿਸ ਬੰਦੇ ਤੋਂ ਜ਼ਮੀਰ ਹੀ ਆਵਾਜ਼

ਮਗਰ ਚੱਲਣ ਦੀ ਅਤੇ ਮੁਸੀਬਤਾਂ ਦੇ ਸਾਹਮਣੇ ਇਕੱਲਿਆਂ ਵੀ ਡਟਣ ਦੀ ਉਮੀਦ ਕੀਤੀ ਜਾਂਦੀ ਹੈ, ਉਹ ਬੇਦਰੇਗ਼ ਹੋਣਾ ਗੰਵਾਰਾ ਨਹੀਂ ਕਰ ਸਕਦਾ।

ਕੋਈ ਬੇਸਬਰੀ, ਕੋਈ ਬਰਬਰੀਅਤ, ਕੋਈ ਗੁਸਤਾਖੀ, ਕੋਈ ਅਣਉਚਿਤ ਦਬਾਅ ਨਹੀਂ ਹੋਣਾ ਚਾਹੀਦਾ। ਜੇ ਅਸੀਂ ਲੋਕਰਾਜ ਦੀ ਸੱਚੀ ਭਾਵਨਾ ਧਾਰਨ ਕਰਨਾ ਚਾਹੁੰਦੇ ਹਾਂ, ਤਾਂ ਅਸੀਂ ਗੁਸਤਾਖ ਹੋਣਾ ਗਵਾਰਾ ਨਹੀਂ ਕਰ ਸਕਦੇ। ਅਸਹਿਣਸ਼ੀਲਤਾ ਆਪਣੇ ਉਦੇਸ਼ ਵਿਚ ਵਿਸ਼ਵਾਸ ਨਾ ਹੋਣ ਦਾ ਪ੍ਰਗਟਾਵਾ ਕਰਦੀ ਹੈ।[57]

ਮੇਰੀ ਹਿਰਾਸਤ ਤੋਂ ਮਗਰੋਂ ਏਨੇ ਜ਼ਿਆਦਾ ਜੋਸ਼ ਅਤੇ ਹੱਲੇ ਗੁੱਲੇ ਦੇ ਕਾਰਨ ਨੂੰ ਮੈਂ ਨਹੀਂ ਸਮਝ ਸਕਿਆ। ਇਹ ਸੱਤਿਆਗ੍ਰਹਿ ਨਹੀਂ। ਇਹ ਤਾਂ ਦੁਰ-ਆਗ੍ਰਹਿ ਤੋਂ ਵੀ ਮਾੜੀ ਗੱਲ ਹੈ।

ਜਿਹੜੇ ਲੋਕ ਸਤਿਆਗ੍ਰਹਿ ਦੇ ਮੁਜ਼ਾਹਰਿਆਂ ਵਿਚ ਸ਼ਾਮਲ ਹੋਏ, ਉਹ ਸਾਰੇ ਦੇ ਸਾਰੇ ਵਚਨਬੱਧ ਸਨ ਕਿ ਹਰ ਤਰ੍ਹਾਂ ਦੇ ਮੁਸ਼ਕਲ ਸਮੇਂ ਵੀ ਹਿੰਸਾ ਤੋਂ ਬਾਜ਼ ਰਹਿੰਦੇ, ਪੱਥਰ ਨਾ ਸੁੱਟਦੇ ਜਾਂ ਕਿਸੇ ਤਰ੍ਹਾਂ ਵੀ ਕਿਸੇ ਨੂੰ ਚੋਟ ਨਾ ਪੁਚਾਉਂਦੇ। ਪਰ ਬੰਬਈ ਵਿਚ ਅਸੀਂ ਪੱਥਰ ਮਾਰਦੇ ਰਹੇ ਹਾਂ। ਅਸੀਂ ਟਰਾਮਾਂ ਦੇ ਰਸਤਿਆਂ ਵਿਚ ਰੁਕਾਵਟਾਂ ਖੜ੍ਹੀਆਂ ਕਰਕੇ ਉਹਨਾਂ ਨੂੰ ਰੋਕਿਆ ਹੈ। ਇਹ ਕੋਈ ਸੱਤਿਆਗ੍ਰਹਿ ਨਹੀਂ। ਅਸੀਂ ਲਗਭਗ 50 ਅਜਿਹੇ ਵਿਅਕਤੀਆਂ ਨੂੰ ਛੱਡੇ ਜਾਣ ਦੀ ਮੰਗ ਕੀਤੀ ਹੈ ਜਿਨ੍ਹਾਂ ਨੂੰ ਹਿੰਸਾ ਦੀਆਂ ਕਾਰਵਾਈਆਂ ਲਈ ਗ੍ਰਿਫ਼ਤਾਰ ਕੀਤਾ ਗਿਆ ਸੀ। ਸਾਡਾ ਫ਼ਰਜ਼ ਮੁਖ ਤੌਰ ਉਤੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾਉਣਾ ਹੈ। ਜਿਨ੍ਹਾਂ ਲੋਕਾਂ ਨੇ ਹਿੰਸਾ ਵਾਲੀਆਂ ਕਾਰਵਾਈਆਂ ਕੀਤੀਆਂ ਹਨ, ਉਹਨਾਂ ਦੀ ਰਿਹਾਈ ਕਰਾਉਣ ਦੀ ਕੋਸ਼ਿਸ਼ ਕਰਨਾ ਧਾਰਮਿਕ ਫ਼ਰਜ਼ ਨੂੰ ਭੰਗ ਕਰਨਾ ਹੈ।[58]

ਮੈਂ ਅਣਗਿਣਤ ਵਾਰੀ ਕਿਹਾ ਹੈ ਕਿ ਸੱਤਿਆਗ੍ਰਹਿ ਕਿਸੇ ਹਿੰਸਾ ਦੀ, ਕਿਸੇ ਲੁੱਟਮਾਰ ਦੀ, ਕਿਸੇ ਅੱਗਜ਼ਨੀ ਦੀ ਆਗਿਆ ਨਹੀਂ ਦੇਂਦਾ; ਪਰ ਫਿਰ ਵੀ ਸੱਤਿਆਗ੍ਰਹਿ ਦੇ ਨਾਂ ਉਤੇ, ਅਸੀਂ ਇਮਾਰਤਾਂ ਸਾੜੀਆਂ ਹਨ, ਜ਼ਬਰਦਸਤੀ ਹਥਿਆਰ ਖੋਹੇ ਹਨ, ਪੈਸੇ ਬਟੋਰੇ ਹਨ, ਗੱਡੀਆਂ ਰੋਕੀਆਂ ਹਨ, ਤਾਰਾਂ ਕੱਟੀਆਂ ਹਨ, ਮਾਸੂਮ ਲੋਕਾਂ ਦਾ ਕਤਲ ਕੀਤਾ ਹੈ ਅਤੇ ਦੁਕਾਨਾਂ ਅਤੇ ਪ੍ਰਾਈਵੇਟ ਘਰਾਂ ਨੂੰ ਲੁੱਟਿਆ ਹੈ। ਜੇ ਇਹੋ ਜਿਹੀਆਂ ਕਰਤੂਤਾਂ ਮੈਨੂੰ ਜੇਲ੍ਹ ਤੋਂ ਜਾਂ ਫਾਂਸੀ ਤੋਂ ਬਚਾ ਸਕਦੀਆਂ ਤਾਂ ਮੈਨੂੰ ਬਚਾਇਆ ਜਾਣਾ ਪਸੰਦ ਨਹੀਂ ਹੋਵੇਗਾ।[59]

... ਮਾੜੇ ਉਦੇਸ਼ ਲਈ ਬਹਾਦਰੀ ਅਤੇ ਕੁਰਬਾਨੀ ਸ਼ਾਨਦਾਰ ਸ਼ਕਤੀ ਦਾ ਏਨਾ ਜ਼ਿਆਦਾ ਉਜਾੜਾ ਹੈ, ਅਤੇ ਮਾੜੇ ਆਦਰਸ਼ ਲਈ ਬਹਾਦਰੀ ਅਤੇ ਕੁਰਬਾਨੀ ਦੀ ਹੋਈ ਦੁਰਵਰਤੋਂ ਦੀ ਚਮਕ-ਦਮਕ ਨਾਲ ਚੰਗੇ ਉਦੇਸ਼ ਤੋਂ ਧਿਆਨ ਲਾਂਭੇ ਹਟਾ ਕੇ ਇਸਨੂੰ ਨੁਕਸਾਨ ਪੁਚਾਉਣਾ ਹੁੰਦਾ ਹੈ।[60]

... ਅਧਿਕਾਰੀਆਂ ਦਾ ਅੰਧਾਧੁੰਦ ਵਿਰੋਧ ਲਾਜ਼ਮੀ ਤੌਰ ਉਤੇ ਲਾਕਾਨੂੰਨੀ ਵੱਲ ਅਤੇ ਬੇਰੋਕ ਖੁੱਲ੍ਹ ਵੱਲ ਅਤੇ ਇਸਦੇ ਸਿੱਟੇ ਵਜੋਂ ਆਤਮ-ਬਰਬਾਦੀ ਵੱਲ ਲੈ ਜਾਂਦਾ ਹੈ।[61]

# 35. ਨਾਮਿਲਵਰਤਣ

ਨਾਮਿਲਵਰਤਣ ਇਕ ਯਤਨ ਹੈ ਜਨ–ਸਮੂਹਾਂ ਵਿਚ ਉਹਨਾਂ ਦੇ ਸਵੈਮਾਨ ਅਤੇ ਸ਼ਕਤੀ ਦਾ ਅਹਿਸਾਸ ਜਗਾਉਣ ਦਾ। ਇਹ ਗੱਲ ਤਾਂ ਹੀ ਹੋ ਸਕਦੀ ਹੈ ਜੇ ਉਹਨਾਂ ਨੂੰ ਇਹ ਮਹਿਸੂਸ ਕਰਨ ਦੇ ਯੋਗ ਬਣਾ ਦਿਤਾ ਜਾਏ ਕਿ ਉਹਨਾਂ ਨੂੰ ਕਿਸੇ ਜਾਗਦੀ ਸ਼ਕਤੀ ਤੋਂ ਡਰਨ ਦੀ ਲੋੜ ਨਹੀਂ ਜੇ ਕਿਤੇ ਉਹ ਆਪਣੇ ਅੰਦਰ ਦੀ ਆਤਮਾ ਨੂੰ ਜਾਣਦੇ ਹੋਣ।[62]

ਨਾਮਿਲਵਰਤਣ ਬੁਰਾਈ ਵਿਚ ਅਚੇਤ ਅਤੇ ਮਰਜ਼ੀ ਤੋਂ ਵਿਰੁੱਧ ਸ਼ਮੂਲੀਅਤ ਦੇ ਖਿਲਾਫ਼ ਰੋਸ ਹੈ। ... ਬੁਰਾਈ ਨਾਲ ਨਾਮਿਲਵਰਤਣ ਮਨੁੱਖ ਦਾ ਓਨਾ ਹੀ ਫ਼ਰਜ਼ ਹੈ, ਜਿੰਨਾ ਚੰਗਿਆਈ ਨਾਲ ਮਿਲਵਰਤਣ ਕਰਨੀ।[63]

ਨਾਮਿਲਵਰਤਣ ਕੋਈ ਆਕਰਮਕ ਸਥਿਤੀ ਨਹੀਂ, ਇਹ ਤੀਖਣ ਤਰ੍ਹਾਂ ਦੀ ਸਕਰਮਕ ਸਥਿਤੀ ਹੈ, ਸਰੀਰਕ ਮੁਕਾਬਲੇ ਜਾਂ ਹਿੰਸਾ ਨਾਲੋਂ ਵੀ ਜ਼ਿਆਦਾ ਸਕਰਮਕ। ਅਕਰਮਕ ਵਿਰੋਧ ਇਕ ਗ਼ਲਤ ਨਾਮਕਰਣ ਹੈ। ਜਿਨ੍ਹਾਂ ਅਰਥਾਂ ਵਿਚ ਮੈਂ ਵਰਤਦਾ ਹਾਂ, ਉਹਨਾਂ ਅਰਥਾਂ ਵਿਚ ਨਾਮਿਲਵਰਤਣ ਅਹਿੰਸਕ ਅਤੇ ਇਸ ਲਈ ਨਾ ਦੰਡ ਦੇਣ ਵਾਲੀ, ਨਾ ਹੀ ਖੋਰੀਪੁਣੇ, ਮੰਦਭਾਵਨਾ ਜਾਂ ਨਫ਼ਰਤ ਉਤੇ ਆਧਾਰਿਤ ਹੋਣੀ ਚਾਹੀਦੀ ਹੈ।[64]

## ਧਾਰਮਿਕ ਆਧਾਰ

ਮੈਂ ਇਹ ਗੱਲ ਕਹਿਣ ਦੀ ਦਲੇਰੀ ਕਰਦਾ ਹਾਂ ਕਿ ਭਗਵਤ ਗੀਤਾ ਹਨੇਰੇ ਅਤੇ ਚਾਨਣ ਦੀਆਂ ਸ਼ਕਤੀਆਂ ਵਿਚਕਾਰ ਨਾਮਿਲਵਰਤਣ ਦੀ ਧਰਮ–ਗਾਥਾ ਹੈ। ਜੇ ਇਸਦੇ ਸ਼ਾਬਦਿਕ ਅਰਥ ਕੀਤੇ ਜਾਣ ਤਾਂ ਨਿਆਈਂ ਉਦੇਸ਼ ਦੀ ਪ੍ਰਤਿਨਿਧਤਾ ਕਰਕੇ ਅਰਜਨ ਨੂੰ ਅਨਿਆਈਂ ਕੌਰਵਾਂ ਦੇ ਖਿਲਾਫ਼ ਖ਼ੂਨੀ ਜੰਗ ਵਿਚ ਜੁੱਟਣ ਦਾ ਆਦੇਸ਼ ਦਿਤਾ ਜਾਂਦਾ ਹੈ।

ਤੁਲਸੀਦਾਸ ਸੰਤ (ਭਲੇ ਪੁਰਸ਼) ਨੂੰ ਅਸੰਤ (ਬੁਰਾਈ ਕਰਨ ਵਾਲੇ) ਦਾ ਤਿਆਗ ਕਰਨ ਦੀ ਸਲਾਹ ਦੇਂਦਾ ਹੈ।

ਜ਼ੇਂਦ ਅਵੇਸਤਾ ਵਿਚ ਓਰਮੁਜ਼ਦ ਅਤੇ ਐਹਰੀਮਨ ਵਿਚਕਾਰ ਨਿਰੰਤਰ ਘੋਲ ਨੂੰ ਪੇਸ਼ ਕੀਤਾ ਗਿਆ ਹੈ, ਜਿਨ੍ਹਾਂ ਵਿਚਕਾਰ ਕੋਈ ਸਮਝੌਤਾ ਨਹੀਂ ਹੋ ਸਕਦਾ। ਬਾਈਬਲ ਬਾਰੇ ਇਹ ਕਹਿਣਾ ਕਿ ਇਹ ਨਾਮਿਲਵਰਤਣ ਨੂੰ ਵਰਜਿਤ ਵਿਵਹਾਰ ਥਾਪਦੀ ਹੈ, ਈਸਾ ਮਸੀਹ ਤੋਂ ਅਗਿਆਨਤਾ ਦਿਖਾਉਣਾ ਹੈ, ਜਿਹੜਾ ਕਿ ਅਕਰਮਕ ਵਿਰੋਧ ਕਰਨ ਵਾਲਿਆਂ ਵਿਚਕਾਰ ਸ਼ਾਹਜ਼ਾਦਾ ਹੈ, ਜਿਸਨੇ ਸਾਦੂਸੀਆਂ ਅਤੇ ਫਰੀਸੀਆਂ ਦੀ ਸ਼ਕਤੀ ਨੂੰ ਦ੍ਰਿੜ੍ਹਤਾ ਨਾਲ ਵੰਗਾਰਿਆ ਅਤੇ ਸਚਾਈ ਦੀ ਖਾਤਰ, ਜਿਸਨੇ ਮਾਪਿਆਂ ਨਾਲੋਂ ਪੁੱਤਰਾਂ ਨੂੰ ਵੱਖ ਕਰਨ ਵਿਚ ਵੀ ਕੋਈ ਦੁਚਿਤੀ ਨਾ ਦਿਖਾਈ।

ਅਤੇ ਇਸਲਾਮ ਦੇ ਪੈਗੰਬਰ ਨੇ ਕੀ ਕੀਤਾ ਸੀ, ਉਸਨੇ ਮੱਕੇ ਵਿਚ ਸਰਗਰਮ ਢੰਗ ਨਾਲ ਨਾਮਿਲਵਰਤਣ ਕੀਤੀ, ਜਦੋਂ ਤੱਕ ਕਿ ਉਸਦੀ ਆਪਣੀ ਜਾਨ ਖਤਰੇ ਵਿਚ ਨਾ ਪੈ ਗਈ, ਅਤੇ ਆਪਣੇ ਪੈਰਾਂ ਤੋਂ ਮੱਕੇ ਦੀ ਧੂੜ ਉਦੋਂ ਹੀ ਝਾੜੀ ਜਦੋਂ ਉਸਨੂੰ ਪਤਾ ਲੱਗ ਗਿਆ ਕਿ ਉਸਨੂੰ ਅਤੇ ਉਸਦੇ ਸਾਥੀਆਂ ਨੂੰ ਫ਼ਜ਼ੂਲ ਜਾਨਾਂ ਗੁਆਉਣੀਆਂ ਪੈਣਗੀਆਂ, ਤਾਂ ਫਿਰ ਉਹ ਮਦੀਨੇ ਚਲਾ ਗਿਆ ਅਤੇ ਉਦੋਂ ਹੀ ਵਾਪਸ ਆਇਆ ਜਦੋਂ ਉਹ ਆਪਣੇ ਵਿਰੋਧੀਆਂ ਨਾਲ ਲੜਾਈ ਕਰਨ ਲਈ ਕਾਫ਼ੀ ਤਗੜਾ ਹੋ ਗਿਆ ਸੀ।

ਅਨਿਆਈ ਆਦਮੀਆਂ ਅਤੇ ਬਾਦਸ਼ਾਹਾਂ ਦੇ ਨਾਲ ਨਾਮਿਲਵਰਤਣ ਕਰਨ ਦੇ ਫ਼ਰਜ਼ ਦੀ ਸਾਰੇ ਧਰਮਾਂ ਵਲੋਂ ਉਸੇ ਤਰ੍ਹਾਂ ਦੀ ਕਰੜਾਈ ਨਾਲ ਤਾਕੀਦ ਕੀਤੀ ਗਈ ਹੈ ਜਿਸ ਤਰ੍ਹਾਂ ਨਿਆਈ ਆਦਮੀਆਂ ਅਤੇ ਬਾਦਸ਼ਾਹਾਂ ਨਾਲ ਮਿਲਵਰਤਣ ਕਰਨ ਦੇ ਫ਼ਰਜ਼ ਦੀ। ਬੇਸ਼ਕ, ਦੁਨੀਆ ਦੀਆਂ ਬਹੁਤੀਆਂ ਧਾਰਮਕ ਪੁਸਤਕਾਂ ਨਾਮਿਲਵਰਤਣ ਤੋਂ ਵੀ ਅੱਗੇ ਜਾਂਦੀਆਂ ਲਗਦੀਆਂ ਹਨ ਅਤੇ ਗ਼ਲਤ ਗੱਲ ਅੱਗੇ ਮਾੜਿਆਂ ਵਾਂਗ ਝੁਕਣ ਨਾਲੋਂ ਹਿੰਸਾ ਨੂੰ ਤਰਜੀਹ ਦੇਂਦੀਆਂ ਹਨ। ਹਿੰਦੂ ਧਾਰਮਿਕ ਪ੍ਰੰਪਰਾ ਨਾਮਿਲਵਰਤਣ ਦੇ ਫ਼ਰਜ਼ ਨੂੰ ਸਪਸ਼ਟ ਤਰ੍ਹਾਂ ਨਾਲ ਸਿੱਧ ਕਰਦੀ ਹੈ। ਪ੍ਰਹਿਲਾਦ ਆਪਣੇ ਪਿਤਾ ਤੋਂ ਵੱਖ ਹੋ ਗਿਆ, ਮੀਰਾਬਾਈ ਆਪਣੇ ਪਤੀ ਤੋਂ ਅਤੇ ਵਿਭੀਸ਼ਣ ਆਪਣੇ ਵਹਿਸ਼ੀ ਭਰਾ ਤੋਂ ਵੱਖ ਹੋ ਗਿਆ।[65]

## ਬੁਨਿਆਦੀ ਅਸੂਲ

ਅਹਿੰਸਾ ਦਾ ਵਿਵਹਾਰ ਜਿਸ ਬੁਨਿਆਦੀ ਅਸੂਲ ਉਤੇ ਟਿਕਿਆ ਹੋਇਆ ਹੈ ਉਹ ਇਹ ਹੈ ਕਿ ਜਿਹੜੀ ਗੱਲ ਬੰਦੇ ਦੇ ਆਪਣੇ ਲਈ ਚੰਗੀ ਹੈ ਉਹ ਸਾਰੇ ਬ੍ਰਹਿਮੰਡ ਲਈ ਵੀ ਓਨੀ ਹੀ ਚੰਗੀ ਹੈ। ਸਾਰੀ ਮਨੁੱਖਤਾ ਤੱਤਰੂਪ ਵਿਚ ਇਕੋ ਜਿਹੀ ਹੈ। ਇਸ ਲਈ ਜੋ ਕੁਝ ਮੇਰੇ ਲਈ ਸੰਭਵ ਹੈ, ਉਹ ਹਰ ਕਿਸੇ ਲਈ ਸੰਭਵ ਹੈ। ...

ਅਹਿੰਸਕ ਨਾਮਿਲਵਰਤਣ ਦਾ ਅਸੂਲ ਤੱਤਰੂਪ ਵਿਚ ਇਹੋ ਹੈ। ਇਸ ਲਈ ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਇਸ ਦੀਆਂ ਜੜ੍ਹਾਂ ਪਿਆਰ ਵਿਚ ਹੋਣੀਆਂ ਚਾਹੀਦੀਆਂ ਹਨ। ਇਸਦਾ ਨਿਸ਼ਾਨਾ ਵਿਰੋਧੀ ਨੂੰ ਸਜ਼ਾ ਦੇਣਾ ਜਾਂ ਉਸਨੂੰ ਕੋਈ ਜ਼ਰਬ ਲਾਉਣਾ ਨਹੀਂ ਹੋਣਾ ਚਾਹੀਦਾ। ਉਸ ਨਾਲ ਨਾਮਿਲਵਰਤਣ ਕਰਦਿਆਂ ਵੀ, ਸਾਨੂੰ ਚਾਹੀਦਾ ਹੈ ਕਿ ਉਸਨੂੰ ਅਹਿਸਾਸ ਕਰਾ ਦੇਈਏ ਕਿ ਸਾਡੇ ਵਿਚ ਉਸਦਾ ਮਿੱਤਰ ਮੌਜੂਦ ਹੈ ਅਤੇ ਜਦੋਂ ਵੀ ਕਦੀ ਸੰਭਵ ਹੋਵੇ, ਉਸਨੂੰ ਮਾਨਵੀ ਸਹਾਇਤਾ ਦੇ ਕੇ ਉਸਦਾ ਦਿਲ ਜਿੱਤਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਅਸਲ ਵਿਚ ਅਹਿੰਸਾ ਦੀ ਇਹ ਪੱਕੀ ਕਸੌਟੀ ਹੈ ਕਿ ਅਹਿੰਸਕ ਟਕਰਾਅ ਵਿਚ ਕੋਈ ਨਫ਼ਰਤ ਪਿੱਛੇ ਨਹੀਂ ਰਹਿ ਜਾਂਦੀ ਅਤੇ, ਅਖੀਰ ਵਿਚ, ਦੁਸ਼ਮਣ ਵੀ ਦੋਸਤ ਬਣ ਜਾਂਦੇ ਹਨ। ਦੱਖਣੀ ਅਫ਼ਰੀਕਾ ਵਿਚ ਜਰਨੈਲ ਸਮੱਟਸ ਨਾਲ ਮੇਰਾ ਤਜਰਬਾ ਇਸ ਪ੍ਰਕਾਰ ਦਾ ਸੀ। ਉਸਨੇ ਮੇਰਾ ਸਭ ਤੋਂ ਕਰੜਾ ਵਿਰੋਧੀ ਅਤੇ ਆਲੋਚਕ ਹੋਣ ਤੋਂ ਸ਼ੁਰੂ ਕੀਤਾ ਸੀ। ਅੱਜ ਉਹ ਮੇਰਾ ਸਭ ਤੋਂ ਨਿੱਘਾ ਮਿੱਤਰ ਹੈ।...

## ਸਥਾਈ ਗੁਣ

ਵਕਤ ਬਦਲ ਜਾਂਦੇ ਹਨ ਅਤੇ ਪ੍ਰਬੰਧ ਢਹਿ–ਢੇਰੀ ਹੋ ਜਾਂਦੇ ਹਨ। ਪਰ ਇਹ ਮੇਰਾ ਵਿਸ਼ਵਾਸ ਹੈ ਕਿ ਅਖੀਰ ਵਿਚ ਸਿਰਫ਼ ਅਹਿੰਸਾ ਅਤੇ ਅਹਿੰਸਾ ਉਤੇ ਆਧਾਰਿਤ ਚੀਜ਼ਾਂ ਹੀ ਤਰਗਣਗੀਆਂ। ਉੱਨੀਂ ਸੌ ਸਾਲ ਪਹਿਲਾਂ ਈਸਾਈ ਮੱਤ ਦਾ ਜਨਮ ਹੋਇਆ ਸੀ। ਈਸਾ ਮਸੀਹ ਦੀ ਪਾਦਰੀਅਤ ਸਿਰਫ਼ ਤਿੰਨ ਸੰਖੇਪ ਸਾਲ ਕਾਇਮ ਰਹੀ। ਉਸਦੀ ਸਿੱਖਿਆ ਨੂੰ ਉਸਦੇ ਜੀਵਨ–ਕਾਲ ਵਿਚ ਵੀ ਗ਼ਲਤ ਸਮਝਿਆ ਗਿਆ ਸੀ ਅਤੇ ਅੱਜ ਈਸਾਈ ਮੱਤ ਉਸਦੀ ਕੇਂਦਰੀ ਸਿੱਖਿਆ ("ਆਪਣੇ ਦੁਸ਼ਮਣ ਨੂੰ ਪਿਆਰ ਕਰੋ," ਪਰ ਇਕ ਮਨੁੱਖ ਦੀ ਸਿੱਖਿਆ ਦੇ ਕੇਂਦਰੀ ਸਿਧਾਂਤ ਦੇ ਫੈਲਣ ਲਈ ਉੱਨੀ ਸੌ ਵਰ੍ਹੇ ਕੀ ਹੁੰਦੇ ਹਨ?) ਦਾ ਨਿਸ਼ੇਧ ਹੈ।

ਛੇ ਸਦੀਆਂ ਲੰਘ ਗਈਆਂ ਅਤੇ ਇਸਲਾਮ ਨਮੂਦਾਰ ਹੋਇਆ। ਕਈ ਮੁਸਲਮਾਨ ਤਾਂ ਮੈਨੂੰ ਇਹ ਕਹਿਣ ਦੀ ਆਗਿਆ ਵੀ ਨਹੀਂ ਦੇਣਗੇ ਕਿ ਇਸਲਾਮ, ਜਿਵੇਂ ਕਿ ਇਸ ਸ਼ਬਦ ਦਾ ਅਰਥ ਹੈ, ਸ਼ੁੱਧ ਸ਼ਾਂਤੀ ਹੈ। ਮੇਰੇ ਵਲੋਂ ਕੁਰਾਨ ਦੇ ਕੀਤੇ ਗਏ ਪਾਠ ਨੇ ਮੈਨੂੰ ਯਕੀਨ ਕਰਾਇਆ ਹੈ ਕਿ ਇਸਲਾਮ ਦੀ ਬੁਨਿਆਦ ਹਿੰਸਾ ਨਹੀਂ।

ਪਰ ਇੱਥੇ ਵੀ, ਤੇਰ੍ਹਾਂ ਸੌ ਸਾਲ ਸਮੇਂ ਦੇ ਚੱਕਰ ਵਿਚ ਇਕ ਟਿਮਕਣੇ ਦੇ ਨਿਆਈਂ ਹਨ। ਮੈਨੂੰ ਯਕੀਨ ਹੈ ਕਿ ਇਹ ਦੋਵੇਂ ਮਹਾਨ ਧਰਮ ਸਿਰਫ਼ ਉਦੋਂ ਤੱਕ ਜਿਊਂਦੇ ਰਹਿਣਗੇ ਜਦੋਂ ਤੱਕ ਅਨੁਆਈ ਅਹਿੰਸਾ ਦੀ ਕੇਂਦਰੀ ਸਿੱਖਿਆ ਨੂੰ ਗ੍ਰਹਿਣ ਕਰ ਰਖਦੇ ਹਨ। ਪਰ ਇਹ ਕੋਈ ਅਜਿਹੀ ਚੀਜ਼ ਨਹੀਂ ਜਿਹੜੀ ਸਿਰਫ਼ ਬੁਧੀ ਰਾਹੀਂ ਸਮਝੀ ਜਾ ਸਕੇ, ਇਹ ਸਾਡੇ ਦਿਲਾਂ ਵਿਚ ਡੂੰਘੀ ਉਤਰਨੀ ਚਾਹੀਦੀ ਹੈ।[66]

ਭਾਵੇਂ ਸੱਤਿਆਗ੍ਰਹਿ ਦੇ ਅਸਲਾਖਾਨੇ ਵਿਚ ਨਾਮਿਲਵਰਤਣ ਮੁਖ ਹਥਿਆਰਾਂ ਵਿਚੋਂ ਇਕ ਹੈ, ਇਹ ਭੁੱਲਣਾ ਨਹੀਂ ਚਾਹੀਦਾ ਕਿ ਇਕਸਾਰ ਸੱਚ ਅਤੇ ਇਨਸਾਫ਼ ਨਾਲ ਵਿਰੋਧੀ ਦੀ ਮਿਲਵਰਤਣ ਪ੍ਰਾਪਤ ਕਰਨ ਦਾ ਆਖਰ ਇਹ ਇਕ ਸਾਧਨ ਹੀ ਹੈ। ਅਹਿੰਸਾ ਦੀ ਤਕਨੀਕ ਦਾ ਸਾਰ–ਤੱਤ ਇਹ ਹੈ ਕਿ ਇਹ ਵਿਰੋਧਤਾਈਆਂ ਖਤਮ ਕਰਨਾ ਲੋੜਦੀ ਹੈ ਨਾ ਕਿ ਵਿਰੋਧੀਆਂ ਨੂੰ ਖਤਮ ਕਰਨਾ। ਅਹਿੰਸਕ ਲੜਾਈ ਵਿਚ ਤੁਹਾਨੂੰ ਉਸ ਸਿਸਟਮ ਦੀਆਂ, ਜਿਸਦੇ ਖਿਲਾਫ਼ ਤੁਸੀਂ ਲੜ ਰਹੇ ਹੁੰਦੇ ਹੋ, ਪ੍ਰੰਪਰਾਵਾਂ ਅਤੇ ਰੀਤਾਂ ਦੇ ਕਿਸੇ ਹੱਦ ਤੱਕ ਮੁਤਾਬਕ ਚੱਲਣਾ ਪੈਂਦਾ ਹੈ। ਇਸ ਲਈ ਸੱਤਿਆਗ੍ਰਹਿਈ ਦਾ ਨਿਸ਼ਾਨਾ ਕਦੀ ਵੀ ਵਿਰੋਧੀ ਸ਼ਕਤੀ ਨਾਲ ਹਰ ਤਰ੍ਹਾਂ ਦੇ ਸੰਬੰਧ ਤੋਂ ਕਤਰਾਉਣਾ ਨਹੀਂ ਹੋ ਸਕਦਾ, ਸਗੋਂ ਉਸ ਸੰਬੰਧ ਨੂੰ ਰੂਪਾਂਤ੍ਰਿਤ ਜਾਂ ਸ਼ੁੱਧ ਕਰਨਾ ਹੋਣਾ ਚਾਹੀਦਾ ਹੈ।[67]

## ਨਾਮਿਲਵਰਤਣ ਦੀ ਨੈਤਿਕਤਾ

ਮੈਂ ਨਾਮਿਲਵਰਤਣ ਨੂੰ ਏਨਾਂ ਸ਼ਕਤੀਸ਼ਾਲੀ ਅਤੇ ਖਾਲਸ ਹਥਿਆਰ ਸਮਝਦਾ ਹਾਂ ਕਿ ਜੇ ਇਸਨੂੰ ਤੀਬਰ ਭਾਵਨਾ ਨਾਲ ਲਾਗੂ ਕੀਤਾ ਜਾਏ ਤਾਂ ਇਹ ਉਸੇ ਤਰ੍ਹਾਂ ਹੋਵੇਗਾ ਜਿਵੇਂ ਪਹਿਲਾਂ ਪਰਮਾਤਮਾ ਦੀ ਬਾਦਸ਼ਾਹਤ ਨੂੰ ਲੱਭਿਆ ਜਾਏ, ਅਤੇ ਬਾਕੀ ਸਾਰਾ ਕੁਝ ਸਮੇਂ ਦੇ ਨਾਲ ਆਪਣੇ ਆਪ ਮਗਰ ਮਗਰ ਆ ਜਾਇਗਾ। ਉਦੋਂ ਫਿਰ ਲੋਕਾਂ ਨੂੰ ਆਪਣੀ ਅਸਲੀ ਸ਼ਕਤੀ ਦਾ ਪਤਾ ਲੱਗ ਚੁੱਕਾ ਹੋਵੇਗਾ। ਉਹ ਅਨੁਸ਼ਾਸਨ, ਸਵੈਕਾਬੂ, ਸਾਂਝੀ ਕਾਰਵਾਈ, ਅਹਿੰਸਾ, ਸੰਗਠਨ ਅਤੇ ਹੋਰ ਹਰ ਉਸ ਚੀਜ਼ ਦੀ ਕਦਰ ਜਾਣ ਚੁੱਕੇ ਹੋਣਗੇ ਜਿਹੜੀ ਕਿਸੇ ਕੌਮ ਨੂੰ ਮਹਾਨ ਅਤੇ ਚੰਗਾ ਬਣਾਉਂਦੀ ਹੈ, ਨਾ ਕਿ ਨਿਰਾ ਮਹਾਨ।[68]

ਹੋਰ ਕੋਈ ਹਥਿਆਰ ਏਨਾਂ ਸਾਫ਼, ਏਨਾ ਕਸ਼ਟ–ਰਹਿਤ ਪਰ ਫਿਰ ਵੀ ਏਨਾ ਕਾਰਗਰ ਨਹੀਂ ਜਿੰਨੀਂ ਕਿ ਨਾਮਿਲਵਰਤਣ ਹੈ। ਇਸਨੂੰ ਸਿਆਣੀ ਤਰ੍ਹਾਂ ਚਲਾਇਆ ਜਾਏ, ਤਾਂ ਇਹ ਕੋਈ ਬੁਰੇ ਸਿੱਟੇ ਨਹੀਂ ਕੱਢੇਗੀ। ਅਤੇ ਇਸਦੀ ਤੀਖਣਤਾ ਨਿਰੋਲ ਰੂਪ ਵਿਚ ਲੋਕਾਂ ਦੀ ਕੁਰਬਾਨੀ ਕਰ ਸਕਣ ਦੀ ਸਮਰੱਥਾ ਉਤੇ ਨਿਰਭਰ ਕਰੇਗੀ।[69]

ਅਸੀਂ 'ਨਾਂਹ' ਕਰਨ ਦੀ ਸਮਰੱਥਾ ਗੁਆ ਚੁੱਕੇ ਸਾਂ। ਸਰਕਾਰ ਨੂੰ 'ਨਾਂਹ' ਕਹਿਣਾ ਗੱਦਾਰੀ, ਲਗਭਗ ਧਰਮ–ਧਰੋਹ ਬਣ ਚੁੱਕਾ ਸੀ। ਮਿਲਵਰਤਣ ਕਰਨ ਤੋਂ ਜਾਣ ਬੁੱਝ ਕੇ ਇਨਕਾਰ ਕਰਨਾ ਉਸੇ ਤਰ੍ਹਾਂ ਹੈ ਜਿਵੇਂ ਕਿਸੇ ਕਿਸਾਨ ਨੂੰ ਬੀਜਾਈ ਤੋਂ ਪਹਿਲਾਂ ਨਦੀਨ ਮਾਰਨ ਦਾ ਜ਼ਰੂਰੀ

ਕੰਮ ਕਰਨਾ ਪੈਂਦਾ ਹੈ। ਖੇਤੀ ਲਈ ਨਦੀਨ ਮਾਰਨ ਦਾ ਕੰਮ ਓਨਾ ਹੀ ਜ਼ਰੂਰੀ ਹੈ, ਜਿੰਨਾ ਬੀਜਾਈ ਦਾ ਕੰਮ। ਬੇਸ਼ਕ, ਉਸ ਵੇਲੇ ਵੀ ਜਿਸ ਵੇਲੇ ਫ਼ਸਲਾਂ ਉੱਗ ਰਹੀਆਂ ਹੁੰਦੀਆਂ ਹਨ, ਗੁਡਾਈ ਕਰਨ ਵਾਲਾ ਰੰਬਾ, ਜਿਵੇਂ ਕਿ ਹਰ ਕਾਸ਼ਤਕਾਰ ਜਾਣਦਾ ਹੈ, ਲਗਭਗ ਰੋਜ਼ਾਨਾ ਵਰਤੋਂ ਵਾਲਾ ਹਥਿਆਰ ਹੁੰਦਾ ਹੈ।

ਕੌਮ ਦੀ ਨਾਮਿਲਵਰਤਣ ਆਪਣੀਆਂ ਸ਼ਰਤਾਂ ਉੱਤੇ ਸਰਕਾਰ ਨੂੰ ਮਿਲਵਰਤਣ ਕਰਨ ਦਾ ਨਿਉਂਦਾ ਹੁੰਦਾ ਹੈ, ਜਿਵੇਂ ਕਿ ਕੌਮ ਦਾ ਹੱਕ ਅਤੇ ਹਰ ਚੰਗੀ ਸਰਕਾਰ ਦਾ ਫ਼ਰਜ਼ ਹੁੰਦਾ ਹੈ। ਨਾਮਿਲਵਰਤਣ ਕੌਮ ਵਲੋਂ ਦਿੱਤਾ ਗਿਆ ਨੋਟਿਸ ਹੁੰਦੀ ਹੈ ਕਿ ਇਹ ਹੋਰ ਸਰਪ੍ਰਸਤੀ ਹੇਠ ਰਹਿ ਕੇ ਸੰਤੁਸ਼ਟ ਨਹੀਂ।[70]

ਅਹਿੰਸਕ ਨਾਮਿਲਵਰਤਣ ਦੀ ਲਹਿਰ ਦੀ ਪੱਛਮ ਵਿਚਲੇ ਇਤਿਹਾਸਕ ਸੁਤੰਤਰਤਾ ਅੰਦੋਲਨਾਂ ਨਾਲ ਕੋਈ ਸਾਂਝ ਨਹੀਂ। ਇਹ ਵਹਿਸ਼ੀ ਸ਼ਕਤੀ ਜਾਂ ਨਫ਼ਰਤ ਉੱਤੇ ਆਧਾਰਿਤ ਨਹੀਂ। ਇਹ ਜ਼ਾਲਮ ਦਾ ਨਾਸ ਕਰ ਦੇਣ ਦਾ ਨਿਸ਼ਾਨਾ ਨਹੀਂ ਰਖਦੀ।

ਇਹ ਆਤਮ ਸ਼ੁਧੀ ਦੀ ਲਹਿਰ ਹੈ। ਇਸ ਲਈ ਇਹ ਜ਼ਾਲਮ ਨੂੰ ਬਦਲਣਾ ਲੋੜਦੀ ਹੈ। ਹੋ ਸਕਦਾ ਹੈ ਇਹ ਅਸਫ਼ਲ ਰਹੇ ਕਿਉਂਕਿ ਭਾਰਤ ਵਿਸ਼ਾਲ ਅਹਿੰਸਾ ਲਈ ਤਿਆਰ ਨਹੀਂ ਸੀ। ਪਰ ਇਸ ਲਹਿਰ ਨੂੰ ਝੂਠੇ ਮਾਪਦੰਡਾਂ ਨਾਲ ਮਾਪਣਾ ਗ਼ਲਤ ਹੋਵੇਗਾ। ਮੇਰਾ ਆਪਣਾ ਵਿਚਾਰ ਇਹ ਹੈ ਕਿ ਇਹ ਲਹਿਰ ਕਿਸੇ ਤਰ੍ਹਾਂ ਵੀ ਅਸਫ਼ਲ ਨਹੀਂ ਰਹੀ। ਇਸਨੇ ਭਾਰਤ ਦੇ ਆਜ਼ਾਦੀ ਦੇ ਘੋਲ ਵਿਚ ਸਥਾਈ ਥਾਂ ਬਣਾ ਲਈ ਹੈ।[71]

## ਇਕ ਫ਼ਰਜ਼

ਕਈ ਵਾਰੀ ਨਾਮਿਲਵਰਤਣ ਵੀ ਉਸੇ ਤਰ੍ਹਾਂ ਇਕ ਫ਼ਰਜ਼ ਬਣ ਜਾਂਦੀ ਹੈ, ਜਿਸ ਤਰ੍ਹਾਂ ਮਿਲਵਰਤਣ। ਆਪਣੀ ਤਬਾਹੀ ਜਾਂ ਗ਼ੁਲਾਮੀ ਵਿਚ ਕਿਸੇ ਨਾਲ ਮਿਲਵਰਤਣ ਕਰਨਾ ਕੋਈ ਲਾਜ਼ਮੀ ਨਹੀਂ। ਦੂਜਿਆਂ ਦੇ ਯਤਨਾ ਨਾਲ, ਭਾਵੇਂ ਉਹ ਕਿੰਨੇ ਵੀ ਸਖੀ ਕਿਉਂ ਨਾ ਹੋਣ, ਪ੍ਰਾਪਤ ਕੀਤੀ ਗਈ ਆਜ਼ਾਦੀ ਕਾਇਮ ਰਖੀ ਜਾ ਸਕਦੀ ਜਦੋਂ ਇਹੋ ਜਿਹੇ ਯਤਨ ਵਾਪਸ ਲੈ ਲਏ ਜਾਂਦੇ ਹਨ। ਦੂਜੇ ਸ਼ਬਦਾਂ ਵਿਚ ਇਹੋ ਜਿਹੀ ਆਜ਼ਾਦੀ ਕੋਈ ਅਸਲ ਆਜ਼ਾਦੀ ਨਹੀਂ ਹੁੰਦੀ। ਪਰ ਸਭ ਤੋਂ ਹੇਠਲੇ ਲੋਕ ਵੀ ਇਸਦੀ ਲੋਅ ਨੂੰ ਮਹਿਸੂਸ ਕਰ ਸਕਦੇ ਹਨ ਜਿਉਂ ਹੀ ਉਹਨਾਂ ਨੂੰ ਅਹਿੰਸਕ ਨਾਮਿਲਵਰਤਣ ਰਾਹੀਂ ਇਸਨੂੰ ਪ੍ਰਾਪਤ ਕਰਨ ਦੀ ਕਲਾ ਦਾ ਪਤਾ ਲਗਦਾ ਹੈ।...

ਮੈਨੂੰ ਪੂਰਾ ਯਕੀਨ ਹੈ ਕਿ ਅਹਿੰਸਕ ਨਾਮਿਲਵਰਤਣ ਉਹ ਕੁਝ ਪ੍ਰਾਪਤ ਕਰ ਸਕਦੀ ਹੈ ਜੋ ਹਿੰਸਾ ਕਦੀ ਨਹੀਂ ਕਰ ਸਕਦੀ, ਅਤੇ ਉਹ ਵੀ ਅਖੀਰ ਗ਼ਲਤ ਕੰਮ ਕਰਨ ਵਾਲਿਆਂ ਦੇ ਦਿਲ ਨੂੰ ਬਦਲ ਕੇ। ਅਸੀਂ ਭਾਰਤ ਵਿਚ ਅਹਿੰਸਾ ਨੂੰ ਉਸ ਤਰ੍ਹਾਂ ਨਹੀਂ ਅਜ਼ਮਾਇਆ, ਜਿਸਦੀ ਕਿ ਇਹ ਹੱਕਦਾਰ ਸੀ। ਕਰਾਮਾਤ ਇਹ ਹੈ ਕਿ ਅਸੀਂ ਆਪਣੀ ਰਲੀ–ਮਿਲੀ ਅਹਿੰਸਾ ਨਾਲ ਵੀ ਏਨਾਂ ਕੁਝ ਪ੍ਰਾਪਤ ਕਰ ਲਿਆ ਹੈ।[72]

ਮੈਂ ਨਾਮਿਲਵਰਤਣ ਨੂੰ ਧਾਰਮਿਕ ਸ਼ਬਦਾਂ ਵਿਚ ਪੇਸ਼ ਕੀਤਾ ਹੈ, ਕਿਉਂਕਿ ਮੈਂ ਸਿਆਸਤ ਵਿਚ ਉਥੋਂ ਤੱਕ ਹੀ ਦਾਖਲ ਹੁੰਦਾ ਹਾਂ ਜਿਥੋਂ ਤੱਕ ਇਹ ਮੇਰੇ ਵਿਚ ਧਾਰਮਿਕ ਗੁਣ ਦਾ ਵਿਕਾਸ ਕਰਦੀ ਹੈ।[73]

ਮੇਰੀ ਨਾਮਿਲਵਰਤਣ ਦੇ ਪਿੱਛੇ ਆਪਣੇ ਭੈੜੇ ਤੋਂ ਭੈੜੇ ਵਿਰੋਧੀਆਂ ਨਾਲ ਜ਼ਰਾ ਕੁ ਆਧਾਰ

ਮਿਲਣ ਉਤੇ ਮਿਲਵਰਤਣ ਕਰਨ ਦੀ ਵੱਧ ਤੋਂ ਵੱਧ ਤੀਖਣ ਇੱਛਾ ਹਮੇਸ਼ਾ ਕੰਮ ਕਰਦੀ ਰਹੀ ਹੈ। ਮੇਰੇ ਲਈ, ਜਿਹੜਾ ਕਿ ਪਰਮਾਤਮਾ ਦੀ ਮਿਹਰ ਦਾ ਸਦਾ ਜਾਚਕ ਨਿਹਾਇਤ ਅਪੂਰਨ ਜੀਵ ਹਾਂ, ਕੋਈ ਵੀ ਸੁਧਾਰ ਦੇ ਅਯੋਗ ਨਹੀਂ।[74]

... ਕਿਸੇ ਬੇਈਮਾਨੀ ਨੂੰ ਮੇਰੇ ਵਲੋਂ ਹੌਸਲਾ–ਅਫ਼ਜ਼ਾਈ ਨਹੀਂ ਮਿਲੇਗੀ। ਮੇਰੇ ਲਈ ਸੱਤਿਆਗ੍ਰਹਿ ਦਾ ਨੇਮ, ਪਿਆਰ ਦਾ ਨੇਮ ਇਕ ਸਦੀਵੀ ਅਸੂਲ ਹੈ। ਜੋ ਵੀ ਚੰਗਾਹੈ, ਉਸ ਨਾਲ ਮੈਂ ਮਿਲਵਰਤਣ ਕਰਦਾ ਹਾਂ। ਜੋ ਕੁਝ ਮਾੜਾ ਹੈ, ਉਸ ਨਾਲ ਨਾਮਿਲਵਰਤਣ ਕਰਨ ਦੀ ਮੈਂ ਇੱਛਾ ਰਖਦਾ ਹਾਂ।...[75]

## ਕੋਈ ਨਫ਼ਰਤ ਨਹੀਂ

ਪ੍ਰਾਰਥਨਾ–ਭਰਪੂਰ ਅਨੁਸ਼ਾਸਨ ਦੇ ਲੰਮੇ ਅਭਿਆਸ ਰਾਹੀਂ ਮੈਂ ਚਾਲ੍ਹੀ ਸਾਲਾਂ ਤੋਂ ਵੱਧ ਦੇ ਸਮੇਂ ਤੋਂ ਕਿਸੇ ਨੂੰ ਵੀ ਨਫ਼ਰਤ ਕਰਨਾ ਛੱਡ ਦਿਤਾ ਹੈ। ਮੈਨੂੰ ਪਤਾ ਹੈ ਕਿ ਇਹ ਬਹੁਤ ਵੱਡਾ ਦਾਅਵਾ ਹੈ। ਫਿਰ ਵੀ, ਮੈਂ ਪੂਰੀ ਨਿਮਰਤਾ ਨਾਲ ਇਹ ਦਾਅਵਾ ਕਰਦਾ ਹਾਂ। ਪਰ ਬੁਰਾਈ ਜਿੱਥੇ ਕਿਤੇ ਵੀ ਹੈ, ਇਸਨੂੰ ਮੈਂ ਨਫ਼ਰਤ ਕਰ ਸਕਦਾ ਹਾਂ ਅਤੇ ਕਰਦਾ ਹਾਂ।

ਮੇਰੀ ਨਾਮਿਲਵਰਤਣ ਦੀ ਜੜ੍ਹ ਨਫ਼ਰਤ ਵਿਚ ਨਹੀਂ, ਸਗੋਂ ਪਿਆਰ ਵਿਚ ਹੈ। ਮੇਰਾ ਨਿੱਜੀ ਧਰਮ ਕਿਸੇ ਨੂੰ ਵੀ ਨਫ਼ਰਤ ਕਰਨ ਦੀ ਮੈਨੂੰ ਕਤਈ ਮਨਾਹੀ ਕਰਦਾ ਹੈ। ਇਹ ਸ਼ਾਨਦਾਰ ਸਿਧਾਂਤ ਮੈਂ ਇਕ ਪਾਠ ਪੁਸਤਕ ਵਿਚੋਂ ਉਦੋਂ ਸਿੱਖਿਆ ਜਦੋਂ ਮੈਂ ਅਜੇ ਬਾਰ੍ਹਾਂ ਸਾਲਾਂ ਦਾ ਸਾਂ, ਅਤੇ ਇਹ ਵਿਸ਼ਵਾਸ ਅਜੇ ਤੱਕ ਚਲਾ ਆ ਰਿਹਾ ਹੈ। ਇਹ ਹਰ ਰੋਜ਼ ਮੇਰੇ ਵਿਚ ਵਧਦਾ ਜਾਂਦਾ ਹੈ। ਇਹ ਮੇਰੇ ਲਈ ਪ੍ਰਜਵੱਲਤ ਜੋਸ਼ ਹੈ।[76]

ਗੱਲ ਇਹ ਨਹੀਂ ਕਿ ਮੈਂ ਕਿਸੇ ਵੀ ਚੀਜ਼ ਵੱਲ ਗ਼ੈਰਵਫ਼ਾਦਾਰੀ ਦਿਲ ਵਿਚ ਰੱਖੀ ਬੈਠਾ ਹਾਂ, ਪਰ ਹਰ ਕੂੜ ਦੇ ਖਿਲਾਫ਼, ਹਰ ਅਨਿਆਈ ਅਤੇ ਹਰ ਬੁਰੀ ਚੀਜ਼ ਦੇ ਖਿਲਾਫ਼ ਮੈਂ ਇਹ ਜ਼ਰੂਰ ਰਖਦਾ ਹਾਂ। ... ਮੈਂ ਕਿਸੇ ਸੰਸਥਾ ਵੱਲ ਵਫ਼ਾਦਾਰ ਉਦੋਂ ਤੱਕ ਰਹਿੰਦਾ ਹਾਂ, ਜਦੋਂ ਤੱਕ ਇਹ ਸੰਸਥਾ ਮੇਰੇ ਵਾਧੇ ਵਿਚ, ਕੌਮ ਦੇ ਵਾਧੇ ਵਿਚ ਸਹਾਈ ਹੁੰਦੀ ਹੈ। ਜਿਉਂ ਹੀ ਮੈਂ ਦੇਖਦਾ ਹਾਂ ਕਿ ਇਹ ਸੰਸਥਾ, ਵਾਧੇ ਵਿਚ ਸਹਾਈ ਹੋਣ ਦੀ ਥਾਂ ਇਸ ਵਿਚ ਰੁਕਾਵਟ ਪਾਉਂਦੀ ਹੈ, ਤਾਂ ਮੈਂ ਇਸ ਵੱਲ ਗ਼ੈਰ–ਵਫ਼ਾਦਾਰ ਹੋਣਾ ਆਪਣਾ ਲਾਜ਼ਮੀ ਫ਼ਰਜ਼ ਸਮਝਣ ਲੱਗ ਪੈਂਦਾ ਹਾਂ।[77]

ਮੇਰੀ ਨਾਮਿਲਵਰਤਣ, ਭਾਵੇਂ ਇਹ ਮੇਰੇ ਅਕੀਦੇ ਦਾ ਹਿੱਸਾ ਹੈ, ਮਿਲਵਰਤਣ ਦੀ ਭੂਮਿਕਾ ਹੁੰਦੀ ਹੈ। ਮੇਰੀ ਨਾਮਿਲਵਰਤਣ ਢੰਗਾਂ ਅਤੇ ਸਿਸਟਮਾਂ ਨਾਲ ਹੁੰਦੀ ਹੈ, ਵਿਅਕਤੀਆਂ ਨਾਲ ਕਦੀ ਨਹੀਂ। ਹੋ ਸਕਦਾ ਹੈ ਕਿ ਮੈਂ ਕਿਸੇ ਡਾਇਰ ਦੇ ਖਿਲਾਫ਼ ਵੀ ਕੋਈ ਮੰਦਭਾਵਨਾ ਨਾ ਰਖਦਾ ਹੋਵਾਂ। ਮੈਂ ਮੰਦਭਾਵਨਾ ਨੂੰ ਮਨੁੱਖ ਦੀ ਸ਼ਾਨ ਤੋਂ ਹੇਠਾਂ ਦੀ ਗੱਲ ਸਮਝਦਾ ਹਾਂ।[78]

ਕੁਝ ਲੋਕਾਂ ਨੇ ਮੈਨੂੰ ਆਪਣੇ ਸਮੇਂ ਦਾ ਸਭ ਤੋਂ ਮਹਾਨ ਇਨਕਲਾਬੀ ਦੱਸਿਆ ਹੈ। ਹੋ ਸਕਦਾ ਹੈ ਕਿ ਇਹ ਗ਼ਲਤ ਹੋਵੇ, ਪਰ ਮੈਂ ਵਿਸ਼ਵਾਸ ਰਖਦਾ ਹਾਂ ਕਿ ਮੈਂ ਇਨਕਲਾਬੀ ਹਾਂ, ਅਹਿੰਸਕ ਇਨਕਲਾਬੀ। ਮੇਰਾ ਸਾਧਨ ਹੈ ਨਾਮਿਲਵਰਤਣ। ਕੋਈ ਵਿਅਕਤੀ ਵੀ ਸੰਬੰਧਿਤ ਲੋਕਾਂ ਦੀ, ਇੱਛਾ ਅਨੁਸਾਰ ਜਾਂ ਜ਼ਬਰਦਸਤੀ, ਮਿਲਵਰਤਣ ਤੋਂ ਬਿਨ੍ਹਾਂ ਧਨ ਇਕੱਠਾ ਨਹੀਂ ਕਰ ਸਕਦਾ।[79]

ਮੈਂ ਸੁਭਾਅ ਵਜੋਂ ਹੀ ਮਿਲਵਰਤਣੀਆ ਹਾਂ; ਮੇਰੀ ਨਾਮਿਲਵਰਤਣ ਦਾ ਮੰਤਵ ਵੀ ਹਰ

ਕਮੀਨਗੀ ਅਤੇ ਦੰਭ ਨਾਲ ਮਿਲਵਰਤਣ ਨੂੰ ਖਤਮ ਕਰਨਾ ਹੈ, ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਇਹੋ ਜਿਹੀ ਮਿਲਵਰਤਣ ਨੂੰ ਮਿਲਵਰਤਣ ਨਹੀਂ ਕਿਹਾ ਜਾਣਾ ਚਾਹੀਦਾ।[80]

## 36. ਵਰਤ ਰੱਖਣਾ ਅਤੇ ਸੱਤਿਆਗ੍ਰਹਿ

### ਸੱਤਿਆਗ੍ਰਹਿ ਦਾ ਹਥਿਆਰ

ਵਰਤ ਰੱਖਣਾ ਸੱਤਿਆਗ੍ਰਹਿ ਦੇ ਅਸਲਾਖਾਨੇ ਵਿਚ ਇਕ ਸ਼ਕਤੀਸ਼ਾਲੀ ਹਥਿਆਰ ਹੈ। ਇਸਨੂੰ ਹਰ ਕੋਈ ਨਹੀਂ ਫੜ ਸਕਦਾ। ਇਸਨੂੰ ਫੜਣ ਦੀ ਸਿਰਫ਼ ਸਰੀਰਕ ਸਮਰੱਥਾ ਆਪਣੇ ਆਪ ਵਿਚ ਇਸ ਵਾਸਤੇ ਕੋਈ ਗੁਣ ਨਹੀਂ। ਪਰਮਾਤਮਾ ਵਿਚ ਸਜੀਵ ਵਿਸ਼ਵਾਸ ਤੋਂ ਬਿਨ੍ਹਾਂ ਇਸਦਾ ਕੋਈ ਫਾਇਦਾ ਨਹੀਂ। ਇਹ ਮਕੈਨੀਕਲ ਯਤਨ ਜਾਂ ਨਿਰੀ ਨਕਲ ਨਹੀਂ ਹੋਣਾ ਚਾਹੀਦਾ। ਇਹ ਧੁਰ ਆਤਮਾ ਵਿਚੋਂ ਉਤਪੰਨ ਹੋਣਾ ਚਾਹੀਦਾ ਹੈ। ਇਸ ਲਈ ਇਹ ਹਮੇਸ਼ਾ ਹੀ ਦੁਰਲੱਭ ਹੁੰਦਾ ਹੈ।[81]

ਸ਼ੁੱਧ ਵਰਤ ਵਿਚ ਖੁਦਗ਼ਰਜ਼ੀ, ਗੁੱਸੇ, ਬੇਵਿਸ਼ਵਾਸੀ ਜਾਂ ਬੇਸਬਰੀ ਦੀ ਕੋਈ ਥਾਂ ਨਹੀਂ ਹੋ ਸਕਦੀ। ... ਅਥਾਹ ਸਬਰ, ਦ੍ਰਿੜ੍ਹ ਨਿਸ਼ਚਾ, ਮੰਤਵ ਦੀ ਏਕਤਾ, ਪੂਰਨ ਧੀਰਜ ਇਸ ਵਿਚ ਲਾਜ਼ਮੀ ਹੋਣੇ ਚਾਹੀਦੇ ਹਨ, ਪਰ ਗੁੱਸਾ ਬਿਲਕੁਲ ਨਹੀਂ। ਪਰ ਕਿਉਂਕਿ ਇਹ ਸਾਰੇ ਗੁਣ ਇਕਦਮ ਪੈਦਾ ਕਰ ਸੱਕਣਾ ਵਿਅਕਤੀ ਲਈ ਅਸੰਭਵ ਹੈ, ਇਸ ਲਈ ਕਿਸੇ ਨੂੰ ਵੀ, ਜਿਸ ਨੇ ਅਹਿੰਸਾ ਦੇ ਨੇਮਾਂ ਦੀ ਪਾਲਣਾ ਕਰਨ ਉਤੇ ਆਪਣੇ ਆਪ ਨੂੰ ਨਹੀਂ ਲਾਇਆ, ਸੱਤਿਆਗ੍ਰਹਿਈ ਵਾਲਾ ਵਰਤ ਨਹੀਂ ਰੱਖਣਾ ਚਾਹੀਦਾ।[82]

(ਵਰਤ ਰੱਖਣਾ) ਸਖਤ ਚੀਜ਼ ਹੁੰਦਾ ਹੈ, ਜਿਹੜਾ ਸਦਾ ਹੀ ਖਤਰੇ ਤੋਂ ਖਾਲੀ ਨਹੀਂ ਹੁੰਦਾ। ਮੈਂ ਇਸਤੋਂ ਪਹਿਲਾਂ ਆਪ ਵਰਤ ਰੱਖਣ ਦੀ ਨਿਖੇਧੀ ਕਰ ਚੁੱਕਾ ਹਾਂ ਜਦੋਂ ਮੈਨੂੰ ਲਗਦਾ ਸੀ ਕਿ ਇਹ ਗ਼ਲਤ ਹੈ ਅਤੇ ਨੈਤਿਕ ਤੌਰ ਉਤੇ ਠੀਕ ਨਹੀਂ। ਪਰ ਜਦੋਂ ਸਪਸ਼ਟ ਨੈਤਿਕ ਸੰਕੇਤ ਮਿਲ ਰਿਹਾ ਹੋਵੇ, ਉਦੋਂ ਵਰਤ ਤੋਂ ਕੰਨੀਂ ਕਤਰਾਉਣਾ ਫ਼ਰਜ਼ ਤੋਂ ਕੋਤਾਹੀ ਹੈ। ਇਹੋ ਜਿਹਾ ਵਰਤ ਲਾਜ਼ਮੀ ਤੌਰ ਉਤੇ ਸ਼ੁੱਧ ਸਚਾਈ ਅਤੇ ਅਹਿੰਸਾ ਉਤੇ ਆਧਾਰਿਤ ਹੋਣਾ ਚਾਹੀਦਾ ਹੈ।[83]

### ਮਰਨ ਵਰਤ

ਮਰਨ ਵਰਤ ਸੱਤਿਆਗ੍ਰਹਿ ਦੇ ਅਸਲਾਖਾਨੇ ਵਿਚ ਆਖਰੀ ਅਤੇ ਸਭ ਤੋਂ ਸ਼ਕਤੀਸ਼ਾਲੀ ਹਥਿਆਰ ਹੈ। ਇਹ ਪਵਿੱਤਰ ਚੀਜ਼ ਹੈ। ਪਰ ਇਸਦੇ ਸਾਰੇ ਅਰਥ ਸਮਝ ਕੇ ਇਸਨੂੰ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ। ਆਪਣੇ ਆਪ ਵਿਚ ਵਰਤ ਮਹੱਤਵਪੂਰਨ ਗੱਲ ਨਹੀਂ, ਸਗੋਂ ਮਹੱਤਵਪੂਰਨ ਗੱਲ ਇਹ ਹੈ ਕਿ ਇਹ ਕਾਹਦੇ ਲਈ ਹੈ।[84]

### ਵਰਤ ਰੱਖਣਾ ਅਤੇ ਈਸਾ ਮਸੀਹ ਦਾ ਰਾਹ

ਮਸ਼ੀਨੀ ਢੰਗ ਨਾਲ ਵਰਤ ਨਹੀਂ ਰਖਿਆ ਜਾ ਸਕਦਾ। ਇਹ ਸ਼ਕਤੀਸ਼ਾਲੀ ਚੀਜ਼ ਹੈ ਪਰ ਖ਼ਤਰਨਾਕ ਚੀਜ਼ ਹੈ, ਜੇ ਇਸਨੂੰ ਸਿਖਾਂਦਰੂ ਜਿਹੇ ਢੰਗ ਨਾਲ ਲਿਆ ਜਾਏ ਤਾਂ। ਇਹ ਪੂਰਨ

ਸਵੈ–ਸ਼ੁਧੀ ਦੀ ਮੰਗ ਕਰਦਾ ਹੈ, ਉਸਤੋਂ ਵੀ ਕਿਤੇ ਜ਼ਿਆਦਾ ਜਿੰਨੇਂ ਦੀ ਕਿ ਮਨ ਵਿਚ ਜਵਾਬੀ ਕਾਰਵਾਈ ਕਰਨ ਦਾ ਖਿਆਲ ਲੈ ਕੇ ਮੌਤ ਦਾ ਸਾਹਮਣਾ ਕਰਨ ਲਈ ਚਾਹੀਦੀ ਹੁੰਦੀ ਹੈ। ਪੂਰਨ ਕੁਰਬਾਨੀ ਦੀ ਇਕ ਇਹੋ ਜਿਹੀ ਕਾਰਵਾਈ ਸਾਰੀ ਦੁਨੀਆ ਲਈ ਕਾਫ਼ੀ ਹੋਵੇਗੀ। ਈਸਾ ਮਸੀਹ ਦੀ ਉਦਾਹਰਣ ਇਹੋ ਜਿਹੀ ਇਕ ਹੈ।[85]

ਬੇਸ਼ਕ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਵਰਤ ਸਚਮੁਚ ਜ਼ਬਰਦਸਤੀ ਕਰਨ ਵਾਲੇ ਹੋ ਸਕਦੇ ਹਨ। ਨਿੱਜੀ ਨਿਸ਼ਾਨਾ ਪ੍ਰਾਪਤ ਕਰਨ ਲਈ ਰੱਖੇ ਗਏ ਵਰਤ ਇਸ ਤਰ੍ਹਾਂ ਦੇ ਹੁੰਦੇ ਹਨ। ਕਿਸੇ ਬੰਦੇ ਤੋਂ ਪੈਸੇ ਨਿਚੋੜਣ ਲਈ ਜਾਂ ਕੋਈ ਹੋਰ ਇਸ ਤਰ੍ਹਾਂ ਦਾ ਨਿੱਜੀ ਮੰਤਵ ਪੂਰਾ ਕਰਨ ਲਈ ਰਖਿਆ ਗਿਆ ਵਰਤ ਜ਼ਬਰਦਸਤੀ ਕਰਨ ਜਾਂ ਅਯੋਗ ਪ੍ਰਭਾਵ ਵਰਤਣ ਦੇ ਬਰਾਬਰ ਹੋਵੇਗਾ। ਮੈਂ ਬੇਝਿਜਕ ਹੋ ਕੇ ਇਸ ਤਰ੍ਹਾਂ ਦੇ ਅਯੋਗ ਪ੍ਰਭਾਵ ਦਾ ਵਿਰੋਧ ਕਰਨ ਦੀ ਵਕਾਲਤ ਕਰਾਂਗਾ। ਮੈਂ ਆਪ ਇਹੋ ਜਿਹੇ ਵਰਤਾਂ ਦਾ ਸਫ਼ਲਤਾ ਸਹਿਤ ਮੁਕਾਬਲਾ ਕੀਤਾ ਹੈ, ਜਿਹੜੇ ਮੇਰੇ ਵਿਰੁਧ ਰੱਖੇ ਗਏ ਜਾਂ ਜਿਨ੍ਹਾਂ ਦਾ ਮੈਨੂੰ ਡਰਾਵਾ ਦਿਤਾ ਗਿਆ।

ਅਤੇ ਜੇ ਇਹ ਦਲੀਲ ਦਿਤੀ ਜਾਏ ਕਿ ਖ਼ੁਦਗਰਜ਼ ਅਤੇ ਬੇਗ਼ਰਜ਼ ਨਿਸ਼ਾਨੇ ਵਿਚਲੀ ਲਕੀਰ ਬੜੀ ਸੂਖਮ ਹੁੰਦੀ ਹੈ, ਤਾਂ ਮੈਂ ਜ਼ੋਰ ਦੇ ਕੇ ਕਹਾਂਗਾ ਕਿ ਜਿਹੜਾ ਬੰਦਾ ਵਰਤ ਦਾ ਨਿਸ਼ਾਨਾ ਖ਼ੁਦਗਰਜ਼ੀ ਵਾਲਾ ਜਾਂ ਵੈਸੇ ਘਟੀਆ ਸਮਝਦਾ ਹੈ, ਉਸਨੂੰ ਇਸ ਅੱਗੇ ਹਥਿਆਰ ਸੁੱਟਣ ਤੋਂ ਦ੍ਰਿੜ੍ਹਤਾ ਨਾਲ ਇਨਕਾਰ ਕਰਨਾ ਚਾਹੀਦਾ ਹੈ, ਭਾਵੇਂ ਕਿ ਇਸ ਇਨਕਾਰ ਦਾ ਸਿੱਟਾ ਵਰਤ ਰੱਖਣ ਵਾਲੇ ਦੀ ਮੌਤ ਵਿਚ ਹੀ ਕਿਉਂ ਨਾ ਨਿਕਲੇ।

ਜੇ ਲੋਕ ਇਹੋ ਜਿਹੇ ਵਰਤਾਂ ਵੱਲ ਧਿਆਨ ਨਾ ਦੇਣ ਦੀ ਆਦਤ ਪਾ ਲੈਣ ਜਿਹੜੇ, ਉਹਨਾਂ ਦੇ ਖਿਆਲ ਵਿਚ, ਅਯੋਗ ਨਿਸ਼ਾਨਿਆਂ ਲਈ ਰੱਖੇ ਗਏ ਹੁੰਦੇ ਹਨ, ਤਾਂ ਇਹੋ ਜਿਹੇ ਵਰਤ ਜ਼ਬਰਦਸਤੀ ਵਾਲੀ ਅਤੇ ਅਯੋਗ ਪ੍ਰਭਾਵ ਵਾਲੀ ਰੰਗਤ ਗੁਆ ਬੈਠਣਗੇ। ਸਾਰੀਆਂ ਮਨੁੱਖੀ ਸੰਸਥਾਵਾਂ ਵਾਂਗ, ਵਰਤ ਨੂੰ ਦੋਹਾਂ ਤਰ੍ਹਾਂ ਨਾਲ ਹੀ ਵਰਤਿਆ ਜਾ ਸਕਦਾ ਹੈ, ਕਾਨੂੰਨੀ ਤਰੀਕੇ ਨਾਲ ਵੀ ਅਤੇ ਗ਼ੈਰ–ਕਾਨੂੰਨੀ ਤਰੀਕੇ ਨਾਲ ਵੀ।[86]

ਜੇ ਕੋਈ ਆਦਮੀ, ਭਾਵੇਂ ਉਹ ਕਿੰਨਾ ਵੀ ਹਰਮਨਪਿਆਰਾ ਅਤੇ ਮਹਾਨ ਕਿਉਂ ਨਾ ਹੋਵੇ, ਅਯੋਗ ਉਦੇਸ਼ ਦਾ ਸਮਰਥਨ ਕਰਨ ਲੱਗ ਪੈਂਦਾ ਹੈ ਅਤੇ ਇਸ ਅਯੋਗਤਾ ਦੇ ਸਮਰਥਨ ਵਿਚ ਵਰਤ ਰੱਖ ਲੈਂਦਾ ਹੈ, ਤਾਂ ਉਸਦੇ ਦੋਸਤਾਂ ਦਾ (ਜਿਨ੍ਹਾਂ ਵਿਚ ਮੈਂ ਆਪਣੇ ਆਪ ਨੂੰ ਵੀ ਗਿਣਦਾ ਹਾਂ) ਸਾਥੀ ਕਾਮਿਆਂ ਅਤੇ ਰਿਸ਼ਤੇਦਾਰਾਂ ਦਾ ਇਹ ਫ਼ਰਜ਼ ਬਣਦਾ ਹੈ ਕਿ ਉਸਨੂੰ ਮਰ ਲੈਣ ਦੇਣ, ਇਸ ਨਾਲੋਂ ਕਿ ਅਯੋਗ ਉਦੇਸ਼ ਦੀ ਜਿੱਤ ਹੋਵੇ ਅਤੇ ਉਹ ਜਿਊਂਦਾ ਰਹੇ। ਚੰਗੇ ਤੋਂ ਚੰਗੇ ਸਾਧਨ ਵੀ ਚੰਗੇ ਨਹੀਂ ਰਹਿੰਦੇ ਜਦੋਂ ਨਿਸ਼ਾਨਾ ਚੰਗਾ ਨਾ ਹੋਵੇ, ਜਿਸਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।[87]

## ਆਖਰੀ ਹਥਿਆਰ

ਪਰ ਮੈਂ ਇਕ ਆਮ ਅਸੂਲ ਪੇਸ਼ ਕਰਨਾ ਚਾਹਾਂਗਾ। ਸੱਤਿਆਗ੍ਰਹਿਈ ਨੂੰ ਆਖਰੀ ਹਥਿਆਰ ਵਜੋਂ ਵਰਤ ਰਖਣਾ ਚਾਹੀਦਾ ਹੈ, ਜਦੋਂ ਹੋਰ ਸਭ ਚਾਰੇ ਆਜ਼ਮਾਏ ਜਾ ਚੁੱਕੇ ਅਤੇ ਫੇਲ੍ਹ ਹੋ ਚੁੱਕੇ ਹੋਣ। ਵਰਤਾਂ ਵਿਚ ਨਕਲ ਦੀ ਕੋਈ ਥਾਂ ਨਹੀਂ। ਜਿਸ ਵਿਚ ਮਨ ਦੀ ਸ਼ਕਤੀ ਨਹੀਂ, ਉਸਨੂੰ

ਇਹਦਾ ਸੁਫ਼ਨਾ ਵੀ ਨਹੀਂ ਲੈਣਾ ਚਾਹੀਦਾ, ਅਤੇ ਸਫ਼ਲਤਾ ਦੀ ਤਾਂ ਆਸ ਹੀ ਨਹੀਂ ਰਖੱਣੀ ਚਾਹੀਦੀ।

ਪਰ ਇਕ ਵਾਰੀ ਜਦੋਂ ਕੋਈ ਸੱਤਿਆਗ੍ਰਹਿਈ ਸੰਕਲਪ ਕਰਕੇ ਵਰਤ ਰੱਖ ਲੈਂਦਾ ਹੈ, ਤਾਂ ਉਸਨੂੰ ਆਪਣੇ ਸੰਕਲਪ ਉਤੇ ਡਟੇ ਰਹਿਣਾ ਚਾਹੀਦਾ ਹੈ, ਭਾਵੇਂ ਉਸਦੀ ਕਾਰਵਾਈ ਦਾ ਕੋਈ ਫਲ ਨਿਕਲੇ ਜਾਂ ਨਾ ਨਿਕਲੇ। ਇਸਦਾ ਮਤਲਬ ਇਹ ਨਹੀਂ ਕਿ ਵਰਤ ਰਖਣ ਦਾ ਸਿੱਟਾ ਨਹੀਂ ਨਿਕਲ ਸਕਦਾ ਜਾਂ ਨਿਕਲ ਸਕਦਾ ਹੈ। ਜਿਹੜਾ ਕੋਈ ਫਲ ਦੀ ਆਸ ਨਾਲ ਵਰਤ ਰਖਦਾ ਹੈ, ਆਮ ਕਰਕੇ ਅਸਫ਼ਲ ਰਹਿੰਦਾ ਹੈ, ਅਤੇ ਜੇ ਉਹ ਪ੍ਰੱਤਖ ਤੌਰ ਉਤੇ ਅਸਫ਼ਲ ਨਹੀਂ ਰਹਿੰਦਾ, ਤਾਂ ਵੀ ਉਹ ਅੰਦਰਲੀ ਸਾਰੀ ਖੁਸ਼ੀ ਗੁਆ ਬੈਠਦਾ ਹੈ ਜਿਹੜੀ ਕਿ ਅਸਲੀ ਵਰਤ ਨਾਲ ਮਿਲਦੀ ਹੈ ....

ਹਾਸੋਹੀਣੇ ਵਰਤ ਪਲੇਗ ਵਾਂਗ ਫੈਲਦੇ ਹਨ ਅਤੇ ਹਾਨੀਕਾਰਕ ਹੁੰਦੇ ਹਨ। ਪਰ ਜਦੋਂ ਵਰਤ ਰੱਖਣਾ ਫ਼ਰਜ਼ ਬਣ ਜਾਂਦਾ ਹੈ, ਤਾਂ ਇਹ ਛੱਡਿਆ ਨਹੀਂ ਜਾ ਸਕਦਾ। ਇਸ ਲਈ ਜਦੋਂ ਮੈਨੂੰ ਜ਼ਰੂਰੀ ਲੱਗੇ ਮੈਂ ਵਰਤ ਜ਼ਰੂਰ ਰਖਦਾ ਹਾਂ ਅਤੇ ਕਿਸੇ ਕੀਮਤ ਉਤੇ ਵੀ ਟਲ ਨਹੀਂ ਸਕਦਾ। ਜੋ ਕੁਝ ਮੈਂ ਆਪ ਕਰਦਾ ਹਾਂ, ਇਕੋ ਜਿਹੀਆਂ ਹਾਲਤਾਂ ਵਿਚ ਉਹੋ ਕੁਝ ਕਰਨ ਤੋਂ ਮੈਂ ਦੁਨੀਆ ਨੂੰ ਨਹੀਂ ਵਰਜ ਸਕਦਾ। ਇਹ ਸਾਰੇ ਜਾਣਦੇ ਹਨ ਕਿ ਚੰਗੀਆਂ ਚੀਜ਼ਾਂ ਵਿਚੋਂ ਸਭ ਤੋਂ ਚੰਗੀਆਂ ਦੀ ਅਕਸਰ ਦੁਰਵਰਤੋਂ ਕੀਤੀ ਜਾਂਦੀ ਹੈ। ਅਸੀਂ ਰੋਜ਼ ਅਜੇਹਾ ਵਾਪਰਦਾ ਦੇਖਦੇ ਹਾਂ।[88]

..... ਜਦੋਂ ਮਨੁੱਖੀ ਜੁਗਤ ਫੇਲ੍ਹ ਹੋ ਜਾਂਦੀ ਹੈ, ਤਾਂ ਵਿਸ਼ਵਾਸੀ ਵਰਤ ਰਖਦਾ ਹੈ। ਵਰਤ ਰਖੱਣ ਨਾਲ ਪ੍ਰਾਰਥਨਾ ਦੀ ਭਾਵਨਾ ਵਿਚ ਤੇਜ਼ੀ ਆ ਜਾਂਦੀ ਹੈ, ਅਰਥਾਤ, ਵਰਤ ਰੱਖਣਾ ਇਕ ਰੂਹਾਨੀ ਕਾਰਵਾਈ ਹੈ, ਇਸ ਲਈ ਇਹ ਪਰਮਾਤਮਾ ਨੂੰ ਮੁਖਾਤਬ ਹੁੰਦੀ ਹੈ। ਇਹੋ ਜਿਹੀ ਕਾਰਵਾਈ ਦਾ ਲੋਕਾਂ ਦੀ ਜ਼ਿੰਦਗੀ ਉਤੇ ਅਸਰ ਇਹ ਹੁੰਦਾ ਹੈ ਕਿ ਜਿਥੇ ਵਰਤ ਰੱਖਣ ਵਾਲੇ ਵਿਅਕਤੀ ਨੂੰ ਉਹ ਜ਼ਰਾ ਵੀ ਜਾਣਦੇ ਹੁੰਦੇ ਹਨ, ਉਹਨਾਂ ਦੀ ਸੁੱਤੀ ਜ਼ਮੀਰ ਜਾਗ ਪੈਂਦੀ ਹੈ।

ਪਰ ਇਹ ਖਤਰਾ ਹੁੰਦਾ ਹੈ ਲੋਕ ਆਪਣੇ ਪਿਆਰੇ ਦੀ ਜਾਨ ਬਚਾਉਣ ਦੀ ਖ਼ਾਤਰ ਗਲਤ ਹਮਦਰਦੀ ਕਰਕੇ, ਹੋ ਸਕਦਾ ਹੈ, ਆਪਣੇ ਮਰਜ਼ੀ ਦੇ ਉਲਟ ਕੰਮ ਕਰਨ। ਇਸ ਖ਼ਤਰੇ ਦਾ ਮੁਕਾਬਲਾ ਕੀਤਾ ਜਾਣਾ ਚਾਹੀਦਾ ਹੈ। ਵਿਅਕਤੀ ਨੂੰ ਠੀਕ ਕੰਮ ਕਰਨ ਤੋਂ ਨਹੀਂ ਝਿਜਕਣਾ ਚਾਹੀਦਾ ਜਦੋਂ ਉਸਦੇ ਠੀਕ ਹੋਣ ਬਾਰੇ ਯਕੀਨ ਹੋਵੇ। ਇਹ ਵੱਧ ਤੋਂ ਵੱਧ ਅੰਦਰ ਝਾਤੀ ਮਾਰਨ ਵਿਚ ਸਹਾਈ ਹੋ ਸਕਦਾ ਹੈ। ਇਹੋ ਜਿਹਾ ਵਰਤ ਅੰਦਰਲੀ ਆਵਾਜ਼ ਦੇ ਹੁਕਮ ਮੰਨਦਿਆਂ ਰੱਖੇ ਜਾਂਦੇ ਹਨ, ਇਸ ਲਈ ਇਹ ਕਾਹਲੀ ਨਹੀਂ ਹੋਣ ਦੇਂਦੇ।[89]

# 7. ਸੰਪਤੀ – ਰਹਿਤਤਾ

## 37. ਸੰਪਤੀ–ਰਹਿਤਤਾ ਦਾ ਧਰਮ ਸਿਧਾਂਤ

### ਸੇਵਾ ਦੀ ਕੁੰਜੀ

ਜਦੋਂ ਮੈਂ ਦੇਖਿਆ ਕਿ ਮੈਂ ਰਾਜਨੀਤੀ ਦੇ ਵਲੇਵੇਂ ਵਿਚ ਵਲਿਆ ਗਿਆ ਹਾਂ, ਤਾਂ ਮੈਂ ਆਪਣੇ ਆਪ ਨੂੰ ਪੁੱਛਿਆ ਕਿ ਮੇਰੇ ਲਈ ਕੀ ਜ਼ਰੂਰੀ ਹੈ ਤਾਂ ਕਿ ਮੈਂ ਬਦਇਖ਼ਲਾਕੀ, ਕੂੜ ਤੋਂ, ਉਸ ਚੀਜ਼ ਤੋਂ ਜਿਸਨੂੰ ਰਾਜਸੀ ਲਾਭ ਕਹਿੰਦੇ ਹਨ, ਪੂਰੀ ਤਰ੍ਹਾਂ ਅਛੋਹ ਰਹਿ ਸਕਾਂ.....ਸ਼ੁਰੂ ਸ਼ੁਰੂ ਵਿਚ ਇਹ ਮੁਸ਼ਕਲ ਘੋਲ ਸੀ ਅਤੇ ਇਹ ਆਪਣੀ ਬੀਵੀ ਨਾਲ ਅਤੇ – ਜਿਵੇਂ ਕਿ ਮੈਂ ਸਪਸ਼ਟ ਭਾਂਤ ਯਾਦ ਕਰ ਸਕਦਾ ਹਾਂ– ਆਪਣੇ ਬੱਚਿਆਂ ਨਾਲ ਵੀ ਦੰਗਲ ਸੀ। ਪਰ ਜੋ ਮਰਜ਼ੀ ਹੋਵੇ, ਮੈਂ ਪੱਕੀ ਤਰ੍ਹਾਂ ਨਾਲ ਇਸ ਸਿੱਟੇ ਉਤੇ ਪੁਜਾਂ ਕਿ ਜੇ ਮੈਂ ਉਹਨਾਂ ਲੋਕਾਂ ਦੀ ਸੇਵਾ ਕਰਨੀ ਹੈ ਜਿਨ੍ਹਾਂ ਵਿਚਕਾਰ ਮੇਰੀ ਜ਼ਿੰਦਗੀ ਬਸਰ ਹੋਣੀ ਹੈ ਅਤੇ ਜਿਨ੍ਹਾਂ ਦੀਆਂ ਮੁਸ਼ਕਲਾਂ ਦਾ ਮੈਂ ਨਿੱਤਾਪ੍ਰਤਿ ਸਾਖੀ ਹਾਂ, ਤਾਂ ਮੈਨੂੰ ਸਾਰਾ ਧਨ–ਦੌਲਤ, ਸਾਰੀ ਸੰਪਤੀ ਦਾ ਤਿਆਗ ਕਰਨਾ ਹੋਵੇਗਾ।....

ਮੈਂ ਤੁਹਾਨੂੰ ਸੱਚ ਨਹੀਂ ਦੱਸ ਰਿਹਾ ਹੋਵਾਂਗਾ ਕਿ ਜਦੋਂ ਇਹ ਵਿਸ਼ਵਾਸ ਮੇਰੇ ਮਨ ਵਿਚ ਪੈਦਾ ਹੋਇਆ, ਤਾਂ ਮੈਂ ਤੁਰਤ ਹੀ ਸਭ ਕੁਝ ਦਾ ਤਿਆਗ ਕਰ ਦਿਤਾ। ਮੈਂ ਤੁਹਾਡੇ ਸਾਹਮਣੇ ਇਹ ਜ਼ਰੂਰ ਮੰਨਾਗਾਂ ਕਿ ਪਹਿਲਾਂ ਪਹਿਲਾਂ ਪ੍ਰਗਤੀ ਬੜੀ ਧੀਮੀ ਸੀ। ਅਤੇ ਹੁਣ ਜਦੋਂ ਮੈਂ ਘੋਲ ਦੇ ਉਹਨਾਂ ਦਿਨਾਂ ਨੂੰ ਯਾਦ ਕਰਦਾ ਹਾਂ, ਤਾਂ ਮੈਨੂੰ ਯਾਦ ਆਉਂਦਾ ਹੈ ਕਿ ਸ਼ੁਰੂ ਸ਼ੁਰੂ ਵਿਚ ਇਹ ਦੁਖਦਾਈ ਵੀ ਸੀ। ਪਰ ਜਿਉਂ ਜਿਉਂ ਦਿਨ ਗੁਜ਼ਰਦੇ ਗਏ ਤਾਂ ਮੈਂ ਦੇਖਿਆ ਕਿ ਮੈਨੂੰ ਹੋਰ ਕਈ ਚੀਜ਼ਾਂ ਤੋਂ ਵੀ ਖਹਿੜਾ ਛੁਡਾਉਣਾ ਪੈਣਾ ਸੀ, ਜਿਨ੍ਹਾਂ ਨੂੰ ਮੈਂ ਆਪਣਾ ਸਮਝਦਾ ਹੁੰਦਾ ਸਾਂ, ਅਤੇ ਇਕ ਸਮਾਂ ਆਇਆ ਜਦੋਂ ਉਹਨਾਂ ਚੀਜ਼ਾਂ ਨੂੰ ਛੱਡਣਾ ਮੁਕੰਮਲ ਖੁਸ਼ੀ ਦੀ ਗੱਲ ਬਣ ਗਿਆ। ਤੇ ਫਿਰ ਇਕ ਇਕ ਕਰਕੇ, ਲਗਭਗ ਨਿਰੰਤਰ ਗੁਣਾਂ ਹੁੰਦੀ ਹੋਈ ਤੇਜ਼ੀ ਨਾਲ, ਚੀਜ਼ਾਂ ਮੇਰੇ ਹੱਥੋਂ ਤਿਲਕਦੀਆਂ ਗਈਆਂ।

ਅਤੇ ਜਿਸ ਵੇਲੇ ਮੈਂ ਆਪਣੇ ਤਜਰਬੇ ਸੁਣਾ ਰਿਹਾ ਹਾਂ, ਤਾਂ ਮੈਂ ਕਹਿ ਸਕਦਾ ਹਾਂ ਕਿ ਬਹੁਤ ਵੱਡਾ ਭਾਰ ਮੇਰੇ ਮੋਢਿਆਂ ਤੋਂ ਲਹਿ ਗਿਆ ਹੈ, ਅਤੇ ਮੈਂ ਮਹਿਸੂਸ ਕਰਨ ਲੱਗਾ ਹਾਂ ਕਿ ਹੁਣ ਮੈ ਸੌਖੀ ਤਰ੍ਹਾਂ ਤੁਰ–ਫਿਰ ਸਕਦਾ ਹਾਂ ਅਤੇ ਆਪਣੇ ਸਾਥੀਆਂ ਦੀ ਸੇਵਾ ਲਈ ਵੀ ਮੈਂ ਬਹੁਤ ਆਰਾਮ ਨਾਲ ਅਤੇ ਹੋਰ ਵੀ ਜ਼ਿਆਦਾ ਖੁਸ਼ੀ ਨਾਲ ਆਪਣਾ ਕੰਮ ਵੀ ਕਰ ਸਕਦਾ ਹਾਂ। ਫਿਰ ਕਿਸੇ ਚੀਜ਼ ਦੀ ਮਾਲਕੀ ਵੀ ਮੇਰੇ ਲਈ ਤਕਲੀਫ਼ਦਿਹ ਚੀਜ਼ ਅਤੇ ਬੋਝ ਬਣ ਗਈ।

ਉਸ ਖੁਸ਼ੀ ਦਾ ਕਾਰਨ ਲੱਭਦਿਆਂ, ਮੈਨੂੰ ਪਤਾ ਲੱਗਾ ਕਿ ਜੇ ਮੈਂ ਕੋਈ ਵੀ ਚੀਜ਼ ਆਪਣੀ

ਬਣਾ ਕੇ ਰਖਾਂਗਾ, ਤਾਂ ਮੈਨੂੰ ਸਾਰੀ ਦੁਨੀਆ ਤੋਂ ਇਸਦੀ ਰਾਖੀ ਕਰਨੀ ਪਵੇਗੀ। ਮੈਂ ਇਹ ਵੀ ਦੇਖਿਆ ਕਿ ਬਹੁਤ ਸਾਰੇ ਲੋਕ ਹਨ ਜਿਨ੍ਹਾਂ ਕੋਲ ਇਹ ਚੀਜ਼ ਨਹੀਂ ਭਾਵੇਂ ਉਹ ਇਸਦੀ ਇੱਛਾ ਰਖਦੇ ਹਨ; ਅਤੇ ਮੈਨੂੰ ਪੁਲੀਸ ਦੀ ਹਿਫ਼ਾਜ਼ਤ ਵੀ ਲੈਣੀ ਪਵੇਗੀ ਜੇ ਭੁੱਖੇ, ਕਾਲ ਮਾਰੇ ਲੋਕ, ਮੈਨੂੰ ਕਿਸੇ ਇਕੱਲੀਕਾਰੀ ਥਾਂ ਦੇਖਦੇ, ਨਾ ਸਿਰਫ਼ ਇਹ ਕਿ ਮੇਰੇ ਨਾਲ ਇਹ ਚੀਜ਼ ਵੰਡਣੀ ਚਾਹੁੰਣਗੇ ਸਗੋਂ ਮੈਨੂੰ ਇਸਤੋਂ ਵਾਂਝਿਆਂ ਕਰਨਾ ਚਾਹੁੰਣਗੇ। ਤਾਂ ਮੈਂ ਆਪਣੇ ਆਪ ਨੂੰ ਕਿਹਾ ਕਿ ਜੇ ਉਹ ਇਸਦੀ ਇੱਛਾ ਰਖਦੇ ਹਨ ਅਤੇ ਇਹ ਖੋਹ ਲੈਣਗੇ, ਤਾਂ ਉਹ ਕਿਸੇ ਖੋਰੀ ਮੰਤਵ ਨਾਲ ਇੰਝ ਨਹੀਂ ਕਰਨਗੇ, ਸਗੋਂ ਇਸ ਲਈ ਕਰਨਗੇ ਕਿਉਂਕਿ ਉਹਨਾਂ ਦੀ ਲੋੜ ਮੇਰੇ ਨਾਲੋਂ ਵਧੇਰੇ ਹੈ।[1]

ਦੁਨੀਆ ਨੂੰ ਖੁੱਲ੍ਹ ਹੈ ਕਿ ਸਾਰੀ ਸੰਪਤੀ ਤੋਂ ਆਪਣੇ ਆਪ ਨੂੰ ਵੰਚਿਤ ਕਰਨ ਲਈ ਉਹ ਮੇਰੇ ਉਤੇ ਹੱਸੇ। ਮੇਰੇ ਲਈ ਸੰਪਤੀ ਦਾ ਤਿਆਗ ਇਕ ਹਾਂ–ਪੱਖੀ ਲਾਭ ਰਿਹਾ ਹੈ। ਮੈਂ ਚਾਹਾਂਗਾ ਕਿ ਮੇਰੇ ਸਬਰ–ਸ਼ੁਕਰ ਵਿਚ ਲੋਕ ਮੇਰੇ ਨਾਲ ਮੁਕਾਬਲੇ ਵਿਚ ਆਉਣ। ਇਹ ਸਭ ਤੋਂ ਅਮੀਰ ਖਜ਼ਾਨਾ ਹੈ ਜਿਸਦਾ ਮੈਂ ਮਾਲਕ ਹਾਂ। ਇਸ ਲਈ ਸ਼ਾਇਦ ਇਹ ਕਹਿਣਾ ਠੀਕ ਹੀ ਹੈ ਕਿ ਭਾਵੇਂ ਮੈ ਕੰਗਾਲੀ ਦਾ ਪ੍ਰਚਾਰ ਕਰਦਾ ਹਾਂ, ਮੈਂ ਇਕ ਅਮੀਰ ਆਦਮੀ ਹਾਂ।[2]

## ਸਵੈ–ਇੱਛਤ ਸਵੈ–ਤਿਆਗ

ਸਾਡੀ ਸਭਿਅਤਾ, ਸਾਡਾ ਸਭਿਆਚਾਰ, ਸਾਡਾ ਸਵਰਾਜ ਆਪਣੀਆਂ ਲੋੜਾਂ ਵਧਾਈ ਜਾਣ ਉੱਪਰ–ਆਤਮ ਤ੍ਰਿਪਤੀ ਉਪਰ ਨਿਰਭਰ ਨਹੀਂ ਕਰਦਾ ਸਗੋਂ ਆਪਣੀਆਂ ਲੋੜਾਂ ਸੀਮਿਤ ਕਰਨ ਉਪਰ–ਆਤਮ ਤਿਆਗ ਉੱਪਰ ਨਿਰਭਰ ਕਰਦਾ ਹੈ।[3]

ਸੰਪਤੀ ਰਹਿਤਤਾ ਚੋਰੀ ਨਾ ਕਰਨ ਨਾਲ ਰਲਦੀ ਮਿਲਦੀ ਗੱਲ ਹੈ। ਜਿਹੜੀ ਚੀਜ਼ ਮੂਲ ਰੂਪ ਵਿਚ ਚੋਰੀ ਨਹੀਂ ਕੀਤੀ ਗਈ, ਉਸਨੂੰ ਵੀ ਚੋਰੀ ਦੀ ਚੀਜ਼ ਹੀ ਸਮਝਿਆ ਜਾਣਾ ਚਾਹੀਦਾ ਹੈ, ਜੇ ਇਹ ਸਾਡੀ ਲੋੜ ਨਹੀਂ ਪਰ ਫਿਰ ਵੀ ਅਸੀਂ ਇਸਨੂੰ ਰੱਖੀ ਫਿਰਦੇ ਹਾਂ। ਮਾਲਕੀ ਦਾ ਮਤਲਬ ਹੈ ਭਵਿੱਖ ਲਈ ਸੰਭਾਲ ਰੱਖਣਾ। ਸੱਚ ਦਾ ਖੋਜੀ, ਪਿਆਰ ਦੇ ਕਾਨੂੰਨ ਦਾ ਅਨੁਆਈ ਭਲਕ ਦੇ ਖਿਲਾਫ਼ ਕੁਝ ਨਹੀਂ ਰੱਖ ਸਕਦਾ। ਪਰਮਾਤਮਾ ਭਲਕ ਲਈ ਕੁਝ ਸਾਂਭ ਕੇ ਨਹੀਂ ਰੱਖਦਾ। ਉਹ ਕਦੀ ਵੀ ਉਹ ਕੁਝ ਪੈਦਾ ਨਹੀਂ ਕਰਦਾ ਜਿਹੜਾ ਇਸ ਘੜੀ ਦੀ ਲੋੜ ਤੋਂ ਵੱਧ ਹੋਵੇ। ਇਸ ਲਈ ਜੇ ਅਸੀਂ ਉਸਦੀ ਕਿਰਪਾਲਤਾ ਉਤੇ ਵਿਸ਼ਵਾਸ ਰਖਦੇ ਹਾਂ, ਤਾਂ ਸਾਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਉਹ ਹਰ ਰੋਜ਼ ਸਾਨੂੰ ਰੋਜ਼ ਦਾ ਖਾਣਾ ਦੇਵੇਗਾ, ਅਰਥਾਤ ਉਹ ਸਾਰਾ ਕੁਝ ਦੇਵੇਗਾ ਜਿਸਦੀ ਸਾਨੂੰ ਲੋੜ ਹੈ।........

ਦੈਵੀ ਨੇਮ ਵੱਲੋਂ, ਜਿਹੜਾ ਮਨੁੱਖ ਨੂੰ ਉਸਦੀ ਰੋਜ਼ ਦੀ ਰੋਟੀ ਦੇਂਦਾ ਹੈ ਅਤੇ ਇਸਤੋਂ ਵੱਧ ਕੁਝ ਨਹੀਂ, ਸਾਡੀ ਅਗਿਆਨਤਾ ਜਾਂ ਅਣਗਹਿਲੀ ਨੇ ਸਾਰੀਆਂ ਨਾਬਰਾਬਰੀਆਂ ਨੂੰ ਅਤੇ ਇਹਨਾਂ ਤੋਂ ਪੈਦਾ ਹੁੰਦੀਆਂ ਸਾਰੀਆਂ ਮੁਸੀਬਤਾਂ ਨੂੰ ਪੈਦਾ ਕੀਤਾ ਹੈ। ਅਮੀਰਾਂ ਕੋਲ ਚੀਜਾਂ ਦੇ ਵਾਧੂ ਭੰਡਾਰ ਹਨ ਜਿਨ੍ਹਾਂ ਦੀ ਉਹਨਾਂ ਨੂੰ ਲੋੜ ਨਹੀਂ ਹੁੰਦੀ ਅਤੇ ਇਸ ਲਈ ਉਹਨਾਂ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਅਤੇ ਇਹ ਜ਼ਾਇਆ ਜਾਂਦੇ ਹਨ, ਜਦ ਕਿ ਰੋਟੀ ਖੁਣੋਂ ਲੱਖਾਂ ਲੋਕ ਭੁੱਖੇ ਮਰ ਜਾਂਦੇ ਹਨ।

ਜੇ ਹਰ ਕੋਈ ਉਨਾ ਕੁਝ ਹੀ ਰੱਖੇ ਜਿਸਦੀ ਉਸਨੂੰ ਲੋੜ ਹੈ, ਤਾਂ ਕਿਸੇ ਨੂੰ ਵੀ ਕੋਈ

ਥੁੜ ਨਹੀਂ ਰਹੇਗੀ ਅਤੇ ਸਾਰੇ ਹੀ ਸਬਰ-ਸੰਤੋਖ ਨਾਲ ਰਹਿਣਗੇ। ਪਰ ਜਿਹੋ ਜਿਹੀ ਕਿ ਹਾਲਤ ਹੈ, ਅਮੀਰ ਲੋਕ ਗਰੀਬਾਂ ਨਾਲੋਂ ਕੋਈ ਘੱਟ ਅਸੰਤੁਸ਼ਟ ਨਹੀਂ। ਗਰੀਬ ਆਦਮੀ ਲੱਖਪਤੀ ਬਨਣ ਦੀ ਇੱਛਾ ਰੱਖੇਗਾ ਅਤੇ ਲਖਪਤੀ ਕਰੋੜਪਤੀ ਬਨਣ ਦੀ।

ਸੰਤੁਸ਼ਟੀ ਦੀ ਭਾਵਨਾ ਨੂੰ ਸੰਸਾਰ ਭਰ ਵਿਚ ਫ਼ੈਲਾਉਣ ਦੇ ਆਸ਼ੇ ਨਾਲ ਅਮੀਰਾਂ ਨੂੰ ਤਿਆਗ ਕਰਨ ਵਿਚ ਪਹਿਲ-ਕਦਮੀ ਕਰਨੀ ਚਾਹੀਦੀ ਹੈ। ਸਿਰਫ ਜੇ ਕਿਤੇ ਉਹ ਆਪਣੀ ਜਾਇਦਾਦ ਨੂੰ ਸਾਧਾਰਣ ਸੀਮਾ ਦੇ ਅੰਦਰ ਅੰਦਰ ਰੱਖਣ, ਤਾਂ ਭੁੱਖਿਆਂ ਨੂੰ ਸੌਖੀ ਤਰ੍ਹਾਂ ਰਜਾਇਆ ਜਾ ਸਕੇਗਾ ਅਤੇ ਉਹ ਅਮੀਰਾਂ ਦੇ ਨਾਲ ਨਾਲ ਸੰਤੁਸ਼ਟੀ ਦਾ ਸਬਕ ਸਿੱਖ ਜਾਣਗੇ।

ਸੰਪਤੀ-ਰਹਿਤਤਾ ਦੇ ਆਦਰਸ਼ ਦੀ ਪੂਰਨ ਪਰਾਪਤੀ ਮੰਗ ਕਰਦੀ ਹੈ ਕਿ ਪੰਛੀਆਂ ਵਾਂਗ ਮਨੁੱਖਾਂ ਦੇ ਸਿਰ ਉਤੇ ਵੀ ਕੋਈ ਛੱਤ ਨਾ ਹੋਵੇ, ਕੋਈ ਕੱਪੜਾ-ਲੀੜਾ ਨਾ ਹੋਵੇ, ਭਲਕ ਲਈ ਖੁਰਾਕ ਦਾ ਕੋਈ ਭੰਡਾਰ ਨਾ ਹੋਵੇ। ਉਸਨੂੰ ਬੇਸ਼ਕ ਰੋਜ਼ਾਨਾ ਅੰਨ ਦੀ ਲੋੜ ਹੋਵੇਗੀ, ਪਰ ਇਹ ਮੁੱਹਈਆ ਕਰਨਾ ਰੱਬ ਦਾ ਕੰਮ ਹੈ, ਉਸਦਾ ਆਪਣਾ ਨਹੀਂ। ਇਸ ਆਦਰਸ਼ ਤੱਕ ਜੇ ਕੋਈ ਪੁੱਜ ਸੱਕਦੇ ਹਨ ਤਾਂ ਥੋਹੜੇ ਤੋਂ ਥੋਹੜੇ ਹੀ ਸੰਭਵ ਤੌਰ ਉਤੇ ਹੋ ਸਕਦੇ ਹਨ। ਸਾਨੂੰ ਸਾਧਾਰਣ ਢੂੰਡਾਊਆਂ ਨੂੰ ਦਿਸਦੀ ਅਸੰਭਵਤਾ ਕਾਰਨ ਇਸ ਤੋਂ ਪਰ੍ਹੇ ਨਹੀਂ ਧੱਕੇ ਜਾਣਾ ਚਾਹੀਦਾ। ਸਗੋਂ ਸਾਨੂੰ ਇਹ ਆਦਰਸ਼ ਹਮੇਸ਼ਾ ਸਾਹਮਣੇ ਰੱਖਣਾ ਚਾਹੀਦਾ ਹੈ, ਅਤੇ ਇਸਦੇ ਚਾਨਣ ਵਿਚ ਆਪਣੀ ਮਾਲਕੀ ਹੇਠਲੀਆਂ ਚੀਜ਼ਾਂ ਦੀ ਆਲੋਚਨਾਤਮਕ ਨਿਰਖ-ਪਰਖ ਕਰਦੇ ਰਹਿਣਾ ਅਤੇ ਉਹਨਾਂ ਨੂੰ ਘਟ ਕਰਨ ਦੀ ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ ਹੈ।

ਸ਼ਬਦ ਦੇ ਅਸਲੀ ਅਰਥਾਂ ਵਿਚ ਸਭਿਅਤਾ ਦਾ ਮਤਲਬ ਲੋੜਾਂ ਨੂੰ ਵਧਾਈ ਜਾਣਾ ਨਹੀਂ ਸਗੋਂ ਸੋਚ ਸਮਝ ਕੇ ਅਤੇ ਆਪਣੀ ਇੱਛਾ ਨਾਲ ਇਹਨਾਂ ਨੂੰ ਘਟਾਉਣਾ ਹੈ। ਸਿਰਫ਼ ਇਹੀ ਗੱਲ ਹੀ ਅਸਲੀ ਖੁਸ਼ੀ ਅਤੇ ਸੰਤੁਸ਼ਟਤਾ ਵਧਾਉਂਦੀ ਅਤੇ ਸੇਵਾ ਦੀ ਸਮਰੱਥਾ ਵਿਚ ਵਾਧਾ ਕਰਦੀ ਹੈ।

ਨਿਰੋਲ ਸੱਚ ਦੇ ਦ੍ਰਿਸ਼ਟੀਕੋਨ ਤੋਂ, ਸਰੀਰ ਵੀ ਇਕ ਸੰਪਤੀ ਹੈ। ਇਹ ਠੀਕ ਹੀ ਕਿਹਾ ਗਿਆ ਹੈ ਕਿ ਖੁਸ਼ੀ ਮਾਨਣ ਦੀ ਇੱਛਾ ਆਤਮਾ ਲਈ ਸਰੀਰ ਪੈਦਾ ਕਰਦੀ ਹੈ। ਜਦੋਂ ਇਹ ਇੱਛਾ ਖਤਮ ਹੋ ਜਾਂਦੀ ਹੈ ਤਾਂ ਸਰੀਰ ਦੀ ਹੋਰ ਲੋੜ ਨਹੀਂ ਰਹਿੰਦੀ, ਅਤੇ ਮਨੁੱਖ ਜਨਮ ਮਰਨ ਦੇ ਚੱਕਰਵਿਊ ਤੋਂ ਮੁਕਤ ਹੋ ਜਾਂਦਾ ਹੈ। ਆਤਮਾ ਸਰਬ ਵਿਆਪਕ ਹੈ; ਉਸਨੂੰ ਪਿੰਜਰੇ ਵਰਗੇ ਸਰੀਰ ਵਿਚ ਬੰਦ ਰਹਿਣ ਦੀ, ਜਾਂ ਫਿਰ ਇਸ ਪਿੰਜਰੇ ਦੀ ਖਾਤਰ ਬੁਰੇ ਕੰਮ ਕਰਨ ਦੀ, ਸਗੋਂ ਦੂਜਿਆਂ ਨੂੰ ਮਾਰਨ ਦੀ ਵੀ ਕੀ ਲੋੜ ਹੈ?

## ਤਿਆਗ ਦਾ ਆਦਰਸ਼

ਇਸ ਤਰ੍ਹਾਂ ਅਸੀਂ ਪੂਰਨ ਤਿਆਗ ਦੇ ਆਦਰਸ਼ ਤੱਕ ਪੁੱਜਦੇ ਹਾਂ ਅਤੇ ਜਦੋਂ ਤੱਕ ਸਰੀਰ ਕਾਇਮ ਰਹਿੰਦਾ ਹੈ, ਇਸਨੂੰ ਸੇਵਾ ਦੇ ਮੰਤਵ ਲਈ ਵਰਤਦੇ ਹਾਂ ਇਥੋਂ ਤੱਕ ਕਿ ਰੋਟੀ ਨਹੀਂ, ਸਗੋਂ ਸੇਵਾ ਸਾਡੇ ਲਈ ਜ਼ਿੰਦਗੀ ਦਾ ਆਸਰਾ ਬਣ ਜਾਂਦੀ ਹੈ। ਅਸੀਂ ਸਿਰਫ਼ ਸੇਵਾ ਦੀ ਖਾਤਰ ਖਾਂਦੇ ਪੀਂਦੇ, ਸੌਂਦੇ ਜਾਗਦੇ ਹਾਂ। ਮਨ ਦਾ ਇਹੋ ਜਿਹਾ ਵਤੀਰਾ ਸਾਨੂੰ ਅਸਲੀ ਖੁਸ਼ੀ ਦੇਂਦਾ ਅਤੇ ਸਮੇਂ ਦੀ ਭਰਪੂਰਤਾ ਵਿਚ ਆਨੰਦਮਈ ਝਲਕ ਪੇਸ਼ ਕਰਦਾ ਹੈ। ਆਓ, ਅਸੀਂ ਸਾਰੇ ਆਪਣੇ ਆਪ ਨੂੰ ਇਸ ਦ੍ਰਿਸ਼ਟੀਕੋਨ ਤੋਂ ਪਰਖੀਏ।

ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਸੰਪਤੀ-ਰਹਿਤਤਾ ਅਜੇਹਾ ਸਿਧਾਂਤ ਹੈ ਜਿਹੜਾ ਵਿਚਾਰਾਂ ਅਤੇ ਵਸਤਾਂ ਦੋਹਾਂ ਉਤੇ ਹੀ ਲਾਗੂ ਹੁੰਦਾ ਹੈ। ਜਿਹੜਾ ਮਨੁੱਖ ਫ਼ਜ਼ੂਲ ਗਿਆਨ ਦੇ ਨਾਲ ਆਪਣਾ ਦਿਮਾਗ਼ ਭਰ ਲੈਂਦਾ ਹੈ, ਉਹ ਇਸ ਅਦੁਤੀ ਸਿਧਾਂਤ ਦੀ ਉਲੰਘਣਾ ਕਰਦਾ ਹੈ। ਜਿਹੜੇ ਵਿਚਾਰ ਸਾਨੂੰ ਪਰਮਾਤਮਾ ਤੋਂ ਪਰੇ ਕਰਦੇ ਹਨ, ਜਾਂ ਸਾਨੂੰ ਉਸ ਵੱਲ ਨਹੀਂ ਮੋੜਦੇ, ਉਹ ਸਾਡੇ ਰਾਹ ਦੀਆਂ ਰੁਕਾਵਟਾਂ ਬਣਦੇ ਹਨ।

ਇਸ ਸੰਬੰਧ ਵਿਚ ਅਸੀਂ ਗੀਤਾ ਦੇ ਤੇਰ੍ਹਵੇਂ ਅਧਿਆਇ ਵਿਚ ਦਿੱਤੀ ਗਈ ਗਿਆਨ ਦੀ ਪਰਿਭਾਸ਼ਾ ਉਤੇ ਵਿਚਾਰ ਕਰ ਸਕਦੇ ਹਾਂ। ਉੱਥੇ ਸਾਨੂੰ ਦੱਸਿਆ ਗਿਆ ਹੈ ਕਿ ਨਿਮਰਤਾ (ਅਮਾਨਿਤਵਮ), ਆਦਿ ਗਿਆਨ ਹੈ, ਹੋਰ ਸਭ ਕੁਝ ਅਗਿਆਨ ਹੈ। ਜੇ ਇਹ ਸੱਚ ਹੈ ਅਤੇ ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਸੱਚ ਹੈ--ਤਾਂ ਜਿਸਨੂੰ ਮਹਿਜ ਅਸੀਂ ਗਿਆਨ ਕਹਿ ਕੇ ਚੰਬੜੇ ਹੋਏ ਹਾਂ, ਉਹ ਨਿਰੋਲ ਅਤੇ ਸਿੱਧੀ-ਸਾਦੀ ਅਗਿਆਨਤਾ ਹੈ, ਜਿਸ ਕਰਕੇ ਇਹ ਕੋਈ ਫ਼ਾਇਦਾ ਪੁਚਾਉਣ ਦੀ ਥਾਂ ਸਾਡਾ ਨੁਕਸਾਨ ਹੀ ਕਰਦੀ ਹੈ। ਇਹ ਮਨ ਨੂੰ ਚੱਕਰਾਂ ਵਿਚ ਪਾਉਂਦੀ ਹੈ, ਸਗੋਂ ਇਸਨੂੰ ਸਖਣਾ ਕਰ ਦੇਂਦੀ ਹੈ, ਅਤੇ ਬੁਰਾਈ ਦੇ ਅਨੰਤ ਫ਼ੈਲਾਅ ਵਿਚ ਅਸੰਤੋਖ ਵਧਦਾ ਫੁਲਦਾ ਹੈ।

ਇਹ ਕਹਿਣ ਦੀ ਲੋੜ ਨਹੀਂ ਕਿ ਇਹ ਨਿਸ਼ਕਿਰਿਆ ਬਣੇ ਰਹਿਣ ਦੀ ਦਲੀਲ ਨਹੀਂ। ਸਾਡੀ ਜ਼ਿੰਦਗੀ ਦਾ ਹਰ ਪਲ ਮਾਨਸਿਕ ਜਾਂ ਸਰੀਰਕ ਸਰਗਰਮੀ ਨਾਲ ਭਰਿਆ ਹੋਣਾ ਚਾਹੀਦਾ ਹੈ, ਪਰ ਇਹ ਸਰਗਰਮੀ ਸਾਤਵਿਕ, ਸੱਚ ਵੱਲ ਲਗੀ ਹੋਈ ਹੋਣੀ ਚਾਹੀਦੀ ਹੈ। ਜਿਸ ਵਿਅਕਤੀ ਨੇ ਆਪਣੇ ਜੀਵਨ ਸੇਵਾ ਦੇ ਲੇਖੇ ਲਾ ਦਿਤਾ ਹੈ ਉਹ ਇਕ ਘੜੀ ਵੀ ਵਿਹਲਾ ਨਹੀਂ ਰਹਿ ਸਕਦਾ। ਪਰ ਚੰਗੀ ਅਤੇ ਮਾੜੀ ਸਰਗਰਮੀ ਵਿਚਕਾਰ ਨਿਖੇੜ ਕਰਨਾ ਸਾਨੂੰ ਸਿੱਖਣਾ ਚਾਹੀਦਾ ਹੈ। ਨਿਖੇੜ ਕਰਨ ਦੀ ਇਹ ਸ਼ਕਤੀ ਕੁਦਰਤੀ ਤੌਰ ਉਤੇ ਸੇਵਾ ਲਈ ਇਕਾਗਰ ਚਿਤ ਲਗਨ ਦੇ ਨਾਲ ਚੱਲਦੀ ਹੈ।[੪]

## ਇਖਲਾਕੀ ਮੰਤਵ

ਸਾਡੇ ਸਭ ਕੋਲ ਜਾਇਦਾਦ ਕਿਉਂ ਹੋਵੇ? ਕਿਉਂ ਨਾ ਅਸੀਂ, ਕੁਝ ਸਮੇਂ ਤੋਂ ਮਗਰੋਂ ਆਪਣੀ ਸਾਰੀ ਜਾਇਦਾਦ ਤੋਂ ਆਪਣੇ ਆਪ ਨੂੰ ਵੰਚਿਤ ਕਰ ਲਈਏ? ਬੇ ਅਸੂਲੇ ਵਪਾਰੀ ਬੇਈਮਾਨੀ ਕਰਨ ਲਈ ਅਜੇਹਾ ਕਰਦੇ ਹਨ। ਕਿਸੇ ਇਖਲਾਕੀ ਅਤੇ ਮਹਾਨ ਮੰਤਵ ਲਈ ਅਸੀਂ ਅਜੇਹਾ ਕਿਉਂ ਨਹੀਂ ਕਰ ਸਕਦੇ?

ਇਕ ਹਿੰਦੂ ਲਈ ਇਕ ਖਾਸ ਪੜਾਅ ਉਤੇ ਇਹ ਆਮ ਗੱਲ ਹੁੰਦੀ ਸੀ। ਹਰ ਚੰਗੇ ਹਿੰਦੂ ਤੋਂ ਆਸ ਰੱਖੀ ਜਾਂਦੀ ਹੈ ਕਿ ਉਹ ਨਿਸਚਿਤ ਸਮੇਂ ਲਈ ਗ੍ਰਹਿਸਥੀ ਜੀਵਨ ਬਿਤਾਉਣ ਤੋਂ ਮਗਰੋਂ, ਜਾਇਦਾਦ ਤੋਂ ਸੰਨਿਆਸ ਲੈਣ ਦੇ ਜੀਵਨ ਵਿਚ ਦਾਖਲ ਹੋਵੇਗਾ। ਅਸੀਂ ਇਸ ਉੱਚੀ-ਸੁੱਚੀ ਪਰੰਪਰਾ ਨੂੰ ਮੁੜ ਸੁਰਜੀਤ ਕਿਉਂ ਨਾ ਕਰੀਏ? ਹਕੀਕਤ ਵਿਚ ਇਸਦਾ ਅਰਥ ਸਿਰਫ਼ ਇਹ ਨਿਕਲਦਾ ਹੈ ਕਿ ਆਪਣੀ ਦੇਖ-ਭਾਲ ਲਈ ਅਸੀਂ ਆਪਣੇ ਆਪ ਨੂੰ ਉਹਨਾਂ ਲੋਕਾਂ ਦੇ ਰਹਿਮ ਉਤੇ ਛੱਡ ਦੇਂਦੇ ਹਾਂ, ਜਿਨ੍ਹਾਂ ਨੂੰ ਅਸੀਂ ਆਪਣੀ ਜਾਇਦਾਦ ਮੁੰਤਕਿਲ ਕਰ ਦੇਂਦੇ ਹਾਂ। ਮੇਰੇ ਲਈ ਇਹ ਵਿਚਾਰ ਖਿੱਚ ਰੱਖਦਾ ਹੈ। ਇਹੋ ਜਿਹੇ ਸਨਮਾਣਯੋਗ ਵਿਸ਼ਵਾਸ ਦੇ ਅਣਗਿਣਤ ਮਾਮਲਿਆਂ ਵਿਚ ਸ਼ਾਇਦ ਹੀ ਹੈ ਕਿ ਇਸ ਵਿਸ਼ਵਾਸ ਦੀ ਦੁਰਵਰਤੋਂ ਦਾ ਲੱਖਾਂ ਵਿਚੋਂ ਕੋਈ ਇਕ ਮਾਮਲਾ ਹੋਵੇ।

....ਬੇਈਮਾਨ ਲੋਕਾਂ ਹੱਥ ਪੱਲਾ ਫੜਾਉਣ ਤੋਂ ਬਿਨ੍ਹਾਂ ਇਹੋ ਜਿਹੇ ਵਿਵਹਾਰ ਨੂੰ ਕਿਵੇਂ ਨਿਯੋਜਤ ਕੀਤਾ ਜਾ ਸਕਦਾ ਹੈ, ਇਹ ਗੱਲ ਲੰਮੇ ਤਜਰਬੇ ਕਰਨ ਤੋਂ ਮਗਰੋਂ ਹੀ ਨਿਸਚਿਤ ਕੀਤੀ ਜਾ ਸਕਦੀ ਹੈ। ਪਰ ਇਸ ਉਦਾਹਰਣ ਦੀ ਦੁਰਵਰਤੋਂ ਕੀਤੇ ਜਾਣ ਦੇ ਡਰੋਂ ਤਜਰਬਾ ਕਰਨ ਦੀ ਕੋਸ਼ਿਸ਼ ਤੋਂ ਹਟੇ ਰਹਿਣ ਦੀ ਕੋਈ ਲੋੜ ਨਹੀਂ। ਗੀਤਾ ਦਾ ਦੈਵੀ ਲੇਖਕ ਤਾਂ 'ਅਰਸ਼ੀ ਗੀਤ' ਦਾ ਸੰਦੇਸ਼ ਦੇਣ ਤੋਂ ਪਿੱਛੇ ਨਹੀਂ ਸੀ ਹਟਿਆ ਭਾਵੇਂ ਉਸਨੂੰ ਸ਼ਾਇਦ ਪਤਾ ਸੀ ਕਿ ਕਤਲ ਸਮੇਤ ਬੁਰਾਈ ਦੀ ਹਰ ਵੰਨਗੀ ਨੂੰ ਉਚਿਤ ਠਹਿਰਾਉਣ ਲਈ ਇਸਨੂੰ ਤੋੜਿਆ-ਮਰੋੜਿਆ ਜਾਇਗਾ।[5]

ਧਰਮ ਦੀ ਸਰਵੁੱਚ ਪੂਰਤੀ....ਹਰ ਸੰਪਤੀ ਦਾ ਤਿਆਗ ਕਰ ਦੇਣ ਦੀ ਮੰਗ ਕਰਦੀ ਹੈ। ਆਪਣੀ ਹਸਤੀ ਦੇ ਨੇਮ ਦੀ ਪੁਸ਼ਟੀ ਕਰ ਲੈਣ ਪਿਛੋਂ, ਸਾਨੂੰ ਅਸਲ ਨੂੰ ਉਸ ਹੱਦ ਤੱਕ ਘੱਟ ਕਰਨਾ ਸ਼ੁਰੂ ਕਰ ਦੇਣਾ ਚਾਹੀਦਾ ਹੈ ਜਿਥੋਂ ਤੱਕ ਸਾਡੀ ਸਮਰੱਥਾ ਹੋਵੇ, ਉਸਤੋਂ ਅੱਗੇ ਬਿਲਕੁਲ ਨਹੀਂ। ਇਹ ਮਧਯ-ਮਾਰਗ ਹੈ।[6]

## ਸੁਨਹਿਰੀ ਅਸੂਲ

ਸੁਨਹਿਰੀ ਅਸੂਲ ਇਹ ਹੈ..... ਕਿ ਉਹ ਕੁਝ ਲੈਣ ਤੋਂ ਦ੍ਰਿੜ੍ਹਤਾ ਨਾਲ ਇਨਕਾਰ ਕਰ ਦੇਈਏ, ਜੋ ਕੁਝ ਲੱਖਾਂ ਲੋਕਾਂ ਕੋਲ ਨਹੀਂ ਹੋ ਸਕਦਾ। ਇਨਕਾਰ ਕਰਨ ਦੀ ਇਹ ਸਮਰੱਥਾ ਸਾਡੇ ਵਿਚ ਇਕਦਮ ਨਹੀਂ ਆ ਜਾਇਗੀ। ਪਹਿਲੀ ਗੱਲ ਅਜੇਹਾ ਮਾਨਸਿਕ ਵਤੀਰਾ ਧਾਰਨ ਕਰਨਾ ਹੈ, ਜਿਹੜਾ ਉਹਨਾਂ ਚੀਜ਼ਾਂ ਜਾਂ ਸਹੂਲਤਾਂ ਦੀ ਮਾਲਕੀ ਨਹੀਂ ਚਾਹੇਗਾ ਜਿਨ੍ਹਾਂ ਤੋਂ ਲੱਖਾਂ ਲੋਕ ਵੰਚਿਤ ਹਨ, ਅਤੇ ਅਗਲੀ ਫੌਰੀ ਗੱਲ ਉਸ ਮਾਨਸਿਕਤਾ ਦੇ ਅਨੁਕੂਲ ਜਿੰਨੀ ਜਲਦੀ ਹੋ ਸਕੇ ਆਪਣੇ ਜੀਵਨ-ਕਰਮ ਨੂੰ ਮੁੜ-ਤਰਤੀਬ ਦੇਣ ਦੀ ਹੈ।[7]

ਪਿਆਰ ਅਤੇ ਨਿਰੋਲ ਨਿੱਜੀ ਮਲਕੀਤ ਨਾਲ ਨਾਲ ਨਹੀ ਚੱਲ ਸਕਦੇ। ਸਿਧਾਂਤ ਰੂਪ ਵਿਚ, ਜਿੱਥੇ ਕਿਤੇ ਪੂਰਨ ਪਿਆਰ ਹੈ, ਉਥੇ ਪੂਰਨ ਸੰਪਤੀ-ਰਹਿਤਤਾ ਹੋਣੀ ਚਾਹੀਦੀ ਹੈ। ਸਰੀਰ ਸਾਡੀ ਅੰਤਮ ਸੰਪਤੀ ਹੈ। ਇਸ ਲਈ ਮੱਨੁਖ ਪੂਰਨ ਪਿਆਰ ਸਿਰਫ਼ ਤਾਂ ਹੀ ਅਮਲ ਵਿਚ ਲਿਆ ਸਕਦਾ ਅਤੇ ਪੂਰੀ ਤਰ੍ਹਾਂ ਸੰਪਤੀ-ਰਹਿਤ ਹੋ ਸਕਦਾ ਹੈ, ਜੇ ਉਹ ਮਨੁੱਖੀ ਸੇਵਾ ਦੀ ਖਾਤਰ ਮੌਤ ਨੂੰ ਜੱਫੀ ਪਾਉਣ ਲਈ ਅਤੇ ਆਪਣਾ ਸਰੀਰ ਤਿਆਗਣ ਲਈ ਤਿਆਰ ਹੋਵੇ।

ਪਰ ਇਹ ਗੱਲ ਸਿਰਫ਼ ਸਿਧਾਂਤ ਰੂਪ ਵਿਚ ਹੀ ਸੱਚ ਹੈ। ਅਸਲ ਜੀਵਨ ਵਿਚ ਅਸੀਂ ਸ਼ਾਇਦ ਹੀ ਪੂਰਨ ਪਿਆਰ ਨੂੰ ਅਮਲ ਵਿਚ ਲਿਆ ਸਕਦੇ ਹੋਈਏ, ਕਿਉਂਕਿ ਸੰਪਤੀ ਵਜੋਂ ਸਰੀਰ ਹਮੇਸ਼ਾ ਹੀ ਅਪੂਰਨ ਰਹੇਗਾ ਅਤੇ ਪੂਰਨ ਹੋਣ ਦੀ ਕੋਸ਼ਿਸ਼ ਕਰਨਾ ਹਮੇਸ਼ਾ ਹੀ ਉਸਦਾ ਕੰਮ ਬਣਿਆ ਰਹੇਗਾ। ਇਸ ਤਰ੍ਹਾਂ ਪਿਆਰ ਵਿਚ ਜਾਂ ਸੰਪਤੀ-ਰਹਿਤਤਾ ਵਿਚ ਇਹ ਪੂਰਨਤਾ ਨਾ ਪ੍ਰਾਪਤ ਹੋਣ ਵਾਲਾ ਆਦਰਸ਼ ਬਣਿਆ ਰਹੇਗਾ, ਜਦੋਂ ਤੱਕ ਅਸੀਂ ਜਿਉਂਦੇ ਹਾਂ, ਪਰ ਜਿਸ ਵੱਲ ਸਾਨੂੰ ਨਿਰੰਤਰ ਯਤਨ ਕਰਦੇ ਰਹਿਣਾ ਪਵੇਗਾ।[8]

ਈਸਾ ਮਸੀਹ, ਮੁਹੰਮਦ, ਬੁੱਧ, ਗੁਰੂ ਨਾਨਕ, ਕਬੀਰ, ਚੈਤੱਨਯ, ਸ਼ੰਕਰ, ਦਯਾਨੰਦ, ਰਾਮਾਕ੍ਰਿਸ਼ਨਾ ਅਜੇਹੇ ਵਿਅਕਤੀ ਸਨ ਜਿਨ੍ਹਾਂ ਨੇ ਹਜ਼ਾਰਾਂ ਲੋਕਾਂ ਉਤੇ ਅਥਾਹ ਪ੍ਰਭਾਵ ਪਾਇਆ ਅਤੇ ਉਹਨਾਂ ਦੇ ਆਚਰਣ ਨੂੰ ਡੋਲਿਆ। ਦੁਨੀਆ ਹੋਰ ਅਮੀਰ ਹੋ ਗਈ ਹੈ ਕਿ ਉਹ ਇਸ ਵਿਚ ਰਹਿੰਦੇ ਰਹੇ ਹਨ। ਅਤੇ ਉਹ ਸਾਰੇ ਅਜਿਹੇ ਵਿਅਕਤੀ ਸਨ ਜਿਨ੍ਹਾਂ ਨੇ ਗ਼ਰੀਬੀ ਨੂੰ ਆਪਣੇ

ਮਾਪਕ ਯੰਤਰ ਵਜੋਂ ਜਾਣ–ਬੁੱਝ ਕੇ ਅਪਣਾਇਆ। ... ਜਿੱਥੋਂ ਤੱਕ ਅਸੀਂ ਅਜੋਕੇ ਪਦਾਰਥ–ਪਰੇਮੀ ਝੱਲ ਨੂੰ ਆਪਣਾ ਨਿਸ਼ਾਨਾ ਬਣਾ ਰਖਿਆ ਹੈ, ਉਥੋਂ ਤੱਕ ਅਸੀਂ ਤਰੱਕੀ ਦੇ ਰਾਹ ਉੱਤੇ ਥੱਲੇ ਨੂੰ ਜਾ ਰਹੇ ਹਾਂ।[9]

ਉਹਨਾਂ ਗੁਨਾਹਾਂ ਅਤੇ ਗ਼ਲਤੀਆਂ ਦਾ ਸਿਲਾ ਕਿੰਨਾ ਬੋਝਲ ਹੈ ਜਿਹੜਾ ਧਨ, ਸੱਤਾ ਅਤੇ ਸ਼ਾਨ ਮਨੁੱਖ ਤੋਂ ਵਸੂਲ ਕਰਦੇ ਹਨ।[10]

ਕਿਸੇ ਤੋਂ ਉਸਦੀ ਆਗਿਆ ਤੋਂ ਬਿਨ੍ਹਾਂ ਕੋਈ ਚੀਜ਼ ਲੈ ਲੈਣਾ, ਬੇਸ਼ਕ ਚੋਰੀ ਹੈ ਪਰ ਇਹ ਵੀ ਚੋਰੀ ਹੈ ਕਿ ਕੋਈ ਚੀਜ਼ ਜਿਸ ਮੰਤਵ ਲਈ ਕਿਸੇ ਨੇ ਹੁਦਾਰੀ ਦਿੱਤੀ ਹੈ, ਉਸਤੋਂ ਵੱਖਰੇ ਮੰਤਵ ਲਈ ਵਰਤੀ ਜਾਏ, ਜਾਂ ਉਸ ਨਾਲ ਤੈਅ ਹੋਏ ਸਮੇਂ ਤੋਂ ਵੱਧ ਉਸਦੀ ਵਰਤੋਂ ਕੀਤੀ ਜਾਏ। ਜਿਸ ਡੂੰਘੇ ਸੱਚ ਉਤੇ ਇਹ ਟਿੱਪਣੀ ਆਧਾਰਿਤ ਹੈ, ਉਹ ਇਹ ਹੈ ਕਿ ਪਰਮਾਤਮਾ ਉਸਤੋਂ ਵੱਧ ਕਦੀ ਨਹੀਂ ਪੈਦਾ ਕਰਦਾ, ਜਿੰਨੇ ਦੀ ਕਿ ਕਰੜੀ ਤਰ੍ਹਾਂ ਉਸ ਪਲ ਲਈ ਲੋੜ ਹੁੰਦੀ ਹੈ। ਇਸ ਲਈ ਜਿਹੜਾ ਵੀ ਕੋਈ ਆਪਣੇ ਲਈ ਸਚਮੁਚ ਲੁੜੀਂਦੀ ਘੱਟ ਤੋਂ ਘੱਟ ਮਾਤਰਾ ਤੋਂ ਵੱਧ ਉਤੇ ਕਬਜ਼ਾ ਜਮਾਉਂਦਾ ਹੈ, ਉਹ ਚੋਰੀ ਕਰਨ ਦਾ ਦੋਸ਼ੀ ਹੈ।[11]

## ਜੀਵਨ ਦਾ ਭੇਤ

ਸਭ ਕਾਸੇ ਦਾ ਤਿਆਗ ਕਰ ਦੇਵੋ, ਇਸਨੂੰ ਰੱਬ ਦੇ ਨਾਂ ਲਾ ਦੇਵੋ ਅਤੇ ਫਿਰ ਜੀਵੋ। ਇਸ ਤਰ੍ਹਾਂ ਜਿਊਣ ਦਾ ਹੱਕ ਤਿਆਗ ਤੋਂ ਲਿਆ ਜਾਂਦਾ ਹੈ। ਇਹ ਜੋ ਕਹਿੰਦਾ ਹੈ ਉਹ ਇਹ ਨਹੀਂ ਕਿ 'ਜਦੋਂ ਸਾਰੇ ਹੀ ਆਪਣੇ ਹਿੱਸੇ ਦਾ ਕੰਮ ਕਰਨਗੇ, ਮੈਂ ਵੀ ਕਰ ਲਵਾਂਗਾ।' ਇਹ ਕਹਿੰਦਾ ਹੈ, 'ਦੂਜਿਆਂ ਬਾਰੇ ਫ਼ਿਕਰਮੰਦ ਨਾ ਹੋਵੋ, ਪਹਿਲਾਂ ਆਪਣਾ ਕੰਮ ਕਰੋ ਤੇ ਬਾਕੀ ਉਸ ਉਤੇ ਛੱਡ ਦੇਵੋ।'[12]

ਤੁਹਾਨੂੰ ਭੌਤਿਕ ਵਸਤੂਆਂ ਦੇ ਭੋਗ ਦਾ ਮੌਕਾ ਮਿਲ ਸਕਦਾ ਹੈ ਪਰ ਜੀਵਨ ਦਾ ਰਹੱਸ ਇਸ ਵਿਚ ਹੈ ਕਿ ਤੁਹਾਨੂੰ ਉਨ੍ਹਾਂ ਦੀ ਅਣਹੋਂਦ ਕਦੇ ਨਾ ਸਤਾਏ।[13]

ਪ੍ਰਸੰਨ ਜੀਵਨ ਦਾ ਭੇਤ ਤਿਆਗ ਵਿਚ ਲੁਕਿਆ ਹੋਇਆ ਹੈ। ਤਿਆਗ ਹੀ ਜੀਵਨ ਹੈ। ਐਸ਼ ਦਾ ਮਤਲਬ ਮੌਤ ਹੈ। ਇਸ ਲਈ ਸਿੱਟਿਆਂ ਉਤੇ ਨਜ਼ਰ ਰੱਖੇ ਤੋਂ ਬਿਨ੍ਹਾਂ ਸੇਵਾ ਕਰਦਿਆਂ 125 ਸਾਲ ਤੱਕ ਜਿਊਂਦੇ ਰਹਿਣਾ ਹਰ ਇਕ ਦਾ ਹੱਕ ਹੈ ਅਤੇ ਹਰ ਇਕ ਨੂੰ ਇਹ ਇੱਛਾ ਰੱਖਣੀ ਚਾਹੀਦੀ ਹੈ। ਇਹੋ ਜਿਹਾ ਜੀਵਨ ਸਾਰੇ ਦਾ ਸਾਰਾ ਸੇਵਾ ਦੇ ਇਕੋ ਇਕ ਕੰਮ ਨੂੰ ਸਮਰਪਿਤ ਹੋਣਾ ਚਾਹੀਦਾ ਹੈ। ਇਹੋ ਜਿਹੀ ਸੇਵਾ ਦੀ ਖਾਤਰ ਕੀਤਾ ਗਿਆ ਤਿਆਗ ਅਕਹਿ ਖੁਸ਼ੀ ਦੇਂਦਾ ਹੈ, ਜਿਸ ਤੋਂ ਕੋਈ ਕਿਸੇ ਨੂੰ ਵੰਚਿਤ ਨਹੀਂ ਕਰ ਸਕਦਾ, ਕਿਉਂਕਿ ਇਹ ਅੰਮ੍ਰਿਤ ਅੰਦਰੋਂ ਫੁੱਟਦਾ ਹੈ ਅਤੇ ਜੀਵਨ ਨੂੰ ਕਾਇਮ ਰੱਖਦਾ ਹੈ। ਇਸ ਵਿਚ ਫਿਕਰ ਜਾਂ ਬੇਸਬਰੀ ਦੀ ਕੋਈ ਥਾਂ ਨਹੀਂ ਹੋ ਸਕਦੀ। ਇਸ ਖੁਸ਼ੀ ਤੋਂ ਬਿਨ੍ਹਾਂ, ਲੰਮੀ ਉਮਰ ਅਸੰਭਵ ਹੈ, ਅਤੇ ਜੇ ਸੰਭਵ ਹੋਵੇ ਵੀ ਤਾਂ ਇਹ ਜਿਊਣ ਜੋਗੀ ਨਹੀਂ ਹੋਵੇਗੀ।[14]

ਇਸਦਾ ਮਤਲਬ ਇਹ ਨਹੀਂ ਕਿ ਜੇ ਕਿਸੇ ਕੋਲ ਧਨ ਹੈ ਤਾਂ ਇਹ ਸੁੱਟ ਦਿਤਾ ਜਾਏ ਅਤੇ ਬੀਵੀ ਬੱਚਿਆਂ ਨੂੰ ਘਰੋਂ ਕੱਢ ਦਿਤਾ ਜਾਏ। ਇਸਦਾ ਮਤਲਬ ਸਿਰਫ਼ ਇਹ ਹੈ ਕਿ ਬੰਦੇ ਨੂੰ ਇਹਨਾਂ ਚੀਜ਼ਾਂ ਦਾ ਮੋਹ ਛੱਡ ਦੇਣਾ ਚਾਹੀਦਾ ਹੈ ਅਤੇ ਆਪਣਾ ਸਾਰਾ ਕੁਝ ਪਰਮਾਤਮਾ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ ਅਤੇ ਉਸਦੀਆਂ ਦਾਤਾਂ ਦੀ ਵਰਤੋਂ ਸਿਰਫ਼ ਉਸੇ ਦੀ ਸੇਵਾ ਕਰਨ ਲਈ ਕਰਨੀ ਚਾਹੀਦੀ ਹੈ।[15]

# 38. ਗ਼ਰੀਬੀ ਅਤੇ ਅਮੀਰੀ

## ਘੋਲ ਤੋਂ ਬਚਣਾ

ਮੈਂ ਇਹੋ ਜਿਹਾ ਕੋਈ ਸਮਾਂ ਨਹੀਂ ਚਿਤਵ ਸਕਦਾ, ਜਦੋਂ ਕੋਈ ਵੀ ਆਦਮੀ ਕਿਸੇ ਦੂਜੇ ਨਾਲੋਂ ਜ਼ਿਆਦਾ ਅਮੀਰ ਨਹੀਂ ਹੋਵੇਗਾ। ਪਰ ਅਜਿਹਾ ਸਮਾਂ ਮੈਂ ਜ਼ਰੂਰ ਚਿਤਵਦਾ ਹਾਂ, ਜਦੋਂ ਅਮੀਰ ਗ਼ਰੀਬਾਂ ਦੀ ਕੀਮਤ ਉਤੇ ਆਪਣੇ ਆਪ ਨੂੰ ਅਮੀਰ ਬਣਾਉਣਾ ਛੱਡ ਦੇਣਗੇ ਅਤੇ ਗ਼ਰੀਬ ਅਮੀਰਾਂ ਨਾਲ ਸਾੜਾ ਕਰਨਾ ਛੱਡ ਦੇਣਗੇ। ਬਿਲਕੁਲ ਪਰਿਪੂਰਨ ਸੰਸਾਰ ਵਿਚ ਵੀ ਅਸੀਂ ਨਾਬਾਰਾਬਰੀਆਂ ਨੂੰ ਟਾਲਣ ਵਿਚ ਅਸਫ਼ਲ ਰਹਾਂਗੇ ਪਰ ਅਸੀਂ ਘੋਲ ਅਤੇ ਕੁੜੱਤਣ ਨੂੰ ਟਾਲ ਸਕਦੇ ਹਾਂ ਅਤੇ ਸਾਨੂੰ ਟਾਲਣਾ ਚਾਹੀਦਾ ਹੈ।[16]

ਮੈਂ ਆਪਣੇ ਕਈ ਦੇਸ਼–ਵਾਸੀਆਂ ਨੂੰ ਇਹ ਕਹਿੰਦਿਆਂ ਸੁਣਿਆ ਹੈ ਕਿ ਅਸੀਂ ਅਮਰੀਕੀ ਧਨ ਪ੍ਰਾਪਤ ਕਰ ਲਵਾਂਗੇ, ਪਰ ਇਸਦੇ ਢੰਗ ਨਹੀਂ ਅਪਣਾਵਾਂਗੇ। ਮੈਂ ਇਹ ਸੁਝਾਅ ਦੇਣ ਦੀ ਦਲੇਰੀ ਕਰਦਾ ਹਾਂ ਕਿ ਇਹੋ ਜਿਹਾ ਯਤਨ, ਜੇ ਕਦੇ ਕੀਤਾ ਵੀ ਗਿਆ ਤਾਂ, ਲਾਜ਼ਮੀ ਹੀ ਅਸਫ਼ਲ ਰਹੇਗਾ। ਅਸੀਂ ਇਕੋ ਹੀ ਘੜੀ 'ਸਿਆਣੇ, ਸੰਜਮੀ ਅਤੇ ਗ਼ੁੱਸੈਲ' ਨਹੀਂ ਹੋ ਸਕਦੇ।[17]

ਭਾਰਤ ਵਿਚ ਸਾਨੂੰ ਦਿਸਦਾ ਹਰ ਮਹੱਲ ਇਸਦੀ ਅਮੀਰੀ ਨੂੰ ਸਗੋਂ ਇਸਦੀ ਹੈਂਕੜ ਨੂੰ ਪ੍ਰਗਟ ਕਰਦਾ ਹੈ, ਜਿਹੜੀ ਕਿ ਅਮੀਰੀ ਕੁਝ ਲੋਕਾਂ ਵਿਚ ਭਰ ਦੇਂਦੀ ਹੈ, ਉਹਨਾਂ ਕੋਲ ਇਹ ਅਮੀਰੀ ਭਾਰਤ ਦੇ ਲੱਖਾਂ ਕੰਗਾਲਾਂ ਦੀ ਕਿਰਤ ਸਦਕਾ ਹੁੰਦੀ ਹੈ, ਜਿਸਦਾ ਬੜਾ ਤੁੱਛ ਜਿਹਾ ਇਵਜ਼ਾਨਾ ਦਿੱਤਾ ਗਿਆ ਹੁੰਦਾ ਹੈ।[18]

## ਅਮੀਰਾਂ ਦਾ ਫ਼ਰਜ਼

ਅਮੀਰਾਂ ਨੂੰ ਚੰਗੀ ਤਰ੍ਹਾਂ ਸੋਚ ਲੈਣਾ ਚਾਹੀਦਾ ਹੈ ਕਿ ਅੱਜ ਉਹਨਾਂ ਦਾ ਕੀ ਫ਼ਰਜ਼ ਹੈ, ਜਿਹੜੇ ਲੋਕ ਆਪਣੇ ਧਨ ਦੀ ਰਾਖੀ ਲਈ ਭਾੜੇ ਦੇ ਟੱਟੂਆਂ ਨੂੰ ਰਖਦੇ ਹਨ, ਹੋ ਸਕਦਾ ਹੈ ਉਹ ਦੇਖਣ ਕਿ ਉਹੀ ਰਖਵਾਲੇ ਉਹਨਾਂ ਵੱਲ ਹਥਿਆਰ ਸੇਧ ਰਹੇ ਹਨ। ਪੈਸੇ ਵਾਲੀਆਂ ਸ਼੍ਰੇਣੀਆਂ ਨੂੰ ਇਹ ਸਿੱਖਣਾ ਪਵੇਗਾ ਕਿ ਕਿਵੇਂ ਲੜਨਾ ਹੈ, ਹਥਿਆਰਾਂ ਨਾਲ ਜਾਂ ਅਹਿੰਸਾ ਦੇ ਹਥਿਆਰ ਨਾਲ।

ਜਿਹੜੇ ਲੋਕ ਅਹਿੰਸਾ ਦੇ ਹਥਿਆਰ ਨਾਲ ਲੜਨਾ ਚਾਹੁੰਦੇ ਹਨ, ਉਹਨਾਂ ਲਈ ਸਭ ਤੋਂ ਚੰਗਾ ਅਤੇ ਕਾਰਗਰ ਮੰਤਰ ਹੈ : (ਆਪਣੇ ਧਨ ਦਾ ਤਿਆਗ ਕਰਕੇ ਇਸਨੂੰ ਮਾਣੋ।) ਇਸਦਾ ਵਿਸਥਾਰ, ਕੀਤਿਆਂ ਇਸਦਾ ਮਤਲਬ ਬਣਦਾ ਹੈ: ਆਪਣੇ ਕਰੋੜਾਂ ਰੁਪਈਏ ਹਰ ਤਰ੍ਹਾਂ ਨਾਲ ਕਮਾਓ। ਪਰ ਇਹ ਸਮਝ ਲਵੋ ਕਿ ਤੁਹਾਡਾ ਧਨ ਤੁਹਾਡਾ ਧਨ ਨਹੀਂ ਹੈ; ਇਹ ਲੋਕਾਂ ਦਾ ਧਨ ਹੈ। ਆਪਣੀਆਂ ਹੱਕੀ ਲੋੜਾਂ ਲਈ ਤੁਹਾਨੂੰ ਜੋ ਚਾਹੀਦਾ ਹੈ, ਉਹ ਲੈ ਲਵੋ, ਅਤੇ ਬਾਕੀ ਦਾ ਸਮਾਜ ਲਈ ਵਰਤੋ।"

ਇਸ ਸੱਚ ਉਤੇ ਹੁਣ ਤੱਕ ਅਮਲ ਨਹੀਂ ਕੀਤਾ ਗਿਆ; ਪਰ ਜੇ ਪੈਸੇ ਵਾਲੀਆਂ ਸ਼੍ਰੇਣੀਆਂ ਤਣਾਅ ਦੇ ਇਹਨਾਂ ਵਕਤਾਂ ਵਿਚ ਵੀ ਇਸ ਉਤੇ ਅਮਲ ਨਹੀਂ ਕਰਦੀਆਂ, ਤਾਂ ਉਹ ਆਪਣੀ ਅਮੀਰੀ ਅਤੇ ਤੀਬਰ ਵੇਗਾਂ ਦੀਆਂ ਗ਼ੁਲਾਮ ਬਣੀਆਂ ਰਹਿਣਗੀਆਂ ਅਤੇ, ਸਿੱਟੇ ਵਜੋਂ ਉਹਨਾਂ ਦੀਆਂ ਗ਼ੁਲਾਮ ਬਣ ਜਾਣਗੀਆਂ ਜਿਹੜੇ ਉਹਨਾਂ ਉਤੇ ਕਾਬੂ ਪਾ ਲੈਂਦੇ ਹਨ।

... ਮੈਂ ਗ਼ਰੀਬਾਂ ਦੀ ਹਕੂਮਤ ਦਾ ਦਿਨ ਨੇੜੇ ਆਉਂਦਾ ਦੇਖ ਰਿਹਾ ਹਾਂ, ਭਾਵੇਂ ਇਹ ਹਕੂਮਤ ਹਥਿਆਰਾਂ ਦੀ ਤਾਕਤ ਨਾਲ ਕੀਤੀ ਜਾਏ ਅਤੇ ਭਾਵੇਂ ਅਹਿੰਸਾ ਨਾਲ। ਇਹ ਯਾਦ

ਰੱਖੋ ਕਿ ਸਰੀਰਕ ਧਿੰਗੋਜ਼ੋਰੀ ਆਰਜ਼ੀ ਹੁੰਦੀ ਹੈ ਜਿਵੇਂ ਕਿ ਸਰੀਰ ਛਿਣ-ਭੰਗਰ ਹੁੰਦਾ ਹੈ। ਪਰ ਆਤਮਾ ਦੀ ਸ਼ਕਤੀ ਸਥਾਈ ਹੁੰਦੀ ਹੈ, ਜਿਵੇਂ ਕਿ ਆਤਮਾ ਖੁਦ ਅਮਰ ਹੁੰਦੀ ਹੈ।[19]

ਇਸ ਰਾਏ ਦੀ ਪੁਸ਼ਟੀ ਕਰਨ ਵਿਚ ਮੈਨੂੰ ਕੋਈ ਝਿਜਕ ਨਹੀਂ ਕਿ ਆਮ ਕਰਕੇ ਅਮੀਰ ਅਤੇ, ਇੰਝ ਕਹਿ ਲਵੋ ਕਿ, ਬਹੁਤੇ ਲੋਕ ਇਸ ਗੱਲ ਵੱਲ ਬਹੁਤਾ ਧਿਆਨ ਨਹੀਂ ਦੇਂਦੇ ਕਿ ਉਹ ਕਿਸ ਤਰੀਕੇ ਨਾਲ ਧਨ ਕਮਾਉਂਦੇ ਹਨ। ਅਹਿੰਸਾ ਵਾਲੇ ਢੰਗ ਨੂੰ ਲਾਗੂ ਕਰਦਿਆਂ ਬੰਦੇ ਨੂੰ ਇਸ ਸੰਭਾਵਨਾ ਵਿਚ ਯਕੀਨ ਰੱਖਣਾ ਚਾਹੀਦਾ ਹੈ ਕਿ ਹਰ ਵਿਅਕਤੀ, ਭਾਵੇਂ ਉਹ ਕਿੰਨਾ ਵੀ ਗਿਆ-ਗੁਜ਼ਰਿਆ ਕਿਉਂ ਨਾ ਹੋਵੇ, ਮਾਨਵੀ ਅਤੇ ਕੁਸ਼ਲ ਵਿਹਾਰ ਨਾਲ ਸੁਧਰ ਸਕਦਾ ਹੈ। ਸਾਨੂੰ ਜੀਵਾਂ ਦੇ ਅੰਦਰਲੀ ਚੰਗਿਆਈ ਨੂੰ ਅਪੀਲ ਕਰਨੀ ਚਾਹੀਦੀ ਹੈ ਅਤੇ ਹੁੰਗਾਰੇ ਦੀ ਆਸ ਰੱਖਣੀ ਚਾਹੀਦੀ ਹੈ।

## ਸਰਬੱਤ ਦਾ ਭਲਾ

ਕੀ ਇਹ ਸਮਾਜ ਦੇ ਭਲੇ ਵਿਚ ਸਹਾਈ ਹੋਣ ਵਾਲੀ ਗੱਲ ਨਹੀਂ ਕਿ ਸਮਾਜ ਦਾ ਹਰ ਮੈਂਬਰ ਨਾ ਸਿਰਫ਼ ਨਿੱਜੀ ਲਾਭ ਲਈ, ਸਗੋਂ ਸਾਰਿਆਂ ਦੇ ਭਲੇ ਲਈ ਆਪਣੀ ਕਲਾ-ਕੁਸ਼ਲਤਾ ਦੀ ਵਰਤੋਂ ਕਰੇ? ਅਸੀਂ ਮੁਰਦਾ ਬਰਾਬਰੀ ਨਹੀਂ ਪੈਦਾ ਕਰਨਾ ਚਾਹੁੰਦੇ ਜਿੱਥੇ ਹਰ ਕੋਈ ਆਪਣੀ ਸਮਰੱਥਾ ਦੀ ਵੱਧ ਤੋਂ ਵੱਧ ਸੰਭਵ ਹੱਦ ਤੱਕ ਵਰਤੋਂ ਕਰਨ ਦੇ ਅਸਮਰੱਥ ਹੋ ਜਾਂਦਾ ਹੈ ਜਾਂ ਕਰ ਦਿਤਾ ਜਾਂਦਾ ਹੈ। ਇਹੋ ਜਿਹਾ ਸਮਾਜ ਅਖੀਰ ਲਾਜ਼ਮੀ ਹੀ ਤਬਾਹ ਹੋ ਜਾਇਗਾ।

ਇਸ ਲਈ ਮੈਂ ਤਜਵੀਜ਼ ਦੇਵਾਂਗਾ ਕਿ ਮੇਰੀ ਨਸੀਹਤ ਬਿਲਕੁਲ ਠੀਕ ਹੈ ਕਿ ਪੈਸੇ ਵਾਲੇ ਲੋਕ ਬੇਸ਼ਕ ਆਪਣੇ ਕਰੋੜਾਂ ਰੁਪਏ ਕਮਾਉਣ (ਸਿਰਫ਼ ਈਮਾਨਦਾਰੀ ਨਾਲ, ਬੇਸ਼ਕ) ਪਰ ਇਸ ਵਾਸਤੇ ਕਿ ਸਰਬੱਤ ਦੇ ਭਲੇ ਲਈ ਉਹਨਾਂ ਨੂੰ ਲਾ ਸੱਕਣ। ਤੇਨ ਤਯਕਤੇਨ ਭੁੰਜੀਥਾ:, ਅਸਾਧਾਰਣ ਗਿਆਨ ਉਤੇ ਆਧਾਰਿਤ ਮੰਤਰ ਹੈ।

ਮੌਜੂਦਾ ਨਿਜ਼ਾਮ ਦੀ ਥਾਂ, ਜਿਸ ਵਿਚ ਹਰ ਕੋਈ, ਆਪਣੇ ਗੁਆਂਢੀ ਨਾਲ ਜੋ ਕੁਝ ਵਾਪਰ ਰਿਹਾ ਹੈ, ਉਸ ਵੱਲੋਂ ਬੇਧਿਆਨ, ਆਪਣੇ ਲਈ ਹੀ ਜਿਊਂਦਾ ਹੈ, ਸਰਬੱਤ ਦੇ ਭਲੇ ਦੀ ਜ਼ਿੰਦਗੀ ਵਾਲਾ ਨਵਾਂ ਨਿਜ਼ਾਮ ਵਿਕਸਿਤ ਕਰਨ ਦਾ ਇਹ ਇਕ ਯਕੀਨੀ ਢੰਗ ਹੈ।[20]

## ਮੰਗਤੇ

ਪਸਵੀਂ ਕੰਗਾਲੀ ਅਤੇ ਭੁੱਖਮਰੀ, ਜਿਨ੍ਹਾਂ ਨੇ ਸਾਡੇ ਦੇਸ਼ ਨੂੰ ਮੱਲਿਆ ਹੋਇਆ ਹੈ, ਇਹੋ ਜਿਹੀ ਹੈ ਕਿ ਹਰ ਲੰਘਦੇ ਸਾਲ ਨਾਲ ਵਧਦੀ ਗਿਣਤੀ ਵਿਚ ਲੋਕਾਂ ਨੂੰ ਮੰਗਤਿਆਂ ਦੀਆਂ ਸਫ਼ਾਂ ਵਿਚ ਧਕਦੀ ਜਾਂਦੀ ਹੈ; ਇਹਨਾਂ ਦਾ ਰੋਟੀ ਲਈ ਜਾਨ-ਹੂਲਵਾਂ ਘੋਲ ਉਹਨਾਂ ਨੂੰ ਨਫ਼ਾਸਤ ਅਤੇ ਆਤਮ-ਸਨਮਾਨ ਦੀ ਹਰ ਭਾਵਨਾ ਵਜੋਂ ਬੇਹਿਸ ਕਰ ਛੱਡਦਾ ਹੈ। ਅਤੇ ਸਾਡੇ ਮਾਨਵ-ਹਿਤਕਾਰੀ, ਉਹਨਾਂ ਨੂੰ ਕੰਮ ਦੇਣ ਅਤੇ ਆਪਣੀ ਰੋਟੀ ਲਈ ਕੰਮ ਕਰਨ ਉਤੇ ਜ਼ੋਰ ਦੇਣ ਦੀ ਥਾਂ, ਉਹਨਾਂ ਨੂੰ ਖੈਰਾਇਤ ਦੇਂਦੇ ਹਨ।[21]

ਮੇਰੀ ਅਹਿੰਸਾ ਅਜਿਹੇ ਰਿਸ਼ਟ-ਪੁਸ਼ਟ ਵਿਅਕਤੀ ਨੂੰ ਮੁਫ਼ਤ ਖਾਣਾ ਦੇਣ ਦੇ ਵਿਚਾਰ ਨੂੰ ਬਰਦਾਸ਼ਤ ਨਹੀਂ ਕਰੇਗੀ, ਜਿਸ ਨੇ ਕਿਸੇ ਈਮਾਨਦਾਰ ਤਰੀਕੇ ਨਾਲ ਇਸ ਵਾਸਤੇ ਕੰਮ ਨਹੀਂ ਕੀਤਾ ਹੋਵੇਗਾ; ਮੈਂ ਹਰ ਸਦਾਵਰਤ ਬੰਦ ਕਰਾ ਦੇਵਾਂਗਾ ਜਿੱਥੇ ਮੁਫ਼ਤ ਖਾਣਾ ਦਿਤਾ ਜਾਂਦਾ

ਹੈ। ਇਸਨੇ ਕੌਮ ਨੂੰ ਭ੍ਰਿਸ਼ਟ ਕਰ ਦਿਤਾ ਹੈ ਅਤੇ ਸੁਸਤੀ, ਵਿਹਲੜਪੁਣੇ, ਦੰਭ ਅਤੇ ਜੁਰਮ ਤੱਕ ਦੀ ਵੀ ਹੌਸਲਾ-ਅਫ਼ਜ਼ਾਈ ਕੀਤੀ ਹੈ। ਇਹੋ ਜਿਹਾ ਕੁਥਾਵੇਂ ਦਾ ਦਾਨ ਦੇਸ਼ ਦੇ ਪਦਾਰਥਕ ਜਾਂ ਰੂਹਾਨੀ ਧਨ ਵਿਚ ਕੋਈ ਵਾਧਾ ਨਹੀਂ ਕਰਦਾ, ਅਤੇ ਦਾਨੀ ਵਿਚ ਸਦਗੁਣੀ ਹੋਣ ਦਾ ਝੂਠਾ ਅਹਿਸਾਸ ਭਰਦਾ ਹੈ।

## ਦਾਨ ਨਹੀਂ, ਕੰਮ

ਇਹ ਕਿੰਨੀਂ ਚੰਗੀ ਅਤੇ ਸਿਆਣੀ ਗੱਲ ਹੋਵੇ ਜੇ ਦਾਨੀ ਲੋਕ ਅਜੇਹੀਆਂ ਸੰਸਥਾਵਾਂ ਖੋਹਲਣ ਜਿਥੇ ਉਹ ਅਜੇਹੇ ਮਰਦਾਂ ਔਰਤਾਂ ਨੂੰ, ਜਿਹੜੇ ਉਹਨਾਂ ਲਈ ਕੰਮ ਕਰਦੇ ਹੋਣਗੇ, ਸਵਸਥ, ਸਾਫ਼ ਮਾਹੌਲ ਵਿਚ ਭੋਜਣ ਦੇਣ। ਨਿੱਜੀ ਤੌਰ ਉਤੇ ਮੇਰਾ ਖਿਆਲ ਹੈ ਕਿ ਚਰਖਾ ਜਾਂ ਹੋਰ ਕੋਈ ਵੀ ਅਜੇਹਾ ਅਮਲ ਜਿਸ ਵਿਚੋਂ ਕਪਾਹ ਨੂੰ ਲੰਘਣਾ ਪੈਂਦਾ ਹੈ, ਇਕ ਆਦਰਸ਼ਕ ਕਿੱਤਾ ਹੋਵੇਗਾ। ਪਰ ਜੇ ਉਹ ਇਹ ਕਿੱਤਾ ਨਹੀਂ ਚਾਹੁੰਦੇ ਤਾਂ ਉਹ ਹੋਰ ਕੋਈ ਵੀ ਕੰਮ ਚੁਣ ਸਕਦੇ ਹਨ; ਸਿਰਫ਼ ਨਿਯਮ ਇਹ ਹੋਣਾ ਚਾਹੀਦਾ ਹੈ – "ਜੇ ਕੰਮ ਨਹੀਂ ਤਾਂ ਰੋਟੀ ਵੀ ਨਹੀਂ।"

ਮੈਨੂੰ ਪਤਾ ਹੈ ਕਿ ਰੋਟੀਆਂ ਵਿਹਲੜਾਂ ਦੇ ਮੂੰਹ ਉਤੇ ਮਾਰਨਾ ਵਧੇਰੇ ਸੌਖਾ ਹੈ, ਪਰ ਅਜੇਹੀ ਸੰਸਥਾ ਜੱਥੇਬੰਦ ਕਰਨਾ ਕਿਤੇ ਜ਼ਿਆਦਾ ਮੁਸ਼ਕਲ ਹੈ ਜਿਥੇ ਇਸ ਤੋਂ ਪਹਿਲਾਂ ਕਿ ਭੋਜਣ ਦਿਤਾ ਜਾਏ, ਈਮਾਨਦਾਰੀ ਨਾਲ ਕੰਮ ਕਰਨਾ ਲਾਜ਼ਮੀ ਹੋਵੇ। ਮਾਇਕ ਦ੍ਰਿਸ਼ਟੀ ਤੋਂ, ਘੱਟੋ ਘੱਟ ਮੁੱਢਲੇ ਪੜਾਵਾਂ ਉਤੇ, ਲੋਕਾਂ ਤੋਂ ਕੰਮ ਲੈਣ ਤੋਂ ਮਗਰੋਂ ਉਹਨਾ ਨੂੰ ਖਾਣਾ ਦੇਣਾ ਮੌਜੂਦਾ ਮੁਫ਼ਤ ਲੰਗਰ ਦੇ ਖਰਚੇ ਤੋਂ ਮਹਿੰਗਾ ਪਵੇਗਾ। ਪਰ ਮੈਨੂੰ ਯਕੀਨ ਹੈ ਕਿ ਅਖੀਰ ਵਿਚ ਇਹ ਵਧੇਰੇ ਸਸਤਾ ਪਵੇਗਾ, ਜੇ ਅਸੀਂ ਵਧਦੇ ਗੁਨਣਫਲ ਨਾਲ ਲੋਫਰਾਂ ਦੀ ਨਸਲ ਵਿਚ ਵਾਧਾ ਨਹੀਂ ਕਰਨਾ ਚਾਹੁੰਦੇ, ਜਿਹੜੀ ਕਿ ਇਸ ਦੇਸ਼ ਦੀ ਧਰਤੀ ਨੂੰ ਲਿਤਾੜ ਰਹੀ ਹੈ।[12]

ਭੁੱਖੇ ਮਰ ਰਹੇ ਅਤੇ ਬੇਕਾਰ ਲੋਕਾਂ ਲਈ ਇਕੋ ਇਕ ਪ੍ਰਵਾਨਯੋਗ ਰੂਪ ਜਿਸ ਵਿਚ ਪਰਮਾਤਮਾ ਪ੍ਰਗਟ ਹੋ ਸਕਦਾ ਹੈ, ਕੰਮ ਅਤੇ ਇਸਦੀ ਉਜਰਤ ਵਜੋਂ ਭੋਜਨ ਦਾ ਵਾਅਦਾ ਹੈ।[13]

ਨੰਗਿਆਂ ਨੂੰ ਕੰਮ ਦੇਣ ਦੀ ਥਾਂ, ਜਿਸਦੀ ਉਹਨਾਂ ਨੂੰ ਬੁਰੀ ਤਰ੍ਹਾਂ ਲੋੜ ਹੈ, ਕਪੜੇ ਦੇ ਕੇ, ਜਿਨ੍ਹਾਂ ਦੀ ਉਹਨਾਂ ਨੂੰ ਕੋਈ ਲੋੜ ਨਹੀਂ, ਮੈਨੂੰ ਉਹਨਾਂ ਦੀ ਬੇਇਜ਼ਤੀ ਕਰਨ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ। ਮੈਂ ਉਹਨਾ ਦਾ ਸਰਪ੍ਰਸਤ ਬਨਣ ਦਾ ਗੁਨਾਹ ਨਹੀਂ ਕਰਾਂਗਾ ਪਰ ਇਹ ਪਤਾ ਲੱਗਣ ਉਤੇ ਕਿ ਮੈਂ ਉਹਨਾਂ ਨੂੰ ਕੰਗਾਲ ਕਰਨ ਵਿਚ ਮਦਦ ਕੀਤੀ ਹੈ, ਮੈਂ ਨਾ ਤਾਂ ਉਹਨਾ ਨੂੰ ਸਿੱਕੜ ਪਾਵਾਂਗਾ ਅਤੇ ਨਾ ਹੀ ਲਾਹੇ ਹੋਏ ਕਪੜੇ ਦੇਵਾਂਗਾ, ਸਗੋਂ ਆਪਣੀ ਚੰਗੀ ਤੋਂ ਚੰਗੀ ਖੁਰਾਕ ਅਤੇ ਕਪੜੇ ਦੇਵਾਂਗਾ ਅਤੇ ਕੰਮ ਕਰਨ ਵਿਚ ਉਹਨਾਂ ਦੇ ਨਾਲ ਜੁੱਟ ਜਾਵਾਂਗਾ।[14]

ਮੈਂ ਇਹ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਜਦ ਕਿ ਮੰਗਣ ਦੀ ਹੌਸਲਾ-ਅਫ਼ਜ਼ਾਈ ਕਰਨਾ ਮਾੜੀ ਗੱਲ ਹੈ, ਮੈਂ ਕੰਮ ਅਤੇ ਖੁਰਾਕ ਦੀ ਪੇਸ਼ਕਸ਼ ਕਰਨ ਤੋਂ ਬਿਨ੍ਹਾਂ ਕਿਸੇ ਮੰਗਤੇ ਨੂੰ ਨਹੀਂ ਮੋੜਾਂਗਾ। ਜੇ ਉਹ ਕੰਮ ਨਹੀਂ ਕਰਦਾ ਤਾਂ ਮੈਂ ਉਸਨੂੰ ਖੁਰਾਕ ਤੋਂ ਵੀ ਬਗੈਰ ਹੀ ਜਾਣ ਦੇਵਾਂਗਾ। ਜਿਹੜੇ ਲੋਕ ਲੰਗੜਿਆਂ ਲੂਲ੍ਹਿਆਂ ਵਾਂਗ ਸਰੀਰਕ ਤੌਰ ਉਤੇ ਅਪੰਗ ਹਨ, ਉਹਨਾਂ ਨੂੰ ਰਾਜ ਵਲੋਂ ਆਸਰਾ ਦਿਤਾ ਜਾਣਾ ਚਾਹੀਦਾ ਹੈ।

ਪਰ ਅੰਨ੍ਹੇ ਹੋਣ ਦੇ ਬਹਾਨੇ ਜਾਂ ਸਚਮੁਚ ਦੇ ਅੰਨ੍ਹੇਪਣ ਦੇ ਵੀ ਪਰਦੇ ਹੇਠ ਬਹੁਤ ਸਾਰੀ

ਧੋਖੇਬਾਜ਼ੀ ਚੱਲ ਰਹੀ ਹੈ। ਬਹੁਤ ਸਾਰੇ ਅੰਨ੍ਹੇ ਹਰਾਮ ਦੀ ਕਮਾਈ ਕਾਰਨ ਅਮੀਰ ਬਣ ਚੁੱਕੇ ਹਨ। ਚੰਗਾ ਹੋਵੇਗਾ ਜੇ ਉਹਨਾਂ ਨੂੰ ਕਿਸੇ ਸ਼ਰਣਾਲੇ ਵਿਚ ਭੇਜ ਦਿਤਾ ਜਾਏ, ਇਸ ਨਾਲੋਂ ਕਿ ਉਹਨਾਂ ਨੂੰ ਇਸ ਲੋਭ ਦੇ ਰੂਬਰੂ ਹੋਣ ਦਿਤਾ ਜਾਏ।[25]

### ਨੌਕਰਾਂ ਉਪਰ ਨਿਰਭਰਤਾ

ਮੇਰਾ ਵਿਸ਼ਵਾਸ ਹੈ ਕਿ ਜਿਹੜਾ ਬੰਦਾ ਦੂਜਿਆਂ ਦੀ ਮਿਲਵਰਤਣ ਦੀ ਇੱਛਾ ਰਖਦਾ ਹੈ ਅਤੇ ਦੂਜਿਆਂ ਨਾਲ ਮਿਲਵਰਤਣ ਕਰਨੀ ਚਾਹੁੰਦਾ ਹੈ, ਉਸਨੂੰ ਨੌਕਰਾਂ ਉਤੇ ਨਿਰਭਰ ਨਹੀਂ ਕਰਨਾ ਚਾਹੀਦਾ। ਜੇ ਨੌਕਰਾਂ ਦੀ ਕਿੱਲਤ ਹੋਣ ਉਤੇ ਕਿਸੇ ਨੂੰ ਕੋਈ ਨੌਕਰ ਰੱਖਣਾ ਹੀ ਪੈਂਦਾ ਹੈ, ਤਾਂ ਉਸਨੂੰ ਉਹ ਕੁਝ ਅਦਾ ਕਰਨਾ ਪਵੇਗਾ ਜੋ ਕੁਝ ਮੰਗਿਆ ਜਾਂਦਾ ਹੈ ਅਤੇ ਦੂਜੀਆਂ ਸਾਰੀਆਂ ਸ਼ਰਤਾਂ ਵੀ ਪ੍ਰਵਾਨ ਕਰਨੀਆਂ ਪੈਣਗੀਆਂ ਜਿਸਦਾ ਸਿੱਟਾ ਇਹ ਹੋਵੇਗਾ ਕਿ ਮਾਲਕ ਹੋਣ ਦੀ ਥਾਂ ਉਹ ਆਪਣੇ ਨੌਕਰ ਦਾ ਨੌਕਰ ਬਣ ਜਾਇਗਾ। ਇਹ ਗੱਲ ਨਾ ਮਾਲਕ ਲਈ ਚੰਗੀ ਹੈ, ਨਾ ਨੌਕਰ ਲਈ।

ਪਰ ਜੇ ਜੋ ਕੁਝ ਕੋਈ ਵਿਅਕਤੀ ਲੋੜਦਾ ਹੈ, ਉਹ ਗੁਲਾਮੀ ਨਹੀਂ ਸਗੋਂ ਆਪਣੇ ਸਾਥੀਆਂ ਦੀ ਮਿਲਵਰਤਣ ਹੈ, ਤਾਂ ਉਹ ਨਾ ਸਿਰਫ਼ ਆਪਣੇ ਆਪ ਦੀ ਸੇਵਾ ਕਰ ਰਿਹਾ ਹੋਵੇਗਾ ਸਗੋਂ ਉਹਨਾਂ ਲੋਕਾਂ ਦੀ ਵੀ ਜਿਨ੍ਹਾਂ ਦੀ ਮਿਲਵਰਤਣ ਦੀ ਉਹਨਾਂ ਨੂੰ ਲੋੜ ਹੈ। ਇਸ ਅਸੂਲ ਨੂੰ ਹੋਰ ਅੱਗੇ ਲਿਜਾਇਆਂ, ਵਿਅਕਤੀ ਦਾ ਪਰਿਵਾਰ ਦੁਨੀਆ ਨਾਲ ਇਕਮਿਕ ਹੋ ਜਾਂਦਾ ਹੈ ਅਤੇ ਆਪਣੇ ਸਾਥੀਆਂ ਵੱਲ ਉਸਦੇ ਵਤੀਰੇ ਵਿਚ ਵੀ ਇਸੇ ਅਨੁਕੂਲ ਤਬਦੀਲੀ ਆ ਜਾਂਦੀ ਹੈ। ਇੱਛਤ ਪੂਰਤੀ ਤੱਕ ਪੁੱਜਣ ਦਾ ਹੋਰ ਕੋਈ ਤਰੀਕਾ ਨਹੀਂ।[26]

## 39. ਦਰਿਦਰਨਾਰਾਯਣ

### ਗਰੀਬਾਂ ਦਾ ਰੱਬ

ਦਰਿਦਰਨਾਰਾਯਣ ਉਹਨਾਂ ਲੱਖਾਂ ਨਾਵਾਂ ਵਿਚੋਂ ਇਕ ਹੈ, ਜਿਨ੍ਹਾਂ ਨਾਲ ਮਨੁੱਖਤਾ ਰੱਬ ਨੂੰ ਜਾਣਦੀ ਹੈ ਜਿਸਦਾ ਕੋਈ ਨਾ ਨਈਂ ਰਖਿਆ ਜਾ ਸਕਦਾ ਅਤੇ ਜਿਹੜਾ ਮਨੁੱਖੀ ਸੂਝ ਦੀ ਪਕੜ ਤੋਂ ਪਰ੍ਹੇ ਹੈ, ਅਤੇ ਇਸਦਾ ਮਤਲਬ ਹੈ ਗਰੀਬਾਂ ਦਾ ਰੱਬ ਗਰੀਬਾਂ ਦੇ ਦਿਲਾਂ ਵਿਚ ਪ੍ਰਗਟ ਹੋ ਰਿਹਾ ਰੱਬ।[27]

ਗਰੀਬਾਂ ਲਈ ਆਰਥਿਕ ਹੀ ਰੂਹਾਨੀ ਹੈ। ਉਹਨਾਂ ਲੱਖਾਂ ਭੁੱਖੇ ਮਰਦੇ ਲੋਕਾਂ ਨੂੰ ਤੁਸੀਂ ਹੋਰ ਕੋਈ ਅਪੀਲ ਕਰ ਹੀ ਨਹੀਂ ਸਕਦੇ। ਇਹ ਉਹਨਾਂ ਦੇ ਪੱਲੇ ਹੀ ਨਹੀਂ ਪਵੇਗੀ। ਪਰ ਤੁਸੀਂ ਉਹਨਾ ਨੂੰ ਖੁਰਾਕ ਪੇਸ਼ ਕਰੋ, ਤਾਂ ਉਹ ਤੁਹਾਨੂੰ ਆਪਣਾ ਰੱਬ ਸਮਝਣ ਲੱਗ ਪੈਣਗੇ। ਹੋਰ ਕਿਸੇ ਖਿਆਲ ਦੇ ਉਹ ਸਮਰੱਥ ਹੀ ਨਹੀਂ।[28]

ਇਸੇ ਹੱਥ ਨਾਲ ਹੀ ਮੈਂ ਉਹਨਾਂ ਤੋਂ ਗੰਦੀਆਂ ਮੰਦੀਆਂ ਪਾਈਆਂ, ਇਕੱਠੀਆਂ ਕੀਤੀਆਂ ਸਨ, ਜਿਹੜੀਆਂ ਉਹਨਾਂ ਨੇ ਆਪਣੇ ਚੀਥੜਿਆਂ ਵਿਚ ਘੁੱਟ ਕੇ ਬੰਨ੍ਹ ਰੱਖੀਆਂ ਹੁੰਦੀਆਂ ਸਨ। ਉਹਨਾਂ ਨਾਲ ਅੱਜ ਦੀ ਤਰੱਕੀ ਦੀ ਗੱਲ ਕਰੋ। ਉਹਨਾਂ ਸਾਹਮਣੇ ਰੱਬ ਦਾ ਨਾਂ ਲੈ ਕੇ ਵਿਅਰਥ ਉਹਨਾਂ ਦੀ ਬੇਇਜ਼ਤੀ ਕਰੋ। ਜੇ ਅਸੀਂ ਉਹਨਾਂ ਨਾਲ ਰੱਬ ਬਾਰੇ ਗੱਲ ਕਰੀਏ ਤਾਂ ਉਹ ਤੁਹਾਨੂੰ

ਤੇ ਮੈਨੂੰ ਸ਼ੈਤਾਨ ਕਹਿਣਗੇ। ਜੇ ਉਹ ਕਿਸੇ ਵੀ ਗੱਲ ਨੂੰ ਜਾਣਦੇ ਹਨ ਤਾਂ ਉਹ ਦਹਿਸ਼ਤ, ਬਦਲੇ, ਬੇਤਰਸ ਜ਼ਾਲਮ ਦੇ ਰੱਬ ਨੂੰ ਜਾਣਦੇ ਹਨ।[29]

ਮੈਂ ... ਉਹਨਾਂ ਲੱਖਾਂ ਮਿਹਨਤੀ ਅਤੇ ਬੇਰੁਜ਼ਗਾਰ ਲੋਕਾਂ ਲਈ ਸਵਰਾਜ ਪ੍ਰਾਪਤ ਕਰਨ ਲਈ ਕੰਮ ਕਰ ਰਿਹਾ ਹਾਂ ਜਿਨ੍ਹਾਂ ਨੂੰ ਦਿਹਾੜੀ ਵਿਚ ਇਕ ਵਾਰੀ ਢਿੱਡ ਭਰ ਕੇ ਖਾਣ ਨੂੰ ਵੀ ਨਹੀਂ ਮਿਲਦਾ ਅਤੇ ਜਿਨ੍ਹਾਂ ਨੂੰ ਬਹੀ ਰੋਟੀ ਦੇ ਟੁਕੜੇ ਅਤੇ ਲੂਣ ਦੀ ਚੁਟਕੀ ਨਾਲ ਡੰਗ ਟਪਾਉਣਾ ਪੈਂਦਾ ਹੈ।[30]

## ਰੱਬ ਦਾ ਸੰਦੇਸ਼

ਰੱਬ ਦਾ ਸੰਦੇਸ਼ ਉਹਨਾਂ ਤੱਕ ਲਿਜਾਣ ਦੀ ਮੇਰੀ ਹਿੰਮਤ ਨਹੀਂ ਪੈਂਦੀ। ਮੈਂ ਲੱਖਾਂ ਭੁੱਖਿਆਂ ਸਾਹਮਣੇ, ਜਿਨ੍ਹਾਂ ਦੀਆਂ ਅੱਖਾਂ ਵਿਚ ਕੋਈ ਚਮਕ ਨਹੀਂ, ਅਤੇ ਜਿਨ੍ਹਾਂ ਦਾ ਇਕੋ ਇਕ ਰੱਬ ਉਹਨਾਂ ਦੀ ਰੋਟੀ ਹੈ, ਰੱਬ ਦਾ ਸੰਦੇਸ਼ ਉਹਨਾਂ ਅੱਗੇ ਰੱਖ ਦੇਵਾਂ ਜਾਂ ਕੁੱਤੇ ਅੱਗੇ ਰੱਖ ਦੇਵਾਂ, ਇਕੋ ਹੀ ਗੱਲ ਹੈ। ਮੈਂ ਪਵਿੱਤਰ ਕੰਮ ਦਾ ਸੰਦੇਸ਼ ਉਹਨਾਂ ਸਾਹਮਣੇ ਰੱਖ ਕੇ ਹੀ ਰੱਬ ਦਾ ਸੰਦੇਸ਼ ਉਹਨਾ ਤੱਕ ਪੁਚਾ ਸਕਦਾ ਹਾਂ।

ਵਧੀਆ ਜਿਹਾ ਨਾਸ਼ਤਾ ਕਰਕੇ ਅਤੇ ਹੋਰ ਵੀ ਵਧੀਆ ਦੁਪਹਿਰ ਦੇ ਖਾਣੇ ਦੀ ਉਡੀਕ ਵਿਚ ਇਥੇ ਬੈਠਿਆਂ ਰੱਬ ਦੀਆਂ ਗੱਲਾਂ ਕਰਨਾ ਸਾਡੇ ਲਈ ਬੜੀ ਚੰਗੀ ਗੱਲ ਹੈ, ਪਰ ਉਹਨਾਂ ਲੱਖਾਂ ਲੋਕਾਂ ਨਾਲ ਮੈਂ ਰੱਬ ਦੀ ਗੱਲ ਕਿਵੇਂ ਕਰ ਸਕਦਾ ਹਾਂ ਜਿਨ੍ਹਾਂ ਨੂੰ ਦਿਨ ਵਿਚ ਦੋ ਵੇਲੇ ਦਾ ਖਾਣਾ ਵੀ ਨਸੀਬ ਨਹੀਂ ਹੁੰਦਾ? ਉਹਨਾਂ ਸਾਹਮਣੇ ਰੱਬ ਸਿਰਫ਼ ਰੋਟੀ ਅਤੇ ਮੱਖਣ ਦੇ ਰੂਪ ਵਿਚ ਹੀ ਪ੍ਰਗਟ ਹੋ ਸਕਦਾ ਹੈ। ਠੀਕ ਹੈ ਕਿ ਭਾਰਤ ਦੇ ਕਿਸਾਨ ਆਪਣੀ ਧਰਤੀ ਤੋਂ ਆਪਣੀ ਰੋਟੀ ਪ੍ਰਾਪਤ ਕਰਦੇ ਹਨ। ਮੈਂ ਉਹਨਾਂ ਨੂੰ ਚਰਖਾ ਪੇਸ਼ ਕੀਤਾ ਤਾਂ ਕਿ ਉਹ ਮੱਖਣ ਲੈ ਸੱਕਣ ਅਤੇ ਜੇ ਮੈਂ ਅੱਜ ਲੰਗੋਟੀ ਵਿਚ ਸਾਹਮਣੇ ਆਉਂਦਾ ਹਾਂ, ਤਾਂ ਇਸ ਲਈ ਕਿ ਮੈਂ ਉਹਨਾਂ ਅੱਧ–ਭੁੱਖੇ, ਅੱਧ–ਨੰਗੇ ਬੇਜ਼ਬਾਨ ਲੱਖਾਂ ਲੋਕਾਂ ਦੇ ਪ੍ਰਤਿਨਿਧ ਵਜੋਂ ਸਾਹਮਣੇ ਆਉਂਦਾ ਹਾਂ।[31]

ਆਪਣੇ ਲੱਖਾਂ ਲੋਕਾਂ ਨੂੰ ਜਾਣਦੇ ਹੋਣ ਦਾ ਮੈਂ ਦਾਅਵਾ ਕਰਦਾ ਹਾਂ। ਦਿਨ ਦੇ ਸਾਰੇ 24 ਘੰਟੇ ਮੈਂ ਉਹਨਾ ਦੇ ਨਾਲ ਹੁੰਦਾ ਹਾਂ। ਉਹ ਮੇਰਾ ਪਹਿਲਾ ਅਤੇ ਆਖਰੀ ਫਿਕਰ ਹਨ ਕਿਉਂਕਿ ਮੈਂ ਹੋਰ ਕਿਸੇ ਰੱਬ ਨੂੰ ਨਹੀਂ ਮੰਨਦਾ ਸਿਵਾਏ ਉਸ ਰੱਬ ਦੇ ਜਿਹੜਾ ਬੇਜ਼ਬਾਨ ਲੱਖਾਂ ਲੋਕਾਂ ਦੇ ਦਿਲਾਂ ਵਿਚ ਮਿਲਦਾ ਹੈ। ਉਹ ਉਸਦੀ ਹੋਂਦ ਨੂੰ ਨਹੀਂ ਪਛਾਣਦੇ; ਮੈਂ ਪਛਾਣਦਾ ਹਾਂ। ਅਤੇ ਮੈਂ ਇਹਨਾਂ ਲੱਖਾਂ ਲੋਕਾਂ ਦੀ ਸੇਵਾ ਰਾਹੀਂ ਉਸ ਰੱਬ ਦੀ ਪੂਜਾ ਕਰਦਾ ਹਾਂ ਜਿਹੜਾ ਕਿ ਸੱਚ ਹੈ ਜਾਂ ਉਸ ਸੱਚ ਦੀ ਜਿਹੜਾ ਕਿ ਰੱਬ ਹੈ।[32]

# 8. ਕਿਰਤ

## 40. ਰੋਟੀ ਲਈ ਕਿਰਤ ਦਾ ਧਰਮ ਸਿਧਾਂਤ

### ਦੈਵੀ ਨੇਮ

ਪਰਮਾਤਮਾ ਨੇ ਮਨੁੱਖ ਨੂੰ ਸਿਰਜਿਆ ਕਿ ਉਹ ਆਪਣੀ ਖੁਰਾਕ ਲਈ ਕੰਮ ਕਰੇ, ਅਤੇ ਕਿਹਾ ਕਿ ਜਿਹੜੇ ਮਨੁੱਖ ਕੰਮ ਕਰਨ ਤੋਂ ਬਿਨ੍ਹਾਂ ਖਾਂਦੇ ਹਨ, ਉਹ ਚੋਰ ਹਨ।[1]

ਮਹਾਨ ਪ੍ਰਕਿਰਤੀ ਦੀ ਮਨਸ਼ਾ ਇਹ ਸੀ ਕਿ ਅਸੀਂ ਲਹੂ ਪਸੀਨਾ ਇਕ ਕਰਕੇ ਆਪਣੀ ਰੋਟੀ ਕਮਾਈਏ। ਇਸ ਲਈ, ਹਰ ਉਹ ਬੰਦਾ ਜਿਹੜਾ ਇਕ ਮਿੰਟ ਵੀ ਵਿਹਲਾ ਰਹਿੰਦਾ ਹੈ, ਉਸ ਹੱਦ ਤੱਕ ਆਪਣੇ ਗੁਆਂਢੀਆਂ ਉਤੇ ਬੋਝ ਬਣ ਜਾਂਦਾ ਹੈ, ਅਤੇ ਅਜੇਹਾ ਕਰਨਾ ਅਹਿੰਸਾ ਦੇ ਬਿਲਕੁਲ ਪਹਿਲੇ ਸਬਕ ਨੂੰ ਹੀ ਭੰਗ ਕਰਨਾ ਹੈ। ਅਹਿੰਸਾ ਕੁਝ ਵੀ ਨਹੀਂ ਜੇ ਇਹ ਆਪਣੇ ਗੁਆਂਢੀ ਦਾ ਚੰਗੀ ਤਰ੍ਹਾਂ ਸੰਤੁਲਤ, ਸੋਹਣੀ ਤਰ੍ਹਾਂ ਨਾਲ ਖਿਆਲ ਰੱਖਣਾ ਨਹੀਂ ਤਾਂ, ਅਤੇ ਇਕ ਵਿਹਲੜ ਇਸੇ ਬੁਨਿਆਦੀ ਵਿਚਾਰ ਤੋਂ ਸੱਖਣਾ ਹੁੰਦਾ ਹੈ।[2]

ਇਹ ਨੇਮ, ਕਿ ਜਿਊਂਦੇ ਰਹਿਣ ਲਈ ਮਨੁੱਖ ਨੂੰ ਕੰਮ ਕਰਨਾ ਚਾਹੀਦਾ ਹੈ, ਪਹਿਲੀ ਵਾਰੀ ਮੈਨੂੰ ਤਾਲਸਤਾਇ ਦੀ ਰੋਟੀ ਲਈ ਕਿਰਤ ਬਾਰੇ ਰਚਨਾ ਪੜ੍ਹਨ ਪਿਛੋਂ ਸਮਝ ਆਇਆ। ਪਰ ਇਸਤੋਂ ਵੀ ਪਹਿਲਾਂ ਰਸਕਿਨ ਦੀ 'ਕਿਰਤ ਅਨ ਟੂ ਦਿਸ ਲਾਸਟ' ਪੜ੍ਹਨ ਪਿਛੋਂ ਮੈਂ ਇਸ ਵਿਚ ਸ਼ਰਧਾ ਰੱਖਣ ਲੱਗ ਪਿਆ ਸਾਂ। ਇਸ ਦੈਵੀ ਨੇਮ ਉਤੇ, ਕਿ ਮਨੁੱਖ ਨੂੰ ਆਪਣੇ ਹੱਥਾਂ ਨਾਲ ਕਿਰਤ ਕਰਕੇ ਆਪਣੀ ਰੋਟੀ ਕਮਾਉਣੀ ਚਾਹੀਦੀ ਹੈ, ਪਹਿਲੀ ਵਾਰੀ ਟੀ. ਐਮ. ਬੋਂਦਾਰੀਏਫ ਨਾਂ ਦੇ ਰੂਸੀ ਲੇਖਕ ਨੇ ਜ਼ੋਰ ਦਿਤਾ ਸੀ। ਤਾਲਸਤਾਇ ਨੇ ਇਸਦੀ ਮਸ਼ਹੂਰੀ ਕੀਤੀ ਅਤੇ ਇਸਨੂੰ ਵਿਸ਼ਾਲ ਪੈਮਾਨੇ ਉਤੇ ਫੈਲਾਇਆ। ਮੇਰੇ ਖਿਆਲ ਵਿਚ, ਗੀਤਾ ਦੇ ਤੀਜੇ ਅਧਿਆਇ ਵਿਚ ਇਹੀ ਨੇਮ ਪੇਸ਼ ਕੀਤਾ ਗਿਆ ਹੈ, ਜਿੱਥੇ ਸਾਨੂੰ ਦੱਸਿਆ ਗਿਆ ਹੈ ਕਿ ਜਿਹੜਾ ਬੰਦਾ ਕੁਰਬਾਨੀ ਦੇਣ ਤੋਂ ਬਿਨ੍ਹਾਂ ਖਾਂਦਾ ਹੈ, ਉਹ ਚੋਰੀ ਦਾ ਅੰਨ ਖਾ ਰਿਹਾ ਹੁੰਦਾ ਹੈ। ਇੱਥੇ ਕੁਰਬਾਨੀ ਦਾ ਮਤਲਬ ਸਿਰਫ਼ ਰੋਟੀ ਲਈ ਕਿਰਤ ਹੀ ਹੋ ਸਕਦਾ ਹੈ।[3]

### ਦਲੀਲ ਦਾ ਨਿਯਮ

ਦਲੀਲ ਵੀ ਬਿਲਕੁਲ ਇਸੇ ਤਰ੍ਹਾਂ ਦੇ ਸਿੱਟੇ ਉਤੇ ਲੈ ਜਾਂਦੀ ਹੈ। ਜਿਹੜਾ ਬੰਦਾ ਸਰੀਰਕ ਕਿਰਤ ਨਹੀਂ ਕਰਦਾ, ਉਸਨੂੰ ਖਾਣ ਦਾ ਹੱਕ ਕਿੱਥੋਂ ਮਿਲ ਜਾਂਦਾ ਹੈ? 'ਲਹੂ–ਪਸੀਨਾ ਇਕ ਕਰਕੇ ਤੂੰ ਆਪਣੀ ਰੋਟੀ ਖਾਇੰਗਾ,' ਬਾਈਬਲ ਵਿਚ ਕਿਹਾ ਗਿਆ ਹੈ। ਲੱਖਪਤੀ ਬਹੁਤੀ ਦੇਰ ਨਹੀਂ

ਚੱਲ ਸਕਦਾ, ਜਲਦੀ ਹੀ ਆਪਣੀ ਜ਼ਿੰਦਗੀ ਤੋਂ ਅੱਕ ਜਾਇਗਾ ਜੇ ਉਹ ਸਾਰੀ ਦਿਹਾੜੀ ਆਪਣੇ ਬਿਸਤਰੇ ਵਿਚ ਹੀ ਲੇਟਣੀਆਂ ਲੈਂਦਾ ਰਹਿੰਦਾ ਹੈ, ਅਤੇ ਸਗੋਂ ਰੋਟੀ ਖਾਣ ਵਿਚ ਵੀ ਉਸਦੀ ਮੱਦਦ ਕਰਨੀ ਪੈਂਦੀ ਹੈ। ਇਸ ਲਈ ਉਹ ਵਰਜ਼ਿਸ਼ ਕਰਕੇ ਭੁੱਖ ਲਾਉਂਦਾ ਹੈ ਅਤੇ ਆਪਣਾ ਖਾਣਾ ਖਾਣ ਲਈ ਆਪਣੀ ਮਦਦ ਕਰਦਾ ਹੈ।

ਜੇ ਅਮੀਰ ਜਾਂ ਗਰੀਬ ਹਰ ਕਿਸੇ ਨੇ ਕਿਸੇ ਰੂਪ ਵਿਚ ਵਰਜ਼ਿਸ਼ ਕਰਨੀ ਹੀ ਹੈ, ਤਾਂ ਇਹ ਉਪਜਾਊ ਭਾਵ, ਰੋਟੀ ਲਈ ਕਿਰਤ ਦਾ ਰੂਪ ਕਿਉਂ ਨਾ ਧਾਰਨ ਕਰੇ? ਹਲ-ਵਾਹਕ ਨੂੰ ਕੋਈ ਨਹੀਂ ਕਹਿੰਦਾ ਕਿ ਉਹ ਸਾਹ ਦੀ ਵਰਜ਼ਿਸ਼ ਕਰੇ ਜਾਂ ਆਪਣੇ ਪੱਠੇ ਹਿਲਾਏ ਅਤੇ 9% ਤੋਂ ਵੱਧ ਮੱਨੁਖਤਾ ਜ਼ਮੀਨ ਵਾਹ ਕੇ ਗੁਜ਼ਾਰਾ ਕਰਦੀ ਹੈ। ਦੁਨੀਆ ਕਿੰਨੀ ਵਧੇਰੇ ਖੁਸ਼, ਸਵਸਥ ਅਤੇ ਵਧੇਰੇ ਸ਼ਾਂਤਮਈ ਹੋ ਜਾਇਗੀ ਜੇ ਬਾਕੀ ਦਾ ਦਸਵਾ ਹਿੱਸਾ ਵੀ ਭਾਰੀ ਬਹੁਗਿਣਤੀ ਦੀ ਉਦਾਹਰਣ ਉਤੇ ਚੱਲਣ ਲੱਗ ਪਵੇ, ਘੱਟੋ ਘੱਟ ਓਨੀ ਕੁ ਕਿਰਤ ਕਰਨ ਤਕ ਜਿੰਨੀ ਉਹਨਾਂ ਦੀ ਆਪਣੀ ਖੁਰਾਕ ਲਈ ਕਾਫ਼ੀ ਹੋਵੇ।

## ਸਮਾਜਕ ਇਨਕਲਾਬ

....ਸਰਮਾਏ ਅਤੇ ਕਿਰਤ ਵਿਚਕਾਰ ਸੰਸਾਰ ਪੈਮਾਨੇ ਉਤੇ ਟਕਰਾਅ ਚੱਲ ਰਿਹਾ ਹੈ, ਅਤੇ ਗਰੀਬ ਅਮੀਰਾਂ ਨਾਲ ਹਸਦ ਕਰਦੇ ਹਨ। ਜੇ ਸਾਰੇ ਹੀ ਆਪਣੀ ਰੋਟੀ ਦੀ ਖਾਤਰ ਕੰਮ ਕਰਨ, ਤਾਂ ਦਰਜਿਆਂ ਵਿਚਲੇ ਫ਼ਰਕ ਮਿਟ ਜਾਣਗੇ; ਅਮੀਰ ਫਿਰ ਵੀ ਹੋਣਗੇ। ਪਰ ਉਹ ਆਪਣੇ ਆਪ ਨੂੰ ਆਪਣੀ ਜਾਇਦਾਦ ਦੇ ਸਿਰਫ਼ ਟਰੱਸਟੀ ਹੀ ਸਮਝਣਗੇ, ਅਤੇ ਇਸਨੂੰ ਮੁੱਖ ਤੌਰ ਉਤੇ ਜਨਤਕ ਹਿਤਾਂ ਲਈ ਵਰਤਣਗੇ।[4]

ਪਰਮਾਤਮਾ ਕਦੀ ਵੀ ਉਸ ਤੋਂ ਵੱਧ ਪੈਦਾ ਨਹੀਂ ਕਰਦਾ, ਜਿੰਨਾ ਕਿ ਬਿਲਕੁਲ ਉਸ ਪੀੜੀ ਵਾਸਤੇ ਲੁੜੀਂਦੀ ਹੁੰਦਾ ਹੈ, ਜਿਸਦਾ ਸਿੱਟਾ ਇਹ ਨਿਕਲਦਾ ਹੈ ਕਿ ਜੇ ਕੋਈ ਆਪਣੀ ਅਸਲ ਲੋੜ ਤੋਂ ਵਧੇਰੇ ਉਤੇ ਕਬਜ਼ਾ ਕਰ ਲੈਂਦਾ ਹੈ, ਉਹ ਆਪਣੇ ਗੁਆਂਢੀ ਨੂੰ ਕੰਗਾਲ ਕਰ ਰਿਹਾ ਹੁੰਦਾ ਹੈ। ਦੁਨੀਆ ਦੇ ਕਈ ਭਾਗਾਂ ਵਿਚ ਲੋਕਾਂ ਦੀ ਭੁੱਖ ਦਾ ਕਾਰਨ ਇਹ ਹੈ ਕਿ ਸਾਡੇ ਵਿਚੋਂ ਕਈ ਆਪਣੀਆਂ ਲੋੜਾਂ ਤੋਂ ਕਿਤੇ ਜ਼ਿਆਦਾ ਕਾਬੂ ਕਰੀ ਬੈਠੇ ਹਨ। ਕੁਦਰਤ ਦੀਆਂ ਸੁਗਾਤਾਂ ਨੂੰ ਅਸੀਂ ਜਿਵੇਂ ਮਰਜ਼ੀ ਹੈ ਵਰਤੀ ਜਾਈਏ, ਪਰ ਉਸਦੀਆਂ ਕਿਤਾਬਾਂ ਵਿਚ ਖਰਚ ਹਮੇਸ਼ਾ ਹੀ ਆਮਦਨ ਦੇ ਬਰਾਬਰ ਹੁੰਦਾ ਹੈ। ਕਿਸੇ ਖਾਨੇ ਵਿਚ ਵੀ ਕੁਝ ਬਾਕੀ ਨਹੀਂ ਹੁੰਦਾ।[5]

ਹਰ ਆਦਮੀ ਜ਼ਿੰਦਗੀ ਦੀਆਂ ਲੋੜਾਂ ਉਪਰ ਬਰਾਬਰ ਦਾ ਹੱਕ ਰੱਖਦਾ ਹੈ, ਬਿਲਕੁਲ ਜਿਵੇਂ ਪੰਛੀ ਅਤੇ ਜਾਨਵਰ ਰਖਦੇ ਹਨ ਅਤੇ ਕਿਉਂਕਿ ਹਰ ਹੱਕ ਦੇ ਨਾਲ ਮੇਲ ਖਾਂਦੇ ਫ਼ਰਜ਼ ਵੀ ਹੁੰਦੇ ਹਨ ਅਤੇ ਇਹਨਾਂ ਉਪਰ ਕਿਸੇ ਵੀ ਹਮਲੇ ਦਾ ਮੁਕਾਬਲਾ ਕਰਨ ਲਈ ਅਨੁਕੂਲ ਇਲਾਜ ਵੀ ਹੁੰਦਾ ਹੈ। ਇਸ ਲਈ ਪ੍ਰਾਥਮਿਕ ਬੁਨਿਆਦੀ ਬਰਾਬਰੀ ਨੂੰ ਠੀਕ ਸਿੱਧ ਕਰਨ ਲਈ ਇਹ ਸਿਰਫ਼ ਮੇਲ ਖਾਂਦੇ ਫ਼ਰਜ਼ਾਂ ਅਤੇ ਇਲਾਜਾਂ ਨੂੰ ਲੱਭਣ ਦਾ ਹੀ ਮਸਲਾ ਹੈ। ਮੇਲ ਖਾਂਦਾ ਫ਼ਰਜ਼ ਹੈ, ਆਪਣੇ ਹੱਥਾਂ ਨਾਲ ਕਿਰਤ ਕਰਨਾ, ਮੇਲ ਖਾਂਦਾ ਇਲਾਜ ਹੈ ਉਸ ਬੰਦੇ ਨਾਲ ਮਿਲਵਰਤਣ ਨਾ ਕਰਨਾ ਜਿਹੜਾ ਮੈਨੂੰ ਮੇਰੀ ਕਿਰਤ ਦੇ ਫਲ ਤੋਂ ਵਾਂਝਿਆਂ ਕਰਦਾ ਹੈ।[6]

## ਸੱਚੀ ਸੇਵਾ

ਕਿਸੇ ਵੀ ਸਮੇਂ ਰੋਟੀ ਲਈ ਸਿਆਣੀ ਕਿਰਤ ਸਮਾਜਕ ਸੇਵਾ ਦਾ ਸਰਵੁੱਚ ਰੂਪ ਹੁੰਦੀ ਹੈ। ਕਿਉਂਕਿ ਇਸ ਨਾਲੋਂ ਚੰਗਾ ਕੀ ਹੋ ਸਕਦਾ ਹੈ ਕਿ ਮਨੁੱਖ ਆਪਣੀ ਨਿੱਜੀ ਕਿਰਤ ਨਾਲ ਦੇਸ ਦੇ ਲਾਭਦਾਇਕ ਧਨ ਵਿਚ ਵਾਧਾ ਕਰੇ?

ਹੋਣ ਦਾ ਮਤਲਬ ਹੈ 'ਕਰਨਾ'।

ਕਿਰਤ ਤੋਂ ਪਹਿਲਾਂ ਵਿਸ਼ੇਸ਼ਣ 'ਸਿਆਣੀ' ਇਹ ਸਿੱਧ ਕਰਨ ਲਈ ਲਾਇਆ ਗਿਆ ਹੈ ਕਿ ਸਮਾਜਕ ਸੇਵਾ ਬਨਣ ਲਈ ਕਿਰਤ ਦੇ ਪਿੱਛੇ ਇਕ ਨਿਸਚਿਤ ਮੰਤਵ ਹੋਣਾ ਚਾਹੀਦਾ ਹੈ। ਨਹੀਂ ਤਾਂ ਹਰ ਮਜ਼ਦੂਰ ਬਾਰੇ ਹੀ ਕਿਹਾ ਜਾਇਗਾ, ਕਿ ਉਹ ਸਮਾਜ ਸੇਵਾ ਕਰ ਰਿਹਾ ਹੈ। ਇਕ ਤਰ੍ਹਾਂ ਨਾਲ ਉਹ ਕਰ ਵੀ ਰਿਹਾ ਹੁੰਦਾ ਹੈ, ਪਰ ਇੱਥੇ ਜੋ ਮਤਲਬ ਲਿਆ ਜਾ ਰਿਹਾ ਹੈ, ਉਹ ਇਸ ਤੋਂ ਕਿਤੇ ਜ਼ਿਆਦਾ ਹੈ। ਜਿਹੜਾ ਵਿਅਕਤੀ ਸਾਰਿਆਂ ਦੇ ਆਮ ਭਲੇ ਲਈ ਕੰਮ ਕਰਦਾ ਹੈ, ਉਹ ਸਮਾਜ ਦੀ ਸੇਵਾ ਕਰਦਾ ਹੈ ਅਤੇ ਆਪਣੇ ਭਾੜੇ ਦੇ ਯੋਗ ਹੈ। ਇਸ ਲਈ ਇਹੋ ਜਿਹੀ ਰੋਟੀ ਲਈ ਕਿਰਤ ਸਮਾਜਕ ਸੇਵਾ ਤੋਂ ਵੱਖਰੀ ਨਹੀਂ ਹੁੰਦੀ।[7]

ਰੋਟੀ ਲਈ ਕਿਰਤ ਦਾ ਨੇਮ ਮੰਨਣਾਂ ਸਮਾਜ ਦੀ ਬਣਤਰ ਵਿਚ ਮੂਕ ਇਨਕਲਾਬ ਲੈ ਆਵੇਗਾ। ਮਨੁੱਖਾਂ ਦੀ ਜਿੱਤ ਇਸ ਗੱਲ ਵਿਚ ਹੋਵੇਗੀ ਕਿ ਉਹ ਹੋਂਦ ਲਈ ਘੋਲ ਦੀ ਥਾਂ ਪ੍ਰਸਪਰ ਸੇਵਾ ਲਈ ਘੋਲ ਨੂੰ ਦੇ ਦੇਣਗੇ। ਜਾਂਗਲੀਆ ਦੇ ਕਾਨੂੰਨ ਦੀ ਥਾਂ ਮਨੁੱਖ ਦਾ ਕਾਨੂੰਨ ਲੈ ਲਵੇਗਾ।[8]

ਜੇ ਹਰ ਕੋਈ ਲਹੂ–ਪਸੀਨੇ ਦੀ ਕਮਾਈ ਕਰਕੇ ਜੀਵੇ, ਤਾਂ ਧਰਤੀ ਸਵਰਗ ਬਣ ਜਾਇਗੀ। ਵਿਸ਼ੇਸ਼ ਕਲਾ–ਕੁਸ਼ਲਤਾਵਾਂ ਦੀ ਵਰਤੋਂ ਦੇ ਸਵਾਲ ਉਤੇ ਸ਼ਾਇਦ ਹੀ ਵਖਰੇ ਤੌਰ ਉਤੇ ਵਿਚਾਰ ਕਰਨ ਦੀ ਲੋੜ ਹੋਵੇ। ਜੇ ਹਰ ਕੋਈ ਆਪਣੀ ਰੋਟੀ ਲਈ ਸਰੀਰਕ ਕਿਰਤ ਕਰਦਾ ਹੈ, ਤਾਂ ਇਸ ਤੋਂ ਨਤੀਜਾ ਇਹ ਨਿਕਲਦਾ ਹੈ ਕਿ ਕਵੀ, ਡਾਕਟਰ, ਵਕੀਲ, ਆਦਿ ਆਪਣੀਆਂ ਇਹਨਾਂ ਕਲਾ–ਕੁਸ਼ਲਤਾਵਾਂ ਨੂੰ ਮਨੁੱਖਤਾ ਦੀ ਸੇਵਾ ਲਈ ਬਿਨ੍ਹਾਂ ਇਵਜ਼ਾਨੇ ਦੇ ਵਰਤਣਾ ਆਪਣਾ ਫ਼ਰਜ਼ ਸਮਝਣਗੇ। ਫ਼ਰਜ਼ ਵੱਲ ਉਹਨਾਂ ਦੀ ਨਿਸ਼ਕਾਮ ਲਗਨ ਕਾਰਨ ਉਹਨਾਂ ਦੀ ਉਪਜ ਹੋਰ ਵੀ ਜ਼ਿਆਦਾ ਚੰਗੀ ਅਤੇ ਭਰਪੂਰ ਹੋਵੇਗੀ।[9]

## ਵਰਤੋਂ ਦਾ ਖੇਤਰ

ਰੋਟੀ ਲਈ ਕਿਰਤ ਅਜੇਹੇ ਬੰਦੇ ਲਈ ਸਚਮੁਚ ਦਾ ਵਰ ਹੈ ਜਿਹੜਾ ਅਹਿੰਸਾ ਉਤੇ ਚੱਲੇ, ਸੱਚ ਦੀ ਪੂਜਾ ਕਰੇ ਅਤੇ ਬ੍ਰਹਮਚਰਯ ਰੱਖਣ ਨੂੰ ਕੁਦਰਤੀ ਕਿਰਤ ਬਣਾ ਲਵੇ। ਇਸ ਕਿਰਤ ਨੂੰ ਸਿਰਫ਼ ਜ਼ਰਾਇਤ ਨਾਲ ਹੀ ਸਚਮੁਚ ਜੋੜਿਆ ਜਾ ਸਕਦਾ ਹੈ। ਪਰ ਇਸ ਵੇਲੇ ਕਿਸੇ ਤਰ੍ਹਾਂ ਵੀ ਹਰ ਕੋਈ ਇਹ ਕਰਨ ਦੀ ਸਥਿਤੀ ਵਿਚ ਨਹੀਂ। ਇਸ ਲਈ ਬੰਦਾ ਜ਼ਮੀਨ ਵਾਹੁਣ ਦੀ ਥਾਂ ਕੱਤ ਜਾਂ ਬੁਣ ਸਕਦਾ ਹੈ, ਜਾਂ ਤਰਖਾਣਾ ਜਾਂ ਲੁਹਾਰਾ ਕੰਮ ਸ਼ੁਰੂ ਕਰ ਸਕਦਾ ਹੈ, ਪਰ ਹਰ ਵੇਲੇ ਇਹ ਸਮਝਦਿਆਂ ਹੋਇਆਂ ਕਿ ਖੇਤੀ ਆਦਰਸ਼ਕ ਹੈ।

ਹਰ ਇਕ ਨੂੰ ਆਪਣਾ ਸਫ਼ਾਈ ਦਾ ਕੰਮ ਆਪ ਹੀ ਕਰਨਾ ਚਾਹੀਦਾ ਹੈ। ਪੇਟ ਦੀ ਸਫ਼ਾਈ ਖਾਣੇ ਜਿੰਨੀ ਹੀ ਜ਼ਰੂਰੀ ਹੈ; ਅਤੇ ਸਭ ਤੋਂ ਚੰਗੀ ਗੱਲ ਇਹ ਹੋਵੇਗੀ ਕਿ ਹਰ ਕੋਈ ਆਪਣਾ ਮਲ–ਮੂਤਰ ਆਪ ਸਾਫ਼ ਕਰੇ। ਜੇ ਇਹ ਅਸੰਭਵ ਹੋਵੇ ਤਾ ਹਰ ਪਰਿਵਾਰ ਨੂੰ ਆਪਣੀ ਸਫ਼ਾਈ ਦਾ ਆਪ ਖਿਆਲ ਰੱਖਣਾ ਚਾਹੀਦਾ ਹੈ।

ਮੈਂ ਕਈ ਸਾਲਾਂ ਤੋਂ ਮਹਿਸੂਸ ਕਰਦਾ ਆ ਰਿਹਾ ਹਾਂ ਕਿ ਉਥੇ ਜ਼ਰੂਰ ਕੋਈ ਬੁਨਿਆਦੀ ਤੌਰ ਉਤੇ ਗ਼ਲਤ ਗੱਲ ਹੋਵੇਗੀ ਜਿੱਥੇ ਸਫ਼ਾਈ ਕਰਨ ਨੂੰ ਸਮਾਜ ਵਿਚ ਇਕ ਵੱਖਰੀ ਸ਼ਰੇਣੀ ਦਾ ਕੰਮ ਬਣਾ ਦਿਤਾ ਗਿਆ ਹੈ। ਸਾਡੇ ਕੋਲ ਉਸ ਵਿਅਕਤੀ ਦਾ ਇਤਿਹਾਸਕ ਰੀਕਾਰਡ ਕੋਈ ਨਹੀਂ ਜਿਸ ਨੇ ਪਹਿਲੀ ਵਾਰੀ ਇਸ ਲਾਜ਼ਮੀ ਸਫ਼ਾਈ ਸੇਵਾ ਨੂੰ ਸਭ ਤੋਂ ਨੀਵਾਂ ਰੁਤਬਾ ਦਿੱਤਾ ਹੋਵੇਗਾ। ਜਿਹੜਾ ਕੋਈ ਵੀ ਸੀ, ਉਸਨੇ ਕਿਸੇ ਤਰ੍ਹਾਂ ਵੀ ਸਾਡਾ ਭਲਾ ਨਹੀਂ ਕੀਤਾ।

ਬਚਪਨ ਤੋਂ ਹੀ ਸਾਡੇ ਮਨਾਂ ਉਤੇ ਇਸ ਵਿਚਾਰ ਦੀ ਛਾਪ ਲਾ ਦਿਤੀ ਜਾਣੀ ਚਾਹੀਦੀ ਹੈ ਕਿ ਅਸੀਂ ਸਾਰੇ ਸਫ਼ਾਈ–ਕਾਮੇ ਹਾਂ, ਅਤੇ ਅਜੇਹਾ ਕਰਨ ਦਾ ਸਭ ਤੋਂ ਸੌਖਾ ਤਰੀਕਾ ਇਹ ਹੈ ਕਿ ਜਿਸ ਕਿਸੇ ਨੇ ਵੀ ਇਹ ਗੱਲ ਸਮਝ ਲਈ ਹੈ, ਉਹ ਸਫ਼ਾਈ ਕਾਮੇ ਵਜੋਂ ਆਪਣੀ ਰੋਟੀ ਲਈ ਕਿਰਤ ਸ਼ੁਰੂ ਕਰੇ। ਸਫ਼ਾਈ ਦੇ ਕੰਮ ਨੂੰ ਇੰਝ ਸਿਆਣੀ ਤਰ੍ਹਾਂ ਲੈਣ ਨਾਲ ਮਨੁੱਖ ਦੀ ਬਰਾਬਰੀ ਦਾ ਸਹੀ ਮੁੱਲ ਪਾਉਣ ਵਿਚ ਸਹਾਇਤਾ ਮਿਲੇਗੀ।[10]

## ਸਵੈ–ਇੱਛਤ ਮਾਨਤਾ

ਪਿੰਡਾਂ ਵੱਲ ਮੋੜੇ ਦਾ ਮਤਲਬ ਰੋਟੀ ਲਈ ਕਿਰਤ ਦੇ ਫ਼ਰਜ਼ ਦੀ ਅਤੇ ਜੋ ਵੀ ਅਰਥ ਹੋਵੇ ਉਸਦੀ ਨਿਸਚਿਤ, ਸਵੈ–ਇੱਛਤ ਮਾਨਤਾ ਹੈ। ਪਰ ਆਲੋਚਕ ਦਾ ਕਹਿਣਾ ਹੈ,"ਭਾਰਤ ਦੇ ਲੱਖਾਂ ਬੱਚੇ ਅੱਜ ਪਿੰਡਾਂ ਵਿਚ ਰਹਿ ਰਹੇ ਹਨ, ਪਰ ਫਿਰ ਵੀ ਉਹ ਅਰਧ–ਭੁੱਖੇ ਦੀ ਜ਼ਿੰਦਗੀ ਗੁਜ਼ਾਰ ਰਹੇ ਹਨ।" ਅਫ਼ਸੋਸ ਕਿ ਇਹ ਗੱਲ ਬਹੁਤ ਜ਼ਿਆਦਾ ਸੱਚੀ ਹੈ। ਖੁਸ਼ਕਿਸਮਤੀ ਨੂੰ ਅਸੀਂ ਜਾਣਦੇ ਹਾਂ ਕਿ ਉਹ ਆਪਣੀ ਮਰਜ਼ੀ ਨਾਲ ਹੁਕਮ ਨਹੀਂ ਮੰਨ ਰਹੇ। ਸ਼ਾਇਦ ਉਹ ਸਰੀਰਕ ਕਿਰਤ ਤੋਂ ਕਤਰਾਉਣਗੇ ਜੇ ਉਹ ਅਜਿਹਾ ਕਰ ਸਕਣ ਤਾਂ, ਅਤੇ ਦੌੜ ਕੇ ਨੇੜੇ ਦੇ ਸ਼ਹਿਰ ਵਿਚ ਚਲੇ ਜਾਣਗੇ ਜੇ ਉਹਨਾਂ ਨੂੰ ਉਥੇ ਥਾਂ ਮਿਲ ਸਕੇ ਤਾਂ ਕਿਸੇ ਮਾਲਕ ਵੱਲ ਲਾਜ਼ਮੀ ਆਗਿਆਕਾਰਤਾ ਗ਼ੁਲਾਮੀ ਦੀ ਅਵਸਥਾ ਹੈ, ਆਪਣੇ ਪਿਤਾ ਦੇ ਆਪਣੀ ਮਰਜ਼ੀ ਨਾਲ ਆਗਿਆਕਾਰੀ ਹੋਣਾ ਪੁੱਤਰਤਵ ਦੀ ਸ਼ਾਨ ਹੁੰਦੀ ਹੈ। ਇਸੇ ਤਰ੍ਹਾਂ ਰੋਟੀ ਲਈ ਕਿਰਤ ਦੇ ਨੇਮ ਨੂੰ ਜ਼ਬਰਦਸਤੀ ਮੰਨਵਾਉਣਾ ਗ਼ੁਲਾਮੀ, ਰੋਗ ਅਤੇ ਅਸੰਤੁਸ਼ਟਤਾ ਪੈਦਾ ਕਰਦਾ ਹੈ। ਇਹ ਗ਼ੁਲਾਮੀ ਦੀ ਅਵਸਥਾ ਹੁੰਦੀ ਹੈ। ਆਪਣੀ ਮਰਜ਼ੀ ਨਾਲ ਇਸਨੂੰ ਮੰਨਣਾ ਲਾਜ਼ਮੀ ਤੌਰ ਉਤੇ ਸੰਤੁਸ਼ਟਤਾ ਅਤੇ ਸਵਾਸਥ ਪੈਦਾ ਕਰੇਗਾ। ਅਤੇ ਸਿਹਤ ਹੀ ਅਸਲੀ ਧਨ ਹੁੰਦੀ ਹੈ, ਨਾ ਕਿ ਚਾਂਦੀ ਅਤੇ ਸੋਨੇ ਦੇ ਸਿੱਕੇ।[11]

## ਕਿਰਤ ਦੀ ਵੰਡ

ਮੈਂ ਕਿਰਤ ਜਾਂ ਕੰਮ ਦੀ ਵੰਡ ਵਿਚ ਯਕੀਨ ਰਖਦਾ ਹਾਂ। ਪਰ ਮੈਂ ਉਜਰਤਾਂ ਵਿਚ ਬਰਾਬਰੀ ਉਤੇ ਜ਼ਰੂਰ ਜ਼ੋਰ ਦੇਂਦਾ ਹਾਂ। ਵਕੀਲ, ਡਾਕਟਰ ਜਾਂ ਅਧਿਆਪਕ ਨੂੰ ਭੰਗੀ ਤੋਂ ਵੱਧ ਲੈਣ ਦਾ ਕੋਈ ਹੱਕ ਨਹੀਂ। ਸਿਰਫ਼ ਤਾਂ ਹੀ ਕਿਰਤ ਦੀ ਵੰਡ ਕੌਮ ਜਾਂ ਧਰਤੀ ਨੂੰ ਉੱਚਾ ਚੁੱਕੇਗੀ। ਸੱਚੀ ਸਭਿਅਤਾ ਜਾਂ ਖੁਸ਼ੀ ਵੱਲ ਜਾਂਦਾ ਹੋਰ ਕੋਈ ਸ਼ਾਹੀ ਰਸਤਾ ਨਹੀਂ ਹੈ।[12]

ਰੋਟੀ ਲਈ ਕਿਰਤ ਦੀ ਆਰਥਕਤਾ ਜ਼ਿੰਦਗੀ ਦਾ ਸਜੀਵ ਰਸਤਾ ਹੈ। ਇਸਦਾ ਮਤਲਬ ਹੈ ਕਿ ਹਰ ਆਦਮੀ ਲਈ ਆਪਣੀ ਰੋਟੀ ਅਤੇ ਕਪੜੇ ਵਾਸਤੇ ਆਪਣੇ ਸਰੀਰ ਨਾਲ ਕਿਰਤ ਕਰਨੀ ਜ਼ਰੂਰੀ ਹੈ। ਜੇ ਮੈਂ ਲੋਕਾਂ ਨੂੰ ਰੋਟੀ ਲਈ ਕਿਰਤ ਦੀ ਕਦਰ ਅਤੇ ਲੋੜ ਬਾਰੇ ਮਨਾ

ਸਕਦਾ ਹਾਂ, ਤਾਂ ਫਿਰ ਰੋਟੀ ਅਤੇ ਕਪੜੇ ਦੀ ਕਦੀ ਥੁੜ੍ਹ ਨਹੀਂ ਹੋਵੇਗੀ। ਲੋਕਾਂ ਨੂੰ ਵਿਸ਼ਵਾਸ ਨਾਲ ਇਹ ਕਹਿਣ ਤੋਂ ਮੈਨੂੰ ਕੋਈ ਝਿਜਕ ਨਹੀਂ ਹੋਵੇਗੀ ਕਿ ਜੇ ਉਹ ਨਾ ਤਾਂ ਵਾਹੀ ਦਾ ਕੰਮ ਕਰਦੇ ਹਨ ਅਤੇ ਨਾ ਹੀ ਕੱਤਦੇ ਅਤੇ ਬੁਣਦੇ ਹਨ, ਤਾਂ ਉਹਨਾਂ ਨੂੰ ਭੁੱਖੇ ਅਤੇ ਨੰਗੇ ਰਹਿਣਾ ਚਾਹੀਦਾ ਹੈ।[13]

ਮੈਂ ਉਸ ਗੱਲ ਉਤੇ ਟਿਕਿਆ ਹੋਇਆ ਹਾਂ ਜੋ ਕੁਝ ਮੈਂ 1925 ਵਿਚ ਕਿਹਾ ਸੀ, ਅਰਥਾਤ, ਕਿ ਇਕ ਖਾਸ ਉਮਰ ਤੋਂ ਉੱਪਰਲੇ ਬਾਲਗ਼, ਮਰਦ ਜਾਂ ਔਰਤਾਂ, ਜਿਹੜੇ ਕੁਝ ਸਰੀਰਕ ਕਿਰਤ ਰਾਜ ਦੇ ਲੇਖੇ ਲਾਉਂਦੇ ਹਨ, ਵੋਟ ਦੇ ਹੱਕਦਾਰ ਹੋਣਗੇ।[14]

## ਪੂਜਾ ਵਜੋਂ ਕੰਮ

ਮੈਂ ਇਸ ਤੋਂ ਵਧੇਰੇ ਉੱਚੀ–ਸੁੱਚੀ ਜਾਂ ਵਧੇਰੇ ਕੌਮੀ ਚੀਜ਼ ਦੀ ਕਲਪਣਾ ਨਹੀਂ ਕਰ ਸਕਦਾ ਕਿ ਫ਼ਰਜ਼ ਕਰੋ, ਰੋਜ਼ ਦਾ ਇਕ ਘੰਟਾ ਅਸੀਂ ਸਾਰੇ ਉਹ ਕਿਰਤ ਕਰੀਏ ਜਿਹੜੀ ਗ਼ਰੀਬਾਂ ਨੂੰ ਕਰਨੀ ਪੈਂਦੀ ਹੈ, ਅਤੇ ਇਸ ਤਰ੍ਹਾਂ ਆਪਣੇ ਆਪਨੂੰ ਉਹਨਾਂ ਨਾਲ, ਅਤੇ ਉਹਨਾਂ ਰਾਹੀਂ ਮਨੁੱਖਤਾ ਦੇ ਨਾਲ ਇਕਮਿਕ ਕਰ ਲਈਏ। ਮੈਂ ਪਰਮਾਤਮਾ ਦੀ ਇਸ ਤੋਂ ਚੰਗੀ ਭਗਤੀ ਦੀ ਕਲਪਣਾ ਨਹੀਂ ਕਰ ਸਕਦਾ ਕਿ ਉਸਦੇ ਨਾਂ ਉਤੇ ਮੈਂ ਗ਼ਰੀਬਾਂ ਲਈ ਕੰਮ ਕਰਾਂ ਜਿਵੇਂ ਕਿ ਉਹ ਆਪ ਕਰਦੇ ਹਨ।[15]

ਪਰਮਾਤਮਾ ਦੇ ਨਾਂ ਉਤੇ ਕੀਤਾ ਗਿਆ ਅਤੇ ਉਸਨੂੰ ਸਮਰਪਿਤ ਕੋਈ ਵੀ ਕੰਮ ਛੋਟਾ ਨਹੀਂ। ਇਸ ਤਰ੍ਹਾਂ ਕੀਤਾ ਗਿਆ ਹਰ ਕੰਮ ਬਰਾਬਰ ਦੀ ਕੀਮਤ ਧਾਰਨ ਕਰ ਲੈਂਦਾ ਹੈ। ਪਰਮਾਤਮਾਂ ਦੀ ਸੇਵਾ ਵਿਚ ਲੱਗਾ ਭੰਗੀ ਵੀ ਇਕ ਬਾਦਸ਼ਾਹ ਦੇ ਨਾਲ ਬਰਾਬਰ ਦਾ ਰੁਤਬਾ ਪ੍ਰਾਪਤ ਕਰ ਲੈਂਦਾ ਹੈ, ਜਿਹੜਾ ਬਾਦਸ਼ਾਹ ਕਿ ਆਪਣੀਆਂ ਦਾਤਾਂ ਨੂੰ ਉਸਦੇ ਨਾਂ ਉਤੇ ਅਤੇ ਸਿਰਫ਼ ਇਕ ਟਰੱਸਟੀ ਵਜੋਂ ਵਰਤਦਾ ਹੈ।[16]

...ਸੇਵਾ ਉਦੋਂ ਤੱਕ ਸੰਭਵ ਨਹੀਂ ਜਦੋਂ ਤੱਕ ਇਸ ਦੀਆਂ ਜੜ੍ਹਾਂ ਪਿਆਰ ਜਾਂ ਅਹਿੰਸਾ ਵਿਚ ਨਾ ਹੋਣ। ...ਸੱਚਾ ਪਿਆਰ ਸਾਗਰ ਵਾਂਗ ਅਥਾਹ ਹੁੰਦਾ ਹੈ ਅਤੇ ਵਿਅਕਤੀ ਦੇ ਅੰਦਰ ਉਤਰਦਾ ਅਤੇ ਠਾਠਾਂ ਮਾਰਦਾ ਹੋਇਆ, ਬਾਹਰ ਫੈਲ ਜਾਂਦਾ ਹੈ ਅਤੇ ਸਾਰੀਆਂ ਹੱਦ ਬੰਦੀਆਂ ਨੂੰ ਪਾਰ ਕਰਦਾ ਹੋਇਆ, ਸਾਰੀ ਦੁਨੀਆ ਨੂੰ ਆਪਣੀ ਲਪੇਟ ਵਿਚ ਲੈ ਲੈਂਦਾ ਹੈ। ਰੋਟੀ ਲਈ ਕਿਰਤ ਤੋਂ ਬਿਨ੍ਹਾਂ, ਜਿਸਦਾ ਗੀਤਾ ਵਿਚ ਯਾਚਨਾ ਵਜੋਂ ਵਰਨਣ ਕੀਤਾ ਗਿਆ ਹੈ, ਇਹ ਸੇਵਾ ਵੀ ਫਿਰ ਅਸੰਭਵ ਹੈ। ਕਿਸੇ ਔਰਤ ਜਾਂ ਮਰਦ ਨੂੰ ਜਿਉਣ ਦਾ ਹੱਕ ਤਾਂ ਹੀ ਹੈ ਜੇ ਉਸਨੇ ਸੇਵਾ ਲਈ ਸਰੀਰਕ ਕਿਰਤ ਕੀਤੀ ਹੋਵੇ।[17]

## ਕੁਰਬਾਨੀ ਦਾ ਫ਼ਰਜ਼

"ਬ੍ਰਹਮਾ ਨੇ ਲੋਕਾਂ ਦੇ ਸਿਰ ਕੁਰਬਾਨੀ ਦਾ ਫ਼ਰਜ਼ ਰੱਖ ਦੇ ਉਹਨਾਂ ਨੂੰ ਸਿਰਜਿਆ, ਅਤੇ ਕਿਹਾ :'ਇਸ ਨਾਲ ਤੁਸੀਂ ਵਧੋ ਫੁਲੋਗੇ। ਇਸਨੂੰ ਆਪਣੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਕਰਨ ਵਾਲਾ ਬਨਣ ਦਿਓ।' ਜਿਹੜਾ ਵੀ ਕੋਈ ਇਹ ਕੁਰਬਾਨੀ ਕਰਨ ਤੋਂ ਬਿਨ੍ਹਾਂ ਰੋਟੀ ਖਾਂਦਾ ਹੈ, ਉਹ ਚੋਰੀ ਦੀ ਰੋਟੀ ਖਾ ਰਿਹਾ ਹੈ," ਗੀਤਾ ਵਿਚ ਇੰਝ ਕਿਹਾ ਗਿਆ।" ਖ਼ੂਨ ਪਸੀਨਾ ਇਕ ਕਰਕੇ ਆਪਣੀ ਰੋਟੀ ਕਮਾਓ," ਬਾਈਬਲ ਵਿਚ ਕਿਹਾ ਗਿਆ ਹੈ। ਕੁਰਬਾਨੀਆਂ ਬਹੁਤ ਪ੍ਰਕਾਰ

ਦੀਆਂ ਹੋ ਸਕਦੀਆਂ ਹਨ। ਉਹਨਾਂ ਵਿਚੋਂ ਇਕ ਰੋਟੀ ਲਈ ਕਿਰਤ ਹੋਵੇਗੀ। ਜੇ ਸਾਰੇ ਹੀ ਆਪਣੀ ਰੋਟੀ ਲਈ ਹੀ ਕਿਰਤ ਕਰਨ ਅਤੇ ਇਸਤੋਂ ਵੱਧ ਬਿਲਕੁਲ ਨਹੀਂ, ਤਾਂ ਫਿਰ ਸਾਰਿਆਂ ਲਈ ਕਾਫ਼ੀ ਖੁਰਾਕ ਅਤੇ ਕਾਫ਼ੀ ਵਿਹਲਾ ਸਮਾਂ ਹੋਵੇਗਾ। ਫਿਰ ਵੱਸੋਂ ਬਹੁਤੀ ਹੋਣ ਦਾ ਕੋਈ ਪੁਆੜਾ ਨਹੀਂ ਹੋਵੇਗਾ, ਕੋਈ ਬੀਮਾਰੀ ਨਹੀਂ ਹੋਵੇਗੀ, ਅਤੇ ਉਹੋ ਜਿਹੀ ਕੋਈ ਕੰਗਾਲੀ ਨਹੀਂ ਹੋਵੇਗੀ, ਜਿਹੜੀ ਅਸੀਂ ਚਾਰ–ਚੁਫੇਰੇ ਦੇਖਦੇ ਹਾਂ। ਇਹੋ ਜਿਹੀ ਕਿਰਤ ਕੁਰਬਾਨੀ ਦਾ ਸਰਵੁੱਚ ਰੂਪ ਹੋਵੇਗੀ। ਮਨੁੱਖ ਨਿਰਸੰਦੇਹ ਹੋਰ ਬਹੁਤ ਕੁਝ ਕਰਨਗੇ, ਆਪਣੇ ਸਰੀਰਾਂ ਨਾਲ ਜਾਂ ਆਪਣੇ ਦਿਮਾਗਾਂ ਨਾਲ, ਪਰ ਇਹ ਸਭ ਕੁਝ ਸਾਂਝੇ ਭਲੇ ਲਈ ਖੁਸ਼ੀ ਖੁਸ਼ੀ ਕੀਤਾ ਗਿਆ ਕੰਮ ਹੋਵੇਗਾ। ਫਿਰ ਨਾ ਕੋਈ ਅਮੀਰ ਹੋਵੇਗਾ, ਨਾ ਗਰੀਬ, ਨਾ ਉੱਚਾ ਨਾ ਨੀਵਾਂ, ਨਾ ਛੂਤ ਨਾ ਅਛੂਤ।

ਹੋ ਸਕਦਾ ਹੈ ਕਿ ਇਹ ਨਾ ਪ੍ਰਾਪਤ ਹੋਣ ਵਾਲਾ ਆਦਰਸ਼ ਹੋਵੇ। ਪਰ, ਇਸ ਕਰਕੇ, ਸਾਨੂੰ ਇਸ ਲਈ ਯਤਨ ਕਰਨਾ ਨਹੀਂ ਛੱਡ ਦੇਣਾ ਚਾਹੀਦਾ। ਜੇ ਅਸੀਂ ਕੁਰਬਾਨੀ ਦੇ ਸਮੁੱਚੇ ਅਸੂਲ, ਅਰਥਾਤ, ਆਪਣੀ ਆਪਣੀ ਹਸਤੀ ਦੇ ਨੇਮ ਨੂੰ ਪੂਰਾ ਕੀਤੇ ਬਿਨ੍ਹਾਂ ਵੀ ਆਪਣੀ ਰੋਜ਼ਾਨਾ ਰੋਟੀ ਲਈ ਕਾਫ਼ੀ ਸ਼ਰੀਰਕ ਕਿਰਤ ਕਰਦੇ ਹਾਂ, ਤਾਂ ਅਸੀਂ ਆਦਰਸ਼ ਵੱਲ ਕਾਫ਼ੀ ਅੱਗੇ ਵਧ ਰਹੇ ਹੋਵਾਂਗੇ।

ਜੇ ਅਸੀਂ ਅਜੇਹਾ ਕਰਦੇ ਹਾਂ, ਤਾਂ ਸਾਡੀਆਂ ਲੋੜਾਂ ਘੱਟ ਹੋ ਜਾਣਗੀਆਂ, ਸਾਡੀ ਖੁਰਾਕ ਸਾਦਾ ਹੋ ਜਾਏਗੀ। ਫਿਰ ਅਸੀਂ ਜਿਊਣ ਲਈ ਖਾਵਾਂਗੇ, ਖਾਣ ਲਈ ਨਹੀਂ ਜੀਵਾਂਗੇ। ਜਿਹੜਾ ਵੀ ਕੋਈ ਇਸ ਪ੍ਰਸਤਾਵਨਾ ਦੇ ਠੀਕ ਹੋਣ ਉਤੇ ਸ਼ੱਕ ਕਰਦਾ ਹੈ, ਉਸਨੂੰ ਆਪਣੀ ਰੋਟੀ ਦੀ ਖਾਤਰ ਪਸੀਨਾ ਵਹਾ ਲੈਣ ਦਿਓ, ਉਹ ਆਪਣੀ ਕਿਰਤ ਦੀ ਪੈਦਾਵਾਰ ਤੋਂ ਵੱਧ ਤੋਂ ਵੱਧ ਆਨੰਦ ਮਾਣੇਗਾ, ਆਪਣੀ ਸਿਹਤ ਬਿਹਤਰ ਬਣਾ ਲਵੇਗਾ ਅਤੇ ਦੇਖੇਗਾ ਕਿ ਉਹ ਜਿਹੜੀਆਂ ਚੀਜ਼ਾਂ ਖਾਂਦਾ ਸੀ, ਉਹਨਾਂ ਵਿਚੋਂ ਬਹੁਤੀਆਂ ਫ਼ਜ਼ੂਲ ਸਨ।[18]

## ਕੰਮ ਦਾ ਧਰਮ–ਸਿਧਾਂਤ

ਕੰਮ ਉਤੇ ਜਿੰਨਾ ਵੀ ਜ਼ੋਰ ਦਿੱਤਾ ਜਾਏ ਥੋੜ੍ਹਾ ਹੈ। ਮੈਂ ਸਿਰਫ਼ ਗੀਤਾ ਵੱਲੋਂ ਸਿਖਾਏ ਗਏ ਧਰਮ–ਸਿਧਾਂਤ ਨੂੰ ਹੀ ਦੁਹਰਾਅ ਰਿਹਾ ਹਾਂ ਜਿੱਥੇ ਭਗਵਾਨ ਕਹਿੰਦੇ ਹਨ : 'ਜੇ ਮੈਂ ਨੀਂਦਰ ਲਈ ਤੋਂ ਬਿਨ੍ਹਾਂ ਸਦਾ ਕੰਮ ਨਹੀਂ ਕਰਦਾ, ਤਾਂ ਮੈਂ ਮਨੁੱਖਤਾ ਲਈ ਗ਼ਲਤ ਮਿਸਾਲ ਕਾਇਮ ਕਰਾਂਗਾ।' .....ਜੇ ਮੇਰੀ ਏਨੀਂ ਖੁਸ਼ਕਿਸਮਤੀ ਹੋਵੇ ਕਿ ਮੈਂ ਉਸ (ਬੁੱਧ) ਵਰਗੇ ਦੇ ਰੂਬਰੂ ਹੋ ਸਕਾਂ, ਤਾਂ ਮੈਂ ਉਸਨੂੰ ਇਹ ਪੁੱਛਣ ਤੋਂ ਨਾ ਝਿਜਕਾਂ ਕਿ ਉਸਨੇ ਸਮਾਧੀ ਦੇ ਧਰਮ–ਸਿਧਾਂਤ ਦੇ ਮੁਕਾਬਲੇ ਉਤੇ ਕੰਮ ਦੇ ਧਰਮ–ਸਿਧਾਂਤ ਦੀ ਸਿੱਖਿਆ ਕਿਉਂ ਨਹੀਂ ਦਿੱਤੀ। ਮੈਂ ਇਹੀ ਗੱਲ ਉਦੋਂ ਵੀ ਕਰਾਂਗਾ ਜਦੋਂ ਮੈਂ ਇਹਨਾਂ ਸੰਤਾਂ ਨੂੰ ਮਿਲਾਂਗਾ (ਜਿਵੇਂ ਕਿ ਤੁਕਾਰਾਮ, ਧਿਆਨਦੇਵ ਆਦਿ)।[19]

ਪਰਮਾਤਮਾ ਨੇ ਮਨੁੱਖ ਨੂੰ ਸਿਰਜਿਆ ਤਾਂ ਕਿ ਉਹ ਪਸੀਨਾ ਵਹਾ ਕੇ ਰੋਟੀ ਖਾਏ, ਅਤੇ ਮੇਰਾ ਇਸ ਸੰਭਾਵਨਾ ਉਤੇ ਹੀ ਤ੍ਰਾਹ ਨਿਕਲਦਾ ਹੈ ਕਿ ਅਸੀਂ ਜੋ ਕੁਝ ਵੀ ਚਾਹੁੰਦੇ ਹਾਂ, ਸਮੇਤ ਖਾਣ–ਪੀਣ ਦੀਆਂ ਵਸਤਾਂ ਦੇ ਉਹ ਕਿਸੇ ਜਾਦੂਗਰ ਦੇ ਟੋਪ ਵਿਚੋਂ ਪੈਦਾ ਕਰਨ ਦੇ ਸਮਰੱਥ ਹੋ ਜਾਵਾਂਗੇ।[20]

ਜਦੋਂ ਤੱਕ ਇਕ ਵੀ ਰਿਸ਼ਟ–ਪੁਸ਼ਟ ਮਰਦ ਜਾਂ ਔਰਤ ਕੰਮ ਜਾਂ ਖੁਰਾਕ ਤੋਂ ਬਿਨ੍ਹਾਂ ਰਹਿੰਦਾ ਹੈ, ਸਾਨੂੰ ਆਰਾਮ ਕਰਨ, ਜਾਂ ਰੱਜ ਕੇ ਖਾਣ ਉਤੇ ਸ਼ਰਮ ਆਉਣੀ ਚਾਹੀਦੀ ਹੈ।[21]

ਆਪਣੇ ਦੇਸ਼ ਵਿਚ ਘੋਰ ਕੰਗਾਲੀ ਅਤੇ ਬੇਰੁਜ਼ਗਾਰੀ ਦੇਖ ਕੇ ਮੈਂ ਸਚਮੁਚ ਰੋਇਆ ਹਾਂ, ਪਰ ਮੈਂ ਇਹ ਜ਼ਰੂਰ ਮੰਨਾਂਗਾ ਕਿ ਇਸ ਲਈ ਵਧੇਰੇ ਕਰਕੇ ਸਾਡੀ ਆਪਣੀ ਲਾਪ੍ਰਵਾਹੀ ਅਤੇ ਅਗਿਆਨਤਾ ਜ਼ਿੰਮੇਵਾਰ ਹਨ। ਅਸੀਂ ਆਪਣੇ ਆਪ ਵਿਚ ਕਿਰਤ ਦੇ ਗੌਰਵ ਤੋਂ ਜਾਣੂੰ ਨਹੀਂ। ਇਸ ਤਰ੍ਹਾਂ ਇਕ ਮੋਚੀ ਆਪਣੀਆਂ ਜੁੱਤੀਆਂ ਬਣਾਉਣ ਤੋਂ ਵੱਧ ਹੋਰ ਕੁਝ ਨਹੀਂ ਕਰੇਗਾ, ਉਹ ਸੋਚੇਗਾ ਕਿ ਹੋਰ ਸਾਰੀ ਕਿਰਤ ਉਸਦੀ ਸ਼ਾਨ ਦੇ ਅਨੁਸਾਰ ਨਹੀਂ। ਇਹ ਗ਼ਲਤ ਵਿਚਾਰ ਖਤਮ ਹੋਣਾ ਚਾਹੀਦਾ ਹੈ।

ਜਿਹੜੇ ਲੋਕ ਆਪਣੇ ਹੱਥਾਂ ਪੈਰਾਂ ਨਾਲ ਈਮਾਨਦਾਰੀ ਨਾਲ ਕੰਮ ਕਰਨਗੇ, ਉਹਨਾਂ ਸਾਰਿਆਂ ਲਈ ਭਾਰਤ ਵਿਚ ਕਾਫ਼ੀ ਰੁਜ਼ਗਾਰ ਹੈ। ਪਰਮਾਤਮਾ ਨੇ ਹਰ ਇਕ ਨੂੰ ਕੰਮ ਕਰਨ ਦੀ ਅਤੇ ਆਪਣੀ ਰੋਜ਼ਾਨਾ ਰੋਟੀ ਤੋਂ ਵਧੇਰੇ ਕਮਾਈ ਕਰਨ ਦੀ ਸਮਰੱਥਾ ਦਿੱਤੀ ਹੈ, ਅਤੇ ਜਿਹੜਾ ਵੀ ਕੋਈ ਇਸ ਸਮਰੱਥਾ ਦੀ ਵਰਤੋਂ ਕਰਨ ਨੂੰ ਤਿਆਰ ਹੈ, ਉਸਨੂੰ ਯਕੀਨਨ ਕੰਮ ਮਿਲੇਗਾ। ਜਿਹੜਾ ਵੀ ਕੋਈ ਈਮਾਨਦਾਰੀ ਨਾਲ ਪੈਸੇ ਕਮਾਉਣਾ ਚਾਹੁੰਦਾ ਹੈ, ਉਸ ਲਈ ਕੋਈ ਵੀ ਕਿਰਤ ਘਟੀਆ ਨਹੀਂ। ਇਕੋ ਇਕ ਮਸਲਾ ਇਹ ਹੈ ਕਿ ਰੱਬ ਦੇ ਦਿੱਤੇ ਹੱਥ ਪੈਰ ਵਰਤਣ ਦੀ ਤਤਪਰਤਾ ਹੋਵੇ।[22]

.......ਇਹ ਯਕੀਨਨ ਸਰਕਾਰ ਦਾ ਫ਼ਰਜ਼ ਹੈ ਕਿ ਉਹ ਸਾਰੇ ਬੇਰੁਜ਼ਗਾਰ ਮਰਦਾਂ ਔਰਤ ਵਾਸਤੇ ਰੋਟੀ ਲਈ ਕਿਰਤ ਯਕੀਨੀ ਬਣਾਏ, ਭਾਵੇਂ ਉਹ ਕਿੰਨੇ ਵੀ ਕਿਉਂ ਨਾ ਹੋਣ।[23]

## ਬੌਧਿਕ ਕਿਰਤ

ਮੈਨੂੰ ਗ਼ਲਤ ਨਾ ਸਮਝਿਆ ਜਾਏ। ਮੈਂ ਬੌਧਿਕ ਕਿਰਤ ਦੀ ਕੀਮਤ ਨਹੀਂ ਘਟਾਉਂਦਾ, ਪਰ ਇਸਦੀ ਕੋਈ ਮਾਤਰਾ ਵੀ ਸਰੀਰਕ ਕਿਰਤ ਦੀ ਘਾਟ ਪੂਰਿਆਂ ਨਹੀਂ ਕਰਦੀ, ਜਿਹੜੀ ਕਿ ਸਾਡੇ ਵਿਚੋਂ ਹਰ ਕੋਈ ਸਭ ਦੇ ਸਾਂਝੇ ਭਲੇ ਵਾਸਤੇ ਕਰਨ ਲਈ ਪੈਦਾ ਹੋਇਆ ਹੈ। ਹੋ ਸਕਦਾ ਹੈ ਕਿ ਇਹ ਸਰੀਰਕ ਕਿਰਤ ਨਾਲੋਂ ਅਥਾਹ ਤੌਰ ਉਤੇ ਉਚੇਰੀ ਹੋਵੇ, ਅਤੇ ਅਕਸਰ ਹੁੰਦੀ ਵੀ ਹੈ ਪਰ ਇਹ ਉਸਦਾ ਬਦਲ ਨਹੀਂ ਹੁੰਦੀ, ਨਾ ਹੋ ਸਕਦੀ ਹੈ, ਜਿਸ ਤਰ੍ਹਾਂ ਬੌਧਿਕ ਖੁਰਾਕ, ਭਾਵੇਂ ਉਸ ਅੰਨ ਨਾਲੋਂ ਕਿਤੇ ਜ਼ਿਆਦਾ ਉੱਤਮ ਹੁੰਦੀ ਹੈ, ਜਿਹੜਾ ਅਸੀਂ ਖਾਂਦੇ ਹਾਂ, ਇਸਦਾ ਬਦਲ ਨਹੀਂ ਹੁੰਦੀ। ਸਚਮੁਚ, ਧਰਤੀ ਦੀਆਂ ਉਪਜਾਂ ਤੋਂ ਬਿਨ੍ਹਾਂ, ਬੁਧੀ ਦੀਆਂ ਉਪਜਾਂ ਅਸੰਭਵ ਹੋਣਗੀਆਂ।[24]

ਕੀ ਮਨੁੱਖ ਸਰੀਰਕ ਕਿਰਤ ਨਾਲ ਆਪਣੀ ਰੋਟੀ ਨਾ ਕਮਾਉਣ? ਨਹੀਂ। ਸਰੀਰ ਦੀਆਂ ਲੋੜਾਂ ਸਰੀਰ ਵਲੋਂ ਹੀ ਪੂਰੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। "ਸੀਜ਼ਰ ਦਾ ਜੋ ਹੈ, ਉਹ ਸੀਜ਼ਰ ਦੇ ਹਵਾਲੇ ਕਰ ਦਿਓ" ਸ਼ਾਇਦ ਇਥੇ ਵੀ ਲਾਗੂ ਹੁੰਦਾ ਹੈ। ਸਿਰਫ਼ ਦਿਮਾਗੀ, ਅਰਥਾਤ, ਬੌਧਿਕ ਕਿਰਤ ਆਤਮਾ ਲਈ ਹੁੰਦੀ ਹੈ ਅਤੇ ਆਪਣੀ ਸੰਤੁਸ਼ਟੀ ਆਪ ਹੁੰਦੀ ਹੈ। ਇਸ ਨੂੰ ਅਦਾਇਗੀ ਦੀ ਮੰਗ ਨਹੀਂ ਕਰਨੀ ਚਾਹੀਦੀ। ਇਕ ਆਦਰਸ਼ਕ ਰਾਜ ਵਿਚ ਡਾਕਟਰ, ਵਕੀਲ ਆਦਿ ਸਿਰਫ਼ ਸਮਾਜ ਦੇ ਭਲੇ ਲਈ ਕੰਮ ਕਰਨਗੇ, ਨਾ ਕਿ ਆਪਣੇ ਲਈ।[25]

ਬੌਧਿਕ ਕੰਮ ਮਹੱਤਵਪੂਰਨ ਹੈ ਅਤੇ ਜ਼ਿੰਦਗੀ ਦੀ ਸਕੀਮ ਵਿਚ ਇਸਦੀ ਨਿਰਸੰਦੇਹ ਥਾਂ ਹੈ। ਪਰ ਮੈਂ ਜਿਸ ਚੀਜ਼ ਉਤੇ ਜ਼ੋਰ ਦੇ ਰਿਹਾ ਹਾਂ, ਉਹ ਹੈ ਸਰੀਰਕ ਕਿਰਤ ਦੀ ਲੋੜ। ਮੇਰਾ ਦਾਅਵਾ ਹੈ ਕਿ ਕਿਸੇ ਨੂੰ ਵੀ ਇਸ ਫ਼ਰਜ਼ ਤੋਂ ਮੁਕਤ ਨਹੀਂ ਹੋਣਾ ਚਾਹੀਦਾ। ਇਹ ਸਗੋਂ ਉਸਦੀ ਬੌਧਿਕ ਉਪਜ ਦੇ ਗੁਣ ਨੂੰ ਵੀ ਬਿਹਤਰ ਬਣਾਉਣ ਦਾ ਕੰਮ ਕਰੇਗੀ।[26]

ਇਕ ਮਜ਼ਦੂਰ ਮੇਜ਼ ਤੇ ਬੈਠ ਕੇ ਕੰਮ ਨਹੀਂ ਕਰ ਸਕਦਾ, ਪਰ ਜਿਹੜਾ ਬੰਦਾ ਸਾਰੀ ਉਮਰ ਮੇਜ਼ ਉਤੇ ਕੰਮ ਕਰਦਾ ਰਿਹਾ ਹੈ, ਉਹ ਯਕੀਨਨ ਸਰੀਰਕ ਕਿਰਤ ਕਰ ਸਕਦਾ ਹੈ।[27]

## 41. ਕਿਰਤ ਅਤੇ ਸਰਮਾਇਆ

### ਸੰਬੰਧਾਂ ਦੀ ਇਕਸੁਰਤਾ

ਮੈਂ ਹਮੇਸ਼ਾ ਹੀ ਇਹ ਕਹਿੰਦਾ ਰਿਹਾ ਹਾਂ ਕਿ ਮੇਰਾ ਆਦਰਸ਼ ਇਹ ਹੈ ਕਿ ਸਰਮਾਇਆ ਅਤੇ ਕਿਰਤ ਇਕ ਦੂਜੇ ਦੇ ਪੂਰਕ ਬਣਨ, ਇਕ ਦੂਜੇ ਦੀ ਸਹਾਇਤਾ ਕਰਨ। ਉਹ ਏਕਤਾ ਅਤੇ ਇਕਸੁਰਤਮਾ ਵਿਚ ਰਹਿ ਰਹੇ ਮਹਾਨ ਪਰਿਵਾਰ ਵਾਂਗ ਹੋਣੇ ਚਾਹੀਦੇ ਹਨ, ਸਰਮਾਇਦਾਰ ਨਾ ਸਿਰਫ਼ ਮਜ਼ਦੂਰਾਂ ਦੀ ਪਦਾਰਥਕ ਭਲਾਈ ਦਾ ਹੀ, ਸਗੋਂ ਉਹਨਾਂ ਦੀ ਇਖ਼ਲਾਕੀ ਭਲਾਈ ਦਾ ਵੀ ਖਿਆਲ ਰੱਖਣ ਕਿਉਂਕਿ ਸਰਮਾਇਦਾਰ ਆਪਣੇ ਹੇਠਲੀਆਂ ਕਿਰਤੀ ਸ਼ਰੇਣੀਆਂ ਦੀ ਭਲਾਈ ਦੇ ਟਰੱਸਟੀ ਹੁੰਦੇ ਹਨ।[28]

ਮੈਂ ਸਰਮਾਏ ਤੋਂ ਕਤਰਾਉਂਦਾ ਨਹੀਂ। ਮੈਂ ਸਰਮਾਇਦਾਰੀ ਦੇ ਖਿਲਾਫ਼ ਲੜਦਾ ਹਾਂ। ਪੱਛਮ ਤੋਂ ਬੰਦੇ ਨੂੰ ਸਿੱਖਿਆ ਇਹ ਮਿਲਦੀ ਹੈ ਕਿ ਸਰਮਾਏ ਦੇ ਕੇਂਦਰੀਕਰਣ ਤੋਂ ਬਚਿਆ ਜਾਏ, ਕਿਸੇ ਦੂਜੇ ਅਤੇ ਵਧੇਰੇ ਮਾਰੂ ਰੂਪ ਵਿਚ ਨਸਲੀ ਜੰਗ ਤੋਂ ਬਚਿਆ ਜਾਏ। ਜ਼ਰੂਰੀ ਨਹੀਂ ਕਿ ਸਰਮਾਇਆ ਅਤੇ ਕਿਰਤ ਇਕ ਦੂਜੇ ਦੇ ਵਿਰੋਧੀ ਹੀ ਹੋਣ।[29]

### ਸਰਮਾਇਦਾਰ ਦਾ ਹਿਰਦੇ–ਪਰਿਵਰਤਨ

ਜੇ ਮੈਂ ਸਰਮਾਇਦਾਰ ਅਤੇ ਕਿਰਤੀ ਦੀ ਬੁਨਿਆਦੀ ਬਰਾਬਰੀ ਨੂੰ ਮੰਨਦਾ ਹੋਵਾਂ, ਜਿਵੇਂ ਕਿ ਮੈਨੂੰ ਚਾਹੀਦਾ ਹੈ, ਤਾਂ ਮੈਨੂੰ ਉਸਦੇ ਵਿਨਾਸ਼ ਦਾ ਨਿਸ਼ਾਨਾ ਨਹੀਂ ਰੱਖਣਾ ਚਾਹੀਦਾ । ਮੈਨੂੰ ਉਸਦੇ ਹਿਰਦੇ–ਪਰਿਵਰਤਨ ਲਈ ਯਤਨ ਕਰਨਾ ਚਾਹੀਦਾ ਹੈ। ਉਸ ਨਾਲ ਮੇਰੀ ਨਾ–ਮਿਲਵਰਤਣ ਉਸ ਗ਼ਲਤ ਗੱਲ ਵਲੋਂ ਉਸਦੀਆਂ ਅੱਖਾਂ ਖੋਹਲ ਦੇਵੇਗੀ ਜਿਹੜੀ ਉਹ ਕਰ ਰਿਹਾ ਹੋ ਸਕਦਾ ਹੈ। ...ਇਹ ਸੌਖੀ ਤਰ੍ਹਾਂ ਹੀ ਦਰਸਾਇਆ ਜਾ ਸਕਦਾ ਹੈ ਕਿ ਸਰਮਾਇਦਾਰ ਦੇ ਵਿਨਾਸ਼ ਦਾ ਆਖਰ ਲਾਜ਼ਮੀ ਤੌਰ ਉਤੇ ਮਤਲਬ ਮਜ਼ਦੂਰ ਦਾ ਵਿਨਾਸ਼ ਹੋਵੇਗਾ, ਅਤੇ ਕਿਉਂਕਿ ਕੋਈ ਵੀ ਮਨੁੱਖ ਏਨਾ ਮਾੜਾ ਨਹੀਂ ਹੁੰਦਾ ਕਿ ਉਸਨੂੰ ਸੁਧਾਰਿਆ ਨਾ ਜਾ ਸਕੇ, ਕੋਈ ਵੀ ਮਨੁੱਖ ਏਨਾਂ ਪਰਿਪੂਰਨ ਨਹੀਂ ਹੁੰਦਾ ਕਿ ਉਹ ਉਸ ਵਿਅਕਤੀ ਦਾ ਨਾਸ਼ ਕਰਨ ਦੀ ਮੰਗ ਕਰੇ ਜਿਸ ਬਾਰੇ ਉਹ ਗ਼ਲਤ ਸੋਚ ਰਿਹਾ ਹੈ ਕਿ ਉਹ ਬਿਲਕੁਲ ਹੀ ਬੁਰਾ ਹੈ।[30]

ਕੁਝ ਲੱਖਪਤੀਆਂ ਦਾ ਵਿਨਾਸ਼ ਕਰਨ ਨਾਲ ਗ਼ਰੀਬਾਂ ਦਾ ਸ਼ੋਸ਼ਣ ਨਹੀਂ ਖਤਮ ਕੀਤਾ ਜਾ ਸਕਦਾ, ਸਗੋਂ ਗ਼ਰੀਬਾਂ ਦੀ ਜਹਾਲਤ ਦੂਰ ਕਰਨ ਅਤੇ ਉਹਨਾਂ ਨੂੰ ਆਪਣੇ ਸ਼ੋਸ਼ਕਾਂ ਨਾਲ ਨਾ–ਮਿਲਵਰਤਣ ਕਰਨਾ ਸਿਖਾਉਣ ਨਾਲ ਇਹ ਕੀਤਾ ਜਾ ਸਕਦਾ ਹੈ। ਇਹ ਗੱਲ ਸ਼ੋਸ਼ਕਾਂ ਦਾ ਦਿਲ ਵੀ ਬਦਲ ਦੇਵੇਗੀ। ਮੈਂ ਤਾਂ ਸਗੋਂ ਇਹ ਵੀ ਸੁਝਾਅ ਦਿਤਾ ਹੈ ਕਿ ਆਖਰ ਇਹ ਦੋਹਾਂ ਦੇ ਬਰਾਬਰ ਦੇ ਭਿਆਲ ਬਨਣ ਵੱਲ ਲੈ ਜਾਏਗਾ। ਸਰਮਾਇਆ ਆਪਣੇ ਆਪ ਇਕ ਬੁਰਾਈ ਨਹੀਂ, ਇਸਦੀ ਗ਼ਲਤ ਵਰਤੋਂ ਬੁਰਾਈ ਹੈ। ਇਕ ਜਾਂ ਦੂਜੇ ਰੂਪ ਵਿਚ ਸਰਮਾਏ ਦੀ ਹਮੇਸ਼ਾ ਹੀ ਲੋੜ ਪੈਂਦੀ ਰਹੇਗੀ।[31]

## ਕਿਰਤੀਆਂ ਦੇ ਫ਼ਰਜ਼ ਹੱਕ

ਇਹ ਮੇਰਾ ਸਰਬ-ਵਿਆਪਕ ਤਜਰਬਾ ਹੈ ਕਿ ਆਮ ਕਰਕੇ ਕਿਰਤੀ ਆਪਣੇ ਫ਼ਰਜ਼ ਵਧੇਰੇ ਕਾਰਗਰ ਢੰਗ ਨਾਲ ਅਤੇ ਵਧੇਰੇ ਈਮਾਨਦਾਰੀ ਨਾਲ ਪੂਰੇ ਕਰਦੇ ਹਨ, ਉਸ ਮਾਲਕ ਨਾਲੋਂ ਜਿਸਦੇ ਕਿ ਇਸਦੇ ਮੁਤਾਬਕ ਕਿਰਤੀਆਂ ਵੱਲ ਫ਼ਰਜ਼ ਬਣਦੇ ਹਨ। ਇਸ ਲਈ ਮਜ਼ਦੂਰਾਂ ਲਈ ਇਹ ਪਤਾ ਲਾਉਣਾ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਮਾਲਕਾਂ ਉਤੇ ਆਪਣੀ ਮਰਜ਼ੀ ਕਿਥੋਂ ਤੱਕ ਠੋਸ ਸਕਦੇ ਹਨ।

ਜੇ ਅਸੀਂ ਦੇਖੀਏ ਕਿ ਸਾਨੂੰ ਉਚਿਤ ਅਦਾਇਗੀ ਨਹੀਂ ਹੋ ਰਹੀ ਜਾਂ ਉਚਿਤ ਰਿਹਾਇਸ਼ ਨਹੀਂ ਮਿਲ ਰਹੀ, ਤਾਂ ਅਸੀਂ ਕਾਫ਼ੀ ਉਜਰਤਾਂ, ਅਤੇ ਚੰਗੀ ਰਿਹਾਇਸ਼ ਕਿਵੇਂ ਪ੍ਰਾਪਤ ਕਰ ਸਕਦੇ ਹਾਂ? ਇਹ ਨਿਸ਼ਚਿਤ ਕੌਣ ਕਰੇਗਾ ਕਿ ਮਜ਼ਦੂਰਾਂ ਨੂੰ ਕਿਸ ਮਿਆਰ ਦਾਆਂ ਸੁਖ-ਸਹੂਲਤਾਂ ਲੁੜੀਂਦੀਆਂ ਹਨ? ਨਿਰਸੰਦੇਹ, ਸਭ ਤੋਂ ਚੰਗਾ ਤਰੀਕਾ ਇਹ ਹੈ ਕਿ ਤੁਸੀਂ ਮਜ਼ਦੂਰ ਆਪਣੇ ਹੱਕਾਂ ਨੂੰ ਸਮਝੋ, ਆਪਣੇ ਹੱਕਾਂ ਨੂੰ ਲਾਗੂ ਕਰਨ ਦਾ ਢੰਗ ਸਮਝੋ ਅਤੇ ਲਾਗੂ ਕਰੋ। ਪਰ ਇੰਝ ਕਰਨ ਲਈ ਤੁਹਾਨੂੰ ਥੋਹੜੀ ਜਿਹੀ ਮੁੱਢਲੀ ਸਿਖਲਾਈ ਦੀ.... ਵਿਦਿਆ ਦੀ ਲੋੜ ਪਵੇਗੀ।[32]

ਪਰ ਦੁਨੀਆ ਵਿਚ ਅਜੇਹਾ ਕੋਈ ਹੱਕ ਨਹੀਂ ਜਿਹੜਾ ਕਿਸੇ ਫ਼ਰਜ ਨੂੰ ਪਹਿਲਾਂ ਮਿਥ ਕੇ ਨਾ ਚੱਲਦਾ ਹੋਵੇ। ਇਕ ਮਾਲਕ ਆਪਣੀ ਮਲਕੀਅਤ ਨੂੰ ਕਦੀ ਖਰਾਬ ਨਹੀਂ ਕਰੇਗਾ। ਜਦੋਂ ਤੁਹਾਨੂੰ ਪਤਾ ਹੋਵੇਗਾ ਕਿ ਮਿੱਲ ਤੁਹਾਡੀ ਵੀ ਓਨੀ ਹੀ ਹੈ ਜਿੰਨੀ ਮਿੱਲ-ਮਾਲਕਾਂ ਦੀ, ਤਾਂ ਤੁਸੀਂ ਆਪਣੀ ਜਾਇਦਾਦ ਨੂੰ ਕਦੀ ਨੁਕਸਾਨ ਨਹੀਂ ਪੁਚਾਉਗੇ। ਤੁਸੀਂ ਮਿੱਲ-ਮਾਲਕਾਂ ਨਾਲ ਆਪਣੀ ਲੜਾਈ ਵਿਚ ਸਾਵਾਂ ਉਤਰਣ ਦੇ ਖਿਆਲ ਨਾਲ ਗੁੱਸੇ ਵਿਚ ਆ ਕੇ ਕਦੀ ਵੀ ਕਪੜਾ ਜਾਂ ਮਸ਼ੀਨ ਹੀ ਤਬਾਹ ਨਹੀਂ ਕਰੋਗੇ।

ਹੱਕ ਦੇ ਰਾਹ ਉਤੇ ਜੇ ਤੁਹਾਨੂੰ ਲੜਨਾ ਪੈਂਦਾ ਹੈ ਤਾਂ ਜ਼ਰੂਰ ਲੜੋ ਅਤੇ ਪਰਮਾਤਮਾ ਤੁਹਾਡੇ ਨਾਲ ਹੋਵੇਗਾ। ਮੈਂ ਦੁਹਰਾਉਂਦਾ ਹਾਂ ਕਿ ਆਪਣੇ ਹੱਕ ਪ੍ਰਾਪਤ ਕਰਨ ਵੱਲ ਕੋਈ ਸ਼ਾਹਰਾਹ ਨਹੀਂ, ਸਿਵਾਏ ਆਤਮ-ਸ਼ੁਧੀ ਅਤੇ ਕਸ਼ਟ ਸਹਿਣ ਦੇ।[33]

## ਕਿਰਤ ਦੀ ਸ਼ਕਤੀ

ਮੇਰੀ ਨਾਚੀਜ਼ ਰਾਏ ਵਿਚ, ਕਿਰਤੀ ਹਮੇਸ਼ਾ ਹੀ ਆਪਣੇ ਆਪ ਨੂੰ ਠੀਕ ਸਿੱਧ ਕਰ ਸਕਦੇ ਹਨ ਜੇ ਉਹ ਕਾਫ਼ੀ ਹੱਦ ਤਕ ਇਮਮੁੱਠ ਅਤੇ ਸਵੈ-ਕੁਰਬਾਨੀ ਕਰਨ ਵਾਲੇ ਹੋਣ। ਸਰਮਾਇਦਾਰ ਭਾਵੇਂ ਕਿੰਨੇ ਵੀ ਦਮਨਕਾਰੀ ਕਿਉਂ ਨਾ ਹੋਣ, ਮੈਨੂੰ ਯਕੀਨ ਹੈ ਕਿ ਜਿਹੜੇ ਲੋਕ ਕਿਰਤੀਆਂ ਨਾਲ ਸੰਬੰਧਿਤ ਹਨ ਅਤੇ ਕਿਰਤੀ ਲਹਿਰ ਦੀ ਅਗਵਾਈ ਕਰਦੇ ਹਨ, ਉਹਨਾਂ ਨੂੰ ਆਪ ਨੂੰ ਪਤਾ ਨਹੀਂ ਕਿ ਕਿਰਤੀਆਂ ਦੇ ਹੱਥ ਕੀ ਕੀ ਸੋਮੇ ਹਨ, ਜਿਹੜੇ ਸਰਮਾਏ ਕੋਲ ਕਦੀ ਨਹੀਂ ਹੋ ਸਕਦੇ। ਜੇ ਕਿਤੇ ਕਿਰਤੀ ਸਿਰਫ਼ ਇਹ ਸਮਝ ਲੈਣ ਅਤੇ ਮੰਨ ਜਾਣ ਕਿ ਸਰਮਾਇਆ ਕਿਰਤੀਆਂ ਤੋਂ ਬਿਨ੍ਹਾਂ ਬਿਲਕੁਲ ਲਾਚਾਰ ਹੁੰਦਾ ਹੈ, ਤਾਂ ਕਿਰਤੀ ਇਕਦਮ ਆਪਣੇ ਆਪ ਵਿਚ ਆ ਜਾਣਗੇ।

ਬਦਕਿਸਮਤੀ ਨੂੰ ਅਸੀਂ ਸਰਮਾਏ ਦੇ ਕੀਲ ਲੈਣ ਵਾਲੇ ਸੁਭਾਅ ਅਤੇ ਕੀਲ ਲੈਣ ਵਾਲੇ ਪ੍ਰਭਾਵ ਹੇਠ ਆ ਚੁੱਕੇ ਹਾਂ, ਜਿਸ ਕਰਕੇ ਅਸੀਂ ਇਹ ਵਿਸ਼ਵਾਸ ਕਰਨ ਲੱਗ ਪਏ ਹਾਂ ਕਿ ਇਸ ਧਰਤੀ ਉਤੇ ਸਰਮਾਇਆ ਹੀ ਸਭ ਕੁਝ ਹੈ। ਪਰ ਜ਼ਰਾ ਕੁ ਸੋਚਣ ਉਤੇ ਹੀ ਸਾਨੂੰ ਪਤਾ ਲੱਗੇਗਾ

ਕਿ ਕਿਰਤੀਆਂ ਦੇ ਕੋਲ ਵਰਤੋਂ ਲਈ ਇਹੋ ਜਿਹਾ ਸਰਮਾਇਆ ਹੈ ਜਿਹੋ ਜਿਹਾ ਸਰਮਾਇਦਾਰਾਂ ਕੋਲ ਕਦੀ ਵੀ ਨਹੀਂ ਹੋਵੇਗਾ। ਰਸਕਿਨ ਨੇ ਆਪਣੇ ਸਮੇਂ ਇਹ ਸਿੱਖਿਆ ਦਿਤੀ ਸੀ ਕਿ ਕਿਰਤ ਕੋਲ ਬੇਮਿਸਾਲ ਮੌਕੇ ਹਨ। ਪਰ ਉਸਦੀ ਗੱਲ ਸਾਡੇ ਪੱਲੇ ਨਹੀਂ ਸੀ ਪੈਂਦੀ।

ਅੰਗਰੇਜ਼ੀ ਵਿਚ ਇਕ ਬੜਾ ਸ਼ਕਤੀਸ਼ਾਲੀ ਸ਼ਬਦ ਹੈ, ਅਤੇ ਫਰਾਂਸੀਸੀ ਵਿਚ ਵੀ ਇਹ ਤੁਹਾਡੇ ਕੋਲ ਹੈ, ਦੁਨੀਆ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਇਹ ਮੌਜੂਦ ਹੈ— ਇਹ ਹੈ "ਨਹੀਂ," ਅਤੇ ਜਿਸ ਭੇਤ ਦਾ ਸਾਨੂੰ ਪਤਾ ਲੱਗਾ ਹੈ ਕਿ ਜਦੋਂ ਸਰਮਾਇਆ ਚਾਹੁੰਦਾ ਹੈ ਕਿ ਕਿਰਤ "ਹਾਂ" ਕਹੇ, ਤਾਂ ਕਿਰਤ ਗਰਜ ਕੇ "ਨਾਂਹ" ਕਹਿੰਦੀ ਹੈ, ਜਦੋਂ ਇਸਦਾ ਮਤਲਬ "ਨਾਂਹ" ਕਹਿਣਾ ਹੁੰਦਾ ਹੈ। ਅਤੇ ਇਕਦਮ ਕਿਰਤ ਇਹ ਮਹਿਸੂਸ ਕਰ ਲੈਂਦੀ ਹੈ ਕਿ ਇਸ ਦੇ ਸਾਹਮਣੇ ਚੋਣ ਮੌਜੂਦ ਹੈ – "ਹਾਂ" ਕਹਿਣ ਦੀ ਜਦੋਂ ਇਹ "ਹਾਂ" ਕਹਿਣਾ ਚਾਹੁੰਦੀ ਹੈ, ਅਤੇ "ਨਾਂਹ" ਕਹਿਣ ਦੀ ਜਦੋਂ ਇਹ "ਨਾਂਹ" ਕਹਿਣਾ ਚਾਹੁੰਦੀ ਹੈ, ਕਿਰਤ ਸਰਮਾਏ ਤੋਂ ਆਜ਼ਾਦ ਹੈ ਅਤੇ ਸਰਮਾਇ ਲਈ ਕਿਰਤ ਨੂੰ ਪਤਿਆਉਣਾ ਜ਼ਰੂਰੀ ਹੁੰਦਾ ਹੈ। ਅਤੇ ਇਸ ਗੱਲ ਨਾਲ ਰਤਾ ਵੀ ਫ਼ਰਕ ਨਹੀਂ ਪਵੇਗਾ ਕਿ ਸਰਮਾਏ ਕੋਲ ਵਰਤੋਂ ਲਈ ਤੋਪਾਂ ਹਨ, ਸਗੋਂ ਜ਼ਹਿਰੀਲੀ ਗੈਸ ਵੀ ਹੈ। ਸਰਮਾਇਆ ਫਿਰ ਵੀ ਪੂਰੀ ਤਰ੍ਹਾਂ ਲਾਚਾਰ ਹੋਵੇਗਾ ਜੇ ਕਿਰਤ ਆਪਣੀ "ਨਾਂਹ" ਨੂੰ ਵਰਤਦਿਆਂ ਆਪਣੇ ਵੱਕਾਰ ਉਤੇ ਜ਼ੋਰ ਦੇਵੇ। ਫਿਰ, ਕਿਰਤ ਨੂੰ ਮੋੜਵਾਂ ਉੱਤਰ ਦੇਣ ਦੀ ਲੋੜ ਨਹੀਂ ਪਵੇਗੀ, ਸਗੋਂ ਗੋਲੀਆਂ ਅਤੇ ਜ਼ਹਿਰੀਲੀ ਗੈਸ ਦੇ ਰੂਬਰੂ ਬਾਗ਼ੀ ਹੋ ਕੇ ਖੜੀ ਰਹੇਗੀ ਅਤੇ ਫਿਰ ਵੀ ਆਪਣੀ "ਨਾਂਹ" ਉਤੇ ਜ਼ੋਰ ਦੇਂਦੀ ਰਹੇਗੀ।

ਕਿਰਤੀ ਏਨੀ ਵਾਰੀ ਅਕਸਰ ਅਸਫ਼ਲ ਕਿਉਂ ਰਹਿੰਦੇ ਹਨ, ਇਸਦਾ ਸਾਰਾ ਕਾਰਨ ਇਹ ਹੈ ਕਿ ਸਰਮਾਏ ਨੂੰ ਕਿਰਤ–ਰਹਿਤ ਬਣਾਉਣ ਦੀ ਥਾਂ, ਜਿਵੇਂ ਕਿ ਮੈਂ ਤਜਵੀਜ਼ ਦਿਤੀ ਹੈ (ਮੈਂ ਆਪ ਇਕ ਕਿਰਤੀ ਵਜੋਂ ਗੱਲ ਕਰ ਰਿਹਾ ਹਾਂ), ਇਹ ਉਸ ਸਰਮਾਏ ਉਤੇ ਕਾਬਜ਼ ਹੋਣਾ ਚਾਹੁੰਦੇ ਹਨ ਅਤੇ ਸ਼ਬਦ ਦੇ ਮਾੜੇ ਤੋਂ ਮਾੜੇ ਅਰਥਾਂ ਵਿਚ ਖੁਦ ਸਰਮਾਇਦਾਰ ਬਨਣਾ ਚਾਹੁੰਦੇ ਹਨ। ਇਸ ਲਈ, ਸਰਮਾਇਦਾਰ, ਜਿਹੜਾ ਠੀਕ ਤਰ੍ਹਾਂ ਨਾਲ ਮੋਰਚੇਬੰਦੀ ਬਣਾਈ ਬੈਠਾ ਹੈ ਅਤੇ ਜਥੇਬੰਦ ਹੈ, ਕਿਰਤੀਆਂ ਵਿਚ ਵੀ ਉਸੇ ਹੀ ਅਹੁਦੇ ਲਈ ਉਮੀਦਵਾਰ ਦੇਖਦਿਆਂ, ਇਹਨਾਂ ਦੇ ਇਕ ਹਿੱਸੇ ਦੀ ਕਿਰਤੀਆਂ ਨੂੰ ਦਬਾਉਣ ਲਈ ਵਰਤੋਂ ਕਰਦਾ ਹੈ। ਜੇ ਅਸੀਂ ਸਚਮੁਚ ਇਸਦੇ ਕੀਲਵੇਂ ਜਾਦੂ ਦੇ ਅਸਰ ਹੇਠ ਨਾ ਹੁੰਦੇ, ਤਾਂ ਸਾਡੇ ਵਿਚੋਂ ਹਰ ਕੋਈ, ਆਦਮੀ ਅਤੇ ਔਰਤਾਂ, ਜ਼ਰਾ ਜਿੰਨੀ ਵੀ ਮੁਸ਼ਕਲ ਤੋਂ ਬਿਨ੍ਹਾਂ ਇਸ ਠੋਸ ਆਧਾਰ ਵਾਲੀ ਸਚਾਈ ਨੂੰ ਪਛਾਣ ਲੈਂਦੇ।

ਜ਼ਿੰਦਗੀ ਦੇ ਵੱਖ ਵੱਖ ਸ਼ੁਅਬਿਆਂ ਵਿਚ ਕੀਤੇ ਗਏ ਪ੍ਰਯੋਗਾਂ ਦੀ ਇਕ ਲੜੀ ਰਾਹੀਂ, ਆਪਣੇ ਲਈ ਇਹ ਸਾਬਤ ਕਰ ਲੈਣ ਤੋਂ ਮਗਰੋਂ ਮੈਂ ਤੁਹਾਡੇ ਨਾਲ ਅਧਿਕਾਰ ਨਾਲ ਗੱਲ ਕਰ ਰਿਹਾ ਹਾਂ (ਇੰਝ ਕਹਿਣ ਲਈ ਤੁਸੀਂ ਮੈਨੂੰ ਮੁਆਫ਼ ਕਰੋਗੇ) ਕਿ ਜਦੋਂ ਮੈਂ ਸਕੀਮ ਤੁਹਾਡੇ ਸਾਹਮਣੇ ਪੇਸ਼ ਕਰਦਾ ਹਾਂ, ਤਾਂ ਇਹ ਕੋਈ ਪਰਾਮਨੁੱਖੀ ਚੀਜ਼ ਵਜੋਂ ਨਹੀਂ, ਸਗੋਂ ਐਸੀ ਚੀਜ਼ ਵਜੋਂ ਹੈ ਜਿਹੜੀ ਹਰ ਕਿਰਤੀ, ਮਰਦ ਜਾਂ ਔਰਤ ਦੀ ਪਹੁੰਚ ਵਿਚ ਹੈ।

ਫਿਰ, ਤੁਸੀਂ ਦੇਖੋਗੇ ਕਿ ਅਹਿੰਸਾ ਦੀ ਇਸ ਸਕੀਮ ਹੇਠ ਕਿਰਤੀਆਂ ਨੂੰ ਜੋ ਕੁਝ ਕਰਨ ਲਈ ਕਿਹਾ ਗਿਆ ਹੈ ਉਹ ਉਸਤੋਂ ਜ਼ਰਾ ਵੀ ਜ਼ਿਆਦਾ ਨਹੀਂ, ਜੋ ਕੁਝ ਸਿਰ ਤੋਂ ਪੈਰਾਂ ਤਕ ਹਥਿਆਰਾਂ ਨਾਲ ਲੈਸ ਇਕ ਆਮ ਸਿਪਾਹੀ ਨੂੰ ਕਰਨ ਲਈ ਕਿਹਾ ਜਾਂਦਾ ਹੈ। ਨਿਰਸੰਦੇਹ

ਉਹ ਜਿਸ ਵੇਲੇ ਆਪਣੇ ਵਿਰੋਧੀ ਨੂੰ ਮਾਰਨ ਅਤੇ ਤਬਾਹ ਕਰਨ ਦੀ ਕੋਸ਼ਿਸ਼ ਵਿਚ ਹੁੰਦਾ ਹੈ, ਤਾਂ ਉਹ ਹਮੇਸ਼ਾ ਆਪਣੀ ਜਾਨ ਆਪਣੀ ਜੇਬ ਵਿਚ ਰੱਖ ਕੇ ਚਲ ਰਿਹਾ ਹੁੰਦਾ ਹੈ। ਤਾਂ ਫਿਰ, ਮੈਂ ਚਾਹੁੰਦਾ ਹਾਂ ਕਿ ਕਿਰਤੀ ਸਿਪਾਹੀ ਵਿਚਲੇ ਵਹਿਮੀ, ਅਰਥਾਤ, ਮੌਤ ਵਰਸਾ ਸੱਕਣ ਦੀ ਸਮਰੱਥਾ, ਦੀ ਨਕਲ ਕੀਤੇ ਬਿਨ੍ਹਾਂ ਉਸਦੀ ਹਿੰਮਤ ਦੀ ਨਕਲ ਕਰੇ, ਅਤੇ ਮੈਂ ਤੁਹਾਨੂੰ ਤਜਵੀਜ਼ ਦੇਂਦਾ ਹਾਂ ਕਿ ਜਿਹੜਾ ਕਿਰਤੀ ਮੌਤ ਨੂੰ ਪਿਆਰ ਕਰਦਾ ਹੈ ਅਤੇ ਹਥਿਆਰ ਚੁੱਕੀ ਫਿਰਨ ਤੋਂ ਵੀ ਬਿਨ੍ਹਾਂ, ਆਤਮ–ਰੱਖਿਆ ਲਈ ਕਿਸੇ ਵੀ ਹਥਿਆਰ ਤੋਂ ਬਿਨ੍ਹਾਂ ਮਰਨ ਦਾ ਹੌਸਲਾ ਰਖਦਾ ਹੈ, ਉਹ ਉਸ ਆਦਮੀ ਤੋਂ ਕਿਤੇ ਉਚੇਰੇ ਦਰਜੇ ਦਾ ਹੌਸਲਾ ਰਖਦਾ ਹੈ, ਜਿਹੜਾ ਸਿਰ ਤੋਂ ਪੈਰਾਂ ਤੱਕ ਹਥਿਆਰਾਂ ਨਾਲ ਲੈਸ ਹੁੰਦਾ ਹੈ।[34]

## ਸਿਆਣਪ ਦਾ ਗੁਣ

ਜਿਉਂ ਹੀ ਕਿਰਤੀ ਆਪਣੇ ਗੌਰਵ ਨੂੰ ਜਾਣ ਜਾਂਦੇ ਹਨ, ਪੈਸਾ ਆਪਣੀ ਯੋਗ ਥਾਂ ਲੱਭ ਲਵੇਗਾ, ਅਰਥਾਤ ਇਹ ਕਿਰਤੀਆਂ ਲਈ ਟਰੱਸਟ ਵਿਚ ਰੱਖਿਆ ਜਾਏਗਾ। ਕਿਉਂਕਿ ਕਿਰਤ ਪੈਸੇ ਨਾਲੋਂ ਜ਼ਿਆਦਾ ਕੁਝ ਹੁੰਦੀ ਹੈ।[35]

ਮੇਰਾ ਵਿਸ਼ਵਾਸ ਹੈ ਕਿ ਬਹੁਤ ਸਾਰੇ ਕਿੱਤਿਆਂ ਦਾ ਚਲੰਤ ਗਿਆਨ ਮਜ਼ਦੂਰ ਜਮਾਤ ਲਈ ਉਹੋ ਕੁਝ ਹੈ ਜੋ ਕੁਝ ਸਰਮਾਇਦਾਰ ਲਈ ਧਾਤ ਹੁੰਦੀ ਹੈ। ਕਿਰਤੀ ਦੀ ਨਿਪੁੰਨਤਾ ਉਸ ਦਾ ਸਰਮਾਇਆ ਹੁੰਦੀ ਹੈ। ਜਿਸ ਤਰ੍ਹਾਂ ਇਕ ਸਰਮਾਇਦਾਰ ਕਿਰਤੀ ਦੀ ਮਿਲਵਰਤਣ ਤੋਂ ਬਿਨ੍ਹਾਂ ਆਪਣੇ ਸਰਮਾਏ ਨੂੰ ਫਲਦਾਇਕ ਨਹੀਂ ਬਣਾ ਸਕਦਾ, ਬਿਲਕੁਲ ਉਸੇ ਤਰ੍ਹਾਂ ਹੀ ਇਕ ਮਜ਼ਦੂਰ ਆਦਮੀ ਸਰਮਾਇਦਾਰ ਦੀ ਮਿਲਵਰਤਣ ਤੋਂ ਬਿਨ੍ਹਾਂ ਆਪਣੀ ਕਿਰਤ ਨੂੰ ਫਲਦਾਇਕ ਨਹੀਂ ਬਣਾ ਸਕਦਾ।

ਅਤੇ, ਜੇ ਕਿਰਤੀ ਅਤੇ ਸਰਮਾਇਦਾਰ ਵਿਚ ਇਕੋ ਜਿੰਨੀ ਹੱਦ ਤਕ ਵਿਕਸਤ ਸਿਆਣਪ ਦਾ ਗੁਣ ਹੋਵੇ ਅਤੇ ਇਹ ਵਿਸ਼ਵਾਸ ਹੋਵੇ ਕਿ ਇਕ ਦੂਜੇ ਤੋਂ ਨਿਆਈਂ ਸੌਦਾ ਯਕੀਨੀ ਕਰਾ ਸੱਕਣ ਦੀ ਉਹਨਾਂ ਵਿਚ ਸਮਰੱਥਾ ਹੈ, ਤਾਂ ਉਹ ਸਾਂਝੇ ਉੱਦਮ ਵਿਚ ਬਰਾਬਰ ਦੇ ਭਾਈਵਾਲਾਂ ਵਜੋਂ ਇਕ ਦੂਜੇ ਦਾ ਸਤਿਕਾਰ ਕਰਨ ਅਤੇ ਮੁੱਲ ਪਾਉਣ ਲੱਗ ਜਾਣਗੇ। ਉਹਨਾਂ ਨੂੰ ਕੋਈ ਲੋੜ ਨਹੀਂ ਕਿ ਉਹ ਇਕ ਦੂਜੇ ਨੂੰ ਜਮਾਂਦਰੂ ਹੀ ਕੱਟੜ ਵਿਰੋਧੀ ਸਮਝਣ।

## ਸੰਗਠਨ

ਪਰ ਮੁਸ਼ਕਲ ਇਹ ਹੈ ਕਿ ਅੱਜ ਜਦੋਂ ਸਰਮਾਇਦਾਰ ਸੰਗਠਿਤ ਹੈ ਅਤੇ ਸੁਰੱਖਿਅਤ ਤਰ੍ਹਾਂ ਨਾਲ ਮੋਰਚੇਬੰਦ ਹੋਇਆ ਹੋਇਆ ਹੈ, ਕਿਰਤੀ ਇੰਝ ਨਹੀਂ। ਮਜ਼ਦੂਰ ਆਦਮੀ ਦੀ ਸਿਆਣਪ ਉਸਦੇ ਭਾਵ ਹੀਨ, ਮਕੈਨੀਕਲ ਕੰਮ ਨੇ ਸੁੰਗੇੜ ਦਿਤੀ ਹੁੰਦੀ ਹੈ, ਅਤੇ ਇਹ ਗੱਲ ਉਸਦੇ ਦਿਮਾਗ਼ ਲਈ ਵਿਕਾਸ ਕਰਨ ਦੀ ਜ਼ਰਾ ਕੁ ਸੰਭਾਵਨਾ ਅਤੇ ਮੌਕਾ ਨਹੀਂ ਰਹਿਣ ਦੇਂਦੀ। ਇਸਨੇ ਉਸਨੂੰ ਆਪਣੇ ਰੁਤਬੇ ਦੀ ਸ਼ਕਤੀ ਅਤੇ ਪੂਰੇ ਵੱਕਾਰ ਨੂੰ ਸਾਕਾਰ ਕਰ ਸੱਕਣ ਤੋਂ ਰੋਕ ਰਖਿਆ ਹੈ।

ਉਸਨੂੰ ਇਹ ਵਿਸ਼ਵਾਸ ਕਰਨਾ ਸਿਖਾਇਆ ਗਿਆ ਹੈ ਕਿ ਉਸਦੀਆਂ ਉਜਰਤਾਂ ਸਰਮਾਇਦਾਰਾਂ ਵਲੋਂ ਨਿਸ਼ਚਿਤ ਕੀਤੀਆਂ ਜਾਣੀਆਂ ਹਨ, ਬਜਾਏ ਇਸਦੇ ਕਿ ਉਹ ਆਪਣੀਆਂ ਸ਼ਰਤਾਂ ਉਤੇ ਮੰਗ ਕਰੇ। ਉਸਨੂੰ ਸਿਰਫ਼ ਠੀਕ ਲੀਹਾਂ ਉਤੇ ਸੰਗਠਿਤ ਹੋ ਲੈਣ ਦਿਓ ਅਤੇ ਆਪਣੀ ਸਿਆਣਪ ਨੂੰ ਪਾਣ ਚਾੜ ਲੈਣ ਦਿਓ, ਉਸਨੂੰ ਬਹੁ–ਪ੍ਰਕਾਰ ਦੇ ਕਿੱਤੇ ਸਿੱਖ ਲੈਣ ਦਿਓ। ਤਾਂ

ਫਿਰ ਉਹ ਆਪਣਾ ਸਿਰ ਉੱਚਾ ਚੁੱਕ ਕੇ ਤੁਰਨ ਦੇ ਯੋਗ ਹੋ ਜਾਏਗਾ ਅਤੇ ਰੋਜ਼ੀ ਦੇ ਸਾਧਨਾਂ ਤੋਂ ਖਾਲੀ ਹੋਣ ਤੋਂ ਕਦੀ ਵੀ ਨਹੀਂ ਡਰੇਗਾ।[36]

ਮੈਂ ਮਜ਼ਦੂਰਾਂ ਨੂੰ ਸੰਗਠਿਤ ਕਰਨ ਦੇ ਵਿਰੁੱਧ ਨਹੀਂ ਹਾਂ, ਪਰ ਜਿਵੇਂ ਕਿ ਹੋਰ ਸਭ ਚੀਜ਼ਾਂ ਵਿਚ ਹੁੰਦਾ ਹੈ, ਮੈਂ ਭਾਰਤੀ ਲੀਹਾਂ ਉਤੇ, ਜਾਂ ਜੇ ਪਸੰਦ ਕਰੋ ਤਾਂ, ਮੇਰੀਆਂ ਲੀਹਾਂ ਉਤੇ ਇਸਦਾ ਸੰਗਠਨ ਚਾਹੁੰਦਾ ਹਾਂ। ਮੈਂ ਇੰਞ ਕਰ ਰਿਹਾ ਹਾਂ। ਭਾਰਤੀ ਕਿਰਤੀ ਅਚੇਤ ਤੌਰ ਉਤੇ ਹੀ ਇਹ ਜਾਣਦੇ ਹਨ। ਮੈਂ ਸਰਮਾਏ ਨੂੰ ਕਿਰਤ ਦਾ ਦੁਸ਼ਮਣ ਨਹੀਂ ਸਮਝਦਾ। ਮੈਂ ਉਹਨਾਂ ਦੇ ਤਾਲਮੇਲ ਨੂੰ ਬਿਲਕੁਲ ਸੰਭਵ ਸਮਝਦਾ ਹਾਂ।

ਦੱਖਣੀ ਅਫ਼ਰੀਕਾ, ਚੰਪਾਰਨ ਜਾਂ ਅਹਿਮਦਾਬਾਦ ਵਿਚ ਮੈਂ ਜਿਹੜਾ ਕਿਰਤ ਨੂੰ ਜੱਥੇਬੰਦ ਕਰਨ ਦਾ ਕੰਮ ਆਪਣੇ ਹੱਥ ਲਿਆ ਸੀ, ਉਹ ਸਰਮਾਇਦਾਰਾਂ ਦੇ ਵਿਰੋਧ ਦੀ ਭਾਵਨਾ ਨਾਲ ਬਿਲਕੁਲ ਨਹੀਂ ਸੀ। ਹਰ ਮਾਮਲੇ ਵਿਚ ਅਤੇ ਜਿਸ ਹੱਦ ਤਕ ਇਹ ਜ਼ਰੂਰੀ ਸਮਝਿਆ ਗਿਆ, ਕੀਤਾ ਗਿਆ ਵਿਰੋਧ ਪੂਰੀ ਤਰ੍ਹਾਂ ਸਫ਼ਲ ਰਿਹਾ।[37]

ਕਿਰਤੀ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਕਿਰਤ ਵੀ ਸਰਮਾਇਆ ਹੁੰਦੀ ਹੈ। ਜਿਉਂ ਹੀ ਕਿਰਤੀ ਠੀਕ ਤਰ੍ਹਾਂ ਨਾਲ ਵਿਦਿਆ ਪ੍ਰਾਪਤ ਕਰ ਲੈਂਦੇ ਹਨ ਅਤੇ ਜੱਥੇਬੰਦ ਹੋ ਜਾਂਦੇ ਹਨ ਅਤੇ ਉਹ ਆਪਣੀ ਸ਼ਕਤੀ ਨੂੰ ਸਮਝ ਲੈਂਦੇ ਹਨ, ਤਾਂ ਸਰਮਾਏ ਦੀ ਕੋਈ ਮਾਤਰਾ ਵੀ ਉਹਨੂੰ ਨੀਵਾਂ ਨਹੀਂ ਦਿਖਾ ਸਕੇਗੀ। ਸੰਗਠਿਤ ਅਤੇ ਪ੍ਰਬੁੱਧ ਕਿਰਤ ਆਪਣੀਆਂ ਸ਼ਰਤਾਂ ਆਪ ਮੰਨਵਾ ਸਕਦੀ ਹੈ। ਕਿਸੇ ਧਿਰ ਤੋਂ ਬਦਲਾ ਲੈਣ ਦੀ ਸਹੁੰ ਚੁੱਕਣ ਦਾ ਕੋਈ ਲਾਭ ਨਹੀਂ ਕਿਉਂਕਿ ਅਸੀਂ ਕਮਜ਼ੋਰ ਹਾਂ। ਸਾਡੇ ਲਈ ਤਗੜੇ ਹੋਣਾ ਜ਼ਰੂਰੀ ਹੈ। ਤਗੜੇ ਦਿਲ, ਪ੍ਰਬੁੱਧ ਦਿਮਾਗ ਅਤੇ ਤਤਪਰ ਹੱਥ ਸਭ ਔਕੜਾਂ ਦਾ ਮੁਕਾਬਲਾ ਕਰ ਸਕਦੇ ਹਨ ਅਤੇ ਸਭ ਰੁਕਾਵਟਾਂ ਦੂਰ ਕਰ ਸਕਦੇ ਹਨ।[38]

## ਟਕਰਾਅ ਅਟੱਲ ਨਹੀਂ

ਮੇਰਾ ਨਹੀਂ ਖਿਆਲ ਕਿ ਸਰਮਾਏ ਅਤੇ ਕਿਰਤ ਵਿਚਕਾਰ ਕੋਈ ਟਕਰਾਅ ਹੋਣਾ ਚਾਹੀਦਾ ਹੈ। ਇਹ ਇਕ ਦੂਜੇ ਉਤੇ ਨਿਰਭਰ ਕਰਦੇ ਹਨ। ਅੱਜ ਜਿਹੜੀ ਗੱਲ ਲਾਜ਼ਮੀ ਹੈ ਉਹ ਇਹ ਹੈ ਕਿ ਸਰਮਾਇਦਾਰ ਕਿਰਤੀਆਂ ਉੱਪਰ ਆਪਣੀ ਧੌਂਸ ਨਾ ਜਮਾਏ। ਮੇਰੀ ਰਾਏ ਵਿਚ ਮਿੱਲ ਚਲਾਉਣ ਵਾਲੇ ਹੱਥ ਆਪਣੀ ਮਿੱਲ ਦੇ ਓਨੇ ਹੀ ਮਾਲਕ ਹਨ ਜਿੰਨੇ ਕਿ ਹਿੱਸਿਆਂ ਦੇ ਮਾਲਕ, ਅਤੇ ਜਦੋਂ ਮਿੱਲ-ਮਾਲਕ ਇਹ ਸਮਝ ਜਾਂਦੇ ਹਨ ਕਿ ਮਿੱਲ ਚਲਾਉਣ ਵਾਲੇ ਹੱਥ ਉਹਨਾਂ ਜਿੰਨੇ ਹੀ ਮਿੱਲ ਦੇ ਮਾਲਕ ਹਨ, ਤਾਂ ਉਹਨਾਂ ਵਿਚਕਾਰ ਕੋਈ ਝਗੜਾ ਨਹੀਂ ਹੋਵੇਗਾ।[39]

ਲੋਕ ਭੂਮੀਪਤੀਆਂ ਅਤੇ ਦੂਜੇ ਮੁਨਾਫ਼ੇਖੋਰਾਂ ਦੇ ਰੂਪ ਵਿਚ ਆਪਣਾ ਦੁਸ਼ਮਣ ਨਹੀਂ ਦੇਖਦੇ। ਪਰ ਇਹਨਾਂ ਸ਼੍ਰੇਣੀਆਂ ਵੱਲੋਂ ਕੀਤੀ ਗਈ ਗ਼ਲਤ ਗੱਲ ਬਾਰੇ ਚੇਤਨਤਾ ਲੋਕਾਂ ਵਿਚ ਪੈਦਾ ਕੀਤੀ ਜਾਣੀ ਜ਼ਰੂਰੀ ਹੈ। ਮੈਂ ਲੋਕਾਂ ਨੂੰ ਇਹ ਨਹੀਂ ਸਿਖਾਉਂਦਾ ਕਿ ਸਰਮਾਇਦਾਰ ਉਹਨਾਂ ਦੇ ਦੁਸ਼ਮਣ ਹਨ, ਸਗੋਂ ਮੈਂ ਉਹਨਾਂ ਨੂੰ ਇਹ ਸਿਖਾਉਂਦਾ ਹਾਂ ਕਿ ਉਹ ਆਪਣੇ ਦੁਸ਼ਮਣ ਆਪ ਹਨ।[40]

ਸਰਮਾਏ ਅਤੇ ਕਿਰਤ ਵਿਚਕਾਰ ਟਕਰਾਅ ਹੈ, ਪਰ ਸਾਨੂੰ ਆਪਣਾ ਫ਼ਰਜ਼ ਨਿਭਾ ਕੇ ਇਸਨੂੰ ਰੱਦ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਸ਼ੁੱਧ ਖ਼ੂਨ ਉਤੇ ਜ਼ਹਿਰੀ ਕਿਰਮਾਂ ਦਾ ਅਸਰ ਨਹੀਂ ਹੁੰਦਾ, ਇਸੇ ਤਰ੍ਹਾਂ ਹੀ ਕਿਰਤ ਵੀ, ਜਦੋਂ ਇਹ ਸ਼ੁੱਧ ਹੋਵੇਗੀ ਸ਼ੋਸ਼ਣ ਤੋਂ ਬਚੀ ਰਹੇਗੀ।

ਮੈਂ ਇਹ ਕਦੀ ਨਹੀਂ ਕਿਹਾ ਕਿ ਜਦੋਂ ਤੱਕ ਸ਼ੋਸ਼ਣ ਅਤੇ ਸ਼ੋਸ਼ਣ ਕਰਨ ਦੀ ਇੱਛਾ ਕਾਇਮ ਰਹਿੰਦੀ ਹੈ, ਸ਼ੋਸ਼ਿਤ ਅਤੇ ਸ਼ੋਸ਼ਕ ਵਿਚਕਾਰ ਮਿਲਵਰਤਣ ਹੋਣੀ ਚਾਹੀਦੀ ਹੈ। ਸਿਰਫ਼ ਮੈਂ ਇਹ ਵਿਸ਼ਵਾਸ ਨਹੀਂ ਰਖਦਾ ਕਿ ਸਰਮਾਇਦਾਰ ਅਤੇ ਭੂਮੀਪਤੀ ਕਿਸੇ ਜਮਾਂਦਰੂ ਲੋੜ ਕਰਕੇ ਸ਼ੋਸ਼ਕ ਹਨ ਜਾਂ ਉਹਨਾਂ ਦੇ ਅਤੇ ਜਨਤਾ ਦੇ ਹਿਤਾਂ ਵਿਚਕਾਰ ਕੋਈ ਬੁਨਿਆਦੀ ਜਾਂ ਦੂਰ ਨਾ ਹੋਣ ਵਾਲਾ ਵਿਰੋਧ ਹੈ।

ਸ਼ਰੇਣੀ ਯੁੱਧ ਦਾ ਵਿਚਾਰ ਮੈਨੂੰ ਅਧੀਨ ਨਹੀਂ ਕਰਦਾ। ਭਾਰਤ ਵਿਚ ਨਾ ਸਿਰਫ਼ ਇਹ ਕਿ ਸ਼ਰੇਣੀ ਘੋਲ ਅਟੱਲ ਨਹੀਂ, ਸਗੋਂ ਜੇ ਅਸੀਂ ਅਹਿੰਸਾ ਦੇ ਸੰਦੇਸ਼ ਨੂੰ ਸਮਝ ਲਈਏ ਤਾਂ ਇਸਨੂੰ ਟਾਲਿਆ ਵੀ ਜਾ ਸਕਦਾ ਹੈ। ਜਿਹੜੇ ਲੋਕ ਸ਼ਰੇਣੀ ਘੋਲ ਦੇ ਅਟੱਲ ਹੋਣ ਦੀ ਗੱਲ ਕਰਦੇ ਹਨ, ਉਹਨਾਂ ਨੇ ਜਾਂ ਤਾਂ ਅਹਿੰਸਾ ਦੇ ਅਰਥ ਸਮਝੇ ਨਹੀਂ ਜਾਂ ਸਿਰਫ਼ ਪੇਤਲੇ ਪੇਤਲੇ ਸਮਝੇ ਹਨ।[41]

### ਉਸਾਰੂ ਵਰਤੋਂ

ਕੀ ਮੈਂ ਇਹ ਨਹੀਂ ਕਿਹਾ ਕਿ ਜੇ ਉਹ (ਕਿਰਤੀ) ਆਪਣੀ ਤਾਕਤ ਜਾਣਦੇ ਹੋਣ ਅਤੇ ਇਸਦੀ ਸਿਆਣੀ ਅਤੇ ਉਸਾਰੂ ਵਰਤੋਂ ਕਰਨ, ਤਾਂ ਉਹ ਅਸਲੀ ਹਾਕਮ ਬਣ ਜਾਣਗੇ ਅਤੇ ਮਾਲਕ ਉਹਨਾਂ ਦੀ ਲੋੜ ਅਤੇ ਕਰਤੱਵ ਵਿਚ ਉਹਨਾਂ ਦੇ ਟਰੱਸਟੀ ਅਤੇ ਮਿੱਤਰ ਹੋਣਗੇ? ਹਾਲਾਤ ਦੀ ਇਹ ਖੁਸ਼ਗਵਾਰ ਸਥਿਤੀ ਸਿਰਫ਼ ਉਦੋਂ ਹੀ ਕਾਇਮ ਹੋਵੇਗੀ ਜਦੋਂ ਉਹਨਾਂ ਨੂੰ ਪਤਾ ਹੋਵੇਗਾ ਕਿ ਕਿਰਤ ਉਸ ਸੋਨੇ ਅਤੇ ਚਾਂਦੀ ਦੀ ਸ਼ਕਲ ਵਿਚ ਮਿਲਦੇ ਸਰਮਾਏ ਤੋਂ ਜਿਸਨੂੰ ਕਿਰਤੀ ਧਰਤੀ ਦੇ ਵਿਚੋਂ ਕੱਢਦੇ ਹਨ, ਵਧੇਰੇ ਠੋਸ ਸਰਮਾਇਆ ਹੈ।[42]

ਜੇ ਹਰ ਹੱਕ ਚੰਗੀ ਤਰ੍ਹਾਂ ਅਦਾ ਕੀਤੇ ਗਏ ਫ਼ਰਜ਼ ਵਿਚੋਂ ਨਿਕਲਦਾ ਹੈ, ਤਾਂ ਇਸਦੀ ਆਲੋਚਨਾ ਨਹੀਂ ਕੀਤੀ ਜਾ ਸਕਦੀ। ਇਸ ਤਰ੍ਹਾਂ ਮੇਰਾ ਉਜਰਤ ਦਾ ਹੱਕ ਤਾਂ ਹੀ ਬਣਦਾ ਹੈ ਜੇ ਮੈਂ ਆਪਣੇ ਹੱਥ ਲਏ ਫ਼ਰਜ਼ ਨੂੰ ਪੂਰੀ ਤਰ੍ਹਾਂ ਨਿਭਾ ਲੈਂਦਾ ਹਾਂ। ਜੇ ਮੈਂ ਆਪਣਾ ਕੰਮ ਕੀਤੇ ਬਿਨ੍ਹਾਂ ਉਜਰਤ ਲੈ ਲੈਂਦਾ ਹਾਂ, ਤਾਂ ਇਹ ਚੋਰੀ ਬਣ ਜਾਂਦੀ ਹੈ। ਮੈਂ ਫ਼ਰਜ਼ ਅਦਾ ਕੀਤੇ ਹੋਣ ਦੇ ਹਵਾਲੇ ਤੋਂ ਬਿਨ੍ਹਾਂ, ਜਿਸ ਉਤੇ ਹੱਕ ਨਿਰਭਰ ਕਰਦੇ ਹਨ ਅਤੇ ਜਿਸ ਤੋਂ ਉਹ ਨਿਕਲਦੇ ਹਨ, ਹੱਕਾਂ ਉਤੇ ਨਿਰੰਤਰ ਜ਼ੋਰ ਦੇਈ ਜਾਣ ਨਾਲ ਆਪਣੇ ਆਪ ਨੂੰ ਨਹੀਂ ਜੋੜ ਸਕਦਾ।[43]

## 42. ਹੜਤਾਲਾਂ : ਕਾਨੂੰਨੀ ਅਤੇ ਗ਼ੈਰਕਾਨੂੰਨੀ

### ਸਾਲਸੀ ਪਹਿਲਾਂ

ਮੈਨੂੰ ਪਤਾ ਹੈ ਕਿ ਨਿਆਂ ਯਕੀਨੀ ਬਣਾਉਣ ਦੇ ਮੰਤਵ ਲਈ ਹੜਤਾਲਾਂ ਮਜ਼ਦੂਰਾਂ ਦਾ ਜਮਾਂਦਰੂ ਹੱਕ ਹਨ, ਪਰ ਜਿਉਂ ਹੀ ਸਰਮਾਇਦਾਰ ਸਾਲਸੀ ਦਾ ਅਸੂਲ ਮੰਨ ਲੈਂਦੇ ਹਨ, ਹੜਤਾਲਾਂ ਨੂੰ ਜੁਰਮ ਸਮਝਿਆ ਜਾਣਾ ਚਾਹੀਦਾ ਹੈ।[44]

## ਹੜਤਾਲਾਂ ਅਤੇ ਸਿਆਸਤ

ਹੜਤਾਲਾਂ ਅੱਜ ਕੱਲ੍ਹ ਆਮ ਹੋ ਰਹੀਆਂ ਹਨ। ਉਹ ਮੌਜੂਦਾ ਅਸ਼ਾਂਤੀ ਦੀ ਅਲਾਮਤ ਹਨ। ਹਰ ਤਰ੍ਹਾਂ ਦੇ ਧੁੰਦਲੇ ਵਿਚਾਰ ਹਵਾ ਵਿਚ ਤੈਰ ਰਹੇ ਹਨ। ਇਕ ਧੁੰਦਲੀ ਜਿਹੀ ਆਸ ਉਹਨਾਂ ਦੀ ਪ੍ਰੇਰਨਾ ਬਣੀ ਹੋਈ ਹੈ, ਅਤੇ ਜੇ ਇਹ ਧੁੰਦਲੀ ਜਿਹੀ ਆਸ ਕੋਈ ਨਿਸਚਿਤ ਰੂਪ ਧਾਰਨ ਨਹੀਂ ਕਰਦੀ, ਤਾਂ ਨਿਰਾਸ਼ਾ ਵੀ ਬੜੀ ਭਾਰੀ ਹੋਵੇਗੀ। ਹੋਰ ਹਰ ਥਾਂ ਵਾਂਗ, ਭਾਰਤ ਦਾ ਕਿਰਤੀ ਸੰਸਾਰ ਵੀ ਉਹਨਾਂ ਲੋਕਾਂ ਦੇ ਰਹਿਮ ਉਤੇ ਹੈ, ਜਿਹੜੇ ਸਲਾਹਕਾਰ ਅਤੇ ਪੱਥ-ਪਰਦਰਸ਼ਕ ਬਣ ਬੈਠਦੇ ਹਨ। ਇਹ ਹਮੇਸਾ ਹੀ ਅਸੂਲੀ ਬੰਦੇ ਨਹੀਂ ਹੁੰਦੇ ਅਤੇ ਜਦੋਂ ਅਸੂਲੀ ਹੁੰਦੇ ਹਨ ਉਦੋਂ ਹਮੇਸ਼ਾ ਹੀ ਸਿਆਣੇ ਨਹੀਂ ਹੁੰਦੇ। ਕਿਰਤੀ ਆਪਣੀ ਹੋਣੀ ਨਾਲ ਸੰਤੁਸ਼ਟ ਨਹੀਂ। ਅਤੇ ਅਸੰਤੁਸ਼ਟ ਹੋਣ ਦਾ ਉਹਨਾਂ ਕੋਲ ਹਰ ਕਾਰਨ ਹੈ। ਉਹਨਾਂ ਨੂੰ ਸਿਖਾਇਆ ਜਾ ਰਿਹਾ ਹੈ, ਅਤੇ ਠੀਕ ਹੀ ਸਿਖਾਇਆ ਜਾ ਰਿਹਾ ਹੈ ਕਿ ਉਹ ਆਪਣੇ ਮਾਲਕਾਂ ਨੂੰ ਅਮੀਰ ਬਣਾਉਣ ਦਾ ਮੁੱਖ ਸਾਧਨ ਹਨ। ਇਸ ਲਈ ਉਹਨਾਂ ਨੂੰ ਇਹ ਮਨਾਉਣ ਲਈ ਕੋਈ ਬਹੁਤਾ ਯਤਨ ਕਰਨ ਦੀ ਲੋੜ ਨਹੀਂ ਪੈਂਦੀ ਕਿ ਉਹ ਕੰਮ ਛੱਡ ਦੇਣ। ਰਾਜਸੀ ਸਥਿਤੀ ਨੇ ਵੀ ਭਾਰਤ ਦੇ ਕਿਰਤੀਆਂ ਉਤੇ ਅਸਰ-ਅੰਦਾਜ਼ ਹੋਣਾ ਸ਼ੁਰੂ ਕਰ ਦਿਤਾ ਹੈ। ਅਤੇ ਅਜੇਹੇ ਮਜ਼ਦੂਰ ਆਗੂਆਂ ਦੀ ਕੋਈ ਘਾਟ ਨਹੀਂ ਜਿਹੜੇ ਸਮਝਦੇ ਹਨ ਕਿ ਹੜਤਾਲਾਂ ਨੂੰ ਰਾਜਸੀ ਮੰਤਵਾਂ ਲਈ ਵਰਤਿਆ ਜਾ ਸਕਦਾ ਹੈ।

ਮੇਰੀ ਰਾਇ ਵਿਚ, ਮਜ਼ਦੂਰਾਂ ਦੀਆਂ ਹੜਤਾਲਾਂ ਦੀ ਇਹੋ ਜਿਹੇ ਮੰਤਵ ਲਈ ਵਰਤੋਂ ਕਰਨਾ ਅਤਿ ਦੀ ਗੰਭੀਰ ਗ਼ਲਤੀ ਹੋਵੇਗੀ। ਮੈਂ ਇਸ ਗੱਲ ਤੋਂ ਇਨਕਾਰ ਨਹੀਂ ਕਰਦਾ ਕਿ ਇਹੋ ਜਿਹੀਆਂ ਹੜਤਾਲਾਂ ਸਿਆਸੀ ਮੰਤਵ ਪੂਰੇ ਕਰ ਸਕਦੀਆਂ ਹਨ। ਪਰ ਇਹ ਅਹਿੰਸਕ ਨਾਮਿਲਵਰਤਣ ਦੀ ਯੋਜਨਾ ਦੇ ਘੇਰੇ ਵਿਚ ਨਹੀਂ ਆਉਂਦੀਆਂ। ਇਹ ਸਮਝਣ ਲਈ ਕੋਈ ਬਹੁਤਾ ਦਿਮਾਗ਼ ਲੜਾਉਣ ਦੀ ਲੋੜ ਨਹੀਂ ਪੈਂਦੀ ਕਿ ਜਦੋਂ ਤੱਕ ਮਜ਼ਦੂਰ ਦੇਸ ਵਿਚਲੀ ਰਾਜਨੀਤਕ ਹਾਲਤ ਨੂੰ ਸਮਝ ਨਹੀਂ ਲੈਂਦੇ ਅਤੇ ਸਾਂਝੇ ਭਲੇ ਲਈ ਕੰਮ ਕਰਨ ਵਾਸਤੇ ਤਿਆਰ ਨਹੀਂ ਹੁੰਦੇ, ਉਦੋਂ ਤੱਕ ਉਹਨਾਂ ਦੀ ਰਾਜਸੀ ਵਰਤੋਂ ਕਰਨਾ ਬੇਹੱਦ ਖਤਰਨਾਕ ਗੱਲ ਹੋਵੇਗੀ। ਇਕ ਦਮ ਹੀ ਉਹਨਾਂ ਤੋਂ ਇਸ ਗੱਲ ਦੀ ਆਸ ਨਹੀਂ ਰੱਖੀ ਜਾ ਸਕਦੀ, ਉਦੋਂ ਤਕ ਨਹੀਂ ਜਦੋਂ ਤੱਕ ਉਹ ਖੁਦ ਆਪਣੀ ਹਾਲਤ ਬਿਹਤਰ ਨਹੀਂ ਬਣਾ ਲੈਂਦੇ, ਤਾਂ ਕਿ ਇਹ ਵਧੀਆ ਢੰਗ ਨਾਲ ਜੀਅ ਸਕਣ ਦੇ ਉਹਨਾਂ ਨੂੰ ਸਮਰੱਥ ਬਣਾ ਦੇਵੇ।

ਇਸ ਲਈ ਕਿਰਤੀ ਜੋ ਸਭ ਤੋਂ ਵੱਡੀ ਦੇਣ ਦੇ ਸਕਦੇ ਹਨ, ਉਹ ਇਹ ਹੈ ਕਿ ਉਹ ਖੁਦ ਆਪਣੀ ਹਾਲਤ ਨੂੰ ਬਿਹਤਰ ਬਣਾਉਣ, ਕਿ ਉਹ ਵਧੇਰੇ ਜਾਣਕਾਰੀ ਰੱਖਣ, ਆਪਣੇ ਹੱਕਾਂ ਉਤੇ ਜ਼ੋਰ ਦੇਣ, ਸਗੋਂ ਆਪਣੇ ਮਾਲਕਾਂ ਤੋਂ ਇਹ ਵੀ ਮੰਗ ਕਰਨ ਕਿ ਉਹ ਉਹਨਾਂ ਵਸਤਾਂ ਦੀ ਠੀਕ ਵਰਤੋਂ ਕਰਨ ਜਿਨ੍ਹਾਂ ਨੂੰ ਤਿਆਰ ਕਰਨ ਵਿਚ ਉਹਨਾਂ ਨੇ ਏਨਾ ਮਹੱਤਵਪੂਰਨ ਹਿੱਸਾ ਪਾਇਆ ਹੁੰਦਾ ਹੈ। ਇਸ ਲਈ ਉਚਿਤ ਕ੍ਰਮ-ਵਿਕਾਸ ਇਹ ਹੋਵੇਗਾ ਕਿ ਕਿਰਤੀ ਆਪਣੇ ਆਪ ਨੂੰ ਅੰਸ਼ਕ ਮਾਲਕਾਂ ਦੇ ਰੁਤਬੇ ਤੱਕ ਉੱਚਾ ਚੁੱਕ ਲੈਣ। ਇਸ ਲਈ, ਅੱਜ ਦੇ ਸਮੇਂ ਵਿਚ ਹੜਤਾਲਾਂ ਸਿਰਫ਼ ਮਜ਼ਦੂਰਾਂ ਦੀ ਹਾਲਤ ਨੂੰ ਸਿੱਧੀ ਤਰ੍ਹਾਂ ਬਿਹਤਰ ਬਣਾਉਣ ਲਈ ਕੀਤੀਆਂ ਜਾਣੀਆਂ ਚਾਹੀਦੀਆਂ ਹਨ, ਅਤੇ ਜਦੋਂ ਉਹਨਾਂ ਵਿਚ ਦੇਸ਼ਭਗਤੀ ਦੀ ਭਾਵਨਾ ਆ ਜਾਂਦੀ ਹੈ, ਤਾਂ ਹੜਤਾਲਾਂ ਆਪਣੀਆਂ ਤਿਆਰ ਕੀਤੀਆਂ ਵਸਤਾਂ ਦੀਆਂ ਕੀਮਤਾਂ ਨੂੰ ਨਿਯਮਿਤ ਕਰਨ ਲਈ ਕੀਤੀਆਂ ਜਾਣ।

## ਸਫ਼ਲਤਾ ਲਈ ਸ਼ਰਤਾਂ

ਸਫ਼ਲ ਹੜਤਾਲ ਦੀਆਂ ਸ਼ਰਤਾਂ ਸਾਦਾ ਹਨ। ਅਤੇ ਜਦੋਂ ਇਹ ਪੂਰੀਆਂ ਕੀਤੀਆਂ ਜਾਂਦੀਆਂ ਹਨ, ਤਾਂ ਹੜਤਾਲ ਕਦੀ ਫੇਲ੍ਹ ਨਹੀਂ ਹੋ ਸਕਦੀ:

(1) ਹੜਤਾਲ ਦਾ ਉਦੇਸ਼ ਨਿਆਈਂ ਹੋਣਾ ਚਾਹੀਦਾ ਹੈ।

(2) ਹੜਤਾਲੀਆਂ ਵਿਚਕਾਰ ਅਸਲੀ ਸਰਬ-ਸੰਮਤੀ ਹੋਣੀ ਚਾਹੀਦੀ ਹੈ।

(3) ਗ਼ੈਰ-ਹੜਤਾਲੀ ਕਾਮਿਆਂ ਦੇ ਖ਼ਿਲਾਫ਼ ਕੋਈ ਹਿੰਸਾ ਨਾ ਵਰਤੀ ਜਾਏ।

(4) ਹੜਤਾਲ ਦੇ ਸਮੇਂ ਦੌਰਾਨ ਯੂਨੀਅਨ ਦੇ ਫੰਡਾਂ ਦੀ ਵਰਤੋਂ ਕੀਤੇ ਬਿਨ੍ਹਾਂ ਹੜਤਾਲੀ ਆਪਣਾ ਗੁਜ਼ਾਰਾ ਕਰ ਸਕਣ ਅਤੇ ਇਸ ਲਈ ਆਪਣੇ ਆਪ ਨੂੰ ਕਿਸੇ ਲਾਹੇਵੰਦੇ ਅਤੇ ਉਪਜਾਊ ਆਰਜ਼ੀ ਕਿੱਤੇ ਵਿਚ ਲਾ ਸਕਣ।

(5) ਹੜਤਾਲ ਕੋਈ ਇਲਾਜ ਨਹੀਂ ਹੁੰਦੀ ਜਦੋਂ ਹੜਤਾਲੀਆਂ ਦੀ ਥਾਂ ਲੈਣ ਲਈ ਹੋਰ ਮਜ਼ਦੂਰ ਕਾਫੀ ਹੋਣ। ਉਸ ਸੂਰਤ ਵਿਚ, ਜੇ ਅਨਿਆਈ ਸਲੂਕ ਹੁੰਦਾ ਹੈ ਜਾਂ ਉਜਰਤਾਂ ਨਾਕਾਫ਼ੀ ਹੁੰਦੀਆਂ ਹਨ, ਜਾਂ ਹੋਰ ਇਸ ਤਰ੍ਹਾਂ ਦਾ ਕੁਝ ਹੁੰਦਾ ਹੈ, ਤਾਂ ਇਹਨਾਂ ਨੂੰ ਬਰਦਾਸ਼ਤ ਕਰਨਾ ਹੀ ਇਲਾਜ ਹੁੰਦਾ ਹੈ।

(6) ਸਫ਼ਲ ਹੜਤਾਲਾਂ ਉਦੋਂ ਵੀ ਹੋਈਆਂ ਹਨ ਜਦੋਂ ਉਪਰਲੀਆਂ ਸਾਰੀਆਂ ਸ਼ਰਤਾਂ ਪੂਰੀਆਂ ਨਹੀਂ ਸਨ ਹੁੰਦੀਆਂ। ਪਰ ਇਸ ਤੋਂ ਸਿਰਫ਼ ਇਹ ਸਿੱਧ ਹੁੰਦਾ ਹੈ ਕਿ ਮਾਲਕ ਕਮਜ਼ੋਰ ਸਨ ਅਤੇ ਗੁਨਾਹਗਾਰ ਹੋਣ ਦਾ ਅਹਿਸਾਸ ਰਖਦੇ ਸਨ। ਅਸੀਂ ਮਾੜੀਆਂ ਉਦਾਹਰਣਾਂ ਦੀ ਨਕਲ ਕਰਕੇ ਅਕਸਰ ਭਿਆਨਕ ਗ਼ਲਤੀਆਂ ਕਰ ਬੈਠਦੇ ਹਾਂ। ਸਭ ਤੋਂ ਮਹਿਫੂਜ਼ ਗੱਲ ਇਹ ਹੈ ਕਿ ਅਸੀਂ ਅਜੇਹੀਆਂ ਉਦਾਹਰਣਾਂ ਦੀ ਨਕਲ ਨਾ ਕਰੀਏ ਜਿਨ੍ਹਾਂ ਬਾਰੇ ਸਾਨੂੰ ਪੂਰਾ ਗਿਆਨ ਨਹੀਂ, ਸਗੋਂ ਉਹਨਾਂ ਸ਼ਰਤਾਂ ਦਾ ਧਿਆਨ ਰਖੀਏ ਜਿਨ੍ਹਾਂ ਬਾਰੇ ਅਸੀਂ ਜਾਣਦੇ ਹਾਂ ਅਤੇ ਮੰਨਦੇ ਹਾਂ ਕਿ ਸਫ਼ਲਤਾ ਲਈ ਉਹ ਲਾਜ਼ਮੀ ਹਨ।[45]

## ਰਾਜਸੀ ਹੜਤਾਲਾਂ

ਪ੍ਰਤੱਖ ਤੌਰ ਉਤੇ, ਇਹੋ ਜਿਹੀ ਕੋਈ ਹੜਤਾਲ ਨਹੀਂ ਹੋਣੀ ਚਾਹੀਦੀ, ਜਿਸਨੂੰ ਉਸਦੇ ਆਪਣੇ ਗੁਣਾਂ ਉਤੇ ਉਚਿਤ ਨਹੀਂ ਠਹਿਰਾਇਆ ਜਾ ਸਕਦਾ। ਕੋਈ ਅਨਿਆਈਂ ਹੜਤਾਲ ਸਫ਼ਲ ਨਹੀਂ ਹੋਣੀ ਚਾਹੀਦੀ। ਇਹੋ ਜਿਹੀਆਂ ਹੜਤਾਲਾਂ ਪਿਛੋਂ ਸਾਰੀ ਜਨਤਕ ਹਮਦਰਦੀ ਹਟਾ ਲੈਣੀ ਚਾਹੀਦੀ ਹੈ।

ਕਿਸੇ ਹੜਤਾਲ ਦੇ ਗੁਣਾਂ ਬਾਰੇ ਫ਼ੈਸਲਾ ਕਰਨ ਦਾ ਲੋਕਾਂ ਕੋਲ ਕੋਈ ਸਾਧਨ ਨਹੀਂ ਹੁੰਦਾ ਜਦੋਂ ਤੱਕ ਇਸਦਾ ਸਮਰਥਨ ਬੇਲਾਗ ਵਿਅਕਤੀ ਨਾ ਕਰ ਰਹੇ ਹੋਣ ਜਿਨ੍ਹਾਂ ਨੂੰ ਲੋਕਾਂ ਦਾ ਵਿਸ਼ਵਾਸ ਪ੍ਰਾਪਤ ਹੋਵੇ। ਦਿਲਚਸਪੀ ਰਖਦੇ ਲੋਕ ਖੁਦ ਆਪਣੇ ਮਾਮਲੇ ਦੇ ਗੁਣਾਂ ਬਾਰੇ ਨਿਰਣਾ ਨਹੀਂ ਕਰ ਸਕਦੇ। ਇਸ ਲਈ ਸਾਲਸ ਹੋਣਾ ਜ਼ਰੂਰੀ ਹੈ ਜਿਸਨੂੰ ਦੋਵੇਂ ਧਿਰਾ ਪ੍ਰਵਾਨ ਕਰਦੀਆਂ ਹੋਣ, ਜਾਂ ਅਦਾਲਤੀ ਫ਼ੈਸਲਾ ਹੋਵੇ।

ਨਿਯਮਣ, ਮਾਮਲਾ ਲੋਕਾਂ ਸਾਹਮਣੇ ਨਹੀਂ ਆਉਂਦਾ ਜਦੋਂ ਕੋਈ ਪ੍ਰਵਾਨਿਤ ਸਾਲਸੀ ਜਾਂ ਅਦਾਲਤੀ ਨਿਰਣਾ ਹੋਇਆ ਹੁੰਦਾ ਹੈ। ਪਰ ਇਹੋ ਜਿਹੇ ਮਾਮਲੇ ਵੀ ਹੋਏ ਹਨ ਜਦੋਂ ਕੋਈ ਗਰਮ-ਮਿਜ਼ਾਜ ਮਾਲਕ ਅਦਾਲਤੀ ਨਿਰਣਿਆਂ ਨੂੰ ਅੱਖੋਂ ਉਹਲੇ ਕਰ ਦੇਂਦੇ ਹਨ, ਜਾਂ ਕੁਰਾਹੇ

ਪਏ ਮਾਲਕ, ਧੌਂਸ ਜਮਾ ਸੱਕਣ ਦੀ ਆਪਣੀ ਤਾਕਤ ਤੋਂ ਚੇਤੰਨ, ਇਸੇ ਤਰ੍ਹਾਂ ਹੀ ਕਰਨ ਲੱਗ ਪੈਂਦੇ ਹਨ ਅਤੇ ਜਬਰੀ ਵਸੂਲੀ ਦਾ ਫ਼ੈਸਲਾ ਕਰ ਲੈਂਦੇ ਹਨ।

ਆਰਥਕ ਬਿਹਤਰੀ ਲਈ ਕੀਤੀਆਂ ਗਈਆਂ ਹੜਤਾਲਾਂ ਦਾ ਕਿਸੇ ਬਾਹਰੀ ਮੰਤਵ ਵਜੋਂ ਕੋਈ ਰਾਜਸੀ ਨਿਸ਼ਾਨਾ ਨਹੀਂ ਹੋਣਾ ਚਾਹੀਦਾ। ਇਹੋ ਜਿਹਾ ਮਿਲਗੋਭਾ ਕਦੀ ਵੀ ਰਾਜਸੀ ਨਿਸ਼ਾਨੇ ਵਿਚ ਸਹਾਈ ਨਹੀਂ ਹੁੰਦਾ ਅਤੇ ਆਮ ਕਰਕੇ ਹੜਤਾਲੀਆਂ ਨੂੰ ਮੁਸੀਬਤ ਵਿਚ ਪਾਉਂਦਾ ਹੈ, ਉਦੋਂ ਵੀ ਜਦੋਂ ਉਹ ਜਨਤਕ ਜੀਵਨ ਵ੍ਰਿਚ ਕੋਈ ਖਲਲ ਨਹੀਂ ਪਾ ਰਹੇ ਹੁੰਦੇ ਜਿਵੇਂ ਕਿ ਲੋਕ–ਸੁਵਿਧਾ–ਸੇਵਾਵਾਂ ਦੀ ਸੂਰਤ ਵਿਚ ਹੁੰਦਾ ਹੈ, ਜਿਵੇਂ ਕਿ ਡਾਕ–ਤਾਰ ਹੜਤਾਲ ਵੇਲੇ ਹੁੰਦਾ ਹੈ।

ਹੋ ਸਕਦਾ ਹੈ ਸਰਕਾਰ ਨੂੰ ਕੁਝ ਦਿੱਕਤ ਪੇਸ਼ ਆਏ, ਪਰ ਇਹ ਬੇਹਰਕਤ ਨਹੀਂ ਹੋ ਜਾਏਗੀ। ਅਮੀਰ ਲੋਕ ਭਾਰੀ ਖਰਚੇ ਵਾਲੀਆਂ ਡਾਕ ਸੇਵਾਵਾਂ ਸ਼ੁਰੂ ਕਰ ਲੈਣਗੇ, ਪਰ ਇਹੋ ਜਿਹੀ ਹੜਤਾਲ ਦੇ ਦੌਰਾਨ ਗ਼ਰੀਬ ਲੋਕਾਂ ਦੇ ਵਿਸ਼ਾਲ ਸਮੂਹ ਇਹੋ ਜਿਹੀ ਬੁਨਿਆਦੀ ਮਹੱਤਤਾ ਵਾਲੀ ਸੁਵਿਧਾ ਤੋਂ ਵਾਂਝੇ ਹੋ ਜਾਣਗੇ ਜਿਸਦੇ ਉਹ ਕਈ ਪੁਸ਼ਤਾਂ ਤੋਂ ਆਦੀ ਹੋ ਚੁੱਕੇ ਹਨ। ਇਹੋ ਜਿਹੀਆਂ ਹੜਤਾਲਾਂ ਸਿਰਫ਼ ਉਦੋਂ ਹੀ ਹੋ ਸਕਦੀਆਂ ਹਨ ਜਦੋਂ ਹਰ ਕਾਨੂੰਨੀ ਸਾਧਨ ਅਜ਼ਮਾਇਆ ਜਾ ਚੁੱਕਾ ਹੁੰਦਾ ਹੈ ਅਤੇ ਅਸਫ਼ਲ ਰਹਿੰਦਾ ਹੈ।

ਹਮਦਰਦੀ ਵਿਚ ਕੀਤੀਆਂ ਗਈਆਂ ਹੜਤਾਲਾਂ ਵਿਵਰਜਿਤ ਕਰਮ ਹੋਣਾ ਚਾਹੀਦਾ ਹੈ ਜਦੋਂ ਤਕ ਇਹ ਪੱਕੀ ਤਰ੍ਹਾਂ ਸਾਬਤ ਨਹੀਂ ਹੋ ਜਾਂਦਾ ਕਿ ਇਸ ਤੋਂ ਅਸਰ–ਅੰਦਾਜ਼ ਹੁੰਦੇ ਲੋਕ ਉਹ ਸਾਰੇ ਕਾਨੂੰਨੀ ਸਾਧਨ ਵਰਤ ਚੁੱਕੇ ਹਨ, ਜਿਹੜੇ ਉਹਨਾਂ ਕੋਲ ਸਨ।...

ਉਪ੍ਰੋਕਤ ਤੋਂ ਸਿੱਟਾ ਨਿਕਲਦਾ ਹੈ ਕਿ ਰਾਜਸੀ ਹੜਤਾਲਾਂ ਨੂੰ ਉਹਨਾਂ ਦੇ ਆਪਣੇ ਗੁਣਾਂ ਉਤੇ ਲਿਆ ਜਾਣਾ ਚਾਹੀਦਾ ਹੈ ਅਤੇ ਉਹਨਾਂ ਨੂੰ ਆਰਥਕ ਹੜਤਾਲਾਂ ਨਾਲ ਕਦੀ ਵੀ ਮਿਲਾਇਆ ਜਾ ਸੰਬੰਧਿਤ ਨਹੀਂ ਕੀਤੀ ਜਾਣਾ ਚਾਹੀਦਾ। ਅਹਿੰਸਕ ਕਾਰਵਾਈ ਵਿਚ ਰਾਜਸੀ ਹੜਤਾਲਾਂ ਦਾ ਨਿਸਚਿਤ ਸਥਾਨ ਹੁੰਦਾ ਹੈ। ਉਹ ਐਵੇਂ ਹੀ ਨਹੀਂ ਕੀਤੀਆਂ ਜਾਂਦੀਆਂ। ਉਹ ਹਮੇਸ਼ਾ ਖੁਲ੍ਹੀਆਂ ਹੋਣੀਆਂ ਚਾਹੀਦੀਆਂ ਹਨ, ਗੁੰਡਿਆਂ ਦੀ ਅਗਵਾਈ ਵਿਚ ਕਦੀ ਨਹੀਂ ਹੋਣੀਆਂ ਚਾਹੀਦੀਆਂ। ਇਹ ਤਰ੍ਹਾਂ ਨਾਲ ਚਲਾਈਆਂ ਜਾਂਣੀਆਂ ਚਾਹੀਦੀਆਂ ਹਨ ਕਿ ਕਦੀ ਹਿੰਸਾ ਵੱਲ ਨਾ ਲੈ ਜਾਣ।[46]

## ਅਹਿੰਸਕ ਹੜਤਾਲਾਂ

ਸ਼ਾਂਤਮਈ ਹੜਤਾਲ ਉਹਨਾਂ ਲੋਕਾਂ ਤੱਕ ਸੀਮਿਤ ਰਹਿਣੀ ਚਾਹੀਦੀ ਹੈ ਜਿਹੜੇ ਉਸ ਸ਼ਿਕਾਇਤ ਹੇਠ ਕੰਮ ਕਰ ਰਹੇ ਹਨ, ਜਿਸਨੂੰ ਦੂਰ ਕੀਤਾ ਜਾਂਦਾ ਹੈ। ਇਸ ਤਰ੍ਹਾਂ ਜੇ, ਉਦਾਹਰਣ ਵਜੋਂ, ਟਿੰਬਕਟੂ ਦੇ ਮਾਚਸਾਂ ਬਣਾਉਣ ਵਾਲੇ, ਜਿਹੜੇ ਆਪਣੀ ਹਾਲਤ ਤੋਂ ਬਿਲਕੁਲ ਸੰਤੁਸ਼ਟ ਹਨ, ਅਜਿਹੇ ਮਿੱਲ–ਕਾਮਿਆਂ ਨਾਲ ਹਮਦਰਦੀ ਵਜੋਂ ਹੜਤਾਲ ਕਰ ਦੇਂਦੇ ਹਨ ਜਿਨ੍ਹਾਂ ਨੂੰ ਭੁੱਖ ਮਿਟਾਉਣ ਲਈ ਵੀ ਨਾਕਾਫ਼ੀ ਉਜਰਤਾਂ ਮਿਲ ਰਹੀਆਂ ਹਨ, ਤਾਂ ਮਾਚਸਾਂ ਬਣਾਉਣ ਵਾਲਿਆਂ ਦੀ ਹੜਤਾਲ ਹਿੰਸਾ ਦੀ ਇਕ ਵੰਨਗੀ ਹੋਵੇਗੀ। ਉਹ ਆਪਣੇ ਆਪ ਨੂੰ ਹਿੰਸਾ ਦੇ ਦੋਸ਼ੀ ਕਰਾਰ ਦਿਤੇ ਜਾਣ ਦੀ ਸੰਭਾਵਨਾ ਤੋਂ ਬਿਨ੍ਹਾਂ ਟਿੰਬਕਟੂ ਦੇ ਮਿੱਲ–ਮਾਲਕਾਂ ਤੋਂ ਆਪਣਾ ਚੁੰਗੀ ਕਰ ਰੋਕ ਕੇ ਵੱਧ ਤੋਂ ਵੱਧ ਕਾਰਗਰ ਢੰਗ ਨਾਲ ਸਹਾਇਤਾ ਕਰ ਸਕਦੇ ਹਨ, ਅਤੇ ਕਰਨੀ ਚਾਹੀਦੀ ਹੈ।

ਪਰ ਇਹੋ ਜਿਹੇ ਮੌਕਿਆਂ ਦੀ ਕਲਪਣਾ ਕੀਤੀ ਜਾ ਸਕਦੀ ਹੈ ਜਦੋਂ ਅਜਿਹੇ ਲੋਕਾਂ ਦਾ ਜਿਹੜੇ ਸਿੱਧੀ ਤਰ੍ਹਾਂ ਜੇ ਕਲਪੀ ਗਈ ਉਦਾਹਰਣ ਵਿਚ, ਮਾਚਸ–ਫੈਕਟਰੀ ਦੇ ਮਾਲਕ ਟਿੰਬਕਟੂ ਦੇ ਮਿੱਲ–ਮਾਲਕਾਂ ਨਾਲ ਮਿਲ ਜਾਂਦੇ ਹਨ, ਤਾਂ ਮਾਚਸ–ਫੈਕਟਰੀ ਦੇ ਮਜਦੂਰਾਂ ਨਾਲ ਉਦੇਸ਼ ਸਾਂਝਾ ਕਰ ਲੈਣ। ਪਰ ਮੈਂ ਇਹ ਗੱਲ ਨਿਰੋਲ ਉਦਾਹਰਣ ਵਜੋਂ ਕਹੀ ਹੈ। ਆਖਰ ਵਿਚ ਹਰ ਮਾਮਲੇ ਦਾ ਨਿਰਣਾ ਇਸਦੇ ਆਪਣੇ ਗੁਣਾਂ ਉਤੇ ਕੀਤਾ ਜਾਣਾ ਜ਼ਰੂਰੀ ਹੈ। ਹਿੰਸਾ ਇਕ ਸੂਖਮ ਤਾਕਤ ਹੈ। ਇਸਦੀ ਮੌਜੂਦਗੀ ਦਾ ਪਤਾ ਲਾ ਸਕਣਾ ਹਮੇਸ਼ਾ ਹੀ ਸੌਖਾ ਨਹੀਂ ਹੁੰਦਾ ਭਾਵੇਂ ਤੁਸੀਂ ਇਸਨੂੰ ਮਹਿਸੂਸ ਕਰ ਵੀ ਰਹੇ ਹੋਵੋ।[47]

ਹੜਤਾਲ ਆਪ ਮੁਹਾਰੀ ਹੋਣੀ ਚਾਹੀਦੀ ਹੈ, ਨਾ ਕਿ ਗਿਣ–ਮਿਥ ਕੇ। ਜੇ ਇਹ ਕਿਸੇ ਵੀ ਜ਼ਬਰਦਸਤੀ ਤੋਂ ਬਿਨ੍ਹਾਂ ਕੀਤੀ ਜਾਂਦੀ ਹੈ, ਤਾਂ ਗੁੰਡਾਗਰਦੀ ਅਤੇ ਲੁੱਟਮਾਰ ਦਾ ਕੋਈ ਮੌਕਾ ਪੈਦਾ ਨਹੀਂ ਹੋਵੇਗਾ। ਇਹੋ ਜਿਹੀ ਹੜਤਾਲ ਦੀ ਵਿਲੱਖਣਤਾ ਹੋਵੇਗੀ ਹੜਤਾਲੀਆਂ ਵਿਚਕਾਰ ਪੂਰਨ ਮਿਲਵਰਤਣ। ਇਹ ਸ਼ਾਂਤਮਈ ਹੋਣੀ ਚਾਹੀਦੀ ਹੈ ਅਤੇ ਤਾਕਤ ਦਾ ਕੋਈ ਦਿਖਾਵਾ ਨਹੀਂ ਹੋਣਾ ਚਾਹੀਦਾ।

ਆਪਣੀ ਰੋਜ਼ੀ ਕਮਾਉਣ ਲਈ ਹੜਤਾਲੀਆਂ ਨੂੰ ਇਕੱਲੇ ਇਕੱਲੇ ਜਾਂ ਮਿਲ ਕੇ ਕੋਈ ਕੰਮ ਕਰ ਲੈਣਾ ਚਾਹੀਦਾ ਹੈ। ਇਹੋ ਜਿਹੇ ਕੰਮ ਦੀ ਪ੍ਰਕਿਰਤੀ ਬਾਰੇ ਪਹਿਲਾਂ ਹੀ ਸੋਚ ਛੱਡਣਾ ਚਾਹੀਦਾ ਹੈ। ਇਹ ਤਾਂ ਕਹਿਣ ਦੀ ਲੋੜ ਹੀ ਨਹੀਂ ਕਿ ਇਹੋ ਜਿਹੇ ਖਾਸੇ ਵਾਲੀ ਸ਼ਾਂਤਮਈ, ਕਾਰਗਰ ਅਤੇ ਦ੍ਰਿੜ ਹੜਤਾਲ ਵਿਚ ਗੁੰਡਾਗਰਦੀ ਜਾਂ ਲੁੱਟਮਾਰ ਦੀ ਕੋਈ ਥਾਂ ਨਹੀਂ ਹੋਵੇਗੀ। ਮੈਨੂੰ ਇਹੋ ਜਿਹੀਆਂ ਹੜਤਾਲਾਂ ਦਾ ਪਤਾ ਹੈ। ਮੈਂ ਕੋਈ ਯੂਟੋਪੀਆਈ ਤਸਵੀਰ ਨਹੀਂ ਪੇਸ਼ ਕੀਤੀ।[48]

ਆਮ ਹੜਤਾਲ ਅਤੇ ਸੱਤਾ ਉਤੇ ਕਬਜ਼ਾ ਦੇ ਯਤਨ ਵਿਚ ਮੈਂ ਕਿਸੇ ਤਰ੍ਹਾਂ ਵੀ ਭਿਆਲ ਨਹੀਂ ਹੋ ਸਕਦਾ ਭਾਵੇਂ ਇਹ ਅਹਿੰਸਕ ਹੋਵੇ ਭਾਵੇਂ ਨਾ।[49]

## ਸਰਮਾਇਦਾਰੀ ਅਤੇ ਹੜਤਾਲਾਂ

ਜਦੋਂ ਮਜ਼ਦੂਰ ਹੜਤਾਲਾਂ ਕਰਦੇ ਹਨ ਤਾਂ ਸਰਮਾਇਦਾਰਾਂ ਨੂੰ ਕਿਵੇਂ ਵਿਹਾਰ ਕਰਨਾ ਚਾਹੀਦਾ ਹੈ? ਇਹ ਸਵਾਲ ਆਮ ਸੁਣਾਈ ਦੇਂਦਾ ਹੈ ਅਤੇ ਇਸ ਵੇਲੇ ਇਸਦੀ ਭਾਰੀ ਮਹੱਤਤਾ ਹੈ। ਇਕ ਤਰੀਕਾ ਜਬਰ ਦਾ ਹੈ, ਜਿਸਦਾ ਨਾਂ ਜਾਂ ਅੱਲ 'ਅਮਰੀਕਨ' ਹੈ। ਇਸ ਵਿਚ ਕਿਰਤੀਆਂ ਨੂੰ ਸੰਗਠਿਤ ਗੁੰਡਾਗਰਦੀ ਨਾਲ ਦਬਾਇਆ ਜਾਂਦਾ ਹੈ। ਹਰ ਕੋਈ ਇਸਨੂੰ ਗ਼ਲਤ ਅਤੇ ਤਬਾਹਕੁਨ ਸਮਝੇਗਾ। ਦੂਜਾ ਤਰੀਕਾ, ਠੀਕ ਅਤੇ ਇੱਜ਼ਤਦਾਰ, ਇਹ ਹੈ ਕਿ ਹਰ ਹੜਤਾਲ ਨੂੰ ਇਸਦੇ ਗੁਣਾਂ ਉਤੇ ਪਰਖਿਆ ਜਾਏ ਅਤੇ ਮਜ਼ਦੂਰਾਂ ਨੂੰ ਉਹਨਾਂ ਦਾ ਹੱਕ ਦਿਤਾ ਜਾਏ – – ਉਹ ਨਹੀਂ ਜਿਸਨੂੰ ਸਰਮਾਇਦਾਰ ਬਣਦਾ ਹੱਕ ਸਮਝਦਾ ਹੈ, ਸਗੋਂ ਖੁਦ ਮਜ਼ਦੂਰ ਜਿਸਨੂੰ ਅਜਿਹਾ ਸਮਝਦੇ ਹੋਣਗੇ ਅਤੇ ਪ੍ਰਬੁੱਧ ਲੋਕ–ਰਾਏ ਇਸਦੇ ਅਜਿਹਾ ਹੋਣ ਦਾ ਸਮਰਥਨ ਕਰੇਗੀ।...

ਜਿਉਂ–ਜਿਉਂ ਸਮਾਂ ਅੱਗੇ ਵਧਦਾ ਜਾਂਦਾ ਹੈ, ਕਿਰਤੀ ਸੰਸਾਰ ਆਪਣੀਆਂ ਮੰਗਾਂ ਬਾਰੇ ਜਿਹੜੀਆਂ ਦਿਨੋ ਦਿਨ ਵਧਦੀਆਂ ਜਾ ਰਹੀਆਂ ਹਨ, ਵਧੇਰੇ ਅੜੀਅਲ ਹੋਈ ਜਾ ਰਿਹਾ ਹੈ, ਅਤੇ ਆਪਣੀਆਂ ਮੰਗਾਂ ਨੂੰ ਕਾਹਲੀ ਨਾਲ ਲਾਗੂ ਕਰਾਉਣ ਵਿਚ ਹਿੰਸਾ ਦਾ ਆਸਰਾ ਲੈਣ

ਤੋਂ ਵੀ ਨਹੀਂ ਝਿਜਕ ਰਿਹਾ। ਉਹਨਾਂ ਨੂੰ ਠੋਸਣ ਦੇ ਨਵੇਂ-ਨਵੇਂ ਢੰਗ ਵਰਤੇ ਜਾ ਰਹੇ ਹਨ। ਮਜ਼ਦੂਰ ਮਾਲਕਾਂ ਦੀ ਜਾਇਦਾਦ ਨੂੰ ਨੁਕਸਾਨ ਪੁਚਾਉਣ ਤੋਂ ਮਸ਼ੀਨਰੀ ਦੀ ਤੋੜ-ਫੋੜ ਕਰਨ ਤੋਂ, ਬਜ਼ੁਰਗ ਮਰਦਾਂ ਔਰਤਾਂ ਨੂੰ ਜਿਹੜੇ ਹੜਤਾਲ ਵਿਚ ਸ਼ਾਮਲ ਨਹੀਂ ਹੁੰਦੇ, ਪਰੇਸਾਨ ਕਰਨ ਤੋਂ, ਅਤੇ ਗੱਦਾਰਾਂ ਨੂੰ ਜ਼ਬਰਦਸਤੀ ਬਾਹਰ ਰੱਖਣ ਤੋਂ ਨਹੀਂ ਝਿਜਕਦੇ। ਇਹਨਾਂ ਹਾਲਤਾਂ ਵਿਚ ਮਾਲਕਾਂ ਨੂੰ ਕਿਹੋ ਜਿਹਾ ਵਿਵਹਾਰ ਕਰਨਾ ਚਾਹੀਦਾ ਹੈ?

.....ਮਾਲਕਾਂ ਨੂੰ ਮੇਰਾ ਮਸ਼ਵਰਾ ਇਹ ਹੋਵੇਗਾ ਕਿ ਉਹ ਆਪਣੀ ਮਰਜ਼ੀ ਨਾਲ ਮਜ਼ਦੂਰਾਂ ਨੂੰ ਕਾਰਖਾਨਿਆਂ ਦੇ ਅਸਲ ਮਾਲਕ ਸਮਝਣ, ਜਿਨ੍ਹਾਂ ਬਾਰੇ ਉਹ ਕਲਪਨਾ ਕਰਦੇ ਹਨ ਕਿ ਇਹ ਉਹਨਾਂ ਦੇ ਪੈਦਾ ਕੀਤੇ ਹੋਏ ਹਨ। ਇਸ ਤੋਂ ਇਲਾਵਾ ਉਹਨਾਂ ਨੂੰ ਇਹ ਆਪਣਾ ਫ਼ਰਜ਼ ਸਮਝਣਾ ਚਾਹੀਦਾ ਹੈ ਕਿ ਉਹ ਆਪਣੇ ਕਾਮਿਆਂ ਨੂੰ ਸੱਚੀ ਸਿੱਖਿਆ ਦੇਣ ਜਿਸ ਨਾਲ ਉਹਨਾਂ ਵਿਚ ਸੁੱਤੀ ਪਈ ਸਿਆਣਪ ਬਾਹਰ ਆਏ ਅਤੇ ਮਜ਼ਦੂਰਾਂ ਦੇ ਇਸ ਸੁਮੇਲ ਤੋਂ ਮਿਲਦੀ ਤਾਕਤ ਦਾ ਸੁਆਗਤ ਕਰਨ ਅਤੇ ਇਸਨੂੰ ਖੁਸ਼ੀ ਖੁਸ਼ੀ ਅੱਗੇ ਵਧਾਉਣ।

ਇਹ ਉੱਚਾ-ਸੁੱਚਾ ਕੰਮ ਮਾਲਕ ਇਕ ਅੱਧੇ ਦਿਨ ਵਿਚ ਨਹੀਂ ਕਰ ਸਕਦੇ। ਤੱਦ ਤੱਕ, ਉਹਨਾਂ ਲੋਕਾਂ ਨੂੰ ਕੀ ਕਰਨਾ ਚਾਹੀਦਾ ਹੈ ਜਿਨ੍ਹਾਂ ਨੂੰ ਆਪਣੇ ਕਾਰਖਾਨਿਆਂ ਵਿਚ ਹੜਤਾਲੀਆਂ ਵੱਲੋਂ ਕੀਤੀ ਗਈ ਤਬਾਹੀ ਦਾ ਸਾਹਮਣਾ ਕਰਨਾ ਪੈਂਦਾ ਹੈ? ਮੈਂ ਇਹੋ ਜਿਹੇ ਮਾਲਕਾਂ ਨੂੰ ਬੇਝਿਜਕ ਹੋ ਕੇ ਸਲਾਹ ਦੇਵਾਂਗਾ ਕਿ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਹੜਤਾਲੀਆਂ ਨੂੰ ਕਾਰਖ਼ਾਨੇ ਦਾ ਪੂਰਾ ਕੰਟਰੋਲ ਦੇਣ ਦੀ ਪੇਸ਼ਕਸ਼ ਕਰਨ ਜਿਹੜਾ ਓਨਾ ਹੀ ਹੜਤਾਲੀਆਂ ਦਾ ਹੈ ਜਿੰਨਾ ਉਹਨਾਂ ਦਾ ਆਪਣਾ। ਉਹ ਐਵੇਂ ਕਾਹਲੀ ਵਿਚ ਇਸਨੂੰ ਖਾਲੀ ਨਹੀਂ ਕਰ ਦੇਣਗੇ, ਸਗੋਂ ਇਸ ਕਰਕੇ ਕਰਨਗੇ ਕਿਉਂਕਿ ਇਹ ਠੀਕ ਹੈ, ਅਤੇ ਆਪਣੀ ਸਦਭਾਵਨਾ ਦਿਖਾਉਣ ਲਈ, ਉਹ ਕਾਮਿਆਂ ਨੂੰ ਆਪਣੇ ਇੰਨਜੀਨੀਅਰਾਂ ਅਤੇ ਦੂਜੇ ਮਾਹਰ ਸਟਾਫ਼ ਦੀਆਂ ਸੇਵਾਵਾਂ ਦੀ ਪੇਸ਼ਕਸ਼ ਕਰਨਗੇ।

ਮਾਲਕ ਅਖੀਰ ਵਿਚ ਦੇਖਣਗੇ ਕਿ ਉਹਨਾਂ ਦਾ ਕੁਝ ਨਹੀਂ ਜਾਂਦਾ। ਸਚਮੁਚ ਉਹਨਾਂ ਦਾ ਠੀਕ ਕਦਮ ਵਿਰੋਧੀ ਧਿਰ ਨੂੰ ਬੇਹਥਿਆਰ ਕਰ ਦੇਵੇਗਾ ਅਤੇ ਉਹ ਆਪਣੇ ਮਜ਼ਦੂਰਾਂ ਦੀਆਂ ਅਸੀਸਾਂ ਖੱਟਣਗੇ। ਉਹਨਾਂ ਨੇ ਆਪਣੇ ਸਰਮਾਏ ਦੀ ਠੀਕ ਵਰਤੋਂ ਕੀਤੀ ਹੋਵੇਗੀ। ਮੈਂ ਇਹੋ ਜਿਹੀ ਕਾਰਵਾਈ ਨੂੰ ਫ਼ਰਾਖਦਿਲੀ ਵਾਲੀ ਨਹੀਂ ਸਮਝਾਂਗਾ। ਇਹ ਸਰਮਾਇਦਾਰਾਂ ਵਲੋਂ ਆਪਣੇ ਸੋਮਿਆਂ ਦੀ ਸਿਆਣੀ ਵਰਤੋਂ ਹੋਵੇਗੀ ਅਤੇ ਆਪਣੇ ਕਾਮਿਆਂ ਨਾਲ ਈਮਾਨਦਾਰ ਵਿਵਹਾਰ ਹੋਵੇਗਾ, ਜਿਨ੍ਹਾਂ ਨੂੰ ਉਹਨਾਂ ਨੇ ਇੱਜ਼ਤਦਾਰ ਭਿਆਲਾਂ ਵਿਚ ਬਦਲ ਲਿਆ ਹੋਵੇਗਾ।[50]

## ਹਮਦਰਦੀ ਕਾਰਨ ਹੜਤਾਲਾਂ

ਲੋੜ ਤੋਂ ਪਹਿਲਾਂ ਹੀ ਹਮਦਰਦੀ ਕਾਰਨ ਕੀਤੀਆਂ ਗਈਆਂ ਹੜਤਾਲਾਂ ਦਾ ਸਿੱਟਾ ਲਾਜ਼ਮੀ ਹੀ.... ਸਾਡੇ ਉਦੇਸ਼ ਨੂੰ ਅਥਾਹ ਨੁਕਸਾਨ ਪੁਚਾਉਣ ਵਿਚ ਨਿਕਲੇਗਾ। ਅਹਿੰਸਾ ਦੇ ਪ੍ਰੋਗਰਾਮ ਵਿਚ, ਸਰਕਾਰ ਨੂੰ ਪਰੇਸ਼ਾਨ ਕਰਕੇ ਕੋਈ ਵੀ ਚੀਜ਼ ਪ੍ਰਾਪਤ ਕਰਨ ਦਾ ਵਿਚਾਰ ਸਾਨੂੰ ਕਰੜੀ ਤਰ੍ਹਾਂ ਤਿਆਗਣਾ ਪਵੇਗਾ। ਜੇ ਸਾਡੀ ਸਰਗਰਮੀ ਸ਼ੁੱਧ ਹੈ ਅਤੇ ਸਰਕਾਰ ਦੀ ਅਸ਼ੁੱਧ ਤਾਂ ਸਰਕਾਰ ਸਾਡੀ ਸ਼ੁੱਧਤਾਈ ਤੋਂ ਹੀ ਪਰੇਸ਼ਾਨ ਹੋ ਜਾਵੇਗੀ ਜੇ ਇਹ ਆਪ ਸ਼ੁੱਧ ਨਹੀਂ ਹੁੰਦੀ। ਇਸ ਤਰ੍ਹਾਂ ਸ਼ੁਧੀਕਰਣ ਦੀ ਲਹਿਰ ਦੋਹਾਂ ਧਿਰਾਂ ਨੂੰ ਲਾਭ ਪੁਚਾਉਂਦੀ ਹੈ, ਜਦ ਕਿ ਸਿਰਫ਼ ਤਬਾਹੀ ਦੀ ਲਹਿਰ ਤਬਾਹ ਕਰਨ ਵਾਲੇ ਨੂੰ ਅਸ਼ੁੱਧ ਹੀ ਰਹਿਣ ਦੇਂਦੀ ਹੈ, ਅਤੇ ਉਸਨੂੰ ਉਹਨਾਂ ਲੋਕਾਂ ਦੀ ਪੱਧਰ ਤੱਕ ਹੇਠਾਂ ਲੈ ਆਉਂਦੀ ਹੈ ਜਿਨ੍ਹਾਂ ਨੂੰ ਉਹ ਤਬਾਹ ਕਰਨਾ ਚਾਹੁੰਦਾ ਹੈ।

ਇਥੋਂ ਤੱਕ ਕਿ ਸਾਡੀਆਂ ਹਮਦਰਦੀ ਕਾਰਨ ਕੀਤੀਆਂ ਜਾਣ ਵਾਲੀਆਂ ਹੜਤਾਲਾਂ ਵੀ ਆਤਮ-ਸ਼ੁਧੀ ਲਈ, ਅਰਥਾਤ, ਨਾਮਿਲਵਰਤਣ ਲਈ ਹੜਤਾਲਾਂ ਹੋਣੀਆਂ ਚਾਹੀਦੀਆਂ ਹਨ। ਅਤੇ ਇਸ ਤਰ੍ਹਾਂ ਜਦੋਂ ਅਸੀਂ ਕਿਸੇ ਗ਼ਲਤ ਚੀਜ਼ ਨੂੰ ਠੀਕ ਕਰਨ ਲਈ ਹੜਤਾਲ ਦਾ ਐਲਾਨ ਕਰਦੇ ਹਾਂ, ਅਸੀਂ ਅਸਲ ਵਿਚ ਗ਼ਲਤ ਕੰਮ ਵਿਚ ਭਾਗ ਲੈਣੋਂ ਹਟ ਜਾਂਦੇ ਹਾਂ ਅਤੇ ਇਸ ਤਰ੍ਹਾਂ ਗ਼ਲਤ ਕੰਮ ਕਰਨ ਵਾਲੇ ਨੂੰ ਉਸਦੇ ਆਪਣੇ ਸੋਮਿਆਂ ਉਤੇ ਛੱਡ ਦੇਂਦੇ ਹਾਂ। ਦੂਜੇ ਸ਼ਬਦਾਂ ਵਿਚ, ਉਸਨੂੰ ਗ਼ਲਤੀ ਜਾਰੀ ਰਖਣ ਦੀ ਮੂਰਖਤਾ ਦੇਖਣ ਦੇ ਯੋਗ ਬਣਾਉਂਦੇ ਹਾਂ। ਇਹੋ ਜਿਹੀ ਹੜਤਾਲ ਸਿਰਫ਼ ਤਾਂ ਹੀ ਸਫ਼ਲ ਹੋ ਸਕਦੀ ਹੈ ਜੇ ਇਸਦੇ ਪਿੱਛੇ ਕੰਮ ਵੱਲ ਨਾ ਪਰਤਣ ਦੀ ਪੱਕੀ ਦ੍ਰਿੜ੍ਹਤਾ ਪਾਈ ਜਾਂਦੀ ਹੈ।...

ਨਿਆਈਂ ਸ਼ਿਕਾਇਤ ਅਤੇ ਅਸੀਮਤ ਸਮੇਂ ਤੱਕ ਡਟੇ ਰਹਿਣ ਦੀ ਹੜਤਾਲੀਆਂ ਦੀ ਸਮਰੱਥਾ ਦੇ ਬਾਵਜੂਦ ਹੜਤਾਲ ਫੇਲ ਹੋ ਸਕਦੀ ਹੈ, ਜੇ ਉਹਨਾਂ ਦੀ ਥਾਂ ਲੈਣ ਲਈ ਮਜ਼ਦੂਰ ਮੌਜੂਦ ਹੁੰਦੇ ਹਨ। ਇਸ ਲਈ ਇਕ ਸਿਆਣਾ ਆਦਮੀ ਉਜਰਤਾਂ ਦੇ ਜਾਂ ਹੋਰ ਸੁਖ-ਸਹੂਲਤਾਂ ਦੇ ਵਾਧੇ ਲਈ ਹੜਤਾਲ ਨਹੀਂ ਕਰੇਗਾ ਜੇ ਉਹ ਮਹਿਸੂਸ ਕਰਦਾ ਹੋਵੇ ਉਸਦੀ ਥਾਂ ਸੌਖੇ ਹੀ ਹੋਰ ਕੋਈ ਲੈ ਸਕਦਾ ਹੈ। ਪਰ ਇਕ ਮਾਨਵ-ਹਿਤੈਸ਼ੀ ਜਾਂ ਦੇਸ਼ਭਗਤ ਆਦਮੀ ਮੰਗ ਤੋਂ ਮੰਗ-ਪੂਰਤੀ ਵਧੇਰੇ ਹੋਣ ਦੇ ਬਾਵਜੂਦ ਵੀ ਹੜਤਾਲ ਕਰ ਦੇਵੇਗਾ ਜਦੋਂ ਉਹ ਆਪਣੇ ਗੁਆਂਢੀ ਦੀ ਮੁਸੀਬਤ ਨੂੰ ਮਹਿਸੂਸ ਕਰਦਾ ਹੋਵੇਗਾ ਅਤੇ ਆਪਣੇ ਆਪ ਨੂੰ ਉਸ ਨਾਲ ਜੋੜਨਾ ਚਾਹੁੰਦਾ ਹੋਵੇਗਾ। ਇਹ ਦੱਸਣ ਦੀ ਤਾਂ ਲੋੜ ਹੀ ਨਹੀਂ ਕਿ ਜਿਸ ਤਰ੍ਹਾਂ ਦੀ ਸਿਵਲ ਹੜਤਾਲ ਦਾ ਮੈਂ ਵਰਨਣ ਕੀਤਾ ਹੈ, ਉਸ ਵਿਚ ਡਰਾਉਣ ਧਮਕਾਉਣ, ਅੱਗਾਂ ਲਾਉਣ ਜਾਂ ਕਿਸੇ ਹੋਰ ਰੂਪ ਵਿਚ ਹਿੰਸਾ ਲਈ ਕੋਈ ਥਾਂ ਨਹੀਂ।[51]

.....ਗ਼ੱਦਾਰਾਂ ਦਾ ਕੀ ਕੀਤਾ ਜਾਏਗਾ, ਤੁਸੀਂ ਮੈਨੂੰ ਪੁੱਛ ਸਕਦੇ ਹੋ। ਬਦਕਿਸਮਤੀ ਨੂੰ ਗ਼ੱਦਾਰ ਤਾਂ ਹੋਣਗੇ। ਪਰ ਮੈਂ ਤੁਹਾਡੇ ਉਤੇ ਜ਼ੋਰ ਦੇਵਾਂਗਾ ਕਿ ਉਹਨਾਂ ਨਾਲ ਲੜੋ ਨਾ, ਸਗੋਂ ਉਹਨਾਂ ਨੂੰ ਸਮਝਾਓ ਕਿ ਉਹਨਾਂ ਦੀ ਨੀਤੀ ਸੌੜੀ ਹੈ ਅਤੇ ਤੁਹਾਡੀ ਨੀਤੀ ਸਾਰੇ ਕਿਰਤੀਆਂ ਦੇ ਹਿਤਾਂ ਨੂੰ ਧਿਆਨ ਵਿਚ ਰਖਦੀ ਹੈ। ਸੰਭਵ ਹੈ ਕਿ ਉਹ ਤੁਹਾਨੂੰ ਸੁਣਨ ਹੀ ਨਾ। ਉਸ ਸੂਰਤ ਵਿਚ ਤੁਸੀਂ ਉਹਨਾਂ ਨੂੰ ਬਰਦਾਸ਼ਤ ਕਰੋਗੇ, ਉਹਨਾਂ ਨਾਲ ਲੜੋਗੇ ਨਹੀਂ।[52]

ਇਸ ਫੈਲ ਰਹੇ ਹੜਤਾਲੀ ਬੁਖਾਰ ਦਾ ਬੁਨਿਆਦੀ ਕਾਰਨ ਇਹ ਹੈ ਕਿ ਇਥੇ, ਜਿਵੇਂ ਹੋਰ ਹਰ ਥਾਂ, ਜ਼ਿੰਦਗੀ ਅੱਜ ਆਪਣੀਆਂ ਬੁਨਿਆਦਾਂ ਤੋਂ ਉੱਖੜੀ ਹੋਈ ਹੈ, ਧਰਮ ਦੀਆਂ ਬੁਨਿਆਦਾਂ ਤੋਂ, ਅਤੇ ਇਸਦੀ ਥਾਂ ਉਸ ਚੀਜ਼ ਨੇ ਲੈ ਲਈ ਹੈ ਜਿਸਨੂੰ ਇਕ ਅੰਗਰੇਜ਼ ਲੇਖਕ ਨੇ 'ਕੈਸ਼ ਨੈਕਸਸ' (ਮਾਇਆ ਦਾ ਸੰਬੰਧ) ਕਿਹਾ ਹੈ। ਅਤੇ ਇਹ ਇਕ ਨਾਜ਼ਕ ਸੰਬੰਧ ਹੈ। ਪਰ ਹੜਤਾਲਾਂ ਉਦੋਂ ਵੀ ਹੋਣਗੀਆਂ ਜਦੋਂ ਧਾਰਮਿਕ ਬੁਨਿਆਦਾਂ ਮੌਜੂਦ ਹੋਣਗੀਆਂ, ਕਿਉਂਕਿ ਇਸ ਗੱਲ ਦੀ ਸ਼ਾਇਦ ਹੀ ਹੈ ਕਲਪਨਾ ਕੀਤੀ ਜਾ ਸਕੇ ਕਿ ਧਰਮ ਸਾਰਿਆਂ ਲਈ ਹੀ ਜ਼ਿੰਦਗੀ ਦਾ ਆਧਾਰ ਬਣ ਗਿਆ ਹੋਵੇਗਾ। ਇਸ ਲਈ, ਇਕ ਪਾਸੇ ਸ਼ੋਸ਼ਣ ਦੇ, ਅਤੇ ਦੂਜੇ ਪਾਸੇ ਹੜਤਾਲਾਂ ਦੇ ਯਤਨ ਕੀਤੇ ਜਾਣਗੇ। ਪਰ ਇਹ ਹੜਤਾਲਾਂ ਫਿਰ ਨਿਰੋਲ ਅਹਿੰਸਕ ਖਾਸੇ ਦੀਆਂ ਹੋਣਗੀਆਂ।

ਇਹੋ ਜਿਹੀਆਂ ਹੜਤਾਲਾਂ ਕਿਸੇ ਦਾ ਕੋਈ ਨੁਕਸਾਨ ਨਹੀਂ ਕਰਦੀਆਂ। ਸ਼ਾਇਦ ਇਹੋ ਜਿਹੀ ਹੀ ਇਕ ਹੜਤਾਲ ਸੀ ਜਿਸਨੇ ਜਰਨੈਲ ਸਮੱਟਸ ਦੇ ਗੋਡੇ ਲਵਾ ਦਿਤੇ ਸਨ। "ਜੇ ਤੂੰ

ਕਿਸੇ ਅੰਗਰੇਜ਼ ਨੂੰ ਕੋਈ ਸੱਟ-ਫੇਟ ਲਾਈ ਹੁੰਦੀ," ਜਾਨ ਸਮੱਟਸ ਨੇ ਕਿਹਾ ਸੀ, ਮੈਂ ਤੈਨੂੰ ਗੋਲੀ ਮਾਰ ਦੇਣੀ ਸੀ, ਸਗੋਂ ਤੇਰੇ ਲੋਕਾਂ ਨੂੰ ਦੇਸ਼-ਨਿਕਾਲਾ ਦੇ ਦੇਣਾ ਸੀ। ਪਰ ਹਾਲਤ ਇਹ ਹੈ ਕਿ ਮੈਂ ਤੈਨੂੰ ਜੇਲ੍ਹ ਵਿਚ ਸੁੱਟ ਦਿਤਾ ਹੈ ਅਤੇ ਤੈਨੂੰ ਤੇ ਤੇਰੇ ਲੋਕਾਂ ਨੂੰ ਹਰ ਤਰ੍ਹਾਂ ਨਾਲ ਦਬਾਉਣ ਦੀ ਕੋਸ਼ਿਸ਼ ਕੀਤੀ ਹੈ। ਪਰ ਮੈਂ ਇਸ ਤਰ੍ਹਾਂ ਕਰਨਾ ਕਦੋਂ ਤੱਕ ਜਾਰੀ ਰੱਖ ਸਕਦਾ ਹਾਂ ਜਦੋਂ ਤੂੰ ਕੋਈ ਜਵਾਬੀ ਕਾਰਵਾਈ ਹੀ ਨਹੀਂ ਕਰਦਾ?" ਅਤੇ ਇਸ ਤਰ੍ਹਾਂ ਸਾਰੇ 'ਕੁਲੀਆਂ' ਵਲੋਂ, ਜਿਵੇਂ ਕਿ ਉਦੋਂ ਦੱਖਣੀ ਅਫ਼ਰੀਕਾ ਵਿਚ ਸਾਰੇ ਭਾਰਤੀਆਂ ਨੂੰ ਕਿਹਾ ਜਾਂਦਾ ਸੀ, ਸਿਰਫ਼ ਇਕ 'ਕੁਲੀ' ਨਾਲ ਉਸਨੂੰ ਸਮਝੌਤਾ ਕਰਨਾ ਪਿਆ।[53]

## 43 ਕਾਸ਼ਤਕਾਰ

### ਰੱਯਤ ਦੀ ਮਾਨਤਾ

ਜੇ ਭਾਰਤੀ ਸਮਾਜ ਨੇ ਸ਼ਾਂਤਮਈ ਲੀਹਾਂ ਉਤੇ ਸੱਚਮੁਚ ਤਰੱਕੀ ਕਰਨੀ ਹੈ, ਤਾਂ ਪੈਸੇ ਵਾਲੀ ਸ਼ਰੇਣੀ ਵਲੋਂ ਇਸ ਗੱਲ ਨੂੰ ਨਿਸ਼ਚਿਤ ਤੌਰ ਉਤੇ ਮਾਨਤਾ ਦਿੱਤੀ ਜਾਣੀ ਚਾਹੀਦੀ ਹੈ ਕਿ ਰੱਯਤ ਵਿਚ ਵੀ ਉਹੀ ਆਤਮਾ ਹੁੰਦੀ ਹੈ ਜਿਹੜੀ ਉਹਨਾਂ ਵਿਚ ਹੈ, ਅਤੇ ਉਹਨਾਂ ਦਾ ਧਨ ਗਰੀਬਾਂ ਉਤੇ ਉਹਨਾਂ ਨੂੰ ਕੋਈ ਪ੍ਰਮੁੱਖਤਾ ਨਹੀਂ ਦੇਂਦਾ। ਜਿਵੇਂ ਕਿ ਜਾਪਾਨੀ ਰਾਠ ਸਮਝਦੇ ਹੁੰਦੇ ਸਨ, ਉਹਨਾਂ ਨੂੰ ਵੀ ਆਪਣੇ ਆਪ ਨੂੰ ਟਰੱਸਟੀ ਸਮਝਣਾ ਚਾਹੀਦਾ ਹੈ, ਜਿਹੜੇ ਆਪਣੀ ਨਿਗਰਾਨੀ ਹੇਠਲੇ ਲੋਕਾਂ, ਰੱਯਤ, ਦੇ ਭਲੇ ਲਈ ਆਪਣਾ ਧਨ ਸੰਭਾਲ ਕੇ ਰੱਖ ਰਹੇ ਹਨ। ਫਿਰ ਉਹ ਆਪਣੀਆਂ ਸੇਵਾਵਾਂ ਲਈ ਕਮਿਸ਼ਨ ਵਜੋਂ ਉਚਿਤ ਰਕਮ ਤੋਂ ਵੱਧ ਕੁਝ ਨਹੀਂ ਲਵੇਗਾ।

ਇਸ ਵੇਲੇ ਪੈਸੇ ਵਾਲੀ ਸ਼ਰੇਣੀ ਦੇ ਬਿਲਕੁਲ ਗੈਰ-ਜ਼ਰੂਰੀ ਦਿਖਾਵੇ ਅਤੇ ਫ਼ਜ਼ੂਲ-ਖਰਚੀ, ਅਤੇ ਰੱਯਤ ਦੇ ਕੰਗਾਲੀ ਵਾਲੇ ਆਲੇ-ਦੁਆਲੇ ਅਤੇ ਪੀਹ-ਸੁੱਟਣ ਵਾਲੇ ਮੰਗਤਾਪੁਣੇ ਵਿਚਕਾਰ, ਜਿਸਦੇ ਦਰਮਿਆਨ ਪੈਸੇ ਵਾਲੇ ਲੋਕ ਰਹਿ ਰਹੇ ਹਨ ਕੋਈ ਨਿਸਬਤ ਹੀ ਨਹੀਂ ਹੈ।....

ਜੇ ਕਿਤੇ ਸਰਮਾਇਦਾਰ ਸ਼ਰੇਣੀ ਅੱਜ ਸਮੇਂ ਦੀਆਂ ਅਲਾਮਤਾਂ ਨੂੰ ਪੜ੍ਹ ਲਵੇ, ਜੋ ਕੁਝ ਉਹਨਾਂ ਕੋਲ ਹੈ ਉਸ ਉਤੇ ਆਪਣੇ ਰੱਬ ਦੇ ਦਿਤੇ ਹੋਣ ਦੇ ਅਧਿਕਾਰ ਨੂੰ ਸੋਧ ਲਵੇ, ਤਾਂ ਯਕੀਨੋਂ-ਬਾਹਰੇ ਥੋਹੜੇ ਸਮੇਂ ਵਿਚ ਸੱਤ ਲੱਖ ਗੋਹੇ ਦੇ ਢੇਰਾਂ ਨੂੰ, ਜਿਨ੍ਹਾਂ ਨੂੰ ਕਿ ਅੱਜ ਪਿੰਡ ਕਿਹਾ ਜਾਂਦਾ ਹੈ, ਸ਼ਾਂਤੀ, ਸਿਹਤ ਅਤੇ ਸੁਖ-ਆਰਾਮ ਦੇ ਨਿਵਾਸਾਂ ਵਿਚ ਬਦਲਿਆ ਜਾ ਸਕਦਾ ਹੈ।

ਮੈਨੂੰ ਯਕੀਨ ਹੈ ਕਿ ਸਰਮਾਇਦਾਰ ਦਾ ਜੇ ਉਹ ਜਾਪਾਨ ਦੇ ਸਾਮੂਰਾਏ ਮਗਰ ਚੱਲੇ ਤਾਂ, ਅਸਲ ਵਿਚ ਨੁਕਸਾਨ ਕੋਈ ਨਹੀਂ ਲਾਭ ਹੀ ਲਾਭ ਹੈ। ਚੋਣ ਕਰਨ ਲਈ ਸਿਰਫ਼ ਦੋ ਹੀ ਰਾਹ ਹਨ – ਇਕ ਪਾਸੇ ਸਰਮਾਇਦਾਰਾਂ ਵਲੋਂ ਫ਼ਜ਼ੂਲ ਚੀਜ਼ਾਂ ਦਾ ਸਵੈ-ਇੱਛਤ ਤਿਆਗ ਅਤੇ ਇਸਦੇ ਸਿੱਟੇ ਵਜੋਂ ਅਸਲ ਖੁਸ਼ੀ ਦੀ ਪ੍ਰਾਪਤੀ, ਅਤੇ ਦੂਜੇ ਪਾਸੇ, ਵਾਪਰਨ ਵਾਲੀ ਬਦਇੰਤਜ਼ਾਮੀ ਜਿਸ ਵਿਚ, ਜੇ ਸਰਮਾਇਦਾਰ ਵੇਲੇ ਸਿਰ ਹੋਸ਼ ਵਿਚ ਨਾ ਆਏ, ਤਾਂ ਜਾਗ੍ਰਿਤ ਪਰ ਜਾਹਲ, ਭੁੱਖੇ ਮਰ ਰਹੇ ਕਰੋੜਾਂ ਲੋਕ ਦੇਸ਼ ਵਿਚ ਗੜਬੜ ਕਰ ਦੇਣਗੇ ਅਤੇ ਜਿਸਨੂੰ ਹਥਿਆਰਬੰਦ ਫ਼ੌਜ ਵੀ ਟਾਲ ਨਹੀਂ ਸਕੇਗੀ, ਜਿਸਨੂੰ ਕਿ ਇਕ ਸ਼ਕਤੀਸ਼ਾਲੀ ਸਰਕਾਰ ਹਰਕਤ ਵਿਚ ਲਿਆ ਸਕਦੀ ਹੈ। ਮੈਂ ਆਸ ਰੱਖਦਾ ਰਿਹਾ ਹਾਂ ਕਿ ਭਾਰਤ ਇਸ ਤਬਾਹੀ ਨੂੰ ਸਫ਼ਲਤਾ ਨਾਲ ਟਾਲ ਲਵੇਗਾ।[54]

ਮੈਂ ਜਿਸ ਸੁਫਨੇ ਨੂੰ ਸਾਕਾਰ ਕਰਨਾ ਚਾਹੁੰਦਾ ਹਾਂ ਉਹ ਨਿੱਜੀ ਮਾਲਕਾਂ ਦੀ ਮਲਕੀਅਤ ਦੀ ਲੁੱਟਮਾਰ ਦਾ ਨਹੀਂ, ਸਗੋਂ ਇਸਨੂੰ ਮਾਨਣਾ ਸੀਮਿਤ ਕਰਨ ਦਾ ਹੈ ਤਾਂ ਕਿ ਸਾਰੇ ਕੰਗਾਲੀਕਰਣ ਨੂੰ, ਇਸਤੋਂ ਪੈਦਾ ਹੁੰਦੇ ਅਸੰਤੋਖ ਨੂੰ ਅਤੇ ਘਿਣਾਉਣੀ ਹੱਦ ਤੱਕ ਬਦਸੂਰਤ ਫ਼ਰਕ ਨੂੰ ਟਾਲਿਆ ਜਾ ਸਕੇ ਜਿਹੜਾ ਅੱਜ ਅਮੀਰਾਂ ਅਤੇ ਗਰੀਬਾਂ ਦੀਆਂ ਜ਼ਿੰਦਗੀਆਂ ਅਤੇ ਮਾਹੌਲਾਂ ਵਿਚ ਮੌਜੂਦ ਹੈ। ਗ਼ਰੀਬਾਂ ਨੂੰ ਇਹ ਮਹਿਸੂਸ ਕਰਨ ਦੇ ਯੋਗ ਬਣਾਏ ਜਾਣਾ ਚਾਹੀਦਾ ਹੈ ਕਿ ਉਹ ਆਪਣੇ ਜ਼ਿਮੀਂਦਾਰਾਂ ਦੇ ਭਿਆਲ ਹਨ, ਉਹਨਾਂ ਦੇ ਗ਼ੁਲਾਮ ਨਹੀਂ, ਜਿਨ੍ਹਾਂ ਨੂੰ ਜ਼ਿੰਮੀਦਾਰ ਜਿਵੇਂ ਚਾਹੁਣ ਕੰਮ ਕਰਨ ਲਈ ਅਤੇ ਸਭ ਕਲਪਨਾ–ਯੋਗ ਮੌਕਿਆਂ ਉਤੇ ਹਰ ਤਰ੍ਹਾਂ ਦੀਆਂ ਅਦਾਇਗੀਆਂ ਕਰਨ ਲਈ ਮਜਬੂਰ ਕਰ ਸਕਦੇ ਹਨ।[55]

ਮੈਂ ਭੂਮੀਪਤੀਆਂ ਅਤੇ ਪੂੰਜੀਪਤੀਆਂ ਨੂੰ ਜਨਤਾ ਦੀ ਸੇਵਾ ਲਈ ਵਰਤਣਾ ਚਾਹਾਂਗਾ। ਸਾਨੂੰ ਸਰਮਾਇਦਾਰਾਂ ਲਈ ਜਨਤਾ ਦੇ ਹਿਤਾਂ ਦੀ ਕੁਰਬਾਨੀ ਨਹੀਂ ਦੇਣੀ ਚਾਹੀਦੀ। ਸਾਨੂੰ ਉਹਨਾਂ ਦੀ ਖੇਡ ਨਹੀਂ ਖੇਡਣੀ ਚਾਹੀਦੀ। ਸਾਨੂੰ ਚਾਹੀਦਾ ਹੈ ਕਿ ਅਸੀਂ ਉਹਨਾਂ ਉਤੇ ਉਸ ਹੱਦ ਤੱਕ ਵਿਸ਼ਵਾਸ ਕਰੀਏ, ਜਿਸ ਹੱਦ ਤੱਕ ਉਹਨਾਂ ਵਿਚ ਆਪਣੇ ਲਾਭਾਂ ਨੂੰ ਜਨਤਾ ਦੀ ਸੇਵਾ ਵਿਚ ਲਾਉਣ ਦੀ ਸਮਰੱਥਾ ਹੈ। ਉਹ ਉਚੇਰੇ ਆਦਰਸ਼ਾਂ ਦੀ ਅਪੀਲ ਵਲੋਂ ਅਭਿੱਜ ਨਹੀਂ ਹਨ। ਇਹ ਅਕਸਰ ਹੀ ਮੇਰਾ ਤਜਰਬਾ ਰਿਹਾ ਹੈ ਕਿ ਉਚਾਰਿਆ ਗਿਆ ਮਿਹਰਬਾਨੀ ਵਾਲਾ ਸ਼ਬਦ ਉਹਨਾਂ ਉਤੇ ਅਸਰ ਕਰ ਜਾਂਦਾ ਹੈ। ਜੇ ਅਸੀਂ ਉਹਨਾਂ ਦਾ ਵਿਸ਼ਵਾਸ ਜਿੱਤ ਲਈਏ ਅਤੇ ਉਹਨਾਂ ਨੂੰ ਸੌਖਿਆ ਕਰ ਦੇਈਏ, ਤਾਂ ਅਸੀਂ ਦੇਖਾਂਗੇ ਕਿ ਉਹ ਜਨਤਾ ਨਾਲ ਵਧਦੀ ਮਾਤਰਾ ਵਿਚ ਆਪਣਾ ਧਨ–ਦੌਲਤ ਸਾਂਝਾ ਕਰਨ ਦੇ ਖਿਲਾਫ਼ ਨਹੀਂ ਹਨ।[56]

## ਜ਼ਿਮੀਦਾਰਾਂ ਦਾ ਹਿਰਦੇ–ਪਰਿਵਰਤਨ

ਮੈਂ ਜ਼ਿਮੀਂਦਾਰਾਂ ਨੂੰ ਤਬਾਹ ਨਹੀਂ ਕਰਨਾ ਚਾਹੁੰਦਾ, ਪਰ ਨਾ ਹੀ ਮੈਂ ਮਹਿਸੂਸ ਕਰਦਾ ਹਾਂ ਕਿ ਜ਼ਿਮੀਂਦਾਰ ਅਟੱਲ ਹੈ। ਮੈਂ ਅਹਿੰਸਕ ਢੰਗ ਨਾਲ ਜ਼ਿਮੀਂਦਾਰਾਂ ਅਤੇ ਦੂਜੇ ਪੂੰਜੀਪਤੀਆਂ ਦੇ ਹਿਰਦੇ–ਪਰਿਵਰਤਨ ਦੀ ਆਸ ਰਖਦਾ ਹਾਂ, ਅਤੇ ਇਸ ਲਈ, ਮੇਰੇ ਵਾਸਤੇ ਸ਼ਰੇਣੀ ਟੱਕਰ ਦੀ ਅਟੱਲਤਾ ਵਰਗੀ ਕੋਈ ਚੀਜ਼ ਨਹੀਂ। ਕਿਉਂਕਿ ਘੱਟ ਤੋਂ ਘੱਟ ਵਿਰੋਧ ਦੀ ਲੀਹ ਉਤੇ ਚਲਣਾ ਅਹਿੰਸਾ ਦਾ ਲਾਜ਼ਮੀ ਹਿੱਸਾ ਹੈ।

ਜਿਉਂ ਹੀ ਕਾਸ਼ਤਕਾਰ ਆਪਣੀ ਸ਼ਕਤੀ ਨੂੰ ਜਾਣ ਜਾਂਦੇ ਹਨ, ਉਸੇ ਵੇਲੇ ਜ਼ਿਮੀਦਾਰੀ ਦੀ ਬੁਰਾਈ ਦੂਰ ਹੋ ਜਾਏਗੀ। ਵਿਚਾਰਾ ਜ਼ਿਮੀਂਦਾਰ ਕੀ ਕਰ ਸਕਦਾ ਹੈ ਜਦੋਂ ਉਹ ਕਹਿੰਦੇ ਹਨ ਕਿ ਉਹ ਜ਼ਮੀਨ ਉਤੇ ਉਦੋਂ ਤੱਕ ਕੰਮ ਹੀ ਨਹੀਂ ਕਰਨਗੇ ਜਦੋਂ ਤੱਕ ਉਹਨਾਂ ਨੂੰ ਆਪਣੇ ਅਤੇ ਆਪਣੇ ਬੱਚਿਆਂ ਦੇ ਵਧੀਆ ਢੰਗ ਨਾਲ ਖਾਣ ਲਈ, ਪਾਉਣ ਲਈ ਅਤੇ ਵਿਦਿਆ ਪ੍ਰਾਪਤ ਕਰਨ ਲਈ ਕਾਫ਼ੀ ਅਦਾਇਗੀ ਨਹੀਂ ਕੀਤੀ ਜਾਂਦੀ? ਅਸਲ ਵਿਚ ਮਿਹਨਤਕਸ਼ ਉਸ ਸਭ ਕੁਝ ਦਾ ਮਾਲਕ ਹੁੰਦਾ ਹੈ ਜੋ ਕੁਝ ਉਹ ਪੈਦਾ ਕਰਦਾ ਹੈ। ਜੇ ਮਿਹਨਤਕਸ਼ ਸਿਆਣੀ ਤਰ੍ਹਾਂ ਨਾਲ ਇਕੱਠੇ ਹੋ ਜਾਣ, ਤਾਂ ਉਹ ਅਜੇਹੀ ਸ਼ਕਤੀ ਬਣ ਜਾਣਗੇ ਜਿਸਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਇਸ ਤਰ੍ਹਾਂ ਮੈਨੂੰ ਸ਼ਰੇਣੀ ਟਕਰਾਅ ਦੀ ਲੋੜ ਨਹੀਂ ਲਗਦੀ। ਜੇ ਮੈਂ ਇਸਨੂੰ ਅਟੱਲ ਸਮਝਦਾ ਹੁੰਦਾ, ਤਾਂ ਮੈਂ ਇਸਨੂੰ ਪ੍ਰਚਾਰਨ ਅਤੇ ਸਿਖਾਉਣ ਵਿਚ ਝਿਜਕ ਨਾ ਦਿਖਾਉਂਦਾ।[57]

ਮੈਨੂੰ ਹਿਟਲਰ ਦੀ ਸ਼ਕਤੀ ਨਹੀਂ ਚਾਹੀਦੀ, ਆਜ਼ਾਦ ਕਿਸਾਨ ਦੀ ਸ਼ਕਤੀ ਚਾਹੀਦੀ

ਹੈ। ਪਿਛਲੇ ਸਾਰੇ ਸਾਲ ਮੈਂ ਆਪਣੀ ਸ਼ਨਾਖਤ ਕਿਸਾਨਾਂ ਨਾਲ ਜੋੜਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ, ਪਰ ਅਜਿਹਾ ਕਰਨ ਵਿਚ ਮੈਂ ਸਫ਼ਲ ਨਹੀਂ ਹੋਇਆ। ਪਰ ਅੱਜ ਜਿਹੜੀ ਗੱਲ ਮੈਨੂੰ ਕਿਸਾਨ ਨਾਲੋਂ ਨਿਖੇੜਦੀ ਹੈ, ਉਹ ਇਹ ਹੈ ਕਿ ਉਹ ਆਪਣੀ ਮਰਜ਼ੀ ਨਾਲ ਨਹੀਂ ਸਗੋਂ ਹਾਲਾਤ ਦੀ ਮਜ਼ਬੂਰੀ ਹੇਠ ਕਿਸਾਨ ਅਤੇ ਕਿਰਤੀ ਹੈ। ਮੈਂ ਆਪਣੀ ਮਰਜ਼ੀ ਨਾਲ ਕਿਸਾਨ ਅਤੇ ਕਿਰਤੀ ਬਨਣਾ ਚਾਹੁੰਦਾ ਹਾਂ, ਅਤੇ ਜਦੋਂ ਮੈਂ ਉਸਨੂੰ ਵੀ ਆਪਣੀ ਮਰਜ਼ੀ ਨਾਲ ਕਿਸਾਨ ਅਤੇ ਮਜ਼ਦੂਰ ਬਣਾ ਸਕਦਾ ਹਾਂ, ਤਾਂ ਮੈਂ ਉਸਨੂੰ ਇਸ ਗੱਲ ਦੇ ਵੀ ਸਮਰੱਥ ਬਣਾ ਸਕਦਾ ਹਾਂ ਕਿ ਉਹ ਆਪਣੀਆਂ ਬੇੜੀਆਂ ਲਾਹ ਮਾਰੇ ਜਿਨ੍ਹਾਂ ਨੇ ਉਸਨੂੰ ਅੱਜ ਬੰਨ੍ਹ ਰਖਿਆ ਹੈ ਅਤੇ ਜਿਹੜੀਆਂ ਉਸਨੂੰ ਮਾਲਕ ਦੇ ਹੁਕਮ ਅਨੁਸਾਰ ਕੰਮ ਕਰਨ ਲਈ ਮਜਬੂਰ ਕਰਦੀਆਂ ਹਨ।[58]

## ਕਿਸਾਨ

ਕਿਸਾਨ, ਭਾਵੇਂ ਉਹ ਬੇਜ਼ਮੀਨਾ ਕਿਰਤੀ ਹੋਵੇ ਅਤੇ ਭਾਵੇਂ ਕੰਮ ਕਰਨ ਵਾਲਾ ਜ਼ਮੀਨ ਮਾਲਕ, ਪਹਿਲੀ ਥਾਂ ਉਤੇ ਆਉਂਦਾ ਹੈ। ਉਹ ਨੈਤਿਕ ਕੁਲੀਨ ਹੈ, ਅਤੇ ਇਹ ਧਰਤੀ ਹੱਕੀ ਤੌਰ ਉਤੇ ਉਸਦੀ ਹੈ ਜਾਂ ਉਸਦੀ ਹੋਣੀ ਚਾਹੀਦੀ ਹੈ, ਨਾ ਕਿ ਗ਼ੈਰ-ਹਾਜ਼ਰ ਭੂਮੀਪਤੀ ਜਾਂ ਜ਼ਿਮੀਂਦਾਰ ਦੀ। ਪਰ ਅਹਿੰਸਕ ਤਰੀਕੇ ਵਿਚ, ਕਿਰਤੀ ਗ਼ੈਰ-ਹਾਜ਼ਰ ਭੂਮੀਪਤੀ ਨੂੰ ਜ਼ਬਰਦਸਤੀ ਬੇਦਖਲ ਨਹੀਂ ਕਰ ਸਕਦਾ। ਉਸਨੂੰ ਇਸ ਤਰ੍ਹਾ ਕੰਮ ਕਰਨਾ ਚਾਹੀਦਾ ਹੈ ਕਿ ਉਸਦਾ ਸ਼ੋਸ਼ਣ ਕਰਨਾ ਭੂਮੀਪਤੀ ਲਈ ਅਸੰਭਵ ਹੋ ਸਕੇ।

ਕਿਸਾਨਾਂ ਵਿਚ ਵਧ ਤੋਂ ਵਧ ਨਿਕਟ ਵਰਤੀ ਮਿਲਵਰਤਣ ਬਿਲਕੁਲ ਜ਼ਰੂਰੀ ਹੈ। ਇਸ ਨਿਸ਼ਾਨੇ ਨਾਲ ਜਿੱਥੇ ਵੀ ਕਿਤੇ ਜਥੇਬੰਦਕ ਅਦਾਰੇ ਜਾਂ ਕਮੇਟੀਆਂ ਨਹੀਂ ਹਨ, ਉੱਥੇ ਉਹ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਅਤੇ ਜਿੱਥੇ ਕਿਤੇ ਇਹ ਪਹਿਲਾਂ ਹੀ ਹਨ, ਉਹਨਾਂ ਨੂੰ ਲੋੜ ਮੁਤਾਬਕ ਸੁਧਾਰਿਆ ਜਾਣਾ ਚਾਹੀਦਾ ਹੈ।

ਕਿਸਾਨ ਵਧੇਰੇ ਕਰਕੇ ਅਨਪੜ੍ਹ ਹਨ। ਬਾਲਗਾਂ ਅਤੇ ਸਕੂਲ ਜਾਣ ਦੀ ਉਮਰ ਦੇ ਗਭਰੇਟਾਂ ਨੂੰ ਵਿਦਿਆ ਦਿਤੀ ਜਾਣੀ ਚਾਹੀਦੀ ਹੈ। ਇਹ ਗੱਲ ਮਰਦਾਂ ਅਤੇ ਔਰਤਾਂ ਦੋਹਾਂ ਉਤੇ ਲਾਗੂ ਹੁੰਦੀ ਹੈ। ਜਿਥੇ ਉਹ ਬੇਜ਼ਮੀਨੇ ਮਜ਼ਦੂਰ ਹਨ, ਉਥੇ ਉਹਨਾਂ ਦੀਆਂ ਉਜਰਤਾਂ ਅਜੇਹੀ ਪੱਧਰ ਉਤੇ ਲੈ ਆਂਦੀਆਂ ਜਾਣੀਆਂ ਚਾਹੀਦੀਆਂ ਹਨ ਜਿਥੇ ਉਹਨਾਂ ਲਈ ਸੋਹਣਾ ਜੀਵਨ ਜਿਊਣਾ ਯਕੀਨੀ ਹੋ ਸਕੇ, ਜਿਸਦਾ ਮਤਲਬ ਹੋਣਾ ਚਾਹੀਦਾ ਹੈ ਸੰਤੁਲਤ ਖੁਰਾਕ, ਰਹਿਣ ਨੂੰ ਘਰ ਅਤੇ ਕਪੜੇ ਜਿਹੜੇ ਸਵਾਸਥ ਦੀਆਂ ਲੋੜਾਂ ਪੂਰੀਆਂ ਕਰਨ।[59]

## ਅਹਿੰਸਾ, ਨਾ ਕਿ ਕਾਨੂੰਨਸਾਜ਼ੀ

ਜੇ ਸਾਰੇ ਲੋਕਾਂ ਦੇ ਯਤਨਾਂ ਨਾਲ ਸਵਰਾਜ ਪ੍ਰਾਪਤ ਕਰ ਲਿਆ ਜਾਂਦਾ ਹੈ, ਜਿਵੇਂ ਕਿ ਅਹਿੰਸਾ ਹੇਠ ਹੋਣਾ ਹੀ ਚਾਹੀਦਾ ਹੈ, ਕਿਸਾਨਾਂ ਨੂੰ ਆਪਣਾ ਸਥਾਨ ਪ੍ਰਾਪਤ ਕਰਨਾ ਚਾਹੀਦਾ ਹੈ ਅਤੇ ਉਹਨਾਂ ਦੀ ਆਵਾਜ਼ ਸਭ ਤੋਂ ਵੱਧ ਸੁਣੀ ਜਾਣੀ ਚਾਹੀਦੀ ਹੈ। ਪਰ ਜੇ ਇੰਝ ਨਹੀਂ ਹੁੰਦਾ ਅਤੇ ਸੀਮਿਤ ਮੱਤਾਧਿਕਾਰ ਦੇ ਆਧਾਰ ਉਤੇ ਲੋਕਾਂ ਅਤੇ ਸਰਕਾਰ ਵਿਚਕਾਰ ਇਕ ਤਰ੍ਹਾਂ ਦਾ ਵਿਵਹਾਰਕ ਸਮਝੌਤਾ ਹੋਇਆ ਹੁੰਦਾ ਹੈ, ਤਾਂ ਹਲ-ਵਾਹਕਾਂ ਦੇ ਹਿਤਾਂ ਵੱਲ ਡੂੰਘਾ ਧਿਆਨ ਦੇਣਾ ਜ਼ਰੂਰੀ ਹੋਵੇਗਾ। ਜੇ ਕਾਨੂੰਨਸਾਜ਼ ਅਦਾਰਾ ਕਿਸਾਨਾਂ ਦੇ ਹਿਤਾਂ ਦੀ ਰਾਖੀ ਕਰਨ ਦੇ ਅਸਮਰੱਥ

ਸਿੱਧ ਹੁੰਦਾ ਹੈ, ਤਾਂ ਕਿਸਾਨਾਂ ਕੋਲ, ਬੇਸ਼ਕ ਸਿਵਲ ਨਾਫ਼ਰਮਾਨੀ ਅਤੇ ਨਾਮਿਲਵਰਤਣ ਵਾਲਾ ਸਰਉੱਚ ਇਲਾਜ਼ ਹਮੇਸ਼ਾ ਹੀ ਹੋਵੇਗਾ।

ਪਰ...ਅੰਤਮ ਰੂਪ ਵਿਚ ਅਨਿਆਂ ਅਤੇ ਜ਼ਬਰ ਦੇ ਖਿਲਾਫ਼ ਲੋਕਾਂ ਦਾ ਅਸਲ ਪਰਕੋਟਾ ਕਾਗਜ਼ੀ ਕਾਨੂੰਨ ਜਾਂ ਦਲੇਰ ਸ਼ਬਦ ਜਾਂ ਅੱਗ ਉਗਲਦੀਆਂ ਤਕਰੀਰਾਂ ਨਹੀਂ ਹੋਣਗੀਆਂ ਸਗੋਂ ਅਹਿੰਸਕ ਸੰਗਠਨ ਅਨੁਸ਼ਾਸਣ ਅਤੇ ਕੁਰਬਾਨੀ ਹੋਣਗੇ।

ਮੈਨੂੰ ਕੋਈ ਸ਼ੱਕ ਨਹੀਂ ਕਿ ਜੇ ਸਾਨੂੰ ਜਮਹੂਰੀ ਸਵਰਾਜ ਪ੍ਰਾਪਤ ਹੁੰਦਾ ਹੈ, ਜਿਵੇਂ ਕਿ ਹੋਣਾ ਚਾਹੀਦਾ ਹੈ, ਕਿ ਜੇ ਆਜ਼ਾਦੀ ਅਹਿੰਸਾ ਰਾਹੀਂ ਜਿੱਤੀ ਜਾਂਦੀ ਹੈ, ਤਾਂ ਰਾਜਸੀ ਸੱਤਾ ਸਮੇਤ ਇਸਦੇ ਸਾਰੇ ਪੜਾਵਾਂ ਉਤੇ ਤਾਕਤ ਕਿਸਾਨਾਂ ਦੇ ਹੱਥ ਹੋਵੇਗੀ।[60]

ਬਹੁਤ ਸਾਲ ਪਹਿਲਾਂ ਮੈਂ ਇਕ ਕਵਿਤਾ ਪੜ੍ਹੀ ਸੀ ਜਿਸ ਵਿਚ ਕਿਸਾਨ ਨੂੰ ਸੰਸਾਰ ਦਾ ਪਿਤਾ ਦੱਸਿਆ ਗਿਆ ਸੀ। ਜੇ ਪਾਲਣਹਾਰ ਪਰਮਾਤਮਾ ਹੈ ਤਾਂ ਹਲ–ਵਾਹਕ ਉਸਦਾ ਹੱਥ ਹੈ। ਉਸ ਪ੍ਰਤਿ ਆਪਣੇ ਆਭਾਰ ਨੂੰ ਪ੍ਰਗਟ ਕਰਨ ਲਈ ਅਸੀਂ ਕੀ ਵਿਚਾਰ ਰਖਦੇ ਹਾਂ? ਹੁਣ ਤੱਕ ਤਾਂ ਅਸੀਂ ਉਸਦੀ ਲਹੂ–ਪਸੀਨੇ ਦੀ ਕਮਾਈ ਉਤੇ ਹੀ ਜਿਊਂਦੇ ਰਹੇ ਹਾਂ।[61]

## 44. ਕਿਰਤੀਆਂ ਅੱਗੇ ਕੀਤੀ ਜਾਣ ਵਾਲੀ ਚੋਣ

ਅੱਜ ਭਾਰਤ ਸਾਹਮਣੇ ਦੋ ਰਸਤੇ ਖੁਲ੍ਹੇ ਹਨ, ਜਾਂ ਤਾਂ "ਤਗੜੇ ਦਾ ਸੱਤੀ ਵੀਹੀਂ ਸੌ" ਵਾਲਾ ਪੱਛਮੀ ਅਸੂਲ ਲਾਗੂ ਕਰਨਾ ਜਾਂ ਫਿਰ ਇਸ ਪੂਰਬੀ ਅਸੂਲ ਉਤੇ ਡਟਣਾ ਕਿ ਵਿਜੈ ਸਿਰਫ਼ ਸੱਚ ਦੀ ਹੁੰਦੀ ਹੈ, ਕਿ ਸੱਚ ਨਾਲ ਕੋਈ ਮਾੜੀ ਗੱਲ ਨਹੀਂ ਵਾਪਰਦੀ, ਕਿ ਤਗੜੇ ਅਤੇ ਮਾੜੇ–ਦੋਹਾਂ ਦਾ ਹੀ ਨਿਆਂ ਪ੍ਰਾਪਤ ਕਰਨ ਦਾ ਇਕੋ ਜਿੰਨਾ ਅਧਿਕਾਰ ਹੈ।

ਚੋਣ ਕਰਨ ਵਾਲੀ ਗੱਲ ਇਹ ਹੈ ਕਿ ਕਿਰਤੀ ਸ਼ਰੇਣੀ ਤੋਂ ਆਰੰਭ ਕੀਤਾ ਜਾਏ। ਕੀ ਕਿਰਤੀਆਂ ਨੂੰ ਆਪਣੀਆਂ ਉਜਰਤਾਂ ਵਿਚ ਵਾਧਾ ਹਿੰਸਾ ਨਾਲ ਪ੍ਰਾਪਤ ਕਰਨਾ ਚਾਹੀਦਾ ਹੈ, ਜੇ ਅਜਿਹਾ ਕਰਨਾ ਸੰਭਵ ਹੈ ਵੀ ਤਾਂ? ਉਹਨਾਂ ਦੇ ਦਾਅਵੇ ਭਾਵੇਂ ਕਿੰਨੇਂ ਵੀ ਹੱਕੀ ਕਿਉਂ ਨਾ ਹੋਣ ਉਹ ਹਿੰਸਾ ਵਰਗੀ ਕਿਸੇ ਚੀਜ਼ ਦਾ ਸਹਾਰਾ ਨਹੀਂ ਲੈ ਸਕਦੇ।

ਹੱਕ ਪ੍ਰਾਪਤ ਕਰਨ ਲਈ ਹਿੰਸਾ ਦੀ ਵਰਤੋਂ ਕਰਨਾ ਦੇਖਣ ਨੂੰ ਇਕ ਸੌਖਾ ਰਸਤਾ ਲੱਗੇਗਾ, ਪਰ ਅਖੀਰ ਵਿਚ ਇਹ ਕੰਡਿਆਲਾ ਸਾਬਤ ਹੋਵੇਗਾ। ਜਿਹੜੇ ਲੋਕ ਤਲਵਾਰ ਸਹਾਰੇ ਜਿਊਂਦੇ ਹਨ, ਉਹ ਮਰਦੇ ਵੀ ਤਲਵਾਰ ਨਾਲ ਹਨ। ਤੈਰਾਕ ਅਕਸਰ ਡੁੱਬ ਕੇ ਮਰਦਾ ਹੈ। ਯੂਰਪ ਵਲ ਦੇਖੋ। ਕੋਈ ਵੀ ਉਥੇ ਖੁਸ਼ ਨਹੀਂ ਲਗਦਾ, ਕਿਉਂਕਿ ਕੋਈ ਵੀ ਸੰਤੁਸ਼ਟ ਨਹੀਂ। ਕਿਰਤੀ ਸਰਮਾਇਦਾਰ ਉਤੇ ਭਰੋਸਾ ਨਹੀਂ ਰਖਦਾ, ਅਤੇ ਸਰਮਾਇਦਾਰ ਦਾ ਕਿਰਤੀ ਵਿਚ ਵਿਸ਼ਵਾਸ ਨਹੀਂ ਹੁੰਦਾ। ਦੋਹਾਂ ਵਿਚ ਇਕ ਤਰ੍ਹਾਂ ਦਾ ਜੋਸ਼ ਅਤੇ ਸ਼ਕਤੀ ਹੈ, ਪਰ ਇਹ ਤਾਂ ਸਾਹਨਾਂ ਵਿਚ ਵੀ ਹੁੰਦਾ ਹੈ। ਉਹ ਦੁਖਾਂਤਕ ਅੰਤ ਤੱਕ ਲੜਦੇ ਹਨ।

ਹਰ ਤਰ੍ਹਾਂ ਦੀ ਗਤੀ ਪ੍ਰਗਤੀ ਨਹੀਂ ਹੁੰਦੀ। ਇਹ ਵਿਸ਼ਵਾਸ ਕਰਨ ਦਾ ਸਾਡੇ ਕੋਲ ਕੋਈ ਕਾਰਨ ਨਹੀਂ ਕਿ ਯੂਰਪ ਦੇ ਲੋਕ ਪ੍ਰਗਤੀ ਕਰ ਰਹੇ ਹਨ। ਉਹਨਾਂ ਕੋਲ ਦੌਲਤ ਦਾ ਹੋਣਾ ਕਿਸੇ ਇਖਲਾਕ ਜਾਂ ਰੂਹਾਨੀ ਗੁਣਾਂ ਦੇ ਹੋਣ ਦੀ ਦਲੀਲ ਨਹੀਂ। ਰਾਜਾ ਦੁਰਯੋਧਨ ਅਥਾਹ ਧਨ ਦੌਲਤ ਦਾ ਮਾਲਕ ਸੀ, ਪਰ ਇਸਦੇ ਬਾਵਜੂਦ ਉਹ ਬਿਦਰ ਅਤੇ ਸੁਦਾਮਾ ਦੇ ਮੁਕਾਬਲੇ

ਉਤੇ ਕੰਗਾਲ ਸੀ। ਅੱਜ ਦੁਨੀਆ ਬਿਦਰ ਅਤੇ ਸੁਦਾਮਾ ਨੂੰ ਪੂਜਦੀ ਹੈ, ਜਦ ਕਿ ਦੁਰਯੋਧਨ ਦਾ ਨਾਂ ਸਿਰਫ਼ ਉਹਨਾਂ ਬੁਰਾਈਆਂ ਨੂੰ ਪ੍ਰਗਟ ਕਰਦੇ ਸ਼ਬਦ ਵਜੋਂ ਲਿਆ ਜਾਂਦਾ ਹੈ, ਜਿਨ੍ਹਾਂ ਨੂੰ ਛੱਡਿਆ ਜਾਣਾ ਚਾਹੀਦਾ ਹੈ।....

## ਕਿਰਤੀ ਦੀ ਤਾਕਤ

ਪੂੰਜੀਪਤੀ ਅਤੇ ਕਿਰਤੀ ਵਿਚਕਾਰ ਘੋਲ ਵਿਚ ਆਮ ਕਰਕੇ ਇਹ ਕਿਹਾ ਜਾ ਸਕਦਾ ਹੈ ਕਿ ਸਰਮਾਇਦਾਰ ਅਕਸਰ ਹੀ ਗ਼ਲਤ ਹੁੰਦੇ ਹਨ। ਪਰ ਜਦੋਂ ਕਿਰਤੀਆਂ ਨੂੰ ਆਪਣੀ ਤਾਕਤ ਦਾ ਪੂਰੀ ਤਰ੍ਹਾਂ ਅਹਿਸਾਸ ਹੋ ਜਾਂਦਾ ਹੈ, ਤਾਂ ਮੈਨੂੰ ਪਤਾ ਹੈ ਕਿ ਇਹ ਸਰਮਾਇਦਾਰ ਨਾਲੋਂ ਵਧੇਰੇ ਜ਼ਾਲਮ ਹੋ ਸਕਦੇ ਹਨ। ਮਿੱਲ-ਮਾਲਕਾਂ ਨੂੰ ਕਿਰਤੀਆਂ ਵਲੋਂ ਰੱਖੀਆਂ ਗਈਆਂ ਸ਼ਰਤਾਂ ਉਤੇ ਕੰਮ ਕਰਨਾ ਪਵੇਗਾ, ਜੇ ਕਿਰਤੀ ਮਿੱਲ-ਮਾਲਕਾਂ ਦੀ ਅਕਲ ਉਤੇ ਭਾਰੂ ਹੋ ਸਕਦੇ ਹੋਣ ਤਾਂ। ਪਰ ਇਹ ਸਪਸ਼ਟ ਹੈ ਕਿ ਕਿਰਤੀ ਓਨੀ ਅਕਲ ਕਦੀ ਪ੍ਰਾਪਤ ਨਹੀਂ ਕਰ ਸਕਦੇ। ਜੇ ਇਹ ਕਰ ਲੈਂਦੇ ਹਨ ਤਾਂ ਇਹ ਕਿਰਤੀ ਨਹੀਂ ਰਹਿਣਗੇ ਅਤੇ ਖੁਦ ਮਾਲਕ ਬਣ ਜਾਣਗੇ। ਸਰਮਾਇਦਾਰ ਸਿਰਫ਼ ਪੈਸੇ ਦੀ ਤਾਕਤ ਨਾਲ ਨਹੀਂ ਲੜਦੇ। ਉਹਨਾਂ ਕੋਲ ਸਿਆਣਪ ਅਤੇ ਜੁਗਤ ਹੁੰਦੀ ਹੈ।....

ਇਹਨਾਂ ਦੋ ਧਿਰਾਂ ਵਿਚਕਾਰ ਇਕ ਤੀਜੀ ਧਿਰ ਪੈਦਾ ਹੋ ਗਈ ਹੈ, ਇਹ ਕਿਰਤੀਆਂ ਦੀ ਮਿੱਤਰ ਬਣ ਗਈ ਹੈ। ਇਹੋ ਜਿਹੀ ਧਿਰ ਦੀ ਲੋੜ ਹੈ। ਇਹ ਧਿਰ ਕਿਰਤੀਆਂ ਨਾਲ ਉਸ ਹੱਦ ਤੱਕ ਹੀ ਦੋਸਤੀ ਪਾ ਸਕਦੀ ਹੈ, ਜਿਸ ਹੱਦ ਤੱਕ ਇਸ ਧਿਰ ਦੀ ਕਿਰਤੀਆਂ ਨਾਲ ਨਿਸ਼ਕਾਮ ਦੋਸਤੀ ਹੁੰਦੀ ਹੈ।

ਹੁਣ ਵਕਤ ਆ ਗਿਆ ਹੈ ਜਦੋਂ ਕਿਰਤੀਆਂ ਨੂੰ ਇਕ ਤੋਂ ਬਹੁਤੀ ਤਰ੍ਹਾਂ ਨਾਲ ਮੁਹਰਿਆਂ ਵਜੋਂ ਵਰਤਣ ਦੀ ਕੋਸ਼ਿਸ਼ ਕੀਤੀ ਜਾਏਗੀ। ਇਸ ਗੱਲ ਉਤੇ ਉਹਨਾਂ ਲੋਕਾਂ ਵਲੋਂ ਵਿਚਾਰ ਕੀਤੀ ਜਾਣੀ ਚਾਹੀਦੀ ਹੈ ਜਿਹੜੇ ਸਿਆਸਤ ਵਿਚ ਹਿੱਸਾ ਲੈਣਗੇ। ਉਹ ਕੀ ਚੋਣ ਕਰਨਗੇ? ਆਪਣੇ ਹਿਤਾਂ ਦੀ ਜਾਂ ਕਿਰਤੀਆਂ ਅਤੇ ਕੌਮ ਦੇ ਹਿਤਾਂ ਦੀ ? ਕਿਰਤੀਆਂ ਨੂੰ ਦੋਸਤਾਂ ਦੀ ਸਖਤ ਲੋੜ ਹੈ। ਇਹ ਅਗਵਾਈ ਤੋਂ ਬਿਨ੍ਹਾਂ ਨਹੀਂ ਚੱਲ ਸਕਦੇ। ਕਿਸ ਤਰ੍ਹਾਂ ਦੇ ਆਦਮੀ ਇਹ ਅਗਵਾਈ ਦੇਂਦੇ ਹਨ, ਇਹ ਗੱਲ ਕਿਰਤੀਆਂ ਦੀ ਹਾਲਤ ਬਾਰੇ ਫ਼ੈਸਲਾ ਕਰੇਗੀ।

ਹੜਤਾਲਾਂ, ਕੰਮ ਰੋਕ ਦੇਣਾ, ਨਿਰਸੰਦੇਹ ਸ਼ਾਨਦਾਰ ਗੱਲਾਂ ਹਨ, ਪਰ ਇਹਨਾਂ ਦੀ ਦੁਰਵਰਤੋਂ ਕੋਈ ਮੁਸ਼ਕਲ ਨਹੀਂ। ਮਜ਼ਦੂਰਾਂ ਨੂੰ ਤਗੜੀਆਂ ਮਜ਼ਦੂਰ ਯੂਨੀਅਨਾਂ ਵਿਚ ਆਪਣੇ ਆਪ ਨੂੰ ਜੱਥੇਬੰਦ ਕਰਨਾ ਚਾਹੀਦਾ ਹੈ। ਅਤੇ ਇਹਨਾਂ ਯੂਨੀਅਨਾਂ ਦੀ ਰਜ਼ਾਮੰਦੀ ਤੋਂ ਬਿਨ੍ਹਾਂ ਉਹ ਕਦੀ ਵੀ ਹੜਤਾਲ ਨਹੀਂ ਕਰਨਗੇ।

ਮਿੱਲ-ਮਾਲਕਾਂ ਨਾਲ ਗੱਲਬਾਤ ਕਰਨ ਤੋਂ ਬਿਨ੍ਹਾਂ ਹੜਤਾਲਾਂ ਦਾ ਖਤਰਾ ਨਹੀਂ ਸਹੇੜਿਆ ਜਾਣਾ ਚਾਹੀਦਾ। ਜੇ ਮਿੱਲ-ਮਾਲਕ ਸਾਲਸੀ ਦਾ ਆਸਰਾ ਲੈਂਦੇ ਹਨ, ਤਾਂ ਪੰਚਾਇਤ ਦਾ ਅਸੂਲ ਪ੍ਰਵਾਨ ਕਰ ਲਿਆ ਜਾਣਾ ਚਾਹੀਦਾ ਹੈ ਅਤੇ ਇਕ ਵਾਰੀ ਜਦੋਂ ਪੰਚ ਨਿਯੁਕਤ ਹੋ ਜਾਂਦੇ ਹਨ, ਉਹਨਾਂ ਦਾ ਫ਼ੈਸਲਾ ਦੋਹਾਂ ਧਿਰਾਂ ਵਲੋਂ ਇਕੋ ਜਿਹਾ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ, ਭਾਵੇਂ ਉਹਨਾਂ ਨੂੰ ਇਹ ਪਸੰਦ ਹੋਵੇ ਭਾਵੇਂ ਨਾ।[62]

# 9. ਸਰਵੋਦੇ

## 45 ਸਰਵੋਦੇ ਦਾ ਧਰਮ ਸਿਧਾਂਤ

### ਮਨੁੱਖ ਦੀ ਏਕਤਾ

ਮੈਂ ਇਸ ਗੱਲ ਵਿਚ ਵਿਸ਼ਵਾਸ ਨਹੀਂ ਰਖਦਾ ਕਿ....ਕੋਈ ਵਿਅਕਤੀ ਰੂਹਾਨੀ ਤੌਰ ਉਤੇ ਕੁਝ ਪ੍ਰਾਪਤ ਕਰ ਸਕਦਾ ਹੈ ਜਦ ਕਿ ਉਸਦੇ ਦੁਆਲੇ ਦੇ ਲੋਕ ਕਸ਼ਟ ਸਹਿ ਰਹੇ ਹਨ। ਮੇਰਾ ਅਦਵੈਤ ਵਿਚ ਵਿਸ਼ਵਾਸ ਹੈ। ਮੈਂ ਮਨੁੱਖ ਦੀ ਅਤੇ, ਇਥੋਂ ਤੱਕ ਕਿ ਹਰ ਜੀਵ ਦੀ ਬੁਨਿਆਦੀ ਏਕਤਾ ਵਿਚ ਵਿਸ਼ਵਾਸ ਰਖਦਾ ਹਾਂ। ਇਸ ਲਈ, ਮੇਰਾ ਵਿਸ਼ਵਾਸ ਹੈ ਕਿ ਜੇ ਇਕ ਵਿਅਕਤੀ ਰੂਹਾਨੀ ਤੌਰ ਉਤੇ ਪ੍ਰਾਪਤੀ ਕਰਦਾ ਹੈ, ਤਾਂ ਉਸਦੇ ਨਾਲ ਸਾਰੀ ਦੁਨੀਆ ਪ੍ਰਾਪਤੀ ਕਰਦੀ ਹੈ ਅਤੇ, ਜੇ ਇਕ ਵਿਅਕਤੀ ਡਿੱਗਦਾ ਹੈ ਤਾਂ ਉਸ ਹੱਦ ਤੱਕ ਸਾਰੀ ਦੁਨੀਆ ਡਿੱਗਦੀ ਹੈ।[1]

ਮੈਂ ਵਿਸ਼ਵਾਸ ਨਹੀਂ ਰਖਦਾ ਕਿ ਰੂਹਾਨੀ ਨੇਮ ਆਪਣੇ ਹੀ ਖੇਤਰ ਉਤੇ ਲਾਗੂ ਹੁੰਦੇ ਹਨ। ਇਸਦੇ ਉਲਟ, ਇਹ ਜੀਵਨ ਦੀਆਂ ਸਾਧਾਰਣ ਸਰਗਰਮੀਆਂ ਰਾਹੀਂ ਹੀ ਆਪਣੇ ਆਪ ਨੂੰ ਪ੍ਰਗਟ ਕਰਦਾ ਹੈ। ਇਸ ਤਰ੍ਹਾਂ ਇਹ ਆਰਥਕ, ਸਮਾਜਕ ਅਤੇ ਰਾਜਨੀਤਕ ਖੇਤਰਾਂ ਉਤੇ ਪ੍ਰਭਾਵ ਪਾਉਂਦਾ ਹੈ।[2]

ਜੇ ਅਸੀਂ ਪਰਮਾਤਮਾ ਦੀ ਸੇਵਾ ਕਰਾਂਗੇ ਅਤੇ ਉਸ ਨਾਲ ਇਕਮਿਕ ਹੋ ਜਾਵਾਂਗੇ ਤਾਂ ਸਾਡੀ ਸਰਗਰਮੀ ਲਾਜ਼ਮੀ ਤੌਰ ਉਤੇ ਉਸਦੀ ਸਰਗਰਮੀ ਵਰਗੀ ਹੀ ਥਕੇਵੇਂ ਰਹਿਤ ਹੋਵੇਗੀ। ਸਾਗਰ ਤੋਂ ਵੱਖ ਹੋਏ ਤੁਪਕੇ ਦੀ ਕਿਸਮਤ ਵਿਚ ਘੜੀ ਪਲ ਦਾ ਮਾਰਗ ਹੋ ਸਕਦਾ ਹੈ, ਪਰ ਸਾਗਰ ਵਿਚਲੇ ਤੁਪਕੇ ਲਈ ਨਹੀਂ, ਜਿਸਨੂੰ ਕੋਈ ਆਰਾਮ ਨਹੀਂ ਮਿਲਦਾ। ਸਾਡੇ ਨਾਲ ਵੀ ਇਸੇ ਤਰ੍ਹਾਂ ਹੁੰਦਾ ਹੈ।

ਜਿਉਂ ਹੀ ਅਸੀਂ ਪਰਮਾਤਮਾ ਰੂਪੀ ਸਾਗਰ ਨਾਲ ਇਕਮਿਕ ਹੋ ਜਾਂਦੇ ਹਾਂ, ਸਾਡੇ ਵਾਸਤੇ ਆਰਾਮ ਖਤਮ ਹੋ ਜਾਂਦਾ ਹੈ, ਨਾ ਹੀ ਸਾਨੂੰ ਹੋਰ ਆਰਾਮ ਦੀ ਲੋੜ ਰਹਿੰਦੀ ਹੈ। ਸਾਡੀ ਨੀਂਦ ਤੱਕ ਵੀ ਕਾਰਜ ਬਣ ਜਾਂਦੀ ਹੈ ਕਿਉਂਕਿ ਅਸੀਂ ਆਪਣੇ ਦਿਲ ਵਿਚ ਪਰਮਾਤਮਾ ਦਾ ਨਾਂ ਲੈ ਕੇ ਸੌਂਦੇ ਹਾਂ। ਇਹ ਬੇਆਰਾਮੀ ਅਸਲ ਆਰਾਮ ਹੁੰਦਾ ਹੈ। ਇਹ ਕਦੀ ਨਾ ਰੁਕਣ ਵਾਲੀ ਹਲਚਲ ਅਮਿਟ ਸ਼ਾਂਤੀ ਦੀ ਕੁੰਜੀ ਹੁੰਦੀ ਹੈ। ਪੂਰਨ ਸਮਰਪਣ ਦੀ ਇਸ ਸਰਉੱਚ ਸਥਿਤੀ ਦਾ ਵਰਨਣ ਕਰਨਾ ਮੁਸ਼ਕਲ ਹੈ, ਪਰ ਇਹ ਮਨੁੱਖਾ ਅਨੁਭਵ ਤੋਂ ਪਰ੍ਹੇ ਦੀ ਚੀਜ਼ ਨਹੀਂ। ਕਈ ਲਗਨ ਵਾਲੀਆਂ ਆਤਮਾਵਾਂ ਇਸਨੂੰ ਪ੍ਰਾਪਤ ਕਰ ਚੁੱਕੀਆਂ ਹਨ, ਅਤੇ ਹੋ ਸਕਦਾ ਹੈ ਅਸੀਂ ਵੀ ਇਹ ਪ੍ਰਾਪਤ ਕਰ ਲਈਏ।[3]

## ਗ਼ਰੀਬਾਂ ਨਾਲ ਇਕਮਿਕ ਹੋਣਾ

ਮੈਂ ਵਧੇਰੇ ਉੱਚੀ–ਸੁੱਚੀ ਜਾਂ ਵਧੇਰੇ ਕੌਮੀ ਕਿਸੇ ਚੀਜ ਦੀ ਕਲਪਨਾ ਨਹੀਂ ਕਰ ਸਕਦਾ ਸਿਵਾਇ ਇਸਦੇ ਕਿ, ਉਦਾਹਰਣ ਵਜੋਂ, ਦਿਨ ਵਿਚ ਇਕ ਘੰਟੇ ਲਈ ਅਸੀਂ ਸਾਰੇ ਉਹ ਕਿਰਤ ਕਰੀਏ ਜਿਹੜੀ ਗ਼ਰੀਬ ਕਰਦੇ ਹਨ ਅਤੇ ਇਸ ਤਰ੍ਹਾਂ ਆਪਣੇ ਆਪ ਨੂੰ ਉਹਨਾਂ ਨਾਲ ਅਤੇ ਉਹਨਾਂ ਰਾਹੀਂ ਸਾਰੀ ਮਨੁੱਖਤਾ ਨਾਲ ਇਕਮਿਕ ਕਰੀਏ। ਮੈਂ ਪਰਮਾਤਮਾ ਦੀ ਇਸ ਤੋਂ ਚੰਗੇਰੀ ਪੂਜਾ ਦੀ ਕਲਪਨਾ ਨਹੀਂ ਕਰ ਸਕਦਾ ਕਿ, ਉਸਦੇ ਨਾਂ ਉਤੇ, ਮੈਂ ਗ਼ਰੀਬਾਂ ਲਈ ਉਸੇ ਤਰ੍ਹਾਂ ਕਿਰਤ ਕਰਾਂ ਜਿਸ ਤਰ੍ਹਾਂ ਦੀ ਉਹ ਖੁਦ ਕਰਦੇ ਹਨ।[4]

ਪ੍ਰਾਪਤ ਕਰਨਯੋਗ ਇਕੋ ਇਕ ਅਸਲ ਆਜ਼ਾਦੀ ਦੀ ਕੀਮਤ ਵਜੋਂ ਪਰਮਾਤਮਾ ਆਤਮ–ਸਮਰਪਣ ਤੋਂ ਘੱਟ ਕਿਸੇ ਗੱਲ ਦੀ ਮੰਗ ਨਹੀਂ ਕਰਦਾ। ਅਤੇ ਜਦੋਂ ਕੋਈ ਮਨੁੱਖ ਆਪਣੇ ਆਪ ਨੂੰ ਇਸ ਤਰ੍ਹਾਂ ਗੁਆ ਲੈਂਦਾ ਹੈ ਤਾਂ ਉਹ ਆਪਣੇ ਆਪ ਨੂੰ ਤੁਰੰਤ ਪਰਮਾਤਮਾ ਦੀ ਰਚਨਾ ਦੀ ਸੇਵਾ ਵਿਚ ਲੱਗਾ ਦੇਖਦਾ ਹੈ।[5]

ਸਾਡੀਆਂ ਸਾਰੀਆਂ ਸਰਗਰਮੀਆਂ ਸੱਚ ਉਤੇ ਕੇਂਦਰਿਤ ਹੋਣੀਆਂ ਚਾਹੀਦੀਆਂ ਹਨ। ਸੱਚ ਸਾਡੀ ਜ਼ਿੰਦਗੀ ਦਾ ਸਵਾਸ ਹੋਣਾ ਚਾਹੀਦਾ ਹੈ। ਜਦੋਂ ਯਾਤਰੀ ਦੀ ਪ੍ਰਗਤੀ ਵਿਚ ਇਹ ਪੜਾਅ ਆ ਜਾਂਦਾ ਹੈ, ਤਾਂ ਠੀਕ ਰਹਿਣੀ ਦੇ ਬਾਕੀ ਸਾਰੇ ਨਿਯਮ ਬਿਨ੍ਹਾਂ ਕਿਸੇ ਯਤਨ ਦੇ ਆ ਜਾਣਗੇ, ਅਤੇ ਸੁਤੇ ਸਿੱਧ ਹੀ ਉਹਨਾਂ ਨੂੰ ਮੰਨਿਆ ਜਾਣ ਲੱਗ ਪਵੇਗਾ। ਪਰ ਸੱਚ ਤੋਂ ਬਿਨ੍ਹਾਂ ਜ਼ਿੰਦਗੀ ਦੇ ਕਿਸੇ ਅਸੂਲ ਜਾਂ ਨਿਯਮਾ ਦੀ ਪਾਲਣਾ ਕਰਨਾ ਅਸੰਭਵ ਹੋਵੇਗਾ।[6]

## ਮਿਹਰ ਵਿਚ ਵਿਸ਼ਵਾਸ

ਸੱਚ ਦਾ ਢੂੰਡਾਊ, ਪਿਆਰ ਦੇ ਨੇਮ ਦਾ ਅਨੁਆਈ, ਭਲਕ ਲਈ ਕੁਝ ਵੀ ਸਾਂਭ ਕੇ ਨਹੀਂ ਰੱਖ ਸਕਦਾ। ਪਰਮਾਤਮਾ ਭਲਕ ਲਈ ਕੁਝ ਮੁੱਹਈਆ ਨਹੀਂ ਕਰਦਾ। ਜੋ ਕੁਝ ਕਰੜੀ ਤਰ੍ਹਾਂ ਨਿਤਾਪ੍ਰਤਿ ਲਈ ਲੁੜੀਂਦਾ ਹੁੰਦਾ ਹੈ, ਉਹ ਉਸ ਤੋਂ ਵਧੇਰੇ ਕਦੀ ਨਹੀਂ ਪੈਦਾ ਕਰਦਾ। ਇਸ ਲਈ ਜੇ ਅਸੀਂ ਉਸਦੀ ਮਿਹਰ ਵਿਚ ਵਿਸ਼ਵਾਸ ਰਖਦੇ ਹਾਂ ਤਾਂ ਸਾਨੂੰ ਯਕੀਨ ਹੋਣਾ ਚਾਹੀਦਾ ਹੈ ਕਿ ਉਹ ਹਰ ਰੋਜ਼ ਸਾਨੂੰ ਰੋਜ਼ ਦੀ ਰੋਟੀ ਦੇਵੇਗਾ, ਜਿੰਨੀਂ ਸਾਨੂੰ ਲੋੜ ਹੈ, ਉਸ ਲਈ ਕਾਫ਼ੀ।[7]

## ਮਨੁੱਖ ਦੀ ਸੇਵਾ

ਮਨੁੱਖ ਦਾ ਅੰਤਮ ਨਿਸ਼ਾਨਾ ਪਰਮਾਤਮਾ ਦਾ ਅਨੁਭਵ ਹੈ, ਅਤੇ ਉਸਦੀਆਂ ਸਾਰੀਆਂ ਸਮਾਜਕ, ਰਾਜਨੀਤਕ, ਧਾਰਮਿਕ ਸਰਗਰਮੀਆਂ ਨੂੰ ਪਰਮਾਤਮਾ ਦੇ ਦਰਸ਼ਨ ਕਰਨ ਦੇ ਅੰਤਮ ਨਿਸ਼ਾਨੇ ਤੋਂ ਸੇਧ ਲੈਣੀ ਚਾਹੀਦੀ ਹੈ। ਸਾਰੇ ਮਨੁੱਖਾਂ ਦੀ ਫੌਰੀ ਸੇਵਾ ਘਾਲਣਾ ਦਾ ਇਕ ਲਾਜ਼ਮੀ ਹਿੱਸਾ ਸਿਰਫ਼ ਇਸ ਲਈ ਬਣ ਜਾਣੀ ਚਾਹੀਦੀ ਹੈ ਕਿ ਪਰਮਾਤਮਾ ਨੂੰ ਲੱਭਣ ਦਾ ਇਕੋ ਇਕ ਰਸਤਾ ਉਸਦੀ ਰਚਨਾ ਵਿਚ ਉਸਨੂੰ ਦੇਖਣਾ ਅਤੇ ਉਸ ਨਾਲ ਇਕਮਿਕ ਹੋਣਾ ਹੈ। ਸਾਰਿਆਂ ਦੀ ਸੇਵਾ ਨਾਲ ਹੀ ਇੰਝ ਕੀਤਾ ਜਾ ਸਕਦਾ ਹੈ। ਮੈਂ ਸਮੁੱਚ ਦਾ ਅਨਿੱਖੜ ਅੰਗ ਹਾਂ ਅਤੇ ਮੈਂ ਬਾਕੀ ਦੀ ਮਨੁੱਖਤਾ ਤੋਂ ਅੱਡ ਹੋ ਕੇ ਉਸ ਪਰਮਾਤਮਾ ਨੂੰ ਨਹੀਂ ਲੱਭ ਸਕਦਾ।

ਮੇਰੇ ਦੇਸਵਾਸੀ ਮੇਰੇ ਨੇੜੇ ਤੋਂ ਨੇੜੇ ਦੇ ਗੁਆਂਢੀ ਹਨ। ਉਹ ਏਨੇਂ ਲਾਚਾਰ, ਏਨੇਂ ਸਾਧਨਹੀਣ, ਏਨੇਂ ਨਿਸ਼ਕਿਰਿਆ ਹੋ ਚੁੱਕੇ ਹਨ ਕਿ ਮੈਨੂੰ ਉਹਨਾਂ ਦੀ ਸੇਵਾ ਕਰਨ ਉਤੇ ਆਪਣਾ

ਧਿਆਨ ਕੇਂਦਰਿਤ ਕਰਨਾ ਚਾਹੀਦਾ ਹੈ ਜੇ ਮੈਂ ਆਪਣੇ ਆਪ ਨੂੰ ਇਹ ਮਨਾ ਸੱਕਾਂ ਕਿ ਮੈਂ ਹਿਮਾਲੀਆ ਦੀ ਗੁਫ਼ਾ ਵਿਚ ਉਸਨੂੰ ਲੱਭ ਸਕਦਾ ਹਾਂ, ਤਾਂ ਮੈਂ ਤੁਰਤ ਉਥੋਂ ਦਾ ਰਾਹ ਫੜ ਲਵਾਂਗਾ। ਪਰ ਮੈਨੂੰ ਪਤਾ ਹੈ ਕਿ ਮਨੁੱਖਤਾ ਤੋਂ ਵੱਖ ਮੈਂ ਉਸਨੂੰ ਨਹੀਂ ਲੱਭ ਸਕਦਾ।[8]

ਮੇਰਾ ਰੱਬ ਅਨੇਕ-ਰੂਪੀ ਹੈ ਅਤੇ ਜੇ ਮੈਂ ਕਦੀ ਕਦੀ ਉਸਨੂੰ ਚਰਖੇ ਵਿਚ ਦੇਖਦਾ ਹਾਂ, ਤਾਂ ਕਿਸੇ ਹੋਰ ਵੇਲੇ ਮੈਂ ਉਸਨੂੰ ਸੰਪਰਦਾਇਕ ਏਕਤਾ ਵਿਚ ਦੇਖਦਾ ਹਾਂ; ਫਿਰ ਕਿਸੇ ਹੋਰ ਵੇਲੇ ਅਛੂਤ-ਉਧਾਰ ਵਿਚ ਅਤੇ ਇਸ ਤਰ੍ਹਾਂ ਨਾਲ ਜਿਧਰ ਜਿਧਰ ਮੇਰੀ ਆਤਮਾ ਲਿਜਾਈ ਜਾਂਦੀ ਹੈ, ਉਸੇ ਅਨੁਸਾਰ ਮੈਂ ਉਸ ਨਾਲ ਸਾਂਝ ਜੋੜੀ ਜਾਂਦਾ ਹਾਂ।[9]

## ਚਰਖਾ : ਸਾਧਨ ਵਜੋਂ

ਜਿਹੜਾ ਵੀ ਕੋਈ ਗ਼ਰੀਬਾਂ ਅੱਗੇ ਚਰਖਾ ਕੱਤਦਾ ਹੈ, ਉਹਨਾਂ ਨੂੰ ਵੀ ਅਜਿਹਾ ਕਰਨ ਦਾ ਸੱਦਾ ਦੇਂਦਾ ਹੈ, ਉਹ ਪਰਮਾਤਮਾ ਦੀ ਇਸ ਤਰ੍ਹਾਂ ਸੇਵਾ ਕਰਦਾ ਹੈ, ਜਿਸ ਤਰ੍ਹਾਂ ਹੋਰ ਕੋਈ ਨਹੀਂ ਕਰਦਾ। ਭਗਵਤ ਗੀਤਾ ਵਿਚ ਭਗਵਾਨ ਨੇ ਕਿਹਾ ਹੈ, 'ਜਿਹੜਾ ਮੈਨੂੰ ਫਲ, ਜਾਂ ਫੁੱਲ ਜਾਂ ਇਥੋਂ ਤੱਕ ਕਿ ਇਕ ਪੱਤੇ ਵਰਗੀ ਵੀ ਨਿਗੂਣੀ, ਚੀਜ਼ ਭਗਤੀ ਦੀ ਭਾਵਨਾ ਵਿਚ ਪੇਸ਼ ਕਰਦਾ ਹੈ, ਉਹ ਮੇਰਾ ਸੇਵਕ ਹੈ।'

ਅਤੇ ਭਗਵਾਨ ਦੇ ਚਰਨ-ਆਸਣ ਉਥੇ ਹੈ, ਜਿਥੇ ਮਸਕੀਨ, ਨੀਚ ਤੋਂ ਨੀਚ ਅਤੇ ਗਏ ਗੁਜ਼ਰੇ ਲੋਕ ਰਹਿੰਦੇ ਹਨ। ਇਸ ਲਈ, ਇਹੋ ਜਿਹਿਆਂ ਲਈ ਚਰਖਾ ਕੱਤਣਾ ਸਭ ਤੋਂ ਵੱਡੀ ਪ੍ਰਾਰਥਨਾ ਹੈ, ਸਭ ਤੋਂ ਵੱਡੀ ਪੂਜਾ ਹੈ, ਸਭ ਤੋਂ ਵੱਡੀ ਕੁਰਬਾਨੀ ਹੈ।[10]

ਦੁਨੀਆ ਜੰਗ ਦੇ ਅਸਰਾਂ ਤੋਂ ਤੰਗ ਆਈ ਹੋਈ ਹੈ। ਬਿਲਕੁਲ ਜਿਵੇਂ ਚਰਖਾ ਅੱਜ ਭਾਰਤ ਨੂੰ ਦਿਲਾਸਾ ਦੇਣ ਵਾਲੀ ਚੀਜ਼ ਹੈ, ਕੱਲ੍ਹ ਨੂੰ ਇਹ ਸਾਰੀ ਦੁਨੀਆ ਲਈ ਵੀ ਇਹੀ ਚੀਜ਼ ਬਣ ਸਕਦਾ ਹੈ, ਕਿਉਂਕਿ ਇਹ ਵੱਧ ਤੋਂ ਵੱਧ ਲੋਕਾਂ ਦੇ ਵੱਧ ਤੋਂ ਵੱਧ ਭਲੇ ਦਾ ਨਹੀਂ, ਸਗੋਂ ਸਾਰਿਆਂ ਦੇ ਵੱਧ ਤੋਂ ਵੱਧ ਭਲੇ ਦਾ ਪ੍ਰਤੀਕ ਹੈ।[11]

ਜੋ ਕੁਝ ਵੀ ਵਾਕੰਸ਼ 'Unto This Last' ਦਾ ਅਰਥ ਹੈ, ਮੈਂ ਉਸਨੂੰ ਮੰਨਦਾ ਹਾਂ। ਇਸ ਨਾਂ ਦੀ ਕਿਤਾਬ ਨੇ ਮੇਰੀ ਜ਼ਿੰਦਗੀ ਵਿਚ ਮੋੜਾ ਲਿਆਂਦਾ ਸੀ। ਸਾਨੂੰ ਆਖਰੀ ਘੜੀ ਤੱਕ ਵੀ ਉਹੋ ਕੁਝ ਕਰਨਾ ਚਾਹੀਦਾ ਹੈ, ਜੋ ਕੁਝ ਦੁਨੀਆ ਤੋਂ ਅਸੀਂ ਮੰਗ ਕਰਾਂਗੇ। ਸਾਰਿਆਂ ਨੂੰ ਬਰਾਬਰ ਦੇ ਮੌਕੇ ਮਿਲਣੇ ਚਾਹੀਦੇ ਹਨ। ਜੇ ਮੌਕਾ ਮਿਲੇ ਤਾਂ, ਹਰ ਮਨੁੱਖ ਕੋਲ ਆਤਮਕ ਵਾਧੇ ਲਈ ਇਕੋ ਜਿੰਨੀ ਸੰਭਾਵਨਾ ਹੈ। ਚਰਖਾ ਇਸ ਚੀਜ਼ ਦਾ ਪ੍ਰਤੀਕ ਹੈ।[12]

## ਆਤਮ-ਸ਼ੁਧੀ

ਹਰ ਜਿਊਂਦੀ-ਜਾਗਦੀ ਚੀਜ਼ ਨਾਲ ਇਕਮਿਕਤਾ ਆਤਮ-ਸ਼ੁਧੀ ਤੋਂ ਬਿਨ੍ਹਾਂ ਅਸੰਭਵ ਹੈ; ਆਤਮ-ਸ਼ੁਧੀ ਤੋਂ ਬਿਨ੍ਹਾਂ ਅਹਿੰਸਾ ਦੇ ਕਾਨੂੰਨ ਦੀ ਪਾਲਣਾ ਖਾਲੀ ਸੁਫ਼ਨਾ ਬਣੀ ਰਹੇਗੀ, ਜਿਸਦਾ ਦਿਲ ਸਾਫ਼ ਨਹੀਂ, ਉਹ ਪਰਮਾਤਮਾ ਨੂੰ ਪ੍ਰਾਪਤ ਨਹੀਂ ਕਰ ਸਕਦਾ। ਇਸ ਲਈ ਆਤਮ-ਸ਼ੁਧੀ ਦਾ ਮਤਲਬ ਜ਼ਿੰਦਗੀ ਦੇ ਸਾਰੇ ਖੇਤਰਾਂ ਵਿਚ ਸ਼ੁਧੀ ਹੋਣਾ ਚਾਹੀਦਾ ਹੈ। ਅਤੇ ਕਿਉਂਕਿ ਸ਼ੁਧੀ ਬੇਹੱਦ ਲਾਗ ਵਾਲੀ ਚੀਜ਼ ਹੈ, ਇਸ ਲਈ ਆਪਣੀ ਸ਼ੁਧੀ ਲਾਜ਼ਮੀ ਤੌਰ ਉਤੇ ਆਪਣੇ ਆਲੇ-ਦੁਆਲੇ ਦੀ ਸ਼ੁਧੀ ਵੱਲ ਲੈ ਜਾਂਦੀ ਹੈ।

ਪਰ ਸ਼ੁਧੀ–ਕਰਣ ਦਾ ਰਾਹ ਬੜਾ ਮੁਸ਼ਕਲ ਅਤੇ ਟੇਢਾ ਹੈ। ਪੂਰਨ ਸ਼ੁਧੀ ਪ੍ਰਾਪਤ ਕਰਨ ਲਈ ਸਾਨੂੰ ਸੋਚਣੀ, ਕਥਨੀ, ਕਰਨੀ ਵਿਚ ਪੂਰੀ ਤਰ੍ਹਾਂ ਤੀਖਣ ਭਾਵਾਂ ਤੋਂ ਮੁਕਤ ਹੋਣਾ ਚਾਹੀਦਾ ਹੈ; ਪਿਆਰ ਅਤੇ ਨਫ਼ਰਤ, ਮੋਹ ਅਤੇ ਤ੍ਰਿਸਕਾਰ ਦੀਆਂ ਵਿਰੋਧੀ ਰੌਆਂ ਤੋਂ ਉੱਚਾ ਉੱਠਣਾ ਚਾਹੀਦਾ ਹੈ। ਮੈਨੂੰ ਪਤਾ ਹੈ ਕਿ ਲਗਾਤਾਰ ਨਿਰੰਤਰ ਯਤਨ ਦੇ ਬਾਵਜੂਦ, ਮੇਰੇ ਵਿਚ ਅਜੇ ਉਹ ਤੀਹਰੀ ਸ਼ੁਧਤਾਈ ਨਹੀਂ ਆਈ। ਇਸੇ ਕਰਕੇ ਦੁਨੀਆ ਦੀ ਤਾਰੀਫ਼ ਮੇਰੇ ਉਤੇ ਕੋਈ ਅਸਰ ਨਹੀਂ ਕਰਦੀ, ਬੇਸ਼ਕ ਅਕਸਰ ਹੀ ਇਹ ਮੈਨੂੰ ਡੰਗ ਜ਼ਰੂਰੀ ਮਾਰਦੀ ਹੈ।

ਹਥਿਆਰਾਂ ਦੀ ਤਾਕਤ ਨਾਲ ਦੁਨੀਆ ਉਪਰ ਸਰੀਰਕ ਜਿੱਤ ਪ੍ਰਾਪਤ ਕਰਨ ਨਾਲੋਂ ਸੂਖਮ ਵੇਗਾਂ ਨੂੰ ਜਿੱਤਣਾ ਮੇਰੇ ਲਈ ਵਧੇਰੇ ਮੁਸ਼ਕਲ ਲਗਦਾ ਹੈ।

....ਮੇਰੇ ਅੰਦਰ ਲੁਕੇ ਪਏ ਨਿਸ਼ਕਿਰਿਆ ਵੇਗਾਂ ਦਾ ਅਨੁਭਵ ਮੈਨੂੰ ਹੁੰਦਾ ਰਿਹਾ ਹੈ। ਉਹਨਾਂ ਦਾ ਗਿਆਨ ਹੋਣ ਨਾਲ ਮੈਂ ਸ਼ਰਮਸਾਰ ਮਹਿਸੂਸ ਕਰਦਾ ਰਿਹਾ ਹਾਂ, ਪਰ ਹਾਰਿਆ ਹੋਇਆ ਨਹੀਂ। ਅਨੁਭਵਾਂ ਅਤੇ ਤਜਰਬਿਆਂ ਨੇ ਮੈਨੂੰ ਕਾਇਮ ਰੱਖਿਆ ਹੈ ਅਤੇ ਭਾਰੀ ਖੁਸ਼ੀ ਦਿਤੀ ਹੈ। ਪਰ ਮੈਨੂੰ ਪਤਾ ਹੈ ਕਿ ਮੇਰੇ ਅੱਗੇ ਅਜੇ ਤੈਅ ਕਰਨ ਲਈ ਹੋਰ ਵੀ ਮੁਸ਼ਕਲ ਰਸਤਾ ਪਿਆ ਹੈ। ਮੈਨੂੰ ਆਪਣੇ ਆਪ ਨੂੰ ਸਿਫ਼ਰ ਕਰ ਦੇਣਾ ਚਾਹੀਦਾ ਹੈ। ਜਦੋਂ ਤੱਕ ਕੋਈ ਵਿਅਕਤੀ ਆਪਣੀ ਮਰਜ਼ੀ ਨਾਲ ਆਪਣੇ ਆਪ ਨੂੰ ਆਪਣੇ ਸਾਥੀਆਂ ਦੇ ਬਿਲਕੁਲ ਅਖੀਰ ਵਿਚ ਨਹੀਂ ਰੱਖ ਲੈਂਦਾ, ਉਦੋਂ ਤੱਕ ਉਸ ਦੀ ਕੋਈ ਮੁਕਤੀ ਨਹੀਂ। ਅਹਿੰਸਾ ਨਿਮਰਤਾ ਦੀ ਦੂਰ ਤੋਂ ਦੂਰ ਦੀ ਸੀਮਾ ਹੈ।[13]

## ਨਿਸ਼ਾਨੇ ਅਤੇ ਸਾਧਨ

ਮੇਰੀ ਜੀਵਨ–ਫਿਲਾਸਫ਼ੀ ਵਿਚ ਨਿਸ਼ਾਨੇ ਅਤੇ ਸਾਧਨ ਪਰਵਰਤਨੀ ਸ਼ਬਦ ਹਨ।[14]

ਸਾਧਨਾਂ ਦੀ ਬੀਜ ਨਾਲ ਤੁਲਣਾ ਕੀਤੀ ਜਾ ਸਕਦੀ ਅਤੇ ਨਿਸ਼ਾਨੇ ਦੀ ਰੁੱਖ ਨਾਲ; ਜੋ ਅਨਿੱਖੜ ਸੰਬੰਧ ਬੀਜ ਅਤੇ ਰੁੱਖ ਵਿਚਕਾਰ ਹੈ, ਬਿਲਕੁਲ ਉਹੀ ਸੰਬੰਧ ਸਾਧਨਾਂ ਅਤੇ ਨਿਸ਼ਾਨੇ ਵਿਚਕਾਰ ਹੈ।[15]

## ਵੱਖਰਿਆਂ ਨਹੀਂ ਕੀਤਾ ਜਾ ਸਕਦਾ

ਲੋਕ ਕਹਿੰਦੇ ਹਨ, 'ਸਾਧਨ ਤਾਂ ਆਖਰ ਸਾਧਨ ਹੀ ਹੁੰਦੇ ਹਨ।' ਮੈਂ ਕਹਾਂਗਾ, 'ਸਾਧਨ ਆਖਰ ਸਭ ਕੁਝ ਹੁੰਦੇ ਹਨ।' ਜਿਹੋ ਜਿਹੇ ਸਾਧਨ ਹੋਣਗੇ ਉਹੋ ਜਿਹਾ ਹੀ ਨਿਸ਼ਾਨਾ ਹੋਵੇਗਾ।... ਸਾਧਨਾਂ ਅਤੇ ਨਿਸ਼ਾਨਿਆਂ ਨੂੰ ਵਖਰਿਆਂ ਕਰਦੀ ਕੋਈ ਕੰਧ ਨਹੀਂ। ਬੇਸ਼ਕ ਸਿਰਜਣਹਾਰ ਨੇ ਸਾਨੂੰ ਸਾਧਨਾਂ ਉਤੇ ਕੰਟਰੋਲ ਦਿਤਾ ਹੈ (ਅਤੇ ਉਹ ਵੀ ਬੜਾ ਸੀਮਿਤ), ਪਰ ਨਿਸ਼ਾਨੇ ਉਤੇ ਕੋਈ ਨਹੀਂ। ਨਿਸ਼ਾਨੇ ਦੀ ਪ੍ਰਾਪਤੀ ਪੂਰੀ ਤਰ੍ਹਾਂ ਸਾਧਨਾਂ ਦੀ ਤਨਾਸਬ ਵਿਚ ਹੀ ਹੁੰਦੀ ਹੈ। ਇਹ ਇਕ ਅਜਿਹੀ ਪ੍ਰਸਤਾਵਨਾ ਹੈ, ਜਿਸਦਾ ਅਪਵਾਦ ਕੋਈ ਨਹੀਂ।[੧੬]

ਮਾਲਕ ਨੇ ਹਰ ਚੀਜ਼ ਲਈ ਸਮਾਂ ਨਿਸਚਿਤ ਕੀਤਾ ਹੋਇਆ ਹੈ। ਅਸੀਂ ਹੁਕਮਾਂ ਨਾਲ ਸਿੱਟੇ ਪ੍ਰਾਪਤ ਨਹੀਂ ਕਰ ਸਕਦੇ; ਅਸੀਂ ਇਹਨਾਂ ਲਈ ਸਿਰਫ਼ ਯਤਨ ਕਰ ਸਕਦੇ ਹਾਂ। ਅਤੇ ਜਿੱਥੋਂ ਤਕ ਮੇਰਾ ਸੰਬੰਧ ਹੈ, ਮੇਰੇ ਲਈ ਇਹ ਜਾਨਣਾ ਕਾਫ਼ੀ ਤਸੱਲੀ ਦੀ ਗੱਲ ਹੈ ਕਿ ਜਿਹੜਾ ਫ਼ਰਜ਼ ਮੈਨੂੰ ਸੌਂਪਿਆ ਗਿਆ ਸੀ ਉਸਨੂੰ ਪੂਰਾ ਕਰਨ ਲਈ ਮੈਂ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਹੈ।17

## ਹੱਕ ਅਤੇ ਫ਼ਰਜ਼

ਹੱਕਾਂ ਦਾ ਅਸਲੀ ਸੋਮਾ ਫ਼ਰਜ਼ ਹੈ। ਜੇ ਅਸੀਂ ਸਾਰੇ ਜਣੇ ਆਪਣੇ ਫ਼ਰਜ਼ ਅਦਾ ਕਰਦੇ ਰਹੀਏ, ਤਾਂ ਫਿਰ ਹੱਕ ਲੱਭਣ ਦੀ ਕੋਈ ਬਹੁਤੀ ਲੋੜ ਨਹੀਂ ਰਹਿ ਜਾਏਗੀ। ਜੇ ਫ਼ਰਜ਼ ਤਾਂ ਅਦਾ ਹੋਏ ਬਿਨ੍ਹਾਂ ਹੀ ਰਹਿ ਜਾਣ ਅਤੇ ਅਸੀਂ ਹੱਕਾਂ ਮਗਰ ਨੱਠਦੇ ਫਿਰੀਏ, ਤਾਂ ਉਹ ਛਲੇਡੇ ਵਾਂਗ ਸਾਥੋਂ ਨੱਸਦੇ ਰਹਿਣਗੇ। ਜਿੰਨਾਂ ਅਸੀਂ ਉਹਨਾਂ ਮਗਰ ਨੱਸਾਂਗੇ, ਸਾਥੋਂ ਉਹ ਓਨੇ ਹੀ ਦੂਰ ਨੱਸਣਗੇ। ਕ੍ਰਿਸ਼ਨ ਵਲੋਂ ਇਹੀ ਸਿੱਖਿਆ ਇਹਨਾਂ ਅਮਰ ਸ਼ਬਦਾਂ ਵਿਚ ਦਿਤੀ ਗਈ ਹੈ : 'ਸਿਰਫ਼ ਕਰਮ ਹੀ ਤੇਰਾ ਕੰਮ ਹੈ। ਫਲ ਨੂੰ ਇਸ ਤੋਂ ਬਿਲਕੁਲ ਵੱਖ ਛੱਡ ਦੇ।' ਕਰਮ ਹੀ ਧਰਮ ਹੈ। ਹੱਕ ਇਸਦਾ ਫਲ ਹੈ।[18]

ਜਿਹੜਾ ਬੰਦਾ ਆਪਣੇ ਫ਼ਰਜ ਠੀਕ ਅਦਾ ਕਰੀ ਜਾਂਦਾ ਹੈ, ਉਸਨੂੰ ਹੱਕ ਆਪਣੇ ਆਪ ਮਿਲੀ ਜਾਂਦੇ ਹਨ। ਅਸਲ ਵਿਚ, ਆਪਣੇ ਫ਼ਰਜ਼ ਅਦਾ ਕਰਨ ਦਾ ਇਕੋ ਇਕ ਹੱਕ ਇਸਦੇ ਯੋਗ ਹੈ ਕਿ ਉਸ ਲਈ ਜੀਵਿਆ ਅਤੇ ਮਰਿਆ ਜਾਏ। ਇਸ ਵਿਚ ਸਾਰੇ ਹੱਕੀ ਅਧਿਕਾਰ ਆ ਜਾਂਦੇ ਹਨ। ਬਾਕੀ ਸਭ ਕੁਝ ਇਕ ਜਾਂ ਦੂਜੇ ਰੂਪ ਵਿਚ ਕਬਜ਼ਾ ਹੈ ਅਤੇ ਇਸ ਵਿਚ ਹਿੰਸਾ ਦੇ ਬੀਜ ਹੁੰਦੇ ਹਨ।

ਪੂੰਜੀਪਤੀ ਅਤੇ ਜ਼ਿਮੀਦਾਰ ਆਪਣੇ ਹੱਕਾਂ ਦੀ ਗੱਲ ਕਰਦੇ ਹਨ, ਦੂਜੇ ਪਾਸੇ ਮਜ਼ਦੂਰ ਆਪਣੇ ਹੱਕਾਂ ਦੀ ਗੱਲ ਕਰਦਾ ਹੈ, ਰਾਜਾ ਰਾਜ ਕਰਨ ਦੇ ਆਪਣੇ ਦੈਵੀ ਅਧਿਕਾਰ ਦੀ ਗੱਲ ਕਰਦਾ ਹੈ, ਰੱਯਤ ਇਸਦਾ ਵਿਰੋਧ ਕਰਨ ਦੇ ਆਪਣੇ ਹੱਕ ਦੀ। ਜੇ ਸਾਰੇ ਹੀ ਸਿਰਫ਼ ਆਪਣੇ ਹੱਕਾਂ ਉਤੇ ਜ਼ੋਰ ਦੇਈ ਜਾਣ ਅਤੇ ਫ਼ਰਜ਼ ਕੋਈ ਨਾ ਮੰਨਣ, ਤਾਂ ਨਿਰੋਲ ਘਚੋਲਾ ਅਤੇ ਅਰਾਜਕਤਾ ਫੈਲ ਜਾਏਗੀ।[19]

ਜੇ, ਹੱਕਾਂ ਉਤੇ ਜ਼ੋਰ ਦੇਣ ਦੀ ਥਾਂ, ਹਰ ਕੋਈ ਆਪਣਾ ਫ਼ਰਜ਼ ਅਦਾ ਕਰੀ ਜਾਏ, ਤਾਂ ਮਨੁੱਖਤਾ ਵਿਚ ਤੁਰਤ ਜ਼ਾਬਤੇ ਦਾ ਨਿਯਮ ਸਥਾਪਿਤ ਹੋ ਜਾਏਗਾ।... ਮੈਂ ਤਾਂ ਇਹ ਸੁਝਾਅ ਦੇਣ ਦੀ ਹਿੰਮਤ ਕਰਾਂਗਾ ਕਿ ਜਿਹੜੇ ਹੱਕ ਚੰਗੀ ਤਰ੍ਹਾਂ ਅਦਾ ਕੀਤੇ ਗਏ ਫ਼ਰਜ਼ ਵਿਚੋਂ ਨਹੀਂ ਨਿਕਲਦੇ, ਉਹ ਰੱਖਣ ਦੇ ਯੋਗ ਹੀ ਨਹੀਂ। ਉਹ ਹੱੜਪੀ ਗਈ ਚੀਜ਼ ਹੋਣਗੇ, ਜਿਸਨੂੰ ਜਿੰਨੀਂ ਜਲਦੀ ਛੱਡ ਦਿੱਤਾ ਜਾਏ ਓਨਾ ਹੀ ਚੰਗਾ ਹੈ। ਜਿਹੜੇ ਕਮਬਖਤ ਆਪ ਆਪਣੇ ਬੱਚਿਆਂ ਪ੍ਰਤਿ ਪਹਿਲਾਂ ਆਪਣਾ ਫ਼ਰਜ਼ ਅਦਾ ਕਰਨ ਦੀ ਥਾਂ ਉਹਨਾਂ ਤੋਂ ਫ਼ਰਮਾਂਬਰਦਾਰੀ ਦੀ ਆਸ ਰਖਦੇ ਹਨ, ਉਹ ਨਫ਼ਰਤ ਤੋਂ ਸਿਵਾ ਹੋਰ ਕਿਸੇ ਚੀਜ਼ ਨੂੰ ਜਨਮ ਨਹੀਂ ਦੇਂਦੇ।

ਇਹ ਧਾਰਮਿਕ ਸਿੱਖਿਆਵਾਂ ਦਾ ਵਿਗਾੜ ਹੁੰਦਾ ਹੈ ਜਦੋਂ ਇਕ ਸ਼ਰਾਬੀ ਕਬਾਬੀ ਪਤੀ ਆਪਣੀ ਆਗਿਆਕਾਰ ਪਤਨੀ ਤੋਂ ਹਰ ਤਰ੍ਹਾਂ ਦੀ ਅਧੀਨਗੀ ਦੀ ਮੰਗ ਕਰਦਾ ਹੈ। ਪਰ ਜਿਹੜੇ ਬੱਚੇ ਆਪਣੇ ਮਾਪਿਆਂ ਦੀ ਹੁਕਮ-ਅਦੂਲੀ ਕਰਦੇ ਹਨ, ਜਿਹੜੇ ਮਾਪੇ ਉਹਨਾਂ ਪ੍ਰਤਿ ਆਪਣਾ ਫ਼ਰਜ਼ ਨਿਭਾਉਣ ਲਈ ਤਤਪਰ ਰਹਿੰਦੇ ਹਨ, ਉਹ ਅਕ੍ਰਿਤਘਣ ਹੁੰਦੇ ਹਨ ਅਤੇ ਆਪਣੇ ਮਾਪਿਆਂ ਨਾਲੋਂ ਉਹ ਆਪਣਾ ਵਧੇਰੇ ਨੁਕਸਾਨ ਕਰਨਗੇ। ਪਤੀ ਪਤਨੀ ਬਾਰੇ ਵੀ ਇਹੀ ਕਿਹਾ ਜਾ ਸਕਦਾ ਹੈ।

ਜੇ ਤੁਸੀਂ ਇਸ ਸਾਦੇ ਜਿਹੇ ਅਤੇ ਸਰਬ-ਵਿਆਪਕ ਨਿਯਮ ਨੂੰ ਮਾਲਕਾਂ ਅਤੇ ਮਜ਼ਦੂਰਾਂ, ਭੂਮੀਪਤੀਆਂ ਅਤੇ ਮੁਜ਼ਾਰਿਆਂ, ਰਜਵਾੜਿਆਂ ਅਤੇ ਉਹਨਾਂ ਦੀ ਪਰਜਾ ਉਤੇ ਜਾਂ ਹਿੰਦੂਆਂ ਅਤੇ ਮੁਸਲਮਾਨਾਂ ਉਤੇ ਲਾਗੂ ਕਰੋ, ਤਾਂ ਤੁਸੀਂ ਦੇਖੋਗੇ ਕਿ ਜੀਵਨ ਅਤੇ ਕਾਰੋਬਾਰ ਵਿਚ ਗੜਬੜ

ਅਤੇ ਅਬਤਾਰੀ ਪੈਦਾ ਕੀਤੇ ਬਿਨ੍ਹਾਂ, ਜਿਹੜੀ ਭਾਰਤ ਵਿਚ ਅਤੇ ਦੂਨੀਆ ਦੇ ਦੂਜੇ ਹਿੱਸਿਆਂ ਵਿਚ ਦੇਖਣ ਵਿਚ ਆਉਂਦੀ ਹੈ, ਜ਼ਿੰਦਗੀ ਦੇ ਸਾਰੇ ਖੇਤਰਾਂ ਵਿਚ ਵੱਧ ਤੋਂ ਵੱਧ ਸੁਖਾਵੇਂ ਸੰਬੰਧ ਸਥਾਪਤ ਕੀਤੇ ਜਾ ਸਕਦੇ ਹਨ। ਮੈਂ ਜਿਸਨੂੰ ਸੱਤਿਆਗ੍ਰਹਿ ਦਾ ਨੇਮ ਕਹਿੰਦਾ ਹਾਂ ਉਸਨੂੰ ਫ਼ਰਜ਼ਾਂ ਅਤੇ ਉਹਨਾਂ ਤੋਂ ਨਿਕਲਦੇ ਹੱਕਾਂ ਦੀ ਠੀਕ ਸਮਝ ਤੋਂ ਹੀ ਸਥਾਪਤ ਕੀਤਾ ਜਾਣਾ ਚਾਹੀਦਾ ਹੈ।[20]

## 46. ਯਾਜਨਾ ਦਾ ਫ਼ਲਸਫ਼ਾ

### ਯਾਜਨਾ ਦਾ ਅਰਥ

ਯਾਜਨਾ ਦਾ ਅਰਥ ਹੈ ਦੁਨਿਆਵੀ ਜਾਂ ਰੂਹਾਨੀ ਪ੍ਰਕਿਰਤੀ ਦੇ ਕਿਸੇ ਵੀ ਇਵਜਾਨੇ ਦੀ ਇੱਛਾ ਕੀਤੇ ਬਿਨ੍ਹਾਂ ਦੂਜਿਆਂ ਦੇ ਭਲੇ ਦਾ ਨਿਸ਼ਾਨਾ ਰਖਦਾ ਕਾਰਜ। 'ਕਾਰਜ ਨੂੰ ਇਥੇ ਵੱਧ ਤੋਂ ਵੱਧ ਵਿਸ਼ਾਲ ਅਰਥਾਂ ਵਿਚ ਲਿਆ ਜਾਣਾ ਚਾਹੀਦਾ ਹੈ ਅਤੇ ਇਸ ਵਿਚ ਵਿਚਾਰ ਕਥਨੀ ਅਤੇ ਕਰਨੀ ਵੀ ਸ਼ਾਮਲ ਹੋਣੀ ਚਾਹੀਦੀ ਹੈ। 'ਦੂਜਿਆਂ' ਵਿਚ ਸਿਰਫ਼ ਮਨੁਖਤਾ ਹੀ ਨਹੀਂ, ਸਗੋਂ ਸਾਰਾ ਜੀਵਤ ਜਗਤ ਆ ਜਾਂਦਾ ਹੈ ...

ਫਿਰ, ਪ੍ਰਾਥਮਿਕ ਕੁਰਬਾਨੀ ਅਜੇਹਾ ਕਾਰਜ ਹੋਣਾ ਚਾਹੀਦਾ ਹੈ ਜਿਹੜਾ ਵਿਸ਼ਾਲ ਤੋਂ ਵਿਸ਼ਾਲ ਇਲਾਕੇ ਉਤਲੀ ਵਧ ਤੋਂ ਵਧ ਗਿਣਤੀ ਦੇ ਭਲੇ ਵਿਚ ਵੱਧ ਤੋਂ ਵੱਧ ਸਹਾਈ ਹੋਵੇ, ਅਤੇ ਜਿਹੜਾ ਘੱਟ ਤੋਂ ਘੱਟ ਕਸ਼ਟ ਨਾਲ ਮਰਦਾਂ ਅਤੇ ਔਰਤਾਂ ਦੀ ਵੱਧ ਤੋਂ ਵੱਧ ਗਿਣਤੀ ਵਲੋਂ ਕੀਤਾ ਜਾ ਸਕੇ। ਇਸ ਲਈ ਹੋਰ ਕਿਸੇ ਦਾ ਬੁਰਾ ਚਿਤਵਨਾ ਜਾਂ ਕਰਨਾ, ਭਾਵੇਂ ਇਹ ਕਿਸੇ ਅਖਾਉਤੀ ਉਚੇਰੇ ਹਿਤ ਲਈ ਹੀ ਕਿਉਂ ਨਾ ਹੋਵੇ, ਯਾਜਨਾ ਨਹੀਂ ਹੋਵੇਗਾ, ਮਹਾਯਾਜਨਾ ਤਾਂ ਹੋਰ ਵੀ ਘੱਟ ਹੋਵੇਗਾ। ਅਤੇ ਗੀਤਾ ਇਹ ਸਿੱਖਿਆ ਦੇਂਦੀ ਹੈ ਅਤੇ ਤਜਰਬਾ ਪੁਸ਼ਟੀ ਕਰਦਾ ਹੈ ਕਿ ਉਹ ਸਾਰੇ ਕਾਰਜ ਜਿਹੜੇ ਯਾਜਨਾ ਦੇ ਪ੍ਰਵਰਗ ਵਿਚ ਨਹੀਂ ਸ਼ਾਮਲ ਕੀਤੇ ਜਾ ਸਕਦੇ, ਉਹ ਗ਼ੁਲਾਮੀ ਵਧਾਉਂਦੇ ਹਨ।

ਇਹਨਾਂ ਅਰਥਾਂ ਵਿਚ ਯਾਜਨਾ ਤੋਂ ਬਿਨ੍ਹਾਂ ਸੰਸਾਰ ਇਕ ਘੜੀ ਵੀ ਨਹੀਂ ਕਾਇਮ ਰਹਿ ਸਕਦਾ ਅਤੇ ਇਸ ਲਈ, ਦੂਜੇ ਅਧਿਆਇ ਵਿਚ ਅਸਲੀ ਸਿਆਣਪ ਬਾਰੇ ਦੱਸਣ ਤੋਂ ਮਗਰੋਂ, ਗੀਤਾ ਦੇ ਤੀਜੇ ਅਧਿਆਇ ਵਿੱਚ ਇਸਨੂੰ ਪ੍ਰਾਪਤ ਕਰਨ ਦੇ ਸਾਧਨਾਂ ਬਾਰੇ ਦਸਿਆ ਗਿਆ ਹੈ ਅਤੇ ਸਪਸ਼ਟ ਤਰ੍ਹਾਂ ਨਾਲ ਐਲਾਨ ਕੀਤਾ ਗਿਆ ਹੈ ਕਿ ਯਾਜਨਾ ਰਚਨਾ ਦੇ ਨਾਲ ਹੀ ਸ਼ੁਰੂ ਹੋਈ। ਇਸ ਲਈ ਇਹ ਸਰੀਰ ਸਾਨੂੰ ਸਿਰਫ਼ ਇਸ ਲਈ ਦਿੱਤਾ ਗਿਆ ਹੈ ਕਿ ਅਸੀਂ ਇਸ ਨਾਲ ਸਾਰੀ ਰਚਨਾ ਦੀ ਸੇਵਾ ਕਰ ਸਕੀਏ। ਅਤੇ ਇਸ ਲਈ ਗੀਤਾ ਵਿਚ ਕਿਹਾ ਗਿਆ ਹੈ, ਜਿਹੜਾ ਵੀ ਕੋਈ ਯਾਜਨਾ ਕੀਤੇ ਤੋਂ ਬਿਨ੍ਹਾਂ ਖਾਂਦਾ ਹੈ, ਉਸ ਚੁਰਾਈ ਰੋਟੀ ਖਾਂਦਾ ਹੈ। ਜਿਹੜਾ ਬੰਦਾ ਸ਼ੁਧਤਾ ਵਾਲਾ ਜੀਵਨ ਬਤੀਤ ਕਰਦਾ ਹੈ, ਉਸਦਾ ਹਰ ਕਾਰਜ ਯਾਜਨਾ ਵਰਗਾ ਹੋਣਾ ਚਾਹੀਦਾ ਹੈ।

ਯਾਜਨਾ ਸਾਨੂੰ ਸਾਡੇ ਜਨਮ ਨਾਲ ਮਿਲੀ ਹੋਣ ਕਰਕੇ, ਅਸੀਂ ਸਾਰੀ ਉਮਰ ਦੇਣਦਾਰ ਰਹਿੰਦੇ ਹਾਂ ਅਤੇ ਇਸ ਤਰ੍ਹਾਂ ਬ੍ਰਹਿਮੰਡ ਦੀ ਸੇਵਾ ਕਰਨਾ ਸਾਡੇ ਲਈ ਹਮੇਸ਼ਾ ਲਾਜ਼ਮੀ ਹੁੰਦਾ ਹੈ। ਅਤੇ ਜਿਸ ਤਰ੍ਹਾਂ ਕੋਈ ਗ਼ੁਲਾਮ ਆਪਣੇ ਮਾਲਕ ਤੋਂ, ਜਿਸਦੀ ਉਹ ਸੇਵਾ ਕਰਦਾ ਹੈ, ਖਾਣਾ, ਕਪੜੇ ਆਦਿ ਪ੍ਰਾਪਤ ਕਰਦਾ ਹੈ, ਇਸੇ ਤਰ੍ਹਾਂ ਸਾਨੂੰ ਉਹ ਦਾਤਾਂ ਪ੍ਰਵਾਨ ਕਰਨੀਆਂ ਚਾਹੀਦੀਆਂ

ਹਨ, ਜਿਹੜੀਆਂ ਬ੍ਰਹਿਮੰਡ ਦੇ ਮਾਲਕ ਵਲੋਂ ਸਾਨੂੰ ਦਿੱਤੀਆਂ ਜਾਂਦੀਆਂ ਹਨ। ਸਾਨੂੰ ਜੋ ਕੁਝ ਵੀ ਮਿਲਦਾ ਹੈ, ਉਸਨੂੰ ਦਾਤ ਕਿਹਾ ਜਾਣਾ ਚਾਹੀਦਾ ਹੈ; ਕਿਉਂਕਿ ਦੇਣਦਾਰ ਹੋਣ ਕਰਕੇ ਅਸੀਂ ਆਪਣੇ ਫ਼ਰਜ਼ ਅਦਾ ਕਰਨ ਕਰਕੇ ਕਿਸੇ ਰਿਆਇਤ ਦੇ ਹੱਕਦਾਰ ਨਹੀਂ ਹਾਂ। ਇਸ ਲਈ ਜੇ ਅਸੀਂ ਇਹ ਪ੍ਰਾਪਤ ਕਰਨ ਵਿਚ ਅਸਫ਼ਲ ਰਹਿੰਦੇ ਹਾਂ ਤਾਂ ਸਾਨੂੰ ਮਾਲਕ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। ਸਾਡਾ ਸਰੀਰ ਉਸੇ ਦਾ ਹੀ ਹੈ, ਜਿਵੇਂ ਉਹ ਚਾਹੇ ਇਸਨੂੰ ਸਵਾਰੇ ਜਾਂ ਸੁੱਟ ਪਾਏ।

ਇਹ ਕੋਈ ਸ਼ਿਕਾਇਤ ਵਾਲਾ, ਜਾਂ ਤਰਸ ਵਾਲਾ ਵੀ, ਮਾਮਲਾ ਨਹੀਂ ਹੈ। ਇਸਦੇ ਉਲਟ ਇਹ ਕੁਦਰਤੀ, ਸਗੋਂ ਸੁਖਦਾਈ ਅਤੇ ਇੱਛਾ ਯੋਗ ਸਥਿਤੀ ਹੈ, ਸਿਰਫ਼ ਜੇ ਅਸੀਂ ਪਰਮਾਤਮਾ ਦੀ ਸਕੀਮ ਵਿਚ ਆਪਣਾ ਯੋਗ ਸਥਾਨ ਸਮਝ ਲਈਏ। ਸਾਨੂੰ, ਬੇਸ਼ਕ, ਤਗੜੇ ਵਿਸ਼ਵਾਸ ਦੀ ਲੋੜ ਹੋਵੇਗੀ ਜੇ ਅਸੀਂ ਇਸ ਸਰੱਵੁਚ ਵਿਸਮਾਦ ਦਾ ਅਨੁਭਵ ਕਰਨਾ ਹੋਵੇ ਤਾਂ। "ਆਪਣੇ ਆਪ ਬਾਰੇ ਜ਼ਰਾ ਵੀ ਫ਼ਿਕਰ ਨਾ ਕਰੋ, ਸਾਰੇ ਫ਼ਿਕਰ ਪਰਮਾਤਮਾ ਲਈ ਛੱਡ ਦਿਓ" – ਸਾਰੇ ਧਰਮਾਂ ਵਿਚ ਇਹ ਹੁਕਮ ਹੋਇਆ ਲਗਦਾ ਹੈ।

ਇਸ ਤੋਂ ਕਿਸੇ ਨੂੰ ਡਰ ਨਹੀਂ ਮਹਿਸੂਸ ਕਰਨਾ ਚਾਹੀਦਾ। ਜਿਹੜਾ ਵੀ ਕੋਈ ਸਾਫ਼ ਜ਼ਮੀਰ ਨਾਲ ਆਪਣੇ ਆਪ ਨੂੰ ਸੇਵਾ ਵਿਚ ਲਾਉਂਦਾ ਹੈ, ਉਹ ਦਿਨ ਪ੍ਰਤਿ ਦਿਨ ਇਸਦੀ ਵਧੇਰੇ ਲੋੜ ਮਹਿਸੂਸ ਕਰਦਾ ਜਾਇਗਾ, ਅਤੇ ਵਿਸ਼ਵਾਸ ਵਿਚ ਉਹ ਨਿਰੰਤਰ ਵਧੇਰੇ ਅਮੀਰ ਹੁੰਦਾ ਜਾਇਗਾ। ਸੇਵਾ ਦੇ ਰਸਤੇ ਉਤੇ ਉਹ ਵਿਅਕਤੀ ਸ਼ਾਇਦ ਹੀ ਹੈ ਚੱਲ ਸਕੇ ਜਿਹੜਾ ਸਵੈ–ਹਿਤ ਦਾ ਤਿਆਗ ਕਰਨ ਲਈ ਅਤੇ ਆਪਣੇ ਜਨਮ ਦੀਆਂ ਹਾਲਤਾਂ ਪਛਾਨਣ ਲਈ ਤਿਆਰ ਨਹੀਂ। ਅਚੇਤ ਜਾਂ ਸੁਚੇਤ, ਸਾਡੇ ਵਿਚੋਂ ਹਰ ਕੋਈ ਕੋਈ ਨਾ ਕੋਈ ਸੇਵਾ ਜ਼ਰੂਰ ਕਰਦਾ ਹੈ। ਜੇ ਅਸੀਂ ਜਾਣ–ਬੁੱਝ ਕੇ ਇਹ ਸੇਵਾ ਕਰਨ ਦੀ ਆਦਤ ਪਾ ਲਈਏ, ਤਾਂ ਸਾਡੀ ਸੇਵਾ ਕਰਨ ਦੀ ਇੱਛਾ ਹੋਰ ਵੀ ਜ਼ੋਰ ਫੜਦੀ ਜਾਇਗੀ ਅਤੇ ਇਸ ਤੋਂ ਨਾ ਸਿਰਫ਼ ਸਾਨੂੰ, ਸਗੋਂ ਸਾਰੀ ਦੁਨੀਆ ਨੂੰ ਖ਼ੁਸ਼ੀ ਪ੍ਰਾਪਤ ਹੋਵੇਗੀ।[21]

### ਅਸਲ ਵਿਚ ਯਾਜਨਾ

ਯਾਜਨਾ ਉਹ ਫ਼ਰਜ਼ ਜਾਂ ਸੇਵਾ ਹੈ, ਜੋ ਦਿਨ ਦੇ 24 ਘੰਟੇ ਹੀ ਕੀਤੀ ਜਾਣੀ ਜ਼ਰੂਰੀ ਹੈ। ... ਇੱਛਾ ਕੀਤੇ ਜਾਣ ਤੋਂ ਬਿਨ੍ਹਾਂ ਸੇਵਾ ਕਰਨਾ ਕੋਈ ਦੂਜਿਆਂ ਦਾ ਲਿਹਾਜ਼ ਕਰਨਾ ਨਹੀਂ, ਸਗੋਂ ਆਪਣਾ ਲਿਹਾਜ਼ ਕਰਨਾ ਹੈ, ਬਿਲਕੁਲ ਜਿਸ ਤਰ੍ਹਾਂ ਕਰਜ਼ਾ ਅਦਾ ਕਰਕੇ ਅਸੀਂ ਸਿਰਫ਼ ਆਪਣੀ ਹੀ ਸੇਵਾ ਕਰ ਰਹੇ ਹੁੰਦੇ ਹਾਂ, ਆਪਣਾ ਭਾਰ ਹੌਲਾ ਕਰ ਰਹੇ ਹੁੰਦੇ ਹਾਂ ਅਤੇ ਆਪਣਾ ਫ਼ਰਜ਼ ਅਦਾ ਕਰ ਰਹੇ ਹੁੰਦੇ ਹਾਂ। ਫਿਰ, ਨਾ ਸਿਰਫ਼ ਭਲਿਆਂ ਲਈ ਹੀ, ਸਗੋਂ ਸਾਰਿਆਂ ਲਈ ਹੀ ਇਹ ਲਾਜ਼ਮੀ ਹੈ ਕਿ ਅਸੀਂ ਆਪਣੇ ਸੋਮੇ ਮਨੁੱਖਤਾ ਦੇ ਲੇਖੇ ਲਾਈਏ। ਅਤੇ ਜੇ ਕਾਨੂੰਨ ਇਸ ਤਰ੍ਹਾਂ ਦਾ ਹੈ, ਜਿਵੇਂ ਕਿ ਪ੍ਰਤੱਖ ਤੌਰ ਉਤੇ ਹੈ ਹੀ, ਜ਼ਿੰਦਗੀ ਵਿਚ ਵਿਲਾਸ ਦੀ ਥਾਂ ਨਹੀਂ ਰਹਿੰਦੀ ਅਤੇ ਇਸਦੀ ਥਾਂ ਤਿਆਗ ਲੈ ਲੈਂਦਾ ਹੈ। ਤਿਆਗ ਦਾ ਫ਼ਰਜ਼ ਮਨੁੱਖਤਾ ਨੂੰ ਜਾਨਵਰਾਂ ਤੋਂ ਨਿਖੇੜਦਾ ਹੈ।...

ਪਰ ਇਥੇ ਤਿਆਗ ਦਾ ਮਤਲਬ ਦੁਨੀਆ ਛੱਡ ਦੇਣਾ ਅਤੇ ਜੰਗਲਾਂ ਵਿਚ ਚਲੇ ਜਾਣਾ ਨਹੀਂ। ਤਿਆਗ ਦੀ ਭਾਵਨਾ ਦਾ ਜ਼ਿੰਦਗੀ ਦੀਆਂ ਸਾਰੀਆਂ ਸਰਗਰਮੀਆਂ ਉਤੇ ਰਾਜ ਹੋਣਾ

ਚਾਹੀਦਾ ਹੈ। ਕੋਈ ਗ੍ਰਿਹਸਥੀ ਹੋਣੋਂ ਹਟ ਨਹੀਂ ਜਾਂਦਾ। ਜਿਹੜਾ ਸੌਦਾਗਰ ਕੁਰਬਾਨੀ ਦੀ ਭਾਵਨਾ ਨਾਲ ਕੰਮ ਕਰਦਾ ਹੈ, ਉਹ ਆਪਣੇ ਹੱਥਾਂ ਵਿਚੋਂ ਕਰੋੜਾਂ ਰੁਪਏ ਲੰਘਦੇ ਦੇਖੇਗਾ, ਪਰ ਜੇ ਉਹ ਇਸ ਨੇਮ ਮੁਤਾਬਕ ਚਲਦਾ ਹੈ ਤਾਂ ਉਹ ਆਪਣੀਆਂ ਯੋਗਤਾਵਾਂ ਨੂੰ ਸੇਵਾ ਲਈ ਵਰਤੇਗਾ। ਇਸ ਲਈ ਉਹ ਨਾ ਮੁੱਛੇਗਾ, ਨਾ ਸੱਟੇਬਾਜ਼ੀ ਕਰੇਗਾ, ਸਗੋਂ ਸਾਦਾ ਜੀਵਨ ਬਤੀਤ ਕਰੇਗਾ, ਇਕ ਵੀ ਜੀਵ ਨੂੰ ਕਸ਼ਟ ਨਹੀਂ ਪੁਚਾਇਗਾ ਅਤੇ ਕਿਸੇ ਨੂੰ ਕਸ਼ਟ ਪੁਚਾਉਣ ਨਾਲੋਂ ਲੱਖਾਂ ਗੁਆਉਣ ਨੂੰ ਤਰਜੀਹ ਦੇਵੇਗਾ।

ਕਿਸੇ ਨੂੰ ਇਹ ਖਿਆਲ ਨਹੀਂ ਬਣਾ ਲੈਣਾ ਚਾਹੀਦਾ ਕਿ ਇਸ ਤਰ੍ਹਾਂ ਦਾ ਸੌਦਾਗਰ ਸਿਰਫ਼ ਕਲਪਨਾ ਵਿਚ ਹੀ ਰਹਿੰਦਾ ਹੈ। ਦੁਨੀਆ ਦੀ ਖੁਸ਼ਕਿਸਮਤੀ ਨੂੰ, ਇਹ ਜ਼ਰੂਰ ਮੌਜੂਦ ਹੈ — ਪੱਛਮ ਵਿਚ ਵੀ ਅਤੇ ਪੂਰਬ ਵਿਚ ਵੀ। ਇਹ ਠੀਕ ਹੈ ਕਿ ਇਹੋ ਜਿਹੇ ਸੌਦਾਗਰ ਉਂਗਲਾਂ ਉਤੇ ਗਿਣੇ ਜਾਣ ਜੋਗੇ ਹੋਣਗੇ, ਪਰ ਇਸ ਵੰਨਗੀ ਦੀ ਇਕ ਵੀ ਜਿਉਂਦੀ ਜਾਗਦੀ ਉਦਾਹਰਣ ਜੇ ਮਿਲ ਸਕਦੀ ਹੈ, ਤਾਂ ਇਹ ਕਾਲਪਨਿਕ ਨਹੀਂ ਰਹਿੰਦੀ। ... ਅਤੇ ਜੇ ਅਸੀਂ ਮਾਮਲੇ ਨੂੰ ਗਹੁ ਨਾਲ ਘੋਖੀਏ, ਤਾਂ ਜ਼ਿੰਦਗੀ ਦੇ ਹਰ ਖੇਤਰ ਵਿਚ ਸਾਨੂੰ ਅਜੇਹੇ ਬੰਦੇ ਮਿਲਣਗੇ, ਜਿਹੜੇ ਲਗਨ ਭਰਿਆ ਜੀਵਨ ਬਤੀਤ ਕਰਦੇ ਹਨ। ਨਿਰਸੰਦੇਹ ਇਹ ਕੁਰਬਾਨੀ ਦੇ ਪੁਤਲੇ ਆਪਣੇ ਕੰਮ ਰਾਹੀਂ ਆਪਣੀ ਰੋਜੀ ਕਮਾਉਂਦੇ ਹਨ। ਪਰ ਰੋਜ਼ੀ ਉਹਨਾਂ ਦਾ ਨਿਸ਼ਾਨਾ ਨਹੀਂ, ਸਗੋਂ ਉਹਨਾਂ ਦੇ ਕਿੱਤੇ ਦੀ ਵਾਧੂ ਨਾਲ–ਲਗਦੀ ਉਪਜ ਹੈ।...

ਕੁਰਬਾਨੀ ਵਾਲਾ ਜੀਵਨ ਕਲਾ ਦਾ ਸਿਖਰ ਹੈ, ਅਤੇ ਸੱਚੀ–ਖੁਸ਼ੀ ਨਾਲ ਭਰਿਆ ਹੁੰਦਾ ਹੈ। ਯਾਜਨਾ ਯਾਜਨਾ ਨਹੀਂ ਰਹਿੰਦੀ ਜੇ ਬੰਦਾ ਇਸਨੂੰ ਬੋਝਲ ਜਾਂ ਖਿਝ ਚੜ੍ਹਾਉਣ ਵਾਲਾ ਮਹਿਸੂਸ ਕਰੇ। ਵਿਲਾਸ ਤਬਾਹੀ ਵੱਲ ਲੈ ਜਾਂਦਾ ਹੈ ਅਤੇ ਤਿਆਗ ਅਮਰਤਾ ਵੱਲ। ਖੁਸ਼ੀ ਦੀ ਸਵੈਧੀਨ ਹੋਂਦ ਕੋਈ ਨਹੀਂ ਹੁੰਦੀ। ਇਹ ਜ਼ਿੰਦਗੀ ਵੱਲ ਸਾਡੇ ਵਤੀਰੇ ਉਤੇ ਨਿਰਭਰ ਕਰਦੀ ਹੈ। ਕਿਸੇ ਨੂੰ ਮੰਚ ਦੇ ਦ੍ਰਿਸ਼ ਤੋਂ ਖੁਸ਼ੀ ਮਿਲੇਗੀ, ਕਿਸੇ ਦੂਜੇ ਨੂੰ ਆਕਾਸ਼ ਵਿਚ ਸਾਹਮਣੇ ਆਉਂਦੇ ਸਦਾ ਨਵੇਂ ਦ੍ਰਿਸ਼ਾਂ ਤੋਂ। ਇਸ ਲਈ, ਖੁਸ਼ੀ ਵਿਅਕਤੀਗਤ ਅਤੇ ਕੌਮੀ ਵਿਦਿਆ ਦਾ ਮਸਲਾ ਹੈ। ਅਸੀਂ ਉਹਨਾਂ ਚੀਜ਼ਾਂ ਤੋਂ ਹੀ ਖੁਸ਼ੀ ਮਹਿਸੂਸ ਕਰਾਂਗੇ, ਜਿਨ੍ਹਾਂ ਤੋਂ ਖੁਸ਼ੀ ਮਹਿਸੂਸ ਕਰਨਾ ਸਾਨੂੰ ਬਚਪਨ ਤੋਂ ਸਿਖਾਇਆ ਗਿਆ ਹੁੰਦਾ ਹੈ। ਵਖੋ–ਵਖਰੇ ਕੌਮੀ ਸ਼ਬਦਾਂ ਦੀ ਉਦਾਹਰਣ ਸੌਖੇ ਜਿਹੇ ਹੀ ਦਿੱਤੀ ਜਾ ਸਕਦੀ ਹੈ।...

## ਸਵੈਇੱਛਤ ਸੇਵਾ

ਸੇਵਾ ਕਰਨ ਵਾਲਾ ਵਿਅਕਤੀ ਖੁਦ ਆਪਣੇ ਸੁਖਾਂ ਬਾਰੇ ਇਕ ਵੀ ਸੋਚ ਜ਼ਾਇਆ ਨਹੀਂ ਕਰੇਗਾ, ਆਪਣੇ ਸੁਖਾਂ ਦੀ ਖਿਆਲ ਰੱਖਣਾ ਜਾਂ ਨਾ ਰੱਖਣਾ ਉਹ ਅਰਸ਼ਾਂ ਵਿਚਲੇ ਮਾਲਕ ਉਤੇ ਛੱਡ ਦੇਵੇਗਾ। ਇਸ ਲਈ ਉਹ ਹਰ ਉਹ ਚੀਜ਼ ਆਪਣੇ ਉਤੇ ਨਹੀਂ ਲੱਦ ਲਵੇਗਾ, ਜਿਹੜੀ ਉਸਦੇ ਰਾਹ ਵਿਚ ਆਉਂਦੀ ਹੈ; ਉਹ ਉਹੀ ਕੁਝ ਲਵੇਗਾ, ਜਿਸਦੀ ਉਸਨੂੰ ਸਖਤ ਲੋੜ ਹੈ, ਅਤੇ ਬਾਕੀ ਸਭ ਕੁਝ ਛੱਡ ਦੇਵੇਗਾ। ਆਪਣੇ ਆਪ ਨੂੰ ਜਦੋਂ ਉਹ ਅਸੁਵਿਧਾ ਵਿਚ ਪਾਇਆ ਗਿਆ ਦੇਖਦਾ ਹੈ, ਉਦੋਂ ਵੀ ਉਹ ਸ਼ਾਂਤ, ਗੁੱਸੇ ਤੋਂ ਮੁਕਤ ਅਤੇ ਇਕਾਗਰ–ਚਿਤ ਰਹਿੰਦਾ ਹੈ। ਨੈਤਿਕ ਗੁਣ ਵਾਂਗ, ਉਸਦੀ ਸੇਵਾ ਆਪਣਾ ਇਨਾਮ ਆਪ ਹੈ, ਅਤੇ ਉਹ ਇਸ ਨਾਲ ਸੰਤੁਸ਼ਟ ਰਹੇਗਾ।

ਫਿਰ, ਸੇਵਾ ਵਿਚ ਬੇਧਿਆਨ ਹੋਣ ਦੀ, ਜਾਂ ਇਸ ਵੱਲੋਂ ਹੱਥ ਪਿੱਛੇ ਰੱਖਣ ਦੀ ਕਿਸੇ ਨੂੰ ਹਿੰਮਤ ਨਹੀਂ ਕਰਨੀ ਚਾਹੀਦੀ। ਜਿਹੜਾ ਵੀ ਕੋਈ ਖਿਆਲ ਕਰਦਾ ਹੈ ਕਿ ਉਸਨੂੰ ਸਿਰਫ਼

ਆਪਣੇ ਨਿੱਜੀ ਕਾਰੋਬਾਰ ਵਿਚ ਹੀ ਉਦਮੀ ਹੋਣਾ ਚਾਹੀਦਾ ਹੈ, ਅਤੇ ਮੁਫ਼ਤ ਲੋਕ ਸੇਵਾ ਜਿਵੇਂ ਉਹ ਚਾਹੇ ਕਿਸੇ ਸਮੇਂ ਅਤੇ ਕਿਸੇ ਤਰ੍ਹਾਂ ਵੀ ਕੀਤੀ ਜਾ ਸਕਦੀ ਹੈ, ਉਸ ਨੇ ਅਜੇ ਕੁਰਬਾਨੀ ਦੇ ਵਿਗਿਆਨ ਦਾ ੳ ਅ ਵੀ ਸਿੱਖਣਾ ਹੈ। ਦੂਜਿਆਂ ਦੀ ਸਵੈ-ਇੱਛਤ ਸੇਵਾ ਮੰਗ ਕਰਦੀ ਹੈ ਕਿ ਵਿਅਕਤੀ ਚੰਗੇ ਤੋਂ ਚੰਗਾ ਜੋ ਕਰ ਸਕਦਾ ਹੈ, ਉਹ ਕਰੇ, ਅਤੇ ਆਪਣੀ ਸੇਵਾ ਨੂੰ ਪਿੱਛੇ ਰੱਖੇ। ਅਸਲ ਵਿਚ, ਸ਼ੁਧ ਉਪਾਸ਼ਕ ਬਿਨ੍ਹਾਂ ਕਿਸੇ ਵੀ ਰੱਖ-ਰਖਾਅ ਦੇ ਮਨੁੱਖਤਾ ਦੀ ਸੇਵਾ ਨਾਲ ਆਪਣੇ ਆਪ ਨੂੰ ਪਵਿੱਤਰ ਬਣਾ।[22]

## 47. ਇਹ ਸ਼ੈਤਾਨੀ ਸਭਿਅਤਾ

ਇਹ ਮੇਰਾ ਪੱਕਾ ਵਿਸ਼ਵਾਸ ਹੈ ਕਿ ਅੱਜ ਯੂਰਪ ਪਰਮਾਤਮਾ ਜਾਂ ਈਸਾਈਮਤ ਦੀ ਭਾਵਨਾ ਨੂੰ ਨਹੀਂ ਸਗੋਂ ਸ਼ੈਤਾਨ ਦੀ ਭਾਵਨਾ ਨੂੰ ਪੇਸ਼ ਕਰਦਾ ਹੈ। ਅਤੇ ਸ਼ੈਤਾਨ ਦੀਆਂ ਸਫ਼ਲਤਾਵਾਂ ਉਦੋਂ ਸਭ ਤੋਂ ਵੱਡੀਆਂ ਹੁੰਦੀਆਂ ਹਨ, ਜਦੋਂ ਉਹ ਆਪਣੇ ਬੁਲ੍ਹਾਂ ਉਤੇ ਰੱਬ ਦਾ ਨਾਂ ਲੈ ਕੇ ਸਾਹਮਣੇ ਆਉਂਦਾ ਹੈ। ਯੂਰਪ ਅੱਜ ਸਿਰਫ਼ ਨਾਂ ਨੂੰ ਈਸਾਈ ਹੈ। ਅਸਲ ਵਿਚ ਇਹ ਕੁਬੇਰ ਦੀ ਪੂਜਾ ਕਰ ਰਿਹਾ ਹੈ।[23]

ਮੈਂ ਰੇਲਾਂ ਜਾਂ ਹਸਪਤਾਲਾਂ ਨੂੰ ਤਬਾਹ ਕਰਨ ਦਾ ਨਿਸ਼ਾਨਾ ਨਹੀਂ ਰਖਦਾ, ਭਾਵੇਂ ਮੈਂ ਤਨੋ-ਮਨੋ ਇੱਛਾ ਕਰਨ ਯੋਗ ਟੀਚਾ ਹੀ ਕਿਉਂ ਨਾ ਇਸ ਨੂੰ ਸਮਝਦਾ ਹੋਵਾਂ। ਸਾਰੀ ਮਸ਼ੀਨਰੀ ਅਤੇ ਮਿੱਲਾਂ ਨੂੰ ਤਬਾਹ ਕਰਨ ਦੀ ਮੈਂ ਹੋਰ ਵੀ ਘੱਟ ਕੋਸ਼ਿਸ਼ ਕਰ ਰਿਹਾ ਹਾਂ। ਜਿੰਨੀਂ ਕੁ ਸਾਦਗੀ ਅਤੇ ਤਿਆਗ ਲਈ ਲੋਕ ਅੱਜ ਤਿਆਰ ਹਨ, ਇਹ ਉਸ ਤੋਂ ਉਚੇਰੀ ਸਾਦਗੀ ਅਤੇ ਤਿਆਗ ਦੀ ਮੰਗ ਕਰਦੀ ਹੈ।[24]

### ਆਤਮਾ ਦਾ ਰੁਤਬਾ

ਮੈਂ ਵਾਧਾ ਜ਼ਰੂਰ ਚਾਹੁੰਦਾ ਹਾਂ, ਮੈਂ ਆਤਮ-ਨਿਰਣਾ ਜ਼ਰੂਰ ਚਾਹੁੰਦਾ ਹਾਂ, ਮੈਂ ਆਜ਼ਾਦੀ ਜ਼ਰੂਰ ਚਾਹੁੰਦਾ ਹਾਂ, ਪਰ ਮੈਂ ਇਹ ਸਭ ਕੁਝ ਆਤਮਾ ਲਈ ਚਾਹੁੰਦਾ ਹਾਂ। ਮੈਨੂੰ ਸ਼ੱਕ ਹੈ ਕਿ ਲੋਹੇ ਦਾ ਯੁਗ ਪੱਥਰ ਨਾਲੋਂ ਉੱਨਤ ਹੈ। ਮੈਂ ਬੇਲਾਗ ਹਾਂ। ਆਤਮਾ ਦਾ ਕ੍ਰਮ-ਵਿਕਾਸ ਹੈ, ਜਿਸ ਵੱਲ ਬੁਧੀ ਅਤੇ ਸਾਡੀਆਂ ਸਾਰੀਆਂ ਸਮਰਥਾਵਾਂ ਲੱਗੀਆਂ ਹੋਣਆਂ ਚਾਹੀਦੀਆਂ ਹਨ।[25]

### ਭਾਰਤ ਦਾ ਰਸਤਾ

ਮੈਂ ਚਾਹਾਂਗਾ ਕਿ ਸਾਡੇ ਆਗੂ ਸਾਨੂੰ ਦੁਨੀਆ ਵਿਚ ਇਖ਼ਲਾਕੀ ਤੌਰ ਉਤੇ ਸਰਵੁੱਚ ਹੋਣਾ ਸਿਖਾਉਣ। ਸਾਨੂੰ ਦੱਸਿਆ ਜਾਂਦਾ ਹੈ ਕਿ ਸਾਡੀ ਇਹ ਧਰਤੀ ਕਦੀ ਦੇਵਤਿਆਂ ਦਾ ਨਿਵਾਸ ਸਥਾਨ ਹੁੰਦੀ ਸੀ। ਇਹ ਕਲਪਨਾ ਕਰਨੀ ਸੰਭਵ ਨਹੀਂ ਕਿ ਦੇਵਤੇ ਅਜੇਹੀ ਥਾਂ ਉਤੇ ਵਸਦੇ ਹੋਣਗੇ ਜਿਸਨੂੰ ਮਿੱਲਾਂ ਦੀਆਂ ਚਿਮਨੀਆਂ ਅਤੇ ਫੈਕਟਰੀਆਂ ਦੇ ਧੂਏਂ ਅਤੇ ਰੌਲੇ ਨੇ ਘਿਣਾਉਣੀ ਬਣਾ ਛੱਡਿਆ ਹੋਵੇਗਾ ਅਤੇ ਜਿਸਦੀਆਂ ਸੜਕਾਂ ਉਤੇ ਅੰਨ੍ਹੇ ਵਾਹ ਤੇਜ਼ ਚੱਲ ਰਹੇ ਇੰਜਣ ਦੌੜਦੇ ਫਿਰਦੇ ਹਨ, ਜਿਨ੍ਹਾਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਉਹ ਕਿਸ ਚੀਜ਼ ਮਗਰ ਦੌੜ ਰਹੇ

ਹਨ ਅਤੇ ਬੱਸਾਂ ਵਿਚ ਭੇਡਾਂ ਬੱਕਰੀਆਂ ਵਾਂਗ ਤਾੜੇ ਹੁੰਦੇ ਹਨ ਅਤੇ ਆਪਣੇ ਆਪ ਨੂੰ ਅਜੇਹੇ ਅਜਨਬੀਆਂ ਵਿਚਕਾਰ ਦੇਖਣ ਨਾਲ ਚਿੜਚਿੜਾ ਜਾਂਦੇ ਹਨ ਜਿਹੜੇ ਉਹਨਾਂ ਨੂੰ ਬਾਹਰ ਕੱਢ ਮਾਰਨਗੇ, ਜੇ ਉਹ ਅਜੇਹਾ ਕਰ ਸੱਕਣ ਤਾਂ, ਅਤੇ ਜਿਨ੍ਹਾਂ ਨੂੰ ਉਹ ਆਪ, ਆਪਣੀ ਵਾਰੀ, ਇਸੇ ਤਰ੍ਹਾਂ ਹੀ ਬਾਹਰ ਕੱਢ ਮਾਰਨਗੇ। ਮੈਂ ਇਹਨਾਂ ਚੀਜ਼ਾਂ ਦਾ ਹਵਾਲਾ ਦੇ ਰਿਹਾ ਹਾਂ ਕਿਉਂਕਿ ਇਹ ਪਦਾਰਥਕ ਤਰੱਕੀ ਦੀਆਂ ਪ੍ਰਤੀਕ ਸਮਝੀਆਂ ਜਾਂਦੀਆਂ ਹਨ। ਪਰ ਉਹ ਸਾਡੀ ਖੁਸ਼ੀ ਵਿਚ ਇਕ ਕਣ ਜਿੰਨਾ ਵੀ ਵਾਧਾ ਨਹੀਂ ਕਰਦੀਆਂ।[26]

## ਆਧੁਨਿਕ ਸਭਿਅਤਾ

ਪਹਿਲੇ ਸਮਿਆਂ ਵਿਚ, ਜਦੋਂ ਲੋਕ ਇਕ ਦੂਜੇ ਨਾਲ ਲੜਨਾ ਚਾਹੁੰਦੇ ਹੁੰਦੇ ਸਨ, ਉਹ ਆਪਸ ਵਿਚ ਸਰੀਰਕ ਤਾਕਤ ਮਾਪਦੇ ਹਨ, ਹੁਣ ਕਿਸੇ ਪਹਾੜੀ ਉਪਰੋਂ ਇਕ ਬੰਦੂਕਧਾਰੀ ਲਈ ਹਜ਼ਾਰਾਂ ਦੀਆਂ ਜਾਨਾਂ ਲੈਣਾ ਸੰਭਵ ਹੈ। ਇਹ ਹੈ ਸਭਿਅਤਾ। ਪਹਿਲਾਂ, ਆਦਮੀ ਖੁੱਲ੍ਹੀ ਹਵਾ ਵਿਚ ਜਿੰਨਾਂ ਚਾਹੁੰਦੇ ਸਨ, ਕੰਮ ਕਰਦੇ ਸਨ। ਹੁਣ ਹਜ਼ਾਰਾਂ ਮਜ਼ਦੂਰ ਇਕੱਠੇ ਹੁੰਦੇ ਹਨ ਅਤੇ ਸੰਭਾਲ ਦੇ ਨਾਂ ਉਤੇ, ਫੈਕਟਰੀਆਂ ਜਾਂ ਕਾਨਾਂ ਵਿਚ ਕੰਮ ਕਰਦੇ ਹਨ। ਉਹਨਾਂ ਦੀ ਹਾਲਤ ਜਾਨਵਰਾਂ ਨਾਲੋਂ ਵੀ ਮਾੜੀ ਹੈ। ਉਹ ਆਪਣੀਆਂ ਜਾਨਾਂ ਨੂੰ ਖਤਰੇ ਵਿਚ ਪਾ ਕੇ ਕਰੋੜਪਤੀਆਂ ਦੀ ਖਾਤਰ ਅਤਿ ਦੇ ਖਤਰਨਾਕ ਕਿੱਤਿਆਂ ਵਿਚ ਕੰਮ ਕਰਨ ਲਈ ਮਜਬੂਰ ਹੁੰਦੇ ਹਨ। ... ਇਹ ਸਭਿਅਤਾ ਇਹੋ ਜਿਹੀ ਹੈ ਕਿ ਬੰਦੇ ਨੂੰ ਸਿਰਫ਼ ਸਬਰ ਰੱਖਣ ਦੀ ਲੋੜ ਹੈ ਅਤੇ ਇਹ ਆਪਣੇ ਆਪ ਤਬਾਹ ਹੋ ਜਾਇਗੀ।[27]

ਕੀ ਆਵਾਜਾਈ ਦੇ ਤੇਜ਼ ਸਾਧਨਾਂ ਨਾਲ ਦੁਨੀਆ ਕੋਈ ਚੰਗੇਰੀ ਹੋ ਗਈ ਹੈ? ਇਹ ਸਾਧਨ ਮਨੁੱਖ ਦੀ ਰੂਹਾਨੀ ਪ੍ਰਗਤੀ ਨੂੰ ਕਿਵੇਂ ਅੱਗੇ ਲਿਜਾਂਦੇ ਹਨ?

ਕੀ ਅਖ਼ੀਰ ਵਿਚ ਇਸ ਵਾਸਤੇ ਰੁਕਾਵਟ ਨਹੀਂ ਬਣਦੇ? ਅਤੇ ਮਨੁੱਖ ਦੀ ਲਾਲਸਾ ਦਾ ਕੋਈ ਅੰਤ ਹੈ? ਕਦੀ ਅਸੀਂ ਕੁਝ ਮੀਲ ਫ਼ੀ ਘੰਟੇ ਦੇ ਹਿਸਾਬ ਨਾਲ ਸਫ਼ਰ ਕਰਕੇ ਸੰਤੁਸ਼ਟ ਹੁੰਦੇ ਸਾਂ; ਅੱਜ ਅਸੀਂ ਸੈਂਕੜੇ ਮੀਲ ਫ਼ੀ ਘੰਟਾ ਤੈਅ ਕਰਨਾ ਚਾਹੁੰਦੇ ਹਾਂ; ਕਿਸੇ ਦਿਨ ਅਸੀਂ ਪੁਲਾੜ ਵਿਚ ਉੱਡਣ ਦੀ ਵੀ ਇੱਛਾ ਕਰ ਸਕਦੇ ਹਾਂ। ਸਿੱਟਾ ਕੀ ਨਿਕਲੇਗਾ? ਉਥਲ–ਪੁਥਲ।[28]

ਮੈਂ ਫ਼ਾਸਲੇ ਅਤੇ ਸਮੇਂ ਨੂੰ ਤਬਾਹ ਕਰਨ ਦੀ ਇਸ ਪਾਗਲ ਇੱਛਾ ਦੀ ਪਾਸ਼ਵੀ ਭੁੱਖਾਂ ਵਧਾਉਣ ਦੀ ਅਤੇ ਉਹਨਾਂ ਦੀ ਸੰਤੁਸ਼ਟੀ ਦੀ ਖੋਜ ਵਿਚ ਧਰਤੀ ਦੇ ਸਿਰਿਆਂ ਤੱਕ ਜਾਣ ਦੀ ਪੂਰੇ ਦਿਲ ਨਾਲ ਨਿਖੇਧੀ ਕਰਦਾ ਹਾਂ। ਜੇ ਆਧੁਨਿਕ ਸਭਿਅਤਾ ਦਾ ਮਤਲਬ ਇਹ ਸਾਰਾ ਕੁਝ ਹੈ, ਅਤੇ ਮੈਂ ਸਮਝ ਗਿਆ ਹਾਂ ਕਿ ਇਸਦਾ ਮਤਲਬ ਇਹੀ ਹੈ, ਤਾਂ ਮੈਂ ਇਸ ਨੂੰ ਸ਼ੈਤਾਨੀ ਸਭਿਅਤਾ ਕਹਾਂਗਾ।...[29]

## ਸਨਅਤੀਕਰਣ ਦਾ ਦੰਡ

ਇਹ ਸਨਅਤੀ ਸਭਿਅਤਾਂ ਇਕ ਬੀਮਾਰੀ ਹੈ ਕਿਉਂਕਿ ਇਹ ਸਾਰੀ ਇਕ ਬੁਰਾਈ ਹੈ। ਆਓ, ਨਾਅਰਿਆਂ ਅਤੇ ਲੱਫ਼ਾਜ਼ੀ ਦੇ ਧੋਖੇ ਵਿਚ ਨਾ ਆਈਏ। ਭਾਫ਼–ਬੇੜੀਆਂ ਜਾਂ ਤਾਰ–ਸੰਚਾਰ ਨਾਲ ਮੇਰੀ ਕੋਈ ਲੜਾਈ ਨਹੀਂ। ਇਹ ਕਾਇਮ ਰਹਿਣ, ਜੇ ਇਹ ਸਨਅਤ ਦੀ, ਅਤੇ ਜੋ ਕੁਝ ਵੀ ਇਸਦਾ ਮਤਲਬ ਹੈ ਉਸਦੀ, ਸਹਾਇਤਾ ਤੋਂ ਬਿਨ੍ਹਾਂ ਕਾਇਮ ਰਹਿ ਸਕਦੇ ਹਨ। ਇਹ ਕੋਈ

ਨਿਸ਼ਾਨਾ ਨਹੀਂ ਹਨ। ਭਾਫ਼–ਬੇੜੀਆਂ ਅਤੇ ਤਾਰ–ਸੰਚਾਰ ਲਈ ਸਾਨੂੰ ਲੁੱਟ–ਖਸੁੱਟ ਬਰਦਾਸ਼ਤ ਨਹੀਂ ਕਰਨੀ ਚਾਹੀਦੀ। ਮਨੁੱਖਾ ਨਸਲ ਦੀ ਸਥਾਈ ਭਲਾਈ ਲਈ ਇਹ ਕਿਸੇ ਤਰ੍ਹਾਂ ਵੀ ਲਾਜ਼ਮੀ ਚੀਜ਼ਾਂ ਨਹੀਂ। ਹੁਣ ਜਦ ਕਿ ਅਸੀਂ ਭਾਫ਼ ਅਤੇ ਬਿਜਲੀ ਦੀ ਵਰਤੋਂ ਕਰਨਾ ਜਾਣਦੇ ਹਾਂ, ਸਾਨੂੰ ਉਚਿਤ ਮੌਕੇ ਉੱਤੇ, ਅਤੇ ਸਨਅਤਵਾਦ ਤੋਂ ਬਚਣਾ ਸਿੱਖ ਲੈਣ ਤੋਂ ਪਿਛੋਂ, ਇਹਨਾਂ ਦੀ ਵਰਤੋਂ ਕਰਨ ਦੇ ਯੋਗ ਹੋਣਾ ਚਾਹੀਦਾ ਹੈ। ਇਸ ਲਈ ਸਾਡਾ ਮਕਸਦ ਹਰ ਕੀਮਤ ਉਤੇ ਸਨਅਤਵਾਦ ਨੂੰ ਤਬਾਹ ਕਰਨਾ ਹੈ।[30]

ਸਮਾਂ ਆ ਰਿਹਾ ਹੈ, ਜਦੋਂ ਉਹ ਲੋਕ, ਜਿਹੜੇ ਅੱਜ ਆਪਣੀਆਂ ਲੋੜਾਂ ਵਧਾਉਣ ਦੀ ਪਾਗ਼ਲ ਦੌੜ ਵਿਚ ਲੱਗੇ ਹੋਏ ਹਨ, ਵਿਅਰਥ ਹੀ ਇਹ ਖਿਆਲ ਕਰਦੇ ਹੋਏ ਕਿ ਇਹ ਅਸਲ ਤੱਤ ਵਸਤੂ ਵਿਚ ਦੁਨੀਆ ਦੇ ਅਸਲ ਗਿਆਨ ਵਿਚ ਵਾਧਾ ਕਰਦੀਆਂ ਹਨ, ਆਪਣੇ ਕਦਮ ਪਿੱਛੇ ਮੋੜਨਗੇ ਅਤੇ ਕਹਿਣਗੇ: 'ਅਸੀਂ ਕੀ ਕੀਤਾ ਹੈ?'

ਸਭਿਅਤਾਵਾਂ ਆਈਆਂ ਅਤੇ ਚਲੀਆਂ ਗਈਆਂ, ਅਤੇ ਸਾਡੀ ਸਾਰੀ ਤਰੱਕੀ ਦੇ ਬਾਵਜੂਦ, ਜਿਸਦੀਆਂ ਅਸੀਂ ਡੀਂਗਾ ਮਾਰਦੇ ਹਾਂ, ਮੈਂ ਮੁੜ ਮੁੜ ਕੇ ਇਹ ਪੁੱਛਣ ਲਈ ਵਰਗ–ਲਾਇਆ ਜਾਂਦਾ ਹਾਂ, 'ਕਿਸ ਮੰਤਵ ਲਈ? ਡਾਰਵਿਨ ਦੇ ਇਕ ਸਮਕਾਲੀ, ਵੈਲੇਸ, ਨੇ ਇਹੀ ਗੱਲ ਕਹੀ ਹੈ। ਉਸਨੇ ਕਿਹਾ ਹੈ, ਸ਼ਾਨਦਾਰ ਕਾਢਾਂ ਅਤੇ ਲੱਭਤਾਂ ਦੇ ਪੰਜਾਹ ਸਾਲਾਂ ਨੇ ਮੱਨੁਖਤਾ ਦੇ ਨੈਤਿਕ ਕੱਦ ਵਿਚ ਇਕ ਇੰਚ ਦਾ ਵੀ ਵਾਧਾ ਨਹੀਂ ਕੀਤਾ। ਇਕ ਸੁਫ਼ਨੇਸਾਜ਼ ਅਤੇ ਦ੍ਰਿਸ਼ਟੇਤਾ – ਤਾਲਸਤਾਇ – ਨੇ ਵੀ ਇਹੀ ਕਿਹਾ ਹੈ। ਯਸੂਹ ਮਸੀਹ, ਬੁੱਧ ਅਤੇ ਮੁਹੰਮਦ ਨੇ ਵੀ ਇਹੀ ਕਿਹਾ ਸੀ, ਜਿਸਦੇ ਧਰਮ ਦਾ ਮੇਰੇ ਆਪਣੇ ਦੇਸ ਵਿਚ ਅੱਜ ਨਿਸ਼ੇਧ ਕੀਤਾ ਜਾ ਰਿਹਾ ਅਤੇ ਇਸਨੂੰ ਗ਼ਲਤ ਰੂਪ ਦਿਤਾ ਜਾ ਰਿਹਾ ਹੈ।

## ਪਰਮਾਤਮਾ ਅਤੇ ਕੁਬੇਰ

'ਸਰਮਨ ਆਨ 'ਦ ਮਾਊਂਟ' ਵਿਚ ਜਿਹੜੇ ਚਸ਼ਮੇ ਤੁਹਾਨੂੰ ਦਿਤੇ ਗਏ ਸਨ, ਤੁਸੀਂ ਹਰ ਤਰ੍ਹਾਂ ਨਾਲ ਉਹਨਾਂ ਨੂੰ ਡੂੰਘੀ ਤਰ੍ਹਾਂ ਮਾਣੋ, ਪਰ ਫਿਰ ਤੁਹਾਨੂੰ ਮਾਤਮੀ ਵੇਸ ਅਤੇ ਸਵਾਹ ਵੀ ਲੈਣੀ ਪਵੇਗੀ। ਸਰਮਨ ਦੀ ਸਿੱਖਿਆ ਸਾਡੇ ਵਿਚੋਂ ਹਰ ਇਕ ਲਈ ਸੀ। ਤੁਸੀਂ ਪਰਮਾਤਮਾ ਅਤੇ ਕੁਬੇਰ ਦੋਹਾਂ ਦੀ ਸੇਵਾ ਨਹੀਂ ਕਰ ਸਕਦੇ। ਪਰਮਾਤਮਾ, ਜਿਹੜਾ ਕਿ ਰਹੀਮ ਹੈ, ਕਰੀਮ ਹੈ, ਸਾਕਾਰ ਸਹਿਣਸ਼ੀਲਤਾ ਹੈ, ਕੁਬੇਰ ਨੂੰ ਚਾਰ ਦਿਨ ਦੀ ਚਾਂਦਨੀ ਦੀ ਆਗਿਆ ਦੇਂਦਾ ਹੈ। ਪਰ ਮੈਂ ਤੁਹਾਨੂੰ ਕਹਿੰਦਾ ਹਾਂ ... ਕੁਬੇਰ ਦੇ ਸਵੈ–ਘਾਤਕ ਅਤੇ ਤਬਾਹਕੁਨ ਦਿਖਾਵੇ ਤੋਂ ਦੂਰ ਨੱਸੋ।[31]

ਜੇ ਮੇਰੇ ਕੋਲ ਤਾਕਤ ਹੋਵੇ ਤਾਂ ਮੈਂ ਇਸ ਨਿਜ਼ਾਮ ਨੂੰ ਅੱਜ ਤਬਾਹ ਕਰ ਦਿਆਂ। ਮੈਂ ਅਤਿ ਦੇ ਮਾਰੂ ਹਥਿਆਰ ਵਰਤਾਂ, ਜੇ ਮੈਨੂੰ ਯਕੀਨ ਹੋਵੇ ਕਿ ਉਹ ਇਸਨੂੰ ਤਬਾਹ ਕਰ ਦੇਣਗੇ। ਮੈਂ ਰੁਕਿਆ ਸਿਰਫ਼ ਇਸ ਕਰਕੇ ਹੋਇਆ ਹਾਂ ਕਿਉਂਕਿ ਇਹੋ ਜਿਹੇ ਹਥਿਆਰਾਂ ਦੀ ਵਰਤੋਂ ਇਸ ਨਿਜ਼ਾਮ ਦੀ ਸਿਰਫ਼ ਉਮਰ ਹੀ ਲੰਮੀਂ ਕਰੇਗੀ, ਭਾਵੇਂ ਇਹ ਇਸਦੇ ਮੌਜੂਦਾ ਸ਼ਾਸਕਾਂ ਨੂੰ ਤਬਾਹ ਕਰ ਸਕਦੀ ਹੈ।[32]

## ਪੱਛਮ

ਮੇਰੇ ਵਿਚ ਏਨਾਂ ਕੁ ਮੰਨਣ ਜੋਗੀ ਹਲੀਮੀ ਹੈ ਕਿ ਅਸੀਂ ਪੱਛਮ ਤੋਂ ਲਾਭਦਾਇਕ ਢੰਗ ਨਾਲ ਕੁਝ ਲੈ ਸਕਦੇ ਹਾਂ। ਸਿਆਣਪ ਕਿਸੇ ਇਕ ਮਹਾਂਦੀਪ ਜਾਂ ਇਕ ਨਸਲ ਦੀ ਅਜਾਰੇਦਾਰੀ ਨਹੀਂ।

ਪੱਛਮੀ ਸਭਿਅਤਾ ਦਾ ਮੇਰੇ ਵਲੋਂ ਵਿਰੋਧ ਅਸਲ ਵਿਚ ਇਸਦੀ ਅੰਧਾਧੁੰਦ ਅਤੇ ਬਿਨ੍ਹਾਂ ਸੋਚੇ–ਸਮਝੇ ਨਕਲ ਦਾ ਵਿਰੋਧ ਹੈ, ਜਿਹੜੀ ਇਸ ਮਣੌਤ ਉਤੇ ਆਧਾਰਿਤ ਹੈ ਕਿ ਏਸ਼ੀਆਈ ਲੋਕ ਪੱਛਮ ਤੋਂ ਆਉਂਦੀ ਹਰ ਚੀਜ਼ ਦੀ ਸਿਰਫ਼ ਨਕਲ ਕਰਨ ਦੇ ਹੀ ਯੋਗ ਹਨ।

ਮੇਰਾ ਇਹ ਵਿਸ਼ਵਾਸ ਜ਼ਰੂਰ ਹੈ ਕਿ ਜੇ ਭਾਰਤ ਵਿਚ ਕਸ਼ਟ ਦੀ ਅੱਗ ਵਿਚੋਂ ਲੰਘਣ ਅਤੇ ਉਸਦੀ ਆਪਣੀ ਸਭਿਅਤਾ ਉਤੇ ਕਿਸੇ ਵੀ ਅਣਉਕਿਤ ਹਮਲੇ ਦਾ ਮੁਕਾਬਲਾ ਕਰ ਸਕਣ ਲਈ ਕਾਫ਼ੀ ਸਬਰ ਹੋਵੇ ਤਾਂ ਇਹ ਅਮਨ ਅਤੇ ਦੁਨੀਆ ਦੀ ਠੋਸ ਤਰੱਕੀ ਵਿਚ ਅਮਰ ਹਿੱਸਾ ਪਾ ਸਕਦਾ ਹੈ, ਭਾਵੇਂ ਇਸਦੀ ਸਭਿਅਤਾ ਨਿਰਸੰਦੇਹ ਪਰਿਪੂਰਨ ਨਹੀਂ, ਪਰ ਹੁਣ ਤੱਕ ਸਮੇਂ ਵਲੋਂ ਕੀਤੀ ਤਬਾਹੀ ਦਾ ਮੁਕਾਬਲਾ ਕਰ ਸਕੀ ਹੈ।[33]

## 48. ਮਨੁੱਖ ਬਨਾਮ ਮਸ਼ੀਨ

ਮਸ਼ੀਨਰੀ ਦੇ ਲੋਪ ਹੋਣ ਉਤੇ ਮੈਂ ਰੋਵਾਂਗਾ ਨਹੀਂ, ਨਾ ਹੀ ਇਸਨੂੰ ਪਰਲੋ ਸਮਝਾਂਗਾ। ਪਰ ਮਸ਼ੀਨਰੀ ਖਤਮ ਕਰਨ ਦਾ ਮੇਰਾ ਕੋਈ ਮਨਸੂਬਾ ਨਹੀਂ।[34]

### ਮਨੁੱਖ ਦੀ ਬਹਾਲੀ

ਸਰਵੁੱਚ ਫਿਕਰ ਮਨੁੱਖ ਦਾ ਹੈ। ਮਸ਼ੀਨ ਨੂੰ ਮਨੁੱਖ ਦੇ ਅੰਗ ਖੀਣ ਕਰਨ ਵੱਲ ਨਹੀਂ ਲੱਗਣਾ ਚਾਹੀਦਾ।[35]

ਮੇਰੇ ਅੰਦਰ ਇਹ ਪੱਕਾ ਵਿਸ਼ਵਾਸ ਹੈ ਕਿ, ਜਦੋਂ ਮਸ਼ੀਨੀ ਯੁਗ ਦੀਆਂ ਇਹ ਸਾਰੀਆਂ ਪ੍ਰਾਪਤੀਆਂ ਲੋਪ ਹੋ ਜਾਣਗੀਆਂ, ਤਾਂ ਸਾਰੀਆਂ ਇਹ ਦਸਤਕਾਰੀਆਂ ਕਾਇਮ ਰਹਿਣਗੀਆਂ। ਜਦੋਂ ਸਾਰਾ ਸ਼ੋਸ਼ਣ ਖਤਮ ਹੋ ਜਾਇਗਾ ਤਾ ਸੇਵਾ ਅਤੇ ਈਮਾਨਦਾਰ ਕਿਰਤ ਕਾਇਮ ਰਹੇਗੀ। ਇਹ ਵਿਸ਼ਵਾਸ ਕਿਉਂਕਿ ਮੇਰੀ ਟੇਕ ਹੈ, ਇਸੇ ਲਈ ਮੈਂ ਆਪਣਾ ਕੰਮ ਜਾਰੀ ਰੱਖ ਰਿਹਾ ਹਾਂ। ਆਪਣੇ ਕੰਮ ਵਿਚ ਅਝੁਕ ਵਿਸ਼ਵਾਸ ਸਟੀਫਨਸਨ ਅਤੇ ਕੋਲੰਬਸ ਵਰਗੇ ਬੰਦਿਆਂ ਦੀ ਟੇਕ ਬਣਿਆ। ਆਪਣੇ ਕੰਮ ਵਿਚ ਵਿਸ਼ਵਾਸ ਮੇਰੀ ਟੇਕ ਹੈ।[36]

ਆਪਣੇ ਕੰਮ ਵਿਚ ਵਿਸ਼ਵਾਸ ਮੇਰੀ ਟੇਕ ਹੈ, ਪਰ ਇਸਦੇ ਵਿਚ ਇਕ ਹੋਰ ਦ੍ਰਿੜ ਵਿਸ਼ਵਾਸ ਵੀ ਮਿਲਿਆ ਹੋਇਆ ਹੈ ਕਿ ਬਾਕੀ ਸਾਰੀਆਂ ਚੀਜ਼ਾਂ, ਜਿਹੜੀਆਂ ਮੇਰੇ ਵਿਸ਼ਵਾਸ ਨੂੰ ਵੰਗਾਰਦੀਆਂ ਲਗਦੀਆਂ ਹਨ, ਨਸ਼ਟ ਹੋ ਜਾਣਗੀਆਂ। ... ਮੈਨੂੰ ਸਪਸ਼ਟ ਹੈ ਕਿ, ਇਹ ਮਸ਼ੀਨੀ ਯੁਗ ਜਦ ਕਿ ਮਨੁੱਖ ਨੂੰ ਮਸ਼ੀਨ ਵਿਚ ਬਦਲਣ ਦਾ ਨਿਸ਼ਾਨਾ ਰੱਖਦਾ ਹੈ ਮੈਂ ਮਨੁੱਖ ਨੂੰ, ਜਿਹੜਾ ਮਸ਼ੀਨ ਬਣਾ ਦਿਤਾ ਗਿਆ ਹੈ, ਉਸਦੇ ਮੂਲ ਰੂਪ ਵਿਚ ਮੁੜ–ਬਹਾਲ ਕਰਨ ਦਾ ਨਿਸ਼ਾਨਾ ਰਖਦਾ ਹਾਂ।[37]

ਆਦਰਸ਼ਕ ਤੌਰ ਉਤੇ, ... ਮੈਂ ਹਰ ਮਸ਼ੀਨਰੀ ਨੂੰ ਰੱਦ ਕਰਾਂਗਾ, ਬਿਲਕੁਲ ਜਿਸ ਤਰ੍ਹਾਂ ਮੈਂ ਇਸ ਸਰੀਰ ਨੂੰ ਵੀ ਰੱਦ ਕਰਾਂਗਾ ਜਿਹੜਾ ਮੁਕਤੀ ਲਈ ਸਹਾਇਕ ਨਹੀਂ, ਅਤੇ ਆਤਮਾ ਦੀ ਪੂਰਨ ਮੁਕਤੀ ਚਾਹਾਂਗਾ। ਇਸ ਦ੍ਰਿਸ਼ਟੀਕੋਨ ਤੋਂ, ਮੈਂ ਸਾਰੀ ਮਸ਼ੀਨਰੀ ਨੂੰ ਰੱਦ ਕਰਾਂਗਾ, ਮਸ਼ੀਨਾਂ ਕਾਇਮ ਰਹਿਣਗੀਆਂ ਕਿਉਂਕਿ, ਸਰੀਰ ਵਾਂਗ, ਇਹ ਵੀ ਅਟੱਲ ਸਨ। ਖੁਦ ਸਰੀਰ ... ਮੈਕਾਨਿਜ਼ਮ ਦਾ ਅਤਿ ਦਾ ਸ਼ੁੱਧ ਟੋਟਾ ਹੈ; ਪਰ ਜੇ ਇਹ ਆਤਮਾ ਦੀਆਂ ਸਰਵੁੱਚ ਉਡਾਣਾਂ ਵਿਚ ਰੁਕਾਵਟ ਹੈ, ਤਾਂ ਇਸਨੂੰ ਰੱਦ ਕੀਤਾ ਜਾਣਾ ਚਾਹੀਦਾ ਹੈ।[38]

## ਮਸ਼ੀਨਰੀ ਦੀ ਬੁਰਾਈ

ਮਸ਼ੀਨਰੀ ਸੱਪ ਦੀ ਵਰਮੀ ਵਾਂਗ ਹੈ ਜਿਸ ਵਿਚ ਇਕ ਤੋਂ ਲੈ ਕੇ ਸੌ ਸੱਪਾਂ ਤੱਕ ਹੋ ਸਕਦੇ ਹਨ। ਜਿਥੇ ਵੀ ਕਿਤੇ ਮਸ਼ੀਨਰੀ ਹੈ, ਉਥੇ ਹੀ ਵੱਡੇ ਵੱਡੇ ਸ਼ਹਿਰ ਹਨ; ਜਿਥੇ ਵੱਡੇ ਵੱਡੇ ਸ਼ਹਿਰ ਹਨ, ਉਥੇ ਟਰਾਮਾਂ ਅਤੇ ਰੇਲਾਂ ਹੁੰਦੀਆਂ ਹਨ। ਅਤੇ ਸਿਰਫ਼ ਉਥੇ ਹੀ ਸਾਨੂੰ ਬਿਜਲੀ ਦੀਆਂ ਬੱਤੀਆਂ ਦਿਖਾਈ ਦੇਂਦੀਆਂ ਹਨ। ਈਮਾਨਦਾਰ ਡਾਕਟਰ ਤੁਹਾਨੂੰ ਦੱਸਣਗੇ ਕਿ ਜਿੱਥੇ ਵੀ ਕਿਤੇ ਆਵਾਜਾਈ ਦੇ ਨਕਲੀ ਸਾਧਨ ਵਧੇ ਹਨ, ਉਥੇ ਹੀ ਲੋਕਾਂ ਦੀ ਸਿਹਤ ਵਿਗੜੀ ਹੈ। ਮੈਨੂੰ ਯਾਦ ਹੈ ਕਿ ਜਦੋਂ ਯੂਰਪੀ ਸ਼ਹਿਰ ਵਿਚ ਪੈਸੇ ਦੀ ਥੁੜ੍ਹ ਸੀ ਤਾਂ ਟਰਾਮ ਕੰਪਨੀ ਦੀਆਂ, ਵਕੀਲਾਂ ਅਤੇ ਡਾਕਟਰਾਂ ਦੀਆਂ ਆਮਦਨਾ ਥੱਲੇ ਆ ਗਈਆਂ ਸਨ, ਅਤੇ ਲੋਕ ਘੱਟ ਰੋਗੀ ਸਨ। ਮਸ਼ੀਨਰੀ ਨਾਲ ਸੰਬੰਧਿਤ ਮੈਨੂੰ ਇਕ ਚੰਗਾ ਨੁਕਤਾ ਯਾਦ ਨਹੀਂ ਆਉਂਦਾ।[39]

## ਕਿਰਤ ਦੀ ਬੱਚਤ

ਮੇਰਾ ਇਤਰਾਜ਼ ਮਸ਼ੀਨਰੀ ਲਈ ਲਿਲ੍ਹ ਦੇ ਖਿਲਾਫ਼ ਹੈ, ਖੁਦ ਮਸ਼ੀਨਰੀ ਦੇ ਖਿਲਾਫ਼ ਨਹੀਂ। ਇਹ ਲਿਲ੍ਹ ਉਸ ਚੀਜ਼ ਲਈ ਹੈ ਜਿਸਨੂੰ ਉਹ ਕਿਰਤ ਬਚਾਉਣ ਵਾਲੀ ਮਸ਼ੀਨਰੀ ਕਹਿੰਦੇ ਹਨ। ਲੋਕ ਕਿਰਤ ਦੀ ਬੱਚਤ ਕਰੀ ਜਾਂਦੇ ਹਨ ਜਦੋਂ ਤੱਕ ਕਿ ਆਖਰ ਹਜ਼ਾਰਾਂ ਲੋਕ ਬੇਕਾਰ ਹੋ ਜਾਂਦੇ ਹਨ ਅਤੇ ਭੁੱਖੇ ਮਰਨ ਲਈ ਖੁੱਲ੍ਹੇ ਗਲੀਆਂ ਬਾਜ਼ਾਰਾਂ ਵਿਚ ਸੁੱਟ ਦਿਤੇ ਜਾਂਦੇ ਹਨ। ਮੈਂ ਸਮਾਂ ਅਤੇ ਕਿਰਤ ਬਚਾਉਣਾ ਚਾਹੁੰਦੇ ਹਾਂ, ਮਨੁੱਖਤਾ ਦੇ ਇਕ ਛੋਟੇ ਜਿਹੇ ਹਿੱਸੇ ਲਈ ਨਹੀਂ, ਸਗੋਂ ਸਾਰਿਆਂ ਲਈ।

ਵਿਅਕਤੀ ਦੀ ਕਿਰਤ ਨੂੰ ਬਚਾਉਣਾ ਨਿਸ਼ਾਨਾ ਹੋਣਾ ਚਾਹੀਦਾ ਹੈ, ਲਾਲਚ ਮੰਤਵ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਮੈਂ ਅਜੇਹੀ ਮਸ਼ੀਨ ਦਾ ਕਦੇ ਵੀ ਸਵਾਗਤ ਕਰਾਂਗਾ ਜਿਹੜੀ ਵਿੰਗੇ ਤੱਕਲਿਆਂ ਨੂੰ ਸਿੱਧਾ ਕਰ ਦੇਵੇ। ਗੱਲ ਇਹ ਨਹੀਂ ਕਿ ਲੁਹਾਰ ਤੱਕਲੇ ਬਣਾਉਣੇ ਬੰਦ ਕਰ ਦੇਣਗੇ; ਉਹ ਤਾਂ ਤੱਕਲੇ ਮੁਹਈਆ ਕਰਨੇ ਜਾਰੀ ਰਖਣਗੇ, ਪਰ ਜਦੋਂ ਤੱਕਲਾ ਖਰਾਬ ਹੋ ਜਾਏ, ਤਾਂ ਹਰ ਕੱਤਣ ਵਾਲੇ ਕੋਲ ਇਸਨੂੰ ਠੀਕ ਕਰਨ ਲਈ ਇਕ ਮਸ਼ੀਨ ਹੋਵੇਗੀ। ਇਸ ਲਈ, ਲਾਲਚ ਦੀ ਥਾਂ ਪਿਆਰ ਨੂੰ ਦੇ ਦਿਓ, ਤਾਂ ਸਭ ਕੁਝ ਠੀਕ ਹੋ ਜਾਵੇਗਾ।[40]

ਉਸ ਮਸ਼ੀਨਰੀ ਦੀ ਮੈਂ ਕੋਈ ਪ੍ਰਵਾਹ ਨਹੀਂ ਕਰ ਸਕਦਾ ਜਿਹੜੀ ਜਾਂ ਤਾਂ ਕਈਆਂ ਦੀ ਕੀਮਤ ਉਤੇ ਕੁਝ ਨੂੰ ਅਮੀਰ ਬਣਾਉਂਦੀ ਹੈ ਜਾਂ ਅਕਾਰਣ ਹੀ ਕਈਆਂ ਦੀ ਲਾਹੇਵੰਦੀ ਕਿਰਤ ਨੂੰ ਉਖਾੜਣ ਦਾ ਕਾਰਨ ਬਣਦੀ ਹੈ।[41]

ਮਸ਼ੀਨੀਕਰਣ ਚੰਗੀ ਚੀਜ਼ ਹੈ ਜਦੋਂ ਕੀਤੇ ਜਾਣ ਵਾਲੇ ਕੰਮ ਲਈ ਬੰਦੇ ਬਹੁਤ ਥੋਹੜੇ ਹੋਣ। ਇਹ ਇਕ ਬੁਰਾਈ ਹੈ ਜਿਥੇ ਕੰਮ ਲਈ ਲੁੜੀਂਦੇ ਬੰਦਿਆਂ ਨਾਲੋਂ ਬਹੁਤੇ ਬੰਦੇ ਮੌਜੂਦ ਹਨ, ਜਿਵੇਂ ਕਿ ਭਾਰਤ ਵਿਚ ਹੈ। ਸਾਡਾ ਮਸਲਾ ਇਹ ਨਹੀਂ ਕਿ ਸਾਡੇ ਪਿੰਡਾਂ ਵਿਚ ਵੱਸਦੇ ਕਰੋੜਾਂ ਲੋਕਾਂ ਲਈ ਵਿਹਲ ਕਿਵੇਂ ਲੱਭਣੀ ਹੈ। ਮਸਲਾ ਇਹ ਹੈ ਕਿ ਉਹਨਾਂ ਦੇ ਵਿਹਲੇ ਸਮੇਂ ਨੂੰ ਕਿਵੇਂ ਵਰਤਣਾ ਹੈ, ਜੋ ਕਿ ਸਾਲ ਵਿਚ ਛੇ ਮਹੀਨੇ ਦੀਆਂ ਕੰਮ ਦੀਆਂ ਦਿਹਾੜੀਆਂ ਦੇ ਬਰਾਬਰ ਬਣਦਾ ਹੈ।[42]

ਪਰ ਇਹ ਪੁੱਛਿਆ ਜਾਂਦਾ ਹੈ ਕਿ ਕਿਉਂ ਨਾ ਲੱਖਾਂ ਲੋਕਾਂ ਦੀ ਕਿਰਤ ਨੂੰ ਬਚਾਇਆ ਜਾਏ ਅਤੇ ਬੌਧਕ ਕੰਮਾਂ ਲਈ ਉਹਨਾਂ ਨੂੰ ਵਧੇਰੇ ਵਿਹਲਾ ਸਮਾਂ ਦਿਤਾ ਜਾਏ? ਵਿਹਲਾ ਸਮਾਂ ਇਕ ਹੱਦ ਤੱਕ ਹੀ ਚੰਗਾ ਅਤੇ ਜ਼ਰੂਰੀ ਹੁੰਦਾ ਹੈ। ਪਰਮਾਤਮਾ ਨੇ ਮਨੁੱਖ ਸਿਰਜਿਆ ਸੀ ਤਾਂ

ਕਿ ਉਹ ਲਹੂ–ਪਸੀਨੇ ਦੀ ਕਮਾਈ ਕਰਕੇ ਰੋਟੀ ਖਾਏ ਅਤੇ ਮੈਂ ਇਸ ਗੱਲ ਦੀ ਸੰਭਾਵਨਾ ਤੋਂ ਤਰਾਹੁੰਦਾ ਹਾਂ ਕਿ ਅਸੀਂ ਜੋ ਕੁਝ ਚਾਹੁੰਦੇ ਹਾਂ, ਸਮੇਤ ਆਪਣੀ ਖੁਰਾਕ ਦੇ, ਉਸਨੂੰ ਜਾਦੂਗਰ ਵਾਲੇ ਟੋਪ ਵਿਚੋਂ ਪੈਦਾ ਕਰਨ ਦੇ ਯੋਗ ਹੋ ਜਾਵਾਂਗੇ।

ਇਕ ਫੈਕਟਰੀ ਕੁਝ ਸੌ ਨੂੰ ਕਾਰ ਦੇਂਦੀ ਹੈ ਅਤੇ ਹਜ਼ਾਰਾਂ ਨੂੰ ਬੇਕਾਰ ਕਰ ਦੇਂਦੀ ਹੈ। ਹੋ ਸਕਦਾ ਹੈ ਮੈਂ ਤੇਲ ਦੀ ਮਿੱਲ ਤੋਂ ਕਈ ਟੱਨ ਤੇਲ ਪੈਦਾ ਕਰ ਲਵਾਂ, ਪਰ ਮੈਂ ਹਜ਼ਾਰਾਂ ਤੇਲ–ਕਾਮਿਆਂ ਨੂੰ ਬੇਕਾਰ ਵੀ ਕਰ ਰਿਹਾ ਹੋਵਾਂਗਾ। ਇਸਨੂੰ ਮੈਂ ਤਬਾਹਕਰੂ ਸ਼ਕਤੀ ਕਹਿੰਦਾ ਹਾਂ, ਜਦ ਕਿ ਲੱਖਾਂ ਹੱਥਾਂ ਦੀ ਕਿਰਤ ਉਸਾਰੂ ਹੈ ਅਤੇ ਸਾਂਝੇ ਭਲੇ ਵਿਚ ਸਹਾਈ ਹੁੰਦੀ ਹੈ। ਬਿਜਲੀ ਨਾਲ ਚੱਲਣ ਵਾਲੀ ਮਸ਼ੀਨਰੀ ਰਾਹੀਂ ਵਿਸ਼ਾਲ ਉਤਪਾਦਨ ਕਿਸੇ ਫਾਇਦੇ ਦਾ ਨਹੀਂ ਹੋਵੇਗਾ, ਭਾਵੇਂ ਇਹ ਮਸ਼ੀਨਰੀ ਰਾਜ ਦੀ ਮਲਕੀਅਤ ਹੀ ਹੋਵੇ।[43]

ਮੇਰੇ ਵਲੋਂ ਮਸ਼ੀਨਰੀ ਦੀ ਵਿਰੋਧਤਾ ਨੂੰ ਬਹੁਤ ਗ਼ਲਤ ਸਮਝਿਆ ਗਿਆ ਹੈ। ਮੈਂ ਮਸ਼ੀਨਰੀ ਦਾ ਮਸ਼ੀਨਰੀ ਵਜੋਂ ਵਿਰੋਧ ਨਹੀਂ ਕਰਦਾ। ਮੈਂ ਉਸ ਮਸ਼ੀਨਰੀ ਦਾ ਵਿਰੋਧ ਕਰਦਾ ਹਾਂ ਜਿਹੜੀ ਕਿਰਤ ਨੂੰ ਉਖਾੜਦੀ ਅਤੇ ਇਸਨੂੰ ਬੇਕਾਰ ਕਰ ਦੇਂਦੀ ਹੈ।[44]

ਮੈਂ ਮਸ਼ੀਨਰੀ ਦੀ ਦਿੱਸਦੀ ਜਿੱਤ ਤੋਂ ਚੁੰਧਿਆਉਣ ਤੋਂ ਇਨਕਾਰੀ ਹਾਂ। ਮੈਂ ਹਰ ਤਬਾਹਕਰੂ ਮਸ਼ੀਨਰੀ ਦੇ ਡੱਟ ਕੇ ਖਿਲਾਫ਼ ਹਾਂ। ਪਰ ਮੈਂ ਸਾਦਾ ਔਜ਼ਾਰਾਂ ਅਤੇ ਯੰਤਰਾਂ ਦਾ ਅਤੇ ਇਹੋ ਜਿਹੀ ਮਸ਼ੀਨਰੀ ਦਾ ਮੈਂ ਸਵਾਗਤ ਕਰਾਂਗਾ ਜਿਹੜੀ ਵਿਅਕਤੀਗਤ ਕਿਰਤ ਬਚਾਉਂਦੀ ਹੈ ਅਤੇ ਲੱਖਾਂ ਝੁੱਗੀਆਂ ਦਾ ਭਾਰ ਹੌਲਾ ਕਰਨ ਵਿਚ ਸਹਾਈ ਹੁੰਦੀ ਹੈ।[45]

ਮੈਂ ਸਮਝਦਾ ਹਾਂ ਕਿ ਮਸ਼ੀਨਰੀ ਦਾ ਢੰਗ ਹਾਨੀਕਾਰਕ ਹੁੰਦਾ ਹੈ ਜਦੋਂ ਉਹੀ ਕੰਮ ਵੈਸੇ ਬੇਕਾਰ ਪਏ ਲੱਖਾਂ ਹੱਥਾਂ ਵਲੋਂ ਸੌਖੀ ਤਰ੍ਹਾਂ ਕੀਤਾ ਜਾ ਸਕਦਾ ਹੈ। ਭਾਰਤ ਦੇ ਸੱਤ ਲੱਖ ਪਿੰਡਾਂ ਵਿਚ, ਜਿਹੜੇ ਉੱਨੀ ਸੌ ਮੀਲ ਲੰਬੇ ਅਤੇ ਪੰਦਰ੍ਹਾਂ ਸੌ ਮੀਲ ਚੌੜੇ ਰਕਬੇ ਉਤੇ ਫੈਲੇ ਹੋਏ ਹਨ, ਵੱਸਦੇ ਲੱਖਾਂ ਲੋਕਾਂ ਲਈ ਇਹ ਕਿਸੇ ਦਿਨ ਵੀ ਵਧੇਰੇ ਚੰਗਾ ਅਤੇ ਮਹਿਫੂਜ਼ ਹੈ ਕਿ ਉਹ ਆਪਣੇ ਕਪੜੇ ਆਪਣੇ ਹੀ ਪਿੰਡਾਂ ਵਿਚ ਤਿਆਰ ਕਰਨ, ਜਿਸ ਤਰ੍ਹਾਂ ਉਹ ਆਪਣੀ ਖੁਰਾਕ ਆਪ ਤਿਆਰ ਕਰਦੇ ਹਨ। ਇਹ ਪਿੰਡ ਜੇ ਜੀਵਨ ਦੀਆਂ ਮੁੱਢਲੀਆਂ ਲੋੜਾਂ ਦੇ ਉਤਪਾਦਨ ਨੂੰ ਕੰਟਰੋਲ ਨਹੀਂ ਕਰਦੇ ਤਾਂ ਉਹ ਉਸ ਆਜ਼ਾਦੀ ਨੂੰ ਕਾਇਮ ਨਹੀਂ ਰੱਖ ਸਕਦੇ ਜਿਹੜੀ ਉਹ ਆਦਿ ਕਾਲ ਤੋਂ ਮਾਣਦੇ ਰਹੇ ਹਨ।[46]

## ਵਿਸ਼ਾਲ ਉਤਪਾਦਨ

ਵਿਸ਼ਾਲ ਉਤਪਾਦਨ ਖਪਤਕਾਰ ਦੀਆਂ ਅਸਲ ਲੋੜਾਂ ਨੂੰ ਧਿਆਨ ਵਿਚ ਨਹੀਂ ਰਖਦਾ। ਜੇ ਵਿਸ਼ਾਲ–ਉਤਪਾਦਨ ਆਪਣੇ ਆਪ ਵਿਚ ਇਕ ਗੁਣ ਹੁੰਦਾ, ਤਾਂ ਇਹ ਅਸੀਮ ਵਾਧੇ ਦੇ ਸਮਰੱਥ ਹੁੰਦਾ। ਪਰ ਇਹ ਪੱਕੀ ਤਰ੍ਹਾਂ ਦਰਸਾਇਆ ਜਾ ਸਕਦਾ ਹੈ ਕਿ ਵਿਸ਼ਾਲ ਉਤਪਾਦਨ ਦੇ ਅੰਦਰ ਇਸਦੀਆਂ ਆਪਣੀਆਂ ਸੀਮਾਵਾਂ ਮੌਜੂਦ ਹੁੰਦੀਆਂ ਹਨ। ਜੇ ਸਾਰੇ ਦੇਸ਼ ਵਿਸ਼ਾਲ–ਉਤਪਾਦਨ ਦੀ ਪ੍ਰਣਾਲੀ ਅਪਣਾ ਲੈਣ, ਤਾਂ ਉਹਨਾਂ ਦੀਆਂ ਉਪਜਾਂ ਲਈ ਕਾਫ਼ੀ ਵੱਡੀ ਮੰਡੀ ਨਹੀਂ ਮਿਲੇਗੀ। ਤਾਂ ਫਿਰ ਵਿਸ਼ਾਲ ਉਤਪਾਦਨ ਰੁਕ ਜਾਇਗਾ।[47]

ਮੈਂ ਸਾਫ਼ ਸ਼ਬਦਾਂ ਵਿਚ ਆਪਣਾ ਦ੍ਰਿੜ੍ਹ–ਵਿਸ਼ਵਾਸ ਪ੍ਰਗਟ ਕਰਾਂਗਾ ਕਿ ਵਿਸ਼ਾਲ ਉਤਪਾਦਨ ਦਾ ਪਾਗ਼ਲਪਣ ਸੰਸਾਰ ਸੰਕਟ ਲਈ ਜ਼ਿੰਮੇਵਾਰ ਹੈ। ਜੇ ਘੜੀ ਪਲ ਲਈ ਮੰਨ ਵੀ ਲਈਏ ਕਿ ਹੋ ਸਕਦਾ ਹੈ ਮਸ਼ੀਨਰੀ ਮਨੁੱਖਤਾ ਦੀਆਂ ਸਾਰੀਆਂ ਲੋੜਾਂ ਮੁਹੱਈਆ ਕਰ ਦੇਵੇ,

ਫਿਰ ਵੀ ਇਹ ਉਤਪਾਦਨ ਨੂੰ ਖਾਸ ਹਲਕਿਆਂ ਵਿਚ ਕੇਂਦਰਿਤ ਕਰ ਦੇਵੇਗਾ, ਜਿਸ ਨਾਲ ਤੁਹਾਨੂੰ ਵੰਡ ਨੂੰ ਨਿਯਮਿਤ ਕਰਨ ਲਈ ਵਲਾ ਮਾਰ ਕੇ ਚੱਲਣਾ ਪਵੇਗਾ ਜਦ ਕਿ, ਜੇ ਉਤਪਾਦਨ ਅਤੇ ਵੰਡ ਦੋਵੇਂ ਹੀ ਉਹਨਾਂ ਇਲਾਕਿਆਂ ਵਿਚ ਹੀ ਹਨ ਜਿੱਥੇ ਚੀਜ਼ਾਂ ਦੀ ਲੋੜ ਹੈ, ਤਾਂ ਇਹ ਆਪਣੇ ਆਪ ਨਿਯਮਿਤ ਹੋ ਜਾਂਦੀ ਹੈ ਅਤੇ ਧੋਖੇਬਾਜ਼ੀ ਦੀ ਸੰਭਾਵਨਾ ਘੱਟ ਹੁੰਦੀ ਹੈ, ਸੱਟੇਬਾਜ਼ੀ ਦੀ ਬਿਲਕੁਲ ਕੋਈ ਨਹੀਂ।

ਵਿਸ਼ਾਲ ਉਤਪਾਦਨ ਦੀ, ਯਕੀਨਨ, ਮੈਂ ਕਲਪਨਾ ਕਰਦਾ ਹਾਂ, ਪਰ ਜਿਹੜਾ ਤਾਕਤ ਉਤੇ ਆਧਾਰਿਤ ਨਾ ਹੋਵੇ। ਆਖਰ, ਚਰਖੇ ਦਾ ਸੰਦੇਸ਼ ਇਹੀ ਹੈ। ਇਹ ਵਿਸ਼ਾਲ ਉਤਪਾਦਨ ਹੈ, ਪਰ ਲੋਕਾਂ ਦੇ ਆਪਣੇ ਘਰਾਂ ਵਿਚ ਵਿਸ਼ਾਲ ਉਤਪਾਦਨ ਹੈ। ਜੇ ਤੁਸੀਂ ਵਿਅਕਤੀਗਤ ਉਤਪਾਦਨ ਨੂੰ ਲੱਖਾਂ ਗੁਣਾਂ ਕਰ ਲਵੋ, ਕੀ ਇਹ ਤੁਹਾਨੂੰ ਅਥਾਹ ਪੈਮਾਨੇ ਉਤੇ ਵਿਸ਼ਾਲ ਉਤਪਾਦਨ ਦੇਵੇਗਾ?[48]

## ਧਨ ਦਾ ਕੇਂਦਰੀਕਰਣ

ਮੈਂ ਧਨ ਦਾ ਕੇਂਦਰੀਕਰਣ ਚਾਹੁੰਦਾ ਹਾਂ, ਕੁਝ ਲੋਕਾਂ ਦੇ ਹੱਥਾਂ ਵਿਚ ਨਹੀਂ, ਸਗੋਂ ਸਾਰਿਆਂ ਦੇ ਹੱਥਾਂ ਵਿਚ। ਅੱਜ ਮਸ਼ੀਨਰੀ ਕੁਝ ਕੁ ਬੰਦਿਆਂ ਦੀ ਮੱਦਦ ਕਰਦੀ ਹੈ ਕਿ ਉਹ ਲੱਖਾਂ ਉਤੇ ਸਵਾਰੀ ਕਰ ਸੱਕਣ। ਇਸਦੇ ਪਿੱਛੇ ਕੰਮ ਕਰਦੀ ਪ੍ਰੇਰਨਾ ਕਿਰਤ ਬਚਾਉਣ ਦਾ ਮਾਨਵ–ਪਿਆਰ ਬਿਲਕੁਲ ਨਹੀਂ, ਸਗੋਂ ਲਾਲਚ ਹੈ। ਚੀਜ਼ਾਂ ਦੀ ਅਜੇਹੀ ਵਿਵਸਥਾ ਹੈ ਜਿਸਦੇ ਖਿਲਾਫ਼ ਮੈਂ ਆਪਣੀ ਸਾਰੀ ਤਾਕਤ ਨਾਲ ਲੜ ਰਿਹਾ ਹਾਂ।..[49]

ਧਨ ਅਤੇ ਤਾਕਤ ਨੂੰ ਕੁਝ ਲੋਕਾਂ ਦੇ ਹੱਥਾਂ ਵਿਚ ਕੇਂਦਰਿਤ ਕਰਨ ਦੇ, ਅਤੇ ਕਈਆਂ ਦੀ ਲੁੱਟ–ਖਸੁੱਟ ਕਰਨ ਦੇ ਮੰਤਵ ਨਾਲ ਮਸ਼ੀਨਰੀ ਦਾ ਸੰਗਠਨ ਮੈਂ ਬਿਲਕੁਲ ਹੀ ਗ਼ਲਤ ਸਮਝਦਾ ਹਾਂ। ਅੱਜ ਦੇ ਯੁਗ ਵਿਚ ਮਸ਼ੀਨਰੀ ਦਾ ਬਹੁਤਾ ਸੰਗਠਨ ਇਸੇ ਪ੍ਰਕਾਰ ਦਾ ਹੈ। ਚਰਖੇ ਦੀ ਲਹਿਰ ਮਸ਼ੀਨਰੀ ਨੂੰ ਨਿਵੇਕਲੇਪਣ ਅਤੇ ਸ਼ੋਸ਼ਣ ਦੀ ਇਸ ਸਥਿਤੀ ਤੋਂ ਉਖਾੜਨ ਦਾ ਅਤੇ ਇਸਨੂੰ ਇਸਦੀ ਯੋਗ ਸਥਿਤੀ ਵਿਚ ਰੱਖਣ ਦਾ ਇਕ ਸੰਗਠਿਤ ਯਤਨ ਹੈ। ਇਸ ਲਈ, ਮੇਰੀ ਸਕੀਮ ਅਨੁਸਾਰ ਮਸ਼ੀਨਰੀ ਦੇ ਇਨਚਾਰਜ ਬੰਦੇ ਆਪਣੇ ਬਾਰੇ ਨਹੀਂ, ਸਗੋਂ ਉਸ ਕੌਮ ਬਾਰੇ ਵੀ ਨਹੀਂ, ਜਿਸ ਨਾਲ ਉਹ ਸੰਬੰਧ ਰਖਦੇ ਹਨ, ਸਗੋਂ ਸਾਰੀ ਮਨੁੱਖਾ ਨਸਲ ਬਾਰੇ ਸੋਚਣਗੇ।[50]

ਮੁਰਦਾ ਮਸ਼ੀਨਰੀ ਨੂੰ ਲੱਖਾਂ ਜਿਉਂਦੀਆਂ ਜਾਗਦੀਆਂ ਮਸ਼ੀਨਾਂ ਦੇ ਮੁਕਾਬਲੇ ਉਤੇ ਨਹੀਂ ਖੜਾ ਕਰ ਦੇਣਾ ਚਾਹੀਦਾ, ਜਿਨ੍ਹਾਂ ਦੀ ਪ੍ਰਤਿਨਿਧਤਾ ਭਾਰਤ ਦੇ ਸੱਤ ਲੱਖ ਪਿੰਡਾਂ ਵਿਚ ਵਸਣ ਵਾਲੇ ਪੇਂਡੂ ਕਰਦੇ ਹਨ। ਤਾਂ ਕਿ ਮਸ਼ੀਨਰੀ ਦੀ ਚੰਗੀ ਵਰਤੋਂ ਹੋਵੇ, ਇਸਨੂੰ ਮਨੁੱਖੀ ਘਾਲਣਾ ਦੀ ਸਹਾਇਤਾ ਕਰਨੀ ਚਾਹੀਦੀ ਹੈ ਅਤੇ ਇਸਨੂੰ ਸੌਖੀ ਬਣਾਉਣਾ ਚਾਹੀਦਾ ਹੈ। ਮਸ਼ੀਨਰੀ ਦੀ ਮੌਜੂਦਾ ਵਰਤੋਂ ਧਨ ਨੂੰ ਕੁਝ ਲੋਕਾਂ ਦੇ ਹੱਥ ਵਿਚ ਦਿਨੋ ਦਿਨ ਵਧੇਰੇ ਕੇਂਦਰਿਤ ਕਰਨ ਦਾ ਰੁਝਾਨ ਰਖਦੀ ਹੈ, ਉਹਨਾਂ ਲੱਖਾਂ ਮਰਦਾਂ ਔਰਤਾਂ ਨੂੰ ਪੂਰੀ ਤਰ੍ਹਾਂ ਨਜ਼ਰ–ਅੰਦਾਜ਼ ਕਰਕੇ, ਜਿਨ੍ਹਾਂ ਦੀ ਰੋਟੀ ਉਹਨਾਂ ਦੇ ਮੂੰਹਾਂ ਵਿਚੋਂ ਖੋਹ ਲਈ ਜਾਂਦੀ ਹੈ।[51]

## ਅਕੇਂਦਰੀਕਰਣ

ਜਦੋਂ ਉਤਪਾਦਨ ਅਤੇ ਖਪਤ ਦੋਵਾਂ ਦਾ ਹੀ ਸਥਾਨਕੀਕਰਣ ਹੋ ਜਾਂਦਾ ਹੈ, ਤਾਂ ਅਸੀਮਿਤ ਤੌਰ ਉਤੇ ਅਤੇ ਕਿਸੇ ਵੀ ਕੀਮਤ ਉਤੇ ਉਤਪਾਦਨ ਨੂੰ ਤੇਜ਼ ਕਰਨ ਦਾ ਲਾਲਚ ਲੋਪ ਹੋ ਜਾਂਦਾ ਹੈ।

ਉਦੋਂ ਫਿਰ ਸਾਰੀਆਂ ਬੇਅੰਤ ਮੁਸ਼ਕਲਾਂ ਅਤੇ ਸਮੱਸਿਆਵਾਂ ਵੀ ਜਿਹੜੀਆਂ ਅੱਜ ਦਾ ਆਰਥਕ ਪ੍ਰਬੰਧ ਪੇਸ਼ ਕਰਦਾ ਹੈ, ਖਤਮ ਹੋ ਜਾਣਗੀਆਂ। ... ਕੁਝ ਲੋਕਾਂ ਦੀਆਂ ਜੇਬਾਂ ਵਿਚ ਢੇਰਾਂ ਦਾ ਗੈਰ–ਕੁਦਰਤੀ ਇਕੱਠ ਨਹੀਂ ਹੋਵੇਗਾ, ਨਾ ਹੀ ਬਹੁਲਤਾ ਵਿਚਕਾਰ ਥੁੜ੍ਹ ਹੋਵੇਗੀ, ਜਿਥੋਂ ਤੱਕ ਬਾਕੀ ਦਿਆਂ ਦਾ ਸਵਾਲ ਹੈ।...

ਇਕ ਵਾਰੀ ਫਿਰ, ਮੇਰੇ ਸਿਸਟਮ ਵਿਚ ਚਾਲੂ ਸਿੱਕਾ ਕਿਰਤ ਹੈ, ਨਾ ਕਿ ਧਾਤ। ਜਿਹੜਾ ਵੀ ਕੋਈ ਆਪਣੀ ਕਿਰਤ ਵਰਤ ਸਕਦਾ ਹੈ, ਉਸ ਕੋਲ ਉਹ ਸਿੱਕਾ, ਉਹ ਧਨ ਮੌਜੂਦ ਹੈ। ਉਹ ਆਪਣੀ ਕਿਰਤ ਨੂੰ ਕਪੜੇ ਵਿਚ ਬਦਲ ਲੈਂਦਾ ਹੈ, ਆਪਣੀ ਕਿਰਤ ਨੂੰ ਅਨਾਜ ਵਿਚ ਬਦਲ ਲੈਂਦਾ ਹੈ। ਜੇ ਉਸ ਨੂੰ ਪੈਰਾਫਿਨ ਦਾ ਤੇਲ ਚਾਹੀਦਾ ਹੈ, ਜਿਹੜਾ ਉਹ ਆਪ ਪੈਦਾ ਨਹੀਂ ਕਰ ਸਕਦਾ, ਉਹ ਆਪਣੇ ਵਾਧੂ ਅਨਾਜ ਨੂੰ ਤੇਲ ਲੈਣ ਲਈ ਵਰਤਦਾ ਹੈ। ਇਹ ਆਜ਼ਾਦ, ਨਿਆਈਂ ਅਤੇ ਬਰਾਬਰ ਦੀਆਂ ਸ਼ਰਤਾਂ ਉਤੇ ਕਿਰਤ ਦਾ ਵਟਾਂਦਰਾ ਹੈ – ਇਸ ਕਰਕੇ ਇਹ ਲੁੱਟ ਨਹੀਂ। ਤੁਸੀਂ ਇਤਰਾਜ਼ ਕਰ ਸਕਦੇ ਹੋ ਕਿ ਇਹ ਵਸਤ–ਵਟਾਂਦਰੇ ਦੇ ਆਦਿ–ਕਾਲੀ ਸਿਸਟਮ ਵੱਲ ਪਿੱਛੇ ਪਰਤਣਾ ਹੈ। ਪਰ ਕੀ ਸਾਰਾ ਕੌਮਾਂਤਰੀ ਵਪਾਰ ਵਸਤ–ਵਟਾਂਦਰੇ ਦੇ ਸਿਸਟਮ ਉਤੇ ਆਧਾਰਿਤ ਨਹੀਂ?[52]

ਮੈਂ ਲੰਮੀ ਚੌੜੀ ਮਸ਼ੀਨਰੀ ਦੇ ਰਾਹੀਂ ਭਾਰੀ ਟਰਸਟਾਂ ਅਤੇ ਸਨਅਤਾਂ ਦੇ ਕੇਂਦਰਣ ਦੇ ਨਿੱਜੀ ਤੌਰ ਉਤੇ ਖਿਲਾਫ਼ ਹਾਂ। ... ਜੇ ਭਾਰਤ ਖੱਦਰ, ਅਤੇ ਜੋ ਕੁਝ ਵੀ ਇਸਦਾ ਅਰਥ ਹੈ, ਨੂੰ ਅਪਣਾ ਲੈਂਦਾ ਹੈ ਤਾਂ ਮੇਰੀ ਇਹ ਆਸ ਖਤਮ ਨਹੀਂ ਹੋ ਜਾਂਦੀ ਕਿ ਭਾਰਤ ਆਧੁਨਿਕ ਮਸ਼ੀਨਰੀ ਦਾ ਸਿਰਫ਼ ਓਨਾ ਕੁ ਸਿਸਟਮ ਅਪਣਾ ਲਵੇਗਾ ਜਿੰਨਾ ਕੁ ਕਿ ਜ਼ਿੰਦਗੀ ਦੀਆਂ ਸਹੂਲਤਾਂ ਅਤੇ ਕਿਰਤ ਬਚਾਉਣ ਵਾਲੇ ਯੰਤਰਾਂ ਲਈ ਜ਼ਰੂਰੀ ਸਮਝਿਆ ਜਾ ਸਕਦਾ ਹੈ।[53]

## ਕੋਈ ਸ਼ੋਸ਼ਣ ਨਹੀਂ

ਇਸ ਤਰ੍ਹਾਂ ਲੰਕਾਸ਼ਾਇਰ ਦੇ ਆਦਮੀ ਭਾਰਤ ਅਤੇ ਦੂਜੇ ਦੇਸਾਂ ਦੀ ਲੁੱਟ–ਖਸੁੱਟ ਕਰਨ ਲਈ ਆਪਣੀ ਮਸ਼ੀਨਰੀ ਦੀ ਵਰਤੋਂ ਕਰਨੀ ਛੱਡ ਦੇਣਗੇ, ਸਗੋਂ ਇਸਦੇ ਉਲਟ ਉਹ ਭਾਰਤ ਨੂੰ ਇਸ ਗੱਲ ਦੇ ਸਮਰੱਥ ਬਣਾਉਣ ਦੇ ਸਾਧਨ ਘੜਨਗੇ ਕਿ ਉਹ ਖੁਦ ਆਪਣੇ ਪਿੰਡਾਂ ਵਿਚ ਆਪਣੀ ਕਪਾਹ ਨੂੰ ਕਪੜੇ ਵਿਚ ਤਬਦੀਲ ਕਰ ਸਕੇ। ਨਾ ਹੀ, ਮੇਰੀ ਸਕੀਮ ਅਨੁਸਾਰ, ਅਮਰੀਕਨ ਆਪਣੀ ਕਾਢਕਾਰੀ ਕਲਾ–ਕੁਸ਼ਲਤਾ ਰਾਹੀਂ ਧਰਤੀ ਉਪਰਲੀਆਂ ਦੂਜੀਆਂ ਨਸਲਾਂ ਦਾ ਸ਼ੋਸ਼ਣ ਕਰਕੇ ਆਪਣੇ ਆਪ ਨੂੰ ਅਮੀਰ ਬਣਾਉਣ ਦੀ ਕੋਸ਼ਿਸ਼ ਕਰਨਗੇ।[54]

ਅੱਜ ਦੀ ਬਦਇੰਤਜ਼ਾਮੀ ਦਾ ਕਾਰਨ ਕੀ ਹੈ? ਇਹ ਕਾਰਨ ਸ਼ੋਸ਼ਣ ਹੈ। ਮੈਂ ਨਹੀਂ ਕਹਾਂਗਾ ਕਿ ਕਮਜ਼ੋਰ ਕੌਮਾਂ ਦਾ ਤਗੜੀਆਂ ਕੌਮਾਂ ਵਲੋਂ, ਸਗੋਂ ਤਗੜੀਆਂ ਕੌਮਾਂ ਦਾ ਤਗੜੀਆਂ ਕੌਮਾਂ ਵਲੋਂ। ਅਤੇ ਮਸ਼ੀਨਰੀ ਦੇ ਖਿਲਾਫ਼ ਮੇਰਾ ਬੁਨਿਆਦੀ ਇਤਰਾਜ਼ ਇਸੇ ਤੱਥ ਉਤੇ ਆਧਾਰਿਤ ਹੈ ਕਿ ਇਹ ਮਸ਼ੀਨਰੀ ਹੀ ਹੈ ਜਿਸਨੇ ਇਹਨਾਂ ਕੌਮਾਂ ਨੂੰ ਦੂਜੀਆਂ ਦਾ ਸ਼ੋਸ਼ਣ ਕਰਨ ਦੇ ਯੋਗ ਬਣਾਇਆ ਹੈ। ਆਪਣੇ ਆਪ ਵਿਚ ਇਹ ਕਾਠ ਵਰਗੀ ਚੀਜ਼ ਹੈ ਅਤੇ ਚੰਗੇ ਜਾਂ ਮਾੜੇ ਮੰਤਵ ਵਿਚ ਬਦਲੀ ਜਾ ਸਕਦੀ ਹੈ। ਪਰ ਜਿਵੇਂ ਕਿ ਅਸੀਂ ਜਾਣਦੇ ਹਾਂ, ਇਹ ਸੌਖੀ ਤਰ੍ਹਾਂ ਹੀ ਮਾੜੇ ਮੰਤਵ ਵਿਚ ਬਦਲੀ ਜਾ ਸਕਦੀ ਹੈ।[55]

## ਮਸ਼ੀਨਰੀ ਦੀ ਥਾਂ

ਮਸ਼ੀਨਰੀ ਦੀ ਆਪਣੀ ਥਾਂ ਹੈ; ਇਹ ਕਾਇਮ ਰਹੇਗੀ। ਪਰ ਇਸਨੂੰ ਜ਼ਰੂਰੀ ਕਿਰਤ ਨੂੰ ਉਖਾੜਣ ਦੀ ਆਗਿਆ ਨਹੀਂ ਦਿੱਤੀ ਜਾਣੀ ਚਾਹੀਦੀ। ...

ਕੋਈ ਬਿਹਤਰ ਹਲ ਚੰਗੀ ਗੱਲ ਹੈ। ਪਰ ਜੇ ਕਿਸੇ ਸਬੱਬ ਨਾਲ ਇਕ ਆਦਮੀ ਕਿਸੇ ਮਕੈਨੀਕਲ ਕਾਢ ਨਾਲ ਭਾਰਤ ਦੀ ਸਾਰੀ ਭੂਮੀ ਵਾਹੁਣ ਲੱਗ ਪਵੇ, ਅਤੇ ਸਾਰੀ ਜ਼ਰਾਇਤੀ ਉਪਜ ਨੂੰ ਕੰਟਰੋਲ ਕਰਨ ਲੱਗ ਪਵੇ, ਅਤੇ ਜੇ ਕਰੋੜਾਂ ਲੋਕਾਂ ਕੋਲ ਹੋਰ ਕੋਈ ਪੇਸ਼ਾ ਨਾ ਹੋਵੇ, ਤਾਂ ਉਹ ਭੁੱਖੇ ਰਹਿ ਜਾਣਗੇ। ਅਤੇ ਵਿਹਲੇ ਹੋਣ ਕਾਰਨ, ਉਹ ਬੁੱਧੂ ਬਣ ਜਾਣਗੇ, ਜਿਵੇਂ ਕਿ ਕਈ ਪਹਿਲਾਂ ਹੀ ਬਣ ਚੁੱਕੇ ਹਨ। ਹਰ ਲੰਘਦੇ ਘੰਟੇ ਨਾਲ ਇਹ ਖਤਰਾ ਬਣਿਆ ਰਹਿੰਦਾ ਹੈ ਕਿ ਕਈ ਹੋਰ ਲੋਕ ਇਸ ਤਰਸਯੋਗ ਸਥਿਤੀ ਵਿਚ ਜਾ ਪੈਣਗੇ।

ਮੈਂ ਘਰੇਲੂ ਮਸ਼ੀਨਰੀ ਵਿਚ ਹਰ ਸੁਧਾਰ ਦਾ ਸਵਾਗਤ ਕਰਾਂਗਾ, ਪਰ ਮੈਨੂੰ ਪਤਾ ਹੈ ਕਿ ਬਿਜਲੀ ਨਾਲ ਚੱਲਣ ਵਾਲੇ ਤਕਲਿਆਂ ਨੂੰ ਲਾਗੂ ਕਰਕੇ ਦਸਤੀ ਕਿਰਤ ਨੂੰ ਉਖਾੜਣਾ ਉਦੋਂ ਤੱਕ ਮੁਜਰਮਾਨਾ ਹੈ, ਜੱਦੋਂ ਤੱਕ ਕਿ ਨਾਲ ਹੀ ਅਸੀਂ ਲੱਖਾਂ ਕਿਸਾਨਾਂ ਨੂੰ ਉਹਨਾਂ ਦੇ ਘਰਾਂ ਵਿਚ ਕੋਈ ਹੋਰ ਕਿੱਤਾ ਦੇਣ ਲਈ ਤਿਆਰ ਨਹੀਂ ਹੁੰਦੇ।[56]

ਸਾਰਿਆਂ ਦੇ ਭਲੇ ਲਈ ਕੀਤੀ ਗਈ ਵਿਗਿਆਨ ਦੀ ਹਰ ਕਾਢ ਦੀ ਮੈਂ ਕਦਰ ਕਰਾਂਗਾ। ਕਾਢਾਂ ਵਿਚ ਵੀ ਫ਼ਰਕ ਹੁੰਦਾ ਹੈ। ਸਾਹ ਘੁੱਟਣ ਵਾਲੀਆਂ ਗੈਸਾਂ ਦੀ ਮੈਨੂੰ ਪ੍ਰਵਾਹ ਨਹੀਂ ਕਰਨੀ ਚਾਹੀਦੀ ਜਿਹੜੀਆਂ ਇਕੋ ਵੇਲੇ ਜਨ-ਸਮੂਹਾਂ ਨੂੰ ਮਾਰਨ ਦੇ ਸਮਰੱਥ ਹੁੰਦੀਆਂ ਹਨ। ਜਨਤਕ ਲਾਭ ਦੇ ਕੰਮ ਲਈ, ਜਿਸਨੂੰ ਮਨੁੱਖੀ ਕਿਰਤ ਨਹੀਂ ਕਰ ਸਕਦੀ, ਭਾਰੀ ਮਸ਼ੀਨਰੀ ਦੀ ਆਪਣੀ ਅਟੱਲ ਥਾਂ ਹੈ, ਪਰ ਇਸ ਸਭ ਕਾਸੇ ਦਾ ਮਾਲਕ ਰਾਜ ਹੋਵੇਗਾ ਅਤੇ ਇਹ ਪੂਰੀ ਤਰ੍ਹਾਂ ਲੋਕਾਂ ਦੇ ਭਲੇ ਲਈ ਵਰਤਿਆ ਜਾਇਗਾ।[57]

## ਮਸ਼ੀਨੀ ਯੁਗ ਦੀ ਵੰਗਾਰ

ਸਾਡੇ ਯੁਗ ਨੂੰ ਮਸ਼ੀਨ ਯੁਗ ਕਿਹਾ ਜਾਂਦਾ ਹੈ ਕਿਉਂਕਿ ਸਾਡੇ ਅਰਥਚਾਰੇ ਉਤੇ ਮਸ਼ੀਨ ਛਾਈ ਹੋਈ ਹੈ। 'ਹੁਣ ਮਸ਼ੀਨ ਹੁੰਦੀ ਕੀ ਹੈ?' ਕੋਈ ਪੁੱਛ ਸਕਦਾ ਹੈ। ਵੈਸੇ ਤਾਂ ਇਕ ਤਰ੍ਹਾਂ ਨਾਲ ਇਸ ਰਚਨਾ ਵਿਚ ਮਸ਼ੀਨ ਸਭ ਤੋਂ ਅਦਭੁਤ ਮਸ਼ੀਨ ਹੈ। ਇਹੋ ਜਿਹੀ ਨਾ ਕੋਈ ਹੋਰ ਬਣਾਈ ਜਾ ਸਕਦੀ ਹੈ, ਨਾ ਹੀ ਇਸਦੀ ਨਕਲ ਹੋ ਸਕਦੀ ਹੈ। ਪਰ ਮੈਂ ਇਹ ਸ਼ਬਦ ਵਧੇਰੇ ਵਿਸ਼ਾਲ ਅਰਥਾਂ ਵਿਚ ਨਹੀਂ ਵਰਤਿਆ, ਸਗੋਂ ਅਜੇਹੇ ਯੰਤਰ ਵਜੋਂ ਵਰਤਿਆ ਹੈ, ਜਿਹੜਾ ਮਨੁੱਖ ਜਾਂ ਪਸ਼ੂ ਦੀ ਕਿਰਤ ਵਿਚ ਵਾਧਾ ਕਰਨ ਜਾਂ ਸਿਰਫ਼ ਇਸਦੀ ਕਾਰਗਰਤਾ ਵਧਾਉਣ ਦੀ ਥਾਂ ਇਸਦੀ ਥਾਂ ਲੈਣ ਦੀ ਰੁਚੀ ਰਖਦਾ ਹੈ।

ਮਸ਼ੀਨ ਦਾ ਪਹਿਲਾ ਭੇਦਮੂਲਕ ਲੱਛਣ ਇਹ ਹੈ। ਦੂਜਾ ਲੱਛਣ ਇਹ ਹੈ ਕਿ ਇਸਦੇ ਵਾਧੇ ਜਾਂ ਵਿਕਾਸ ਦੀ ਕੋਈ ਸੀਮਾ ਨਹੀਂ। ਮਨੁੱਖਾ ਕਿਰਤ ਬਾਰੇ ਇਹ ਗੱਲ ਨਹੀਂ ਕਹੀ ਜਾ ਸਕਦੀ। ਇਕ ਸੀਮਾ ਹੁੰਦੀ ਹੈ ਜਿਸ ਤੋਂ ਅੱਗੇ ਇਸਦੀ ਸਮਰੱਥਾ ਜਾਂ ਮਕੈਨੀਕਲ ਕਾਰਗਰਤਾ ਨਹੀਂ ਜਾ ਸਕਦੀ। ਇਸੇ ਸਥਿਤੀ ਵਿਚੋਂ ਮਸ਼ੀਨ ਦਾ ਲੱਛਣ ਪੈਂਦਾ ਹੁੰਦਾ ਹੈ।

ਇੰਝ ਲੱਗਦਾ ਹੈ ਜਿਵੇਂ ਇਸਦੀ ਆਪਣੀ ਹੀ ਇੱਛਾ-ਸ਼ਕਤੀ ਜਾਂ ਪ੍ਰਤਿਭਾ ਹੋਵੇ। ਇਹ ਮਨੁੱਖਾ ਕਿਰਤ ਦੀ ਵਿਰੋਧੀ ਹੈ। ਇਸ ਤਰ੍ਹਾਂ ਇਹ ਮਨੁੱਖ ਦੀ ਥਾਂ ਲੈਣ ਦੀ ਰੁਚੀ ਰੱਖਦੀ ਹੈ, ਇਕ ਮਸ਼ੀਨ ਜੇ ਹਜ਼ਾਰ ਦਾ ਨਹੀਂ ਤਾਂ ਸੌ ਬੰਦਿਆਂ ਦਾ ਕੰਮ ਕਰਦੀ ਹੈ, ਜਿਹੜੇ ਫਿਰ ਬੇਰੁਜ਼ਗਾਰਾਂ

ਜਾਂ ਘੱਟ ਰੁਜ਼ਗਾਰ ਵਾਲਿਆਂ ਦੀ ਫ਼ੌਜ਼ ਵਿਚ ਵਾਧਾ ਕਰਦੇ ਹਨ, ਇਸ ਲਈ ਨਹੀਂ ਕਿ ਇਹ ਮੁਨਾਸਿਬ ਹੈ ਸਗੋਂ ਇਸ ਲਈ ਕਿ ਇਹ ਇਸਦਾ ਨੇਮ ਹੈ। ਅਮਰੀਕਾ ਵਿਚ ਇਹ ਸ਼ਾਇਦ ਚਰਮਸੀਮਾ ਉਤੇ ਪੁੱਜ ਗਈ ਹੈ।

ਮੈਂ ਇਸਦਾ ਅੱਜ ਵਿਰੋਧ ਕਰਨਾ ਨਹੀਂ ਸ਼ੁਰੂ ਕੀਤਾ, ਸਗੋਂ 1908 ਤੋਂ ਵੀ ਪਹਿਲਾਂ ਦਾ ਕਰ ਰਿਹਾ ਹਾਂ, ਜਦੋਂ ਮੈਂ ਦੱਖਣੀ ਅਫ਼ਰੀਕਾ ਵਿਚ ਸਾਂ, ਮਸ਼ੀਨਾਂ ਨਾਲ ਘਿਰਿਆ ਹੋਇਆ। ਉਹਨਾਂ ਦੇ ਵਾਧੇ ਨੇ ਨਾ ਸਿਰਫ਼ ਮੈਨੂੰ ਪ੍ਰਭਾਵਿਤ ਨਹੀਂ ਸੀ ਕੀਤਾ, ਸਗੋਂ ਮੇਰੇ ਅੰਦਰ ਨਫਰਤ ਪੈਦਾ ਕੀਤੀ ਸੀ। ਉਦੋਂ ਫਿਰ ਮੈਨੂੰ ਪਤਾ ਲੱਗਾ ਸੀ ਕਿ ਲੱਖਾਂ ਲੋਕਾਂ ਨੂੰ ਦਬਾਉਣ ਅਤੇ ਉਹਨਾਂ ਦਾ ਸ਼ੋਸ਼ਣ ਕਰਨ ਲਈ ਮਸ਼ੀਨ ਇਕ ਸ਼ਾਨਦਾਰ ਦੈਂਤ ਹੈ, ਮਨੁੱਖ ਦੇ ਅਰਥਚਾਰੇ ਵਿਚ ਇਸਦੀ ਕੋਈ ਥਾਂ ਨਹੀਂ, ਜੇ ਸਮਾਜਕ ਇਕਾਈਆਂ ਵਜੋਂ ਸਾਰੇ ਮਨੁੱਖਾਂ ਨੇ ਬਰਾਬਰ ਹੋਣਾ ਹੈ ਤਾਂ। ਇਹ ਮੇਰਾ ਵਿਸ਼ਵਾਸ ਹੈ ਕਿ ਮਸ਼ੀਨ ਨੇ ਮਨੁੱਖ ਦੇ ਕੱਦ ਵਿਚ ਕੋਈ ਵਾਧਾ ਨਹੀਂ ਕੀਤਾ, ਅਤੇ ਜਦੋਂ ਤੱਕ ਇਸਨੂੰ ਇਸਦੀ ਉਚਿਤ ਥਾਂ ਉਤੇ ਨਹੀਂ ਰਖਿਆ ਜਾਂਦਾ, ਇਹ ਦੁਨੀਆ ਦੀ ਸੇਵਾ ਨਹੀਂ ਕਰੇਗੀ, ਸਗੋਂ ਇਸਦੀ ਤੋੜਫੋੜ ਕਰੇਗੀ।

ਫਿਰ ਮੈਂ ਰਸਕਿਨ ਦੀ ਪੁਸਤਕ "ਅਨਟੂ ਦੀ ਲਾਸਟ" ਪੜ੍ਹੀ ਜਦੋਂ ਮੈਂ ਗੱਡੀ ਵਿਚ ਡਰਬਨ ਜਾ ਰਿਹਾ ਸਾਂ ਅਤੇ ਇਸਨੇ ਮੈਨੂੰ ਇਕਦਮ ਬੇਹੱਦ ਪ੍ਰਭਾਵਿਤ ਕੀਤਾ। ਮੈਂ ਸਪਸ਼ਟ ਤਰ੍ਹਾਂ ਦੇਖ ਲਿਆ ਕਿ ਜੇ ਮਨੁੱਖਤਾ ਨੇ ਤਰੱਕੀ ਕਰਨੀ ਹੈ ਅਤੇ ਇਸਨੇ ਬਰਾਬਰੀ ਅਤੇ ਭਰੱਪਣ ਦਾ ਆਦਰਸ਼ ਪ੍ਰਾਪਤ ਕਰਨਾ ਹੈ ਤਾਂ ਇਸਨੂੰ "ਅਨਟੂ ਦੀ ਲਾਸਟ" ਦੇ ਅਸੂਲ ਨੂੰ ਅਪਣਾ ਲੈਣਾ ਚਾਹੀਦਾ ਹੈ ਅਤੇ ਇਸ ਉਤੇ ਕੰਮ ਕਰਨਾ ਚਾਹੀਦਾ ਹੈ। ਇਸਨੂੰ ਗੂੰਗਿਆਂ, ਅਪੰਗਾਂ ਅਤੇ ਲੰਗੜਿਆਂ ਤੱਕ ਨੂੰ ਆਪਣੇ ਨਾਲ ਲੈਣਾ ਚਾਹਦਾ ਹੈ। ਕੀ ਸਤਯਵਾਦੀ ਯੁਧਿਸ਼ਟਰ ਨੇ ਆਪਣੇ ਵਫ਼ਾਦਾਰ ਕੁੱਤੇ ਤੋਂ ਬਿਨ੍ਹਾਂ ਸਵਰਗਾਂ ਵਿਚ ਦਾਖਲ ਹੋਣ ਤੋਂ ਇਨਕਾਰ ਨਹੀਂ ਸੀ ਕਰ ਦਿਤਾ?[੫੮]

ਅੱਜ ਪੱਛਮੀ ਮਸ਼ੀਨਰੀ ਦਾ ਭਾਰਤ ਉਤੇ ਅਜੇਹਾ ਹਮਲਾ ਹੋ ਰਿਹਾ ਹੈ ਕਿ ਇਸਦਾ ਸਫ਼ਲਤਾ ਨਾਲ ਮੁਕਾਬਲਾ ਕਰ ਸੱਕਣਾ ਭਾਰਤ ਲਈ ਕਰਾਮਾਤ ਤੋਂ ਘੱਟ ਨਹੀਂ ਹੋਵੇਗਾ।[59]

## 49. ਸਨਅਤੀਕਰਣ ਦੀ ਲਾਅਨਤ

ਮਨੁੱਖਾ ਪ੍ਰਕਿਰਤੀ ਵਿਚ ਵਿਸ਼ਵਾਸ ਰਖਣਾ ਚੰਗੀ ਗੱਲ ਹੈ। ਮੈਂ ਜਿਉਂਦਾ ਹਾਂ ਕਿਉਂਕਿ ਮੈਂ ਇਹ ਵਿਸ਼ਵਾਸ ਰਖਦਾ ਹਾਂ। ਪਰ ਇਹ ਵਿਸ਼ਵਾਸ ਮੈਨੂੰ ਇਤਿਹਾਸ ਦੇ ਇਸ ਤੱਥ ਵਲੋਂ ਅੰਨ੍ਹਾਂ ਨਹੀਂ ਕਰਦਾ ਕਿ ਭਾਵੇਂ ਅਖੀਰ ਵਿਚ ਸਭ ਠੀਕ ਠਾਕ ਹੋ ਜਾਂਦਾ ਹੈ, ਪਰ ਵਿਅਕਤੀ ਅਤੇ ਸਮੂਹ, ਜਿਨ੍ਹਾਂ ਨੂੰ ਕੌਮਾਂ ਕਿਹਾ ਜਾਂਦਾ ਹੈ, ਹੁਣ ਤੋਂ ਪਹਿਲਾਂ ਤਬਾਹ ਹੁੰਦੇ ਰਹੇ ਹਨ। ਰੋਮ, ਯੂਨਾਨ, ਬਾਬਲ, ਮਿਸਰ ਅਤੇ ਕਈ ਹੋਰ ਇਸ ਤੱਕ ਦੇ ਸਬੂਤ ਵਜੋਂ ਗਵਾਹੀ ਭਰਦੇ ਹਨ ਕਿ ਹੁਣ ਤੋਂ ਪਹਿਲਾਂ ਕੌਮਾਂ ਆਪਣੀਆਂ ਗ਼ਲਤਕਾਰੀਆਂ ਕਰਕੇ ਤਬਾਹ ਹੁੰਦੀਆਂ ਰਹੀਆਂ ਹਨ।

ਜਿਸ ਗੱਲ ਦੀ ਆਸ ਕੀਤੀ ਜਾ ਸਕਦੀ ਹੈ, ਉਹ ਇਹ ਕਿ ਯੂਰਪ, ਆਪਣੀ ਸੂਖਮ ਅਤੇ ਵਿਗਿਆਨਕ ਬੁੱਧੀ ਕਰਕੇ, ਪ੍ਰਤੱਖ ਨੂੰ ਪਛਾਣ ਲਵੇਗਾ ਅਤੇ ਆਪਣੇ ਕਦਮ ਪਿੱਛੇ ਮੋੜ ਲਵੇਗਾ ਅਤੇ, ਢਹਿੰਦੀਆਂ ਕਲਾਂ ਵਿਚ ਲਿਜਾਣ ਵਾਲੇ ਸਨਅਤੀਕਰਣ ਵਿਚੋਂ ਨਿਕਲਣ ਦਾ

ਕੋਈ ਰਾਹ ਲੱਭ ਲਵੇਗਾ। ਜ਼ਰੂਰੀ ਨਹੀਂ ਕਿ ਇਹ ਪੁਰਾਣੀ ਨਿਰੋਲ ਸਾਦਗੀ ਵੱਲ ਪਿੱਛੇ ਮੁੜਨਾ ਹੋਵੇਗਾ। ਪਰ ਇਹ ਲਾਜ਼ਮੀ ਤੌਰ ਉਤੇ ਇਕ ਅਜੇਹੀ ਮੁੜ-ਜੱਥੇਬੰਦੀ ਹੋਣੀ ਚਾਹੀਦੀ ਹੈ ਜਿਸ ਵਿਚ ਪਿੰਡ ਦੇ ਜੀਵਨ ਦਾ ਗ਼ਲਬਾ ਹੋਵੇਗਾ, ਅਤੇ ਜਿਸ ਵਿਚ ਵਹਿਸ਼ੀ ਅਤੇ ਪਦਾਰਥਕ ਸ਼ਕਤੀ ਰੂਹਾਨੀ ਸ਼ਕਤੀ ਦੇ ਅਧੀਨ ਹੋਵੇਗੀ।[60]

ਸਨਅਤਵਾਦ ਦਾ ਭਵਿੱਖ ਹਨੇਰਾ ਹੈ। ਅਮਰੀਕਾ, ਜਾਪਾਨ, ਫ਼ਰਾਂਸ ਅਤੇ ਜਰਮਨੀ ਦੇ ਰੂਪ ਵਿਚ ਇੰਗਲੈਂਡ ਦੇ ਸਫ਼ਲ ਪ੍ਰਤਿਯੋਗੀ ਮੌਜੂਦ ਹਨ। ਭਾਰਤ ਵਿਚਲੀਆਂ ਮੁੱਠੀ ਕੁ ਭਰ ਮਿੱਲਾਂ ਦੇ ਰੂਪ ਵਿਚ ਵੀ ਇਸਦੇ ਪ੍ਰਤਿਯੋਗੀ ਹਨ, ਅਤੇ ਜਿਵੇਂ ਭਾਰਤ ਵਿਚ ਜਾਗ੍ਰਿਤੀ ਆਈ ਹੈ, ਇਸੇ ਤਰ੍ਹਾਂ ਦੱਖਣੀ ਅਫ਼ਰੀਕਾ ਵਿਚ ਵੀ ਜਾਗ੍ਰਿਤੀ ਆਇਗੀ, ਜਿਸ ਕੋਲ ਕਿ ਵਿਸ਼ਾਲ ਤੌਰ ਉਤੇ ਭਰਪੂਰ ਕੁਦਰਤੀ, ਖਣਿਜ ਅਤੇ ਮਨੁੱਖੀ ਸੋਮੇ ਹਨ।

ਸ਼ਕਤੀਸ਼ਾਲੀ ਅੰਗਰੇਜ਼ ਅਫ਼ਰੀਕਾ ਦੀਆਂ ਸ਼ਕਤੀਸ਼ਾਲੀ ਨਸਲਾਂ ਦੇ ਸਾਹਮਣੇ ਬਿਲਕੁਲ ਬੌਣੇ ਲਗਦੇ ਹਨ। ਆਖਰ ਉਹ ਉੱਤਮ ਕਿਸਮ ਦੇ ਵਹਿਸ਼ੀ ਹਨ, ਤੁਸੀਂ ਕਹੋਗੇ। ਉਹ ਯਕੀਨਨ ਉੱਤਮ ਹਨ, ਪਰ ਵਹਿਸ਼ੀ ਨਹੀਂ; ਅਤੇ ਕੁਝ ਸਾਲਾਂ ਦੇ ਦੌਰਾਨ ਹੋ ਸਕਦਾ ਹੈ, ਪੱਛਮੀ ਕੌਮਾਂ ਨੂੰ ਆਪਣਾ ਮਾਲ ਢੇਰ ਕਰਨ ਲਈ ਅਫ਼ਰੀਕਾ ਵਿਚ ਥਾਂ ਨਾ ਮਿਲੇ। ਅਤੇ ਜੇ ਪੱਛਮ ਲਈ ਸਨਅਤਵਾਦ ਦਾ ਭਵਿੱਖ ਹਨੇਰਾ ਹੈ, ਤਾਂ ਭਾਰਤ ਲਈ ਇਹ ਕੀ ਹੋਰ ਵੀ ਹਨੇਰਾ ਨਹੀਂ ਹੋਵੇਗਾ?[61]

ਮੈਨੂੰ ਡਰ ਹੈ ਕਿ ਸਨਅਤਵਾਦ ਮਨੁੱਖਤਾ ਲਈ ਲਾਅਨਤ ਬਣ ਜਾਇਗੀ। ਇਕ ਕੌਮ ਵਲੋਂ ਦੂਜੀ ਦਾ ਸ਼ੋਸ਼ਣ ਹਮੇਸ਼ਾ ਲਈ ਨਹੀਂ ਚੱਲ ਸਕਦਾ। ਸਨਅਤਵਾਦ ਪੂਰੀ ਤਰ੍ਹਾਂ ਸ਼ੋਸ਼ਣ ਕਰਨ ਦੀ ਤੁਹਾਡੀ ਸਮਰੱਥਾ ਉਤੇ, ਬਦੇਸ਼ੀ ਮੰਡੀਆਂ ਤੁਹਾਡੇ ਲਈ ਖੁਲ੍ਹੀਆਂ ਹੋਣ ਉਤੇ, ਅਤੇ ਪ੍ਰਤਿਯੋਗੀਆਂ ਦੀ ਅਣਹੋਂਦ ਉਤੇ ਨਿਰਭਰ ਕਰਦਾ ਹੈ।...[62]

ਮੈਂ ਜਿਸ ਵੇਲੇ ਰੂਸ ਵੱਲ ਦੇਖਦਾ ਹਾਂ, ਜਿੱਥੇ ਸਨਅਤੀਕਰਾ ਦਾ ਸਿਖਰ ਪ੍ਰਾਪਤ ਕਰ ਲਿਆ ਗਿਆ ਹੈ, ਤਾਂ ਉਥੋਂ ਦਾ ਜੀਵਨ ਮੈਨੂੰ ਅਪੀਲ ਨਹੀਂ ਕਰਦਾ। ਬਾਈਬਲ ਦੀ ਬੋਲੀ ਵਿਚ,'ਮਨੁੱਖ ਨੂੰ ਕੀ ਲਾਭ ਹੋਵੇਗਾ ਜੇ ਉਹ ਸਾਰੀ ਦੁਨੀਆ ਹਾਸਲ ਕਰ ਲੈਂਦਾ ਹੈ ਪਰ ਆਪਣੀ ਆਤਮਾ ਗੁਆ ਲੈਂਦਾ ਹੈ?' ਆਧੁਨਿਕ ਸ਼ਬਦਾਵਲੀ ਵਿਚ, ਆਪਣਾ ਵਿਅਕਤਿਤਵ ਗੁਆ ਲੈਣਾ ਅਤੇ ਮਸ਼ੀਨ ਦਾ ਸਿਰਫ਼ ਇਕ ਦੰਦਾ ਬਣ ਜਾਣਾ ਮਨੁੱਖ ਦੀ ਸ਼ਾਨ ਤੋਂ ਹੇਠਾਂ ਹੈ। ਮੈਂ ਚਾਹੁੰਦਾ ਹਾਂ ਕਿ ਹਰ ਵਿਅਕਤੀ ਪੂਰੀ ਜਾਨ ਵਾਲਾ, ਸਮਾਜ ਦਾ ਪੂਰੀ ਤਰ੍ਹਾਂ ਵਿਕਸਤ ਮੈਂਬਰ ਹੋਵੇ।[63]

ਰੱਬ ਨਾ ਕਰੇ ਕਿ ਭਾਰਤ ਨੂੰ ਪੱਛਮ ਦੀ ਤਰ੍ਹਾਂ ਸਨਅਤਵਾਦ ਦਾ ਰਾਹ ਫੜਨਾ ਪਵੇ। ਜੇ 30 ਕਰੋੜ ਦੀ ਸਾਰੀ ਕੌਮ ਇਹੋ ਜਿਹੀ ਆਰਥਕ ਲੁੱਟ-ਖਸੁੱਟ ਦਾ ਰਾਹ ਫੜ ਬੈਠੀ, ਤਾਂ ਇਹ ਟਿੱਡੀ ਦੱਲ ਵਾਂਗ ਸਾਰੀ ਦੁਨੀਆ ਨੂੰ ਨੰਗਿਆਂ ਕਰ ਦੇਵੇਗੀ। ਜਦੋਂ ਤੱਕ ਭਾਰਤ ਦੇ ਪੂੰਜੀਪਤੀ ਜਨਤਾ ਦੇ ਭਲੇ ਦੇ ਟਰੱਸਟੀ ਬਣ ਕੇ, ਅਤੇ ਆਪਣੀ ਕਲਾ-ਕੁਸ਼ਲਤਾ ਦੀ ਵਰਤੋਂ ਆਪਣੇ ਲਈ ਧਨ ਇਕੱਠਾ ਕਰਨ ਉਤੇ ਲਾ ਕੇ ਨਹੀਂ ਸਗੋਂ ਮਾਨਵ-ਪ੍ਰੇਮ ਦੀ ਭਾਵਨਾ ਨਹੀਂ ਹੁੰਦੀ, ਉਹ ਜਾਂ ਤਾਂ ਜਨਤਾ ਨੂੰ ਤਬਾਹ ਕਰਨ ਉਤੇ, ਜਾਂ ਫਿਰ ਜਨਤਾ ਦੇ ਹੱਥੋਂ ਖੁਦ ਤਬਾਹ ਹੋਣ ਉਤੇ ਜਾ ਮੁੱਕਣਗੇ।[64]

ਜਦੋਂ ਭਾਰਤ ਦੂਜੀਆਂ ਕੌਮਾਂ ਦਾ ਸ਼ੋਸ਼ਣ ਕਰਨਾ ਸ਼ੁਰੂ ਕਰ ਦੇਵੇਗਾ ਜੋ ਕਿ ਇਸਨੂੰ ਕਰਨਾ ਹੀ ਪਵੇਗਾ ਜੇ ਇਸਦਾ ਸਨਅਤੀਕਰਣ ਹੋ ਜਾਂਦਾ ਹੈ-ਤਾਂ ਇਹ ਦੂਜੀਆਂ ਕੌਮਾਂ ਲਈ ਲਾਅਨਤ, ਸੰਸਾਰ ਲਈ ਖਤਰਾ ਬਣ ਜਾਇਗਾ। ਅਤੇ ਦੂਜੀਆਂ ਕੌਮਾਂ ਦਾ ਸ਼ੋਸ਼ਣ ਕਰਨ ਲਈ ਭਾਰਤ

ਦੇ ਸਨਅਤੀਕਰਣ ਬਾਰੇ ਮੈਂ ਸੋਚਾਂ ਹੀ ਕਿਉਂ? ਕੀ ਤੁਸੀਂ ਸਥਿਤੀ ਦਾ ਦੁਖਾਂਤ ਨਹੀਂ ਸਮਝਦੇ ਕਿ ਅਸੀਂ ਆਪਣੇ 30 ਕਰੋੜ ਬੇਰੁਜ਼ਗਾਰਾਂ ਲਈ ਕੰਮ ਲੱਭ ਸਕਦੇ ਹਾਂ, ਪਰ ਇੰਗਲੈਂਡ ਆਪਣੇ 30 ਲੱਖ ਲਈ ਕੋਈ ਕੰਮ ਨਹੀਂ ਲੱਭ ਸਕਦਾ ਅਤੇ ਅਜੇਹਾ ਮਸਲਾ ਉਸਨੂੰ ਦਰਪੇਸ਼ ਹੈ, ਜਿਹੜਾ ਇੰਗਲੈਂਡ ਦੇ ਮਹਾਨ ਤੋਂ ਮਹਾਨ ਬੁਧੀਮਾਨਾਂ ਕੋਲੋਂ ਹੱਲ ਨਹੀਂ ਹੋ ਰਿਹਾ।[65]

## ਸਨਅਤੀਕਰਣ ਦਾ ਬਦਲ

ਮੇਰਾ ਨਹੀਂ ਵਿਸ਼ਵਾਸ ਕਿ ਕਿਸੇ ਦੇਸ਼ ਲਈ ਕਿਸੇ ਸੂਰਤ ਵਿਚ ਵੀ ਸਨਅਤੀਕਰਣ ਜ਼ਰੂਰੀ ਹੈ। ਭਾਰਤ ਲਈ ਇਹ ਹੋਰ ਵੀ ਘੱਟ ਜ਼ਰੂਰੀ ਹੈ। ਸਚਮੁਚ ਮੇਰਾ ਯਕੀਨ ਹੈ ਕਿ ਆਪਣੀਆਂ ਹਜ਼ਾਰਾਂ ਹੀ ਝੁੱਗੀਆਂ ਦਾ ਵਿਕਾਸ ਕਰਕੇ ਅਤੇ ਦੁਨੀਆ ਨਾਲ ਸ਼ਾਂਤੀ ਨਾਲ ਰਹਿ ਕੇ ਸਾਦਾ ਪਰ ਉੱਚਾ-ਸੁੱਚਾ ਜੀਵਨ ਅਪਣਾਉਂਦਾ ਹੋਇਆ ਸਵੈਧੀਨ ਭਾਰਤ ਕਸ਼ਟ ਸਹਿ ਰਹੀ ਦੁਨੀਆ ਵੱਲ ਸਿਰਫ਼ ਆਪਣਾ ਫ਼ਰਜ਼ ਹੀ ਅਦਾ ਕਰ ਸਕਦਾ ਹੈ। ਮਾਇਆ ਪੂਜਾ ਵਲੋਂ ਸਾਡੇ ਉਤੇ ਠੋਸੀ ਗਈ ਤੇਜ਼ ਰਫ਼ਤਾਰ ਉਤੇ ਆਧਾਰਿਤ ਜਟਿਲ ਪਦਾਰਥਕ ਜੀਵਨ ਨਾਲ ਉੱਚੀ ਸੋਚਣੀ ਮੇਲ ਨਹੀਂ ਖਾਂਦੀ। ਜ਼ਿੰਦਗੀ ਦੀਆਂ ਸਾਰੀਆਂ ਨਿਆਮਤਾਂ ਸਿਰਫ਼ ਤਾਂ ਹੀ ਸੰਭਵ ਹਨ, ਜੇ ਅਸੀਂ ਉੱਚੀ-ਸੁੱਚੀ ਤਰ੍ਹਾਂ ਜਿਊਣ ਦੀ ਕਲਾ ਸਿੱਖ ਲਈਏ।...

ਇਕ ਵਿਤਰੇਕ ਹੋ ਕੇ ਰਹਿ ਰਹੀ ਕੌਮ ਲਈ, ਭਾਵੇਂ ਭੂਗੋਲਿਕ ਤੌਰ ਉਤੇ ਅਤੇ ਗਿਣਤੀ ਵਿਚ ਉਹ ਕਿੰਨੀ ਵੀ ਵੱਡੀ ਹੋਵੇ, ਰੋਮ ਰੋਮ ਹਥਿਆਰਾਂ ਨਾਲ ਲੈਸ ਦੁਨੀਆ ਦੇ ਰੂਬਰੂ ਅਤੇ ਅੜਕ-ਮੰੜਕ ਦੇ ਦਰਮਿਆਨ ਇਹੋ ਜਿਹਾ ਸਾਦਾ ਜੀਵਨ ਜਿਊਣਾ ਸੰਭਵ ਵੀ ਹੈ ਜਾਂ ਨਹੀਂ, ਇਹ ਇਕ ਅਜੇਹਾ ਸਵਾਲ ਹੈ ਜਿਹੜਾ ਸੰਦੇਹਵਾਦੀ ਦੇ ਸ਼ੱਕ ਲਈ ਖੁੱਲ੍ਹਾ ਹੈ। ਜਵਾਬ ਸਿੱਧਾ ਅਤੇ ਸਾਦਾ ਹੈ। ਜੇ ਸਾਦਾ ਜੀਵਨ ਜਿਊਣ ਦੇ ਯੋਗ ਹੈ, ਤਾਂ ਫਿਰ ਇਹ ਇਸ ਲਈ ਯਤਨ ਕੀਤੇ ਜਾਣ ਦੇ ਯੋਗ ਹੈ, ਭਾਵੇਂ ਕੋਈ ਵਿਅਕਤੀ ਜਾਂ ਗਰੁੱਪ ਹੀ ਇਹ ਯਤਨ ਕਿਉਂ ਨਾ ਕਰੇ।

## ਰਾਜਕੀ ਕੰਟਰੋਲ

ਇਸਦੇ ਨਾਲ ਹੀ ਮੇਰਾ ਵਿਸ਼ਵਾਸ ਹੈ ਕਿ ਕੁਝ ਕੁੰਜੀਵਤ ਸਨਅਤਾਂ ਜ਼ਰੂਰੀ ਹੁੰਦੀਆਂ ਹਨ। ਮੈਂ ਆਰਾਮ-ਕੁਰਸੀ ਵਾਲੇ ਜਾਂ ਹਥਿਆਰਬੰਦ ਸ਼ੋਸ਼ਲਿਜ਼ਮ ਵਿਚ ਵਿਸ਼ਵਾਸ ਨਹੀਂ ਰਖਦਾ। ਸੰਪੂਰਨ ਮੱਤ-ਪਰਿਵਰਤਣ ਲਈ ਉਡੀਕਣ ਤੋਂ ਬਿਨ੍ਹਾਂ ਹੀ ਆਪਣੇ ਵਿਸ਼ਵਾਸ ਅਨੁਸਾਰ ਕਾਰਜ ਕਰਨ ਵਿਚ ਮੈਂ ਯਕੀਨ ਰਖਦਾ ਹਾਂ। ਇਸ ਲਈ ਕੁੰਜੀਵਤ ਸਨਅਤਾਂ ਗਿਣਵਾਏ ਤੋਂ ਬਿਨ੍ਹਾਂ, ਮੈਂ ਚਾਹਾਂਗਾ ਕਿ ਜਿੱਥੇ ਕਿਤੇ ਵੀ ਭਾਰੀ ਗਿਣਤੀ ਵਿਚ ਲੋਕਾਂ ਨੂੰ ਇਕੱਠਿਆਂ ਕੰਮ ਕਰਨਾ ਪੈਂਦਾ ਹੈ, ਉਥੇ ਰਾਜਕੀ ਮਾਲਕੀ ਹੋਵੇ। ਆਪਣੀ ਕਿਰਤ ਦੀਆਂ, ਭਾਵੇਂ ਇਹ ਸੁਸਿਖਿਅਤ ਹੋਵੇ ਭਾਵੇਂ ਅਣਸਿਖਿਅਤ, ਉਪਜਾਂ ਦੀ ਮਾਲਕੀ ਰਾਜ ਰਾਹੀਂ ਉਹਨਾਂ ਦੇ ਆਪਣੇ ਹੱਥ ਹੋਵੇਗੀ। ਪਰ ਕਿਉਂਕਿ ਮੈਂ ਇਹੋ ਜਿਹੇ ਰਾਜ ਦੀ ਕਲਪਨਾ ਸਿਰਫ਼ ਅਹਿੰਸਾ ਉਤੇ ਆਧਾਰਿਤ ਰਾਜ ਵਜੋਂ ਹੀ ਕਰ ਸਕਦਾ ਹਾਂ, ਮੈਂ ਪੈਸੇ ਵਾਲਿਆਂ ਤੋਂ ਤਾਕਤ ਨਾਲ ਪੈਸਾ ਨਹੀਂ ਖੋਹਾਂਗਾ, ਸਗੋਂ ਰਾਜਕੀ ਮਾਲਕੀ ਵੱਲ ਤਬਦੀਲੀ ਦੇ ਅਮਲ ਵਿਚ ਉਹਨਾਂ ਨੂੰ ਮਿਲਵਰਤਣ ਦੇਣ ਲਈ ਸੱਦਾ ਦੇਵਾਂਗਾ। ਸਮਾਜ ਵਿਚ ਕੋਈ ਅਛੂਤ ਨਹੀਂ ਹੁੰਦੇ, ਭਾਵੇਂ ਉਹ ਲੱਖਪਤੀ ਹੋਣ ਅਤੇ ਭਾਵੇਂ ਕੰਗਾਲ। ਦੋਵੇਂ ਹੀ ਇਕੋ ਬੀਮਾਰੀ ਦੇ ਫੋੜੇ ਹਨ। ਅਤੇ ਸਾਰੇ ਹੀ ਮਨੁੱਖ ਹੁੰਦੇ ਹਨ।[66]

## ਪੇਂਡੂ ਸਨਅਤਾਂ ਦੀ ਪੁਨਰ–ਸੁਰਜੀਤੀ

ਅਜਿਹੀਆਂ ਪੇਂਡੂ ਸਨਅਤਾਂ ਨੂੰ, ਜਿਹੜੀਆਂ ਮੁੜ–ਸੁਰਜੀਤ ਕੀਤੇ ਜਾਣ ਦੇ ਯੋਗ ਹਨ, ਪੁਨਰ–ਸੁਰਜੀਤ ਕਰਨ ਦੀ ਕੋਸ਼ਿਸ਼ ਕਰਦਿਆਂ ... ਮੈਂ ਉਹੋ ਕੁਝ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ ਜੋ ਕੁਝ ਪੇਂਡੂ ਜੀਵਨ ਦਾ ਹਰ ਪ੍ਰੇਮੀ, ਹਰ ਕੋਈ ਜਿਹੜਾ ਪਿੰਡਾਂ ਦੇ ਥੇਰੂੰ ਥੇਰੂੰ ਹੋਣ ਦੇ ਦੁਖਾਂਤਕ ਅਰਥਾਂ ਨੂੰ ਸਮਝਦਾ ਹੈ, ਕਰ ਰਿਹਾ ਹੈ ਜਾਂ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਮੈਂ ਆਧੁਨਿਕ ਸਭਿਅਤਾਂ ਦੀ ਰੌਅ ਨੂੰ ਪੁੱਠਾ ਗੇੜਾ ਕਿਉਂ ਦੇ ਰਿਹਾ ਹਾਂ, ਜਦੋਂ ਮੈਂ ਪਿੰਡ ਵਾਲੇ ਨੂੰ ਆਪਣਾ ਆਟਾ ਆਪ ਪੀਹਣ ਲਈ, ਇਸਨੂੰ ਬਿਨ੍ਹਾਂ ਛਾਣਿਆਂ, ਸਮੇਤ ਪੌਸ਼ਟ ਸੂਹੜੇ ਦੇ, ਖਾਣ ਲਈ ਕਹਿੰਦਾ ਹਾਂ, ਜਾਂ ਜਦੋਂ ਮੈਂ ਉਸਨੂੰ ਆਪਣੀਆਂ ਲੋੜਾਂ ਪੂਰੀਆਂ ਕਰਨ ਵਾਸਤੇ, ਜੇ ਵੇਚਣ ਵਾਸਤੇ ਨਹੀਂ ਤਾਂ ਆਪਣਾ ਗੰਨਾ ਪੀੜ ਕੇ ਗੁੜ ਬਣਾਉਣ ਲਈ ਕਹਿੰਦਾ ਹਾਂ? ਕੀ ਮੈਂ ਆਧੁਨਿਕ ਸਭਿਅਤਾ ਦੀ ਰੌਅ ਨੂੰ ਪਿੱਛੇ ਮੋੜ ਰਿਹਾ ਹਾਂ ਜਦੋਂ ਮੈਂ ਪੇਂਡੂਆਂ ਨੂੰ ਨਾ ਸਿਰਫ਼ ਕੱਚੀਆਂ ਚੀਜ਼ਾਂ ਉਗਾਉਣ ਲਈ, ਸਗੋਂ ਇਹਨਾਂ ਨੂੰ ਮੰਡੀਯੋਗ ਉਪਜਾਂ ਵਿਚ ਬਦਲਣ ਲਈ ਅਤੇ ਇਸ ਤਰ੍ਹਾਂ ਆਪਣੀ ਰੋਜ਼ਾਨਾ ਆਮਦਨ ਵਿਚ ਕੁਝ ਹੋਰ ਪੈਸੇ ਮਿਲਾ ਲੈਣ ਲਈ ਕਹਿੰਦਾ ਹਾਂ।[67]

ਪਿੰਡ ਦੀ ਪੁਨਰ–ਸੁਰਜੀਤੀ ਸਿਰਫ ਉਦੋਂ ਹੀ ਸੰਭਵ ਹੋਵੇਗੀ ਜਦੋਂ ਇਸਦੀ ਹੋਰ ਲੁੱਟ–ਖਸੁੱਟ ਨਹੀਂ ਹੋਵੇਗੀ। ਵਿਸ਼ਾਲ ਪੈਮਾਨੇ ਉਤੇ ਸਨਅਤੀਕਰਣ ਲਾਜ਼ਮੀ ਤੌਰ ਉਤੇ ਪੇਂਡੂਆਂ ਦੀ ਅਕਰਮਕ ਜਾਂ ਸਕਰਮਕ ਲੁੱਟ–ਖਸੁੱਟ ਵੱਲ ਲੈ ਜਾਇਗਾ ਕਿਉਂਕਿ ਮੁਕਾਬਲੇ ਅਤੇ ਮੰਡੀਕਰਣ ਦੇ ਮਸਲੇ ਵਿਚ ਸ਼ਾਮਲ ਹੋ ਜਾਂਦੇ ਹਨ। ਇਸ ਲਈ ਸਾਨੂੰ ਪਿੰਡ ਉਤੇ ਧਿਆਨ ਕੇਂਦਰਿਤ ਕਰਨਾ ਚਾਹੀਦਾ ਹੈ, ਕਿ ਇਹ ਆਪਣੇ ਆਪ ਤੱਕ ਸੀਮਿਤ ਹੋਵੇ, ਮੁੱਖ ਤੌਰ ਉਤੇ ਵਰਤੋਂ ਲਈ ਚੀਜ਼ਾਂ ਤਿਆਰ ਕਰੇ। ਜੇ ਪੇਂਡੂ ਸਨਅਤ ਦਾ ਇਹ ਖਾਸਾ ਕਾਇਮ ਰੱਖਿਆ ਜਾਂਦਾ ਹੈ ਤਾਂ ਫਿਰ ਇਸ ਗੱਲ ਉਤੇ ਕੋਈ ਇਤਰਾਜ਼ ਨਹੀਂ ਹੋਵੇਗਾ ਜੇ ਪਿੰਡਾਂ ਦੇ ਲੋਕ ਆਧੁਨਿਕ ਮਸ਼ੀਨਾਂ ਅਤੇ ਔਜ਼ਾਰ ਵੀ ਵਰਤ ਲੈਣ ਜਿਹੜੇ ਉਹ ਬਣਾ ਸਕਦੇ ਹੋਣ ਅਤੇ ਜਿਨ੍ਹਾਂ ਨੂੰ ਵਰਤਣਾ ਉਹ ਗਵਾਰਾ ਕਰ ਸਕਦੇ ਹੋਣ। ਸਿਰਫ਼ ਉਹਨਾਂ ਨੂੰ ਦੂਜਿਆਂ ਦੀ ਲੁੱਟ–ਖਸੁੱਟ ਦੇ ਸਾਧਨ ਵਜੋਂ ਨਹੀਂ ਵਰਤਿਆ ਜਾਣਾ ਚਾਹੀਦਾ।[68]

## ਅਸਲ ਯੋਜਨਾਬੰਦੀ

ਮੈਂ ਇਸ ਪ੍ਰਸਤਾਵਨਾ ਦੀ ਤਹਿ–ਦਿਲ ਤੋਂ ਪੁਸ਼ਟੀ ਕਰਦਾ ਹਾਂ ਕਿ ਕੋਈ ਵੀ ਯੋਜਨਾ, ਜਿਹੜੀ ਦੇਸ਼ ਦੇ ਕੱਚੇ ਮਾਲ ਦੀ ਤਾਂ ਵਰਤੋਂ ਕਰਦੀ ਹੈ ਪਰ ਸੰਭਾਵਨਾਵਾਂ ਦੇ ਪੱਖੋਂ ਵਧੇਰੇ ਸ਼ਕਤੀਸ਼ਾਲੀ ਮਨੁੱਖਾ ਸ਼ਕਤੀ ਨੂੰ ਅੱਖੋਂ ਉਹਲੇ ਕਰਦੀ ਹੈ, ਉਹ ਉਗੜ–ਦੁਗੜੀ ਹੁੰਦੀ ਹੈ ਅਤੇ ਮਨੁੱਖਾ ਬਰਾਬਰੀ ਨੂੰ ਸਥਾਪਤ ਕਰਨ ਦੀ ਕਦੀ ਵੀ ਰੁਚੀ ਨਹੀਂ ਰਖ ਸਕਦੀ।...

ਅਸਲ ਯੋਜਨਾਬੰਦੀ ਇਸ ਗੱਲ ਵਿਚ ਹੈ ਕਿ ਭਾਰਤ ਦੀ ਸਮੁੱਚੀ ਮਨੁੱਖਾ ਸ਼ਕਤੀ ਦੀ ਵਰਤੋਂ ਹੋਵੇ ਅਤੇ ਭਾਰਤ ਦੀਆਂ ਕੱਚੀਆਂ ਉਪਜਾਂ ਇਸਦੇ ਅਣਗਿਣਤ ਪਿੰਡਾਂ ਵਿਚ ਵੰਡੀਆਂ ਜਾਣ, ਨਾ ਕਿ ਉਹਨਾਂ ਨੂੰ ਬਾਹਰ ਭੇਜਿਆ ਜਾਏ ਅਤੇ ਤਿਆਰ ਸ਼ੁਦਾ ਵਸਤਾਂ ਨੂੰ ਅਥਾਹ ਕੀਮਤਾਂ ਉਤੇ ਮੁੜ ਖਰੀਦਿਆ ਜਾਏ।[69]

## 50. ਸੋਸ਼ਲਿਜ਼ਮ

ਅਸਲ ਸੋਸ਼ਲਿਜ਼ਮ ਸਾਨੂੰ ਸਾਡੇ ਪੂਰਵਜਾਂ ਤੋਂ ਵਿਰਸੇ ਵਿਚ ਮਿਲਿਆ ਹੈ, ਜਿਹੜੇ ਇਹ ਸਿਖਿਆ ਦੇਂਦੇ ਹਨ ਕਿ 'ਸਾਰੀ ਭੂਮੀ ਗੋਪਾਲ ਦੀ ਹੈ, ਤਾਂ ਫਿਰ ਸੀਮਾ ਰੇਖਾ ਕਿਥੇ ਰਹਿ ਜਾਂਦੀ ਹੈ? ਇਸ ਰੇਖਾ ਦਾ ਸਿਰਜਣਹਾਰ ਮਨੁੱਖ ਹੈ, ਅਤੇ ਇਸ ਲਈ ਉਹੀ ਇਸਨੂੰ ਖਤਮ ਕਰ ਸਕਦਾ ਹੈ।' ਗੋਪਾਲ ਦਾ ਸ਼ਾਬਦਿਕ ਅਰਥ ਹੈ ਗਡਰੀਆ; ਇਸਤੋਂ ਭਾਵ ਪਰਮਾਤਮਾ ਵੀ ਹੈ। ਆਧੁਨਿਕ ਭਾਸ਼ਾ ਵਿਚ ਇਸਦਾ ਮਤਲਬ ਹੈ ਰਾਜ, ਅਰਥਾਤ, ਲੋਕ। ਅੱਜ ਭੂਮੀ ਲੋਕਾਂ ਦੀ ਮਲਕੀਅਤ ਨਹੀਂ – ਇਹ ਗੱਲ ਬਹੁਤ ਜ਼ਿਆਦਾ ਸੱਚੀ ਹੈ। ਪਰ ਕਸੂਰ ਸਿੱਖਿਆ ਦਾ ਨਹੀਂ। ਕਸੂਰ ਸਾਡਾ ਹੈ ਜਿਹੜੇ ਇਸ ਉਤੇ ਪੂਰਾ ਨਹੀਂ ਉਤਰੇ।

ਮੈਨੂੰ ਕੋਈ ਸੰਦੇਹ ਨਹੀਂ ਕਿ ਅਸੀਂ ਇਸ ਤੱਕ ਪਹੁੰਚ ਦਾ ਰਾਹ ਏਨਾਂ ਹੀ ਚੰਗਾ ਬਣਾ ਸਕਦੇ ਹਾਂ ਜਿੰਨਾ ਰੂਸ ਸਮੇਤ ਕਿਸੇ ਵੀ ਕੌਮ ਲਈ ਸੰਭਵ ਹੈ ਅਤੇ ਉਹ ਵੀ ਬਿਨ੍ਹਾਂ ਹਿੰਸਾ ਦੇ।[70]

ਕਿਸੇ ਕੋਲ ਵੀ ਉਸਤੋਂ ਜ਼ਿਆਦਾ ਭੂਮੀ ਨਹੀਂ ਹੋਣੀ ਚਾਹੀਦੀ, ਜਿੰਨੀਂ ਉਸਨੂੰ ਆਦਰਯੋਗ ਢੰਗ ਨਾਲ ਜਿਊਣ ਲਈ ਲੁੜੀਂਦੀ ਹੈ। ਇਸ ਤੱਥ ਨੂੰ ਕੌਣ ਗ਼ਲਤ ਕਹਿ ਸਕਦਾ ਹੈ ਕਿ ਜਨ–ਸਮੂਹਾਂ ਦੀ ਪੀਹ ਸੁੱਟਣ ਵਾਲੀ ਕੰਗਾਲੀ ਦਾ ਕਾਰਨ ਇਹ ਹੈ ਕਿ ਉਹਨਾਂ ਕੋਲ ਕੋਈ ਭੂਮੀ ਨਹੀਂ ਜਿਸਨੂੰ ਉਹ ਆਪਣੀ ਕਹਿ ਸਕਣ?[71]

### ਪੱਛਮੀ ਸੋਸ਼ਲਿਜ਼ਮ

ਪੱਛਮੀ ਸਮਾਜਕ ਨਿਜ਼ਾਮ ਦਾ ਮੈਂ ਹਮਦਰਦ ਵਿਦਿਆਰਥੀ ਰਿਹਾ ਹਾਂ ਅਤੇ ਮੈਂ ਦੇਖਿਆ ਹੈ ਕਿ ਜਿਸ ਬੁਖਾਰ ਨੇ ਅੱਜ ਪੱਛਮ ਦੀ ਆਤਮਾ ਨੂੰ ਮੱਲਿਆ ਹੋਇਆ ਹੈ, ਉਸਦੇ ਹੇਠਾਂ ਸੱਚ ਲਈ ਬੇਕਰਾਰ ਭਾਲ ਪਾਈ ਜਾਂਦੀ ਹੈ। ਮੈਂ ਇਸ ਭਾਵਨਾ ਦੀ ਕਦਰ ਕਰਦਾ ਹਾਂ। ਆਓ ਅਸੀ ਆਪਣੀਆਂ ਪੂਰਬੀ ਸੰਸਥਾਵਾਂ ਦਾ ਅਧਿਅਨ ਵਿਗਿਆਨਕ ਪੜਤਾਲ ਦੀ ਇਸ ਭਾਵਨਾ ਨਾਲ ਕਰੀਏ ਤਾਂ ਅਸੀਂ ਹੋਰ ਵੀ ਸੱਚੇ ਸੋਸ਼ਲਿਜ਼ਮ ਅਤੇ ਹੋਰ ਵੀ ਸੱਚੇ ਕਮਿਊਨਿਜ਼ਮ ਦਾ ਵਿਕਾਸ ਕਰ ਲਵਾਂਗੇ, ਜਿਸਦਾ ਕਿ ਦੁਨੀਆ ਨੇ ਅਜੇ ਤੱਕ ਸੁਪਨਾ ਵੀ ਨਹੀਂ ਲਿਆ। ਇਹ ਫ਼ਰਜ਼ ਕਰਨਾ ਯਕੀਨਨ ਗ਼ਲਤ ਹੈ ਕਿ ਪੱਛਮੀ ਸੋਸ਼ਲਿਜ਼ਮ ਜਾਂ ਕਮਿਊਨਿਜ਼ਮ ਵਿਸ਼ਾਲ ਕੰਗਾਲੀ ਦੇ ਸਵਾਲ ਬਾਰੇ ਆਖਰੀ ਹਰਫ਼ ਹੈ।[72]

ਸੋਸ਼ਲਿਜ਼ਮ ਦਾ ਜਨਮ ਇਸ ਲੱਭਤ ਨਾਲ ਨਹੀਂ ਸੀ ਹੋਇਆ ਕਿ ਸਰਮਾਇਦਾਰ ਸਰਮਾਏ ਦੀ ਗ਼ਲਤ ਵਰਤੋਂ ਕਰਦੇ ਹਨ। ਜਿਵੇਂ ਕਿ ਮੈਂ ਦਾਅਵਾ ਕਰਦਾ ਰਿਹਾ ਹਾਂ, ਸੋਸ਼ਲਿਜ਼ਮ, ਸਗੋਂ ਕਮਿਊਨਿਜ਼ਮ ਵੀ ਈਸ਼ਉਪਨਿਸ਼ਦ ਦੀ ਬਿਲਕੁਲ ਪਹਿਲੀ ਤੁਕ ਵਿਚ ਸਪਸ਼ਟ ਹੈ। ਜੋ ਸੱਚ ਹੈ ਉਹ ਇਹ ਕਿ ਜਦੋਂ ਕੁਝ ਸੁਧਾਰਕਾਂ ਦਾ ਵਿਸ਼ਵਾਸ ਹਿਰਦੇ ਵਿੱਚ ਪਰੀਵਰਤਨ ਨਾ ਰਿਹਾ, ਤਾਂ ਉਸ ਤਕਨੀਕ ਨੇ ਜਨਮ ਲਿਆ ਜਿਸਨੂੰ ਵਿਗਿਆਨਕ ਸੋਸ਼ਲਿਜ਼ਮ ਵਜੋਂ ਜਾਣਿਆ ਜਾਂਦਾ ਹੈ। ਮੈਂ ਉਹੀ ਮਸਲਾ ਹਲ ਕਰਨ ਵਿਚ ਜੁੱਟਿਆ ਹੋਇਆ ਹਾਂ ਜਿਹੜਾ ਵਿਗਿਆਨਕ ਸੋਸ਼ਲਿਜ਼ਮ ਵਾਲਿਆਂ ਨੂੰ ਪੇਸ਼ ਹੈ।

ਪਰ ਇਹ ਸੱਚ ਹੈ ਕਿ ਮੇਰੀ ਪਹੁੰਚ ਹਮੇਸ਼ਾ ਹੀ ਅਤੇ ਸਿਰਫ਼ ਸ਼ੁੱਧ ਅਹਿੰਸਾ ਵਾਲੀ ਰਹੀ ਹੈ। ਹੋ ਸਕਦਾ ਹੈ ਮੈਂ ਅਸਫ਼ਲ ਰਹਾਂ। ਜੇ ਇੰਝ ਹੋਇਆ ਤਾਂ ਇਸਦਾ ਕਾਰਨ ਅਹਿੰਸਾ ਦੀ

ਤਕਨੀਕ ਤੋਂ ਮੇਰੀ ਅਗਿਆਨਤਾ ਹੋਵੇਗਾ। ਹੋ ਸਕਦਾ ਹੈ ਮੈਂ ਉਸ ਸਿਧਾਂਤ ਦਾ ਭੈੜਾ ਪ੍ਰਚਾਰਕ ਹੋਵਾਂ ਜਿਸ ਵਿਚ ਮੇਰਾ ਵਿਸ਼ਵਾਸ ਦਿਨੋ ਦਿਨ ਵਧ ਰਿਹਾ ਹੈ।[73]

## ਮੇਰਾ ਸੋਸ਼ਲਿਜ਼ਮ

ਮੇਰਾ ਦਾਅਵਾ ਰਿਹਾ ਹੈ ਕਿ ਉਹਨਾਂ ਲੋਕਾਂ ਤੋਂ ਬਹੁਤ ਪਹਿਲਾਂ ਮੈਂ ਸਮਾਜਵਾਦੀ ਹਾਂ ਜਿਨ੍ਹਾਂ ਬਾਰੇ ਮੈਨੂੰ ਪਤਾ ਹੈ ਕਿ ਉਹਨਾਂ ਭਾਰਤ ਵਿਚ ਆਪਣੇ ਇਸ ਵਿਸ਼ਵਾਸ ਬਾਰੇ ਐਲਾਨ ਕੀਤਾ। ਪਰ ਮੇਰਾ ਸੋਸ਼ਲਿਜ਼ਮ ਮੇਰੇ ਲਈ ਕੁਦਰਤੀ ਸੀ, ਕਿਤਾਬਾਂ ਤੋਂ ਲਿਆ ਗਿਆ ਨਹੀਂ ਸੀ। ਅਹਿੰਸਾ ਵਿਚ ਮੇਰੇ ਅਟੁੱਟ ਵਿਸ਼ਵਾਸ ਤੋਂ ਇਹ ਪੈਦਾ ਹੋਇਐਆ। ਇਹ ਨਹੀਂ ਹੋ ਸਕਦਾ ਕਿ ਕੋਈ ਆਦਮੀ ਸਰਗਰਮ ਅਹਿੰਸਾਵਾਦੀ ਹੋਵੇ ਪਰ ਸਮਾਜਕ ਅਨਿਆਂ ਦੇ ਖਿਲਾਫ਼ ਨਾ ਉੱਠੇ, ਭਾਵੇਂ ਇਹ ਕਿਤੇ ਵੀ ਹੋ ਰਿਹਾ ਹੋਵੇ। ਬਦਕਿਸਮਤੀ ਨੂੰ, ਜਿਥੋਂ ਤੱਕ ਮੈਨੂੰ ਪਤਾ ਹੈ, ਪੱਛਮੀ ਸੋਸ਼ਲਿਸਟਾਂ ਦਾ ਸੋਸ਼ਲਿਸਟ ਸਿਧਾਂਤ ਲਾਗੂ ਕਰਨ ਲਈ ਹਿੰਸਾ ਦੀ ਲੋੜ ਵਿਚ ਵਿਸ਼ਵਾਸ ਰਿਹਾ ਹੈ।

ਮੇਰਾ ਹਮੇਸ਼ਾ ਹੀ ਵਿਸ਼ਵਾਸ ਰਿਹਾ ਹੈ ਕਿ ਸਮਾਜਕ ਇਨਸਾਫ਼ ਘੱਟ ਤੋਂ ਘੱਟ ਵੀ ਅਤੇ ਨੀਵੇਂ ਤੋਂ ਨੀਵੇਂ ਤੱਕ ਵੀ, ਤਾਕਤ ਨਾਲ ਪ੍ਰਾਪਤ ਕਰਨਾ ਅਸੰਭਵ ਹੈ। ਇਸ ਤੋਂ ਛੁੱਟ ਮੇਰਾ ਇਹ ਵੀ ਵਿਸ਼ਵਾਸ ਰਿਹਾ ਹੈ ਕਿ ਸਭ ਤੋਂ ਹੇਠਲੇ ਤਬਕਿਆਂ ਦੀ ਵੀ ਉਚਿਤ ਸਿਖਲਾਈ ਨਾਲ ਇਹ ਸੰਭਵ ਹੈ ਕਿ ਉਹਨਾਂ ਨਾਲ ਹੋਈਆਂ ਬੇਇਨਸਾਫ਼ੀਆਂ ਦੀ ਹਾਣ-ਪੂਰਤੀ ਨੂੰ ਅਹਿੰਸਕ ਸਾਧਨਾਂ ਰਾਹੀਂ ਯਕੀਨੀ ਬਣਾਇਆ ਜਾ ਸਕੇ। ਇਸਦਾ ਮਤਲਬ ਹੈ ਅਹਿੰਸਕ ਨਾਮਿਲਵਰਤਣ।[74]

ਮੈਂ ਆਪਣੇ ਸੋਸ਼ਲਿਸਟ ਦੋਸਤਾਂ ਦੇ ਆਤਮ-ਤਿਆਗ ਅਤੇ ਕੁਰਬਾਨੀ ਦੀ ਭਾਵਨਾ ਦੀ ਵੱਧ ਤੋਂ ਵੱਧ ਪ੍ਰਸੰਸਾ ਕਰਦਾ ਹਾਂ, ਪਰ ਮੈਂ ਆਪਣੇ ਤੇ ਉਹਨਾਂ ਦੇ ਢੰਗਾਂ ਵਿਚਕਾਰ ਤਿੱਖੇ ਮੱਤਭੇਦਾਂ ਨੂੰ ਕਦੀ ਲੁਕਾ ਕੇ ਨਹੀਂ ਰਖਿਆ। ਉਹ ਹਿੰਸਾ ਵਿਚ ਅਤੇ ਜੋ ਕੁਝ ਵੀ ਇਸ ਵਿਚ ਸ਼ਾਮਲ ਹੁੰਦਾ ਹੈ ਉਸ ਵਿਚ ਖੁਲ੍ਹਮ-ਖੁਲ੍ਹਾ ਵਿਸ਼ਵਾਸ ਰਖਦੇ ਹਨ। ਮੈਂ ਪੂਰੀ ਤਰ੍ਹਾਂ ਅਹਿੰਸਾ ਵਿਚ ਵਿਸ਼ਵਾਸ ਰਖਦਾ ਹਾਂ।...

ਮੇਰੇ ਸੋਸ਼ਲਿਜ਼ਮ ਦਾ ਮਤਲਬ ਹੈ 'ਇਸ ਆਖਰੀ ਨਿਗੂਣੇ ਤੱਕ ਵੀ।' ਮੈਂ ਅੰਨ੍ਹਿਆਂ, ਬੋਲਿਆਂ ਅਤੇ ਗੂੰਗਿਆਂ ਦੀ ਰਾਖ 'ਚੋਂ ਨਹੀਂ ਉੱਠਣਾ ਚਾਹੁੰਦਾ। ਉਹਨਾਂ (ਅਰਥਾਤ, ਭਾਰਤੀਆਂ) ਦੇ ਸੋਸ਼ਲਿਜ਼ਮ ਵਿਚ, ਇਹਨਾਂ ਦੀ ਸ਼ਾਇਦ ਕੋਈ ਥਾਂ ਨਹੀਂ। ਉਹਨਾਂ ਦਾ ਇਕੋ ਇਕ ਨਿਸ਼ਾਨਾ ਪਦਾਰਥਕ ਤਰੱਕੀ ਹੈ।

ਉਦਾਹਰਣ ਵਜੋਂ, ਅਮਰੀਕਾ ਦਾ ਨਿਸ਼ਾਨਾ ਹੈ ਕਿ ਹਰ ਸ਼ਹਿਰੀ ਕੋਲ ਕਾਰ ਹੋਵੇ। ਮੇਰਾ ਨਹੀਂ। ਮੈਂ ਆਪਣੀ ਸ਼ਖਸੀਅਤ ਦੇ ਪੂਰਨ ਪ੍ਰਗਟਾਅ ਲਈ ਆਜ਼ਾਦੀ ਚਾਹੁੰਦਾ ਹਾਂ। ਮੈਨੂੰ ਲੁਬਧਕ ਤਾਰੇ ਤੱਕ ਪੌੜੀ ਬਣਾਉਣ ਦੀ ਆਜ਼ਾਦੀ ਹੋਣੀ ਚਾਹੀਦੀ ਹੈ, ਜੇ ਮੈਂ ਇਹ ਚਾਹੁੰਦਾ ਹੋਵਾਂ ਤਾਂ। ਇਸਦਾ ਮਤਲਬ ਇਹ ਨਹੀਂ ਕਿ ਮੈਂ ਇਹੋ ਜਿਹੀ ਕੋਈ ਗੱਲ ਕਰਨੀ ਚਾਹੁੰਦਾ ਹਾਂ। ਦੂਜੇ ਸੋਸ਼ਲਿਜ਼ਮ ਵਿਚ ਵਿਅਕਤੀਗਤ ਆਜ਼ਾਦੀ ਕੋਈ ਨਹੀਂ। ਤੁਸੀਂ ਕਾਸੇ ਦੇ ਵੀ ਮਾਲਕ ਨਹੀਂ, ਆਪਣੇ ਸਰੀਰ ਤੱਕ ਦੇ ਵੀ ਨਹੀਂ।[75]

## ਸੋਸ਼ਲਿਜ਼ਮ ਵਿਚ ਬਰਾਬਰੀ

ਸੋਸ਼ਲਿਜ਼ਮ ਇਕ ਸੁੰਦਰ ਸ਼ਬਦ ਹੈ ਅਤੇ, ਜਿਥੋਂ ਤੱਕ ਮੈਨੂੰ ਪਤਾ ਹੈ, ਸੋਸ਼ਲਿਜ਼ਮ ਵਿਚ ਸਮਾਜ

ਦੇ ਸਾਰੇ ਮੈਂਬਰ ਬਰਾਬਰ ਹਨ— ਕੋਈ ਉੱਚਾ, ਕੋਈ ਨੀਵਾਂ ਨਹੀਂ। ਵਿਅਕਤੀ ਦੇ ਸਰੀਰ ਵਿਚ, ਸਿਰ ਇਸ ਕਰਕੇ ਉੱਚਾ ਨਹੀਂ ਕਿ ਇਹ ਸਰੀਰ ਦੀ ਚੋਟੀ ਹੈ, ਨਾ ਹੀ ਪੈਰਾਂ ਦੇ ਤਲੇ ਇਸ ਲਈ ਨੀਵੇਂ ਹਨ ਕਿ ਇਹ ਧਰਤੀ ਨੂੰ ਛੂੰਹਦੇ ਹਨ। ਜਿਵੇਂ ਵਿਅਕਤੀ ਦੇ ਸਰੀਰ ਦੇ ਅੰਗ ਬਰਾਬਰ ਹਨ, ਇਸੇ ਤਰ੍ਹਾਂ ਸਮਾਜ ਦੇ ਮੈਂਬਰ ਬਰਾਬਰ ਹਨ। ਇਹ ਹੈ ਸੋਸ਼ਲਿਜ਼ਮ।

ਇਸ ਵਿਚ ਰਾਜਾ ਅਤੇ ਕਿਸਾਨ, ਅਮੀਰ ਅਤੇ ਗਰੀਬ, ਮਾਲਕ ਅਤੇ ਨੌਕਰ ਇਕੋ ਪੱਧਰ ਉਤੇ ਹੁੰਦੇ ਹਨ। ਧਾਰਮਿਕ ਸ਼ਬਦਾਵਲੀ ਵਿਚ, ਸੋਸ਼ਲਿਜ਼ਮ ਵਿਚ ਕੋਈ ਦਵੈਤ ਨਹੀਂ। ਇਹ ਅਦਵੈਤ ਰੂਪ ਹੈ।

ਦੁਨੀਆ ਭਰ ਵਿਚ ਸਮਾਜ ਉਤੇ ਨਜ਼ਰ ਮਾਰਿਆਂ, ਦਵੈਤ ਅਤੇ ਅਨਿਕਰੂਪਤਾ ਤੋਂ ਛੁੱਟ ਕੁਝ ਨਹੀਂ ਦਿਸਦਾ। ਏਕਤਾ ਆਪਣੀ ਅਣਹੋਂਦ ਕਰਕੇ ਉਘੜਵੀਂ ਹੈ। ਇਹ ਆਦਮੀ ਨੀਵਾਂ ਹੈ, ਔਹ ਉੱਚਾ ਹੈ, ਇਕ ਹਿੰਦੂ ਹੈ, ਦੂਜਾ ਮੁਸਲਮਾਨ ਹੈ, ਤੀਜਾ ਈਸਾਈ ਹੈ, ਚੌਥਾ ਪਾਰਸੀ, ਪੰਜਵਾਂ ਸਿੱਖ, ਛੇਵਾਂ ਯਹੂਦੀ। ਇਥੋਂ ਤੱਕ ਕਿ ਅੱਗੋਂ ਇਹਨਾਂ ਵਿਚ ਵੀ ਵੰਡੀਆਂ ਹਨ। ਮੇਰੇ ਸੰਕਲਪ ਦੀ ਏਕਤਾ ਵਿਚ ਰੂਪਾਂ ਦੀ ਅਨੇਕਤਾ ਵਿਚ ਪੂਰਨ ਏਕਤਾ ਹੈ।

ਇਸ ਅਵਸਥਾ ਤੱਕ ਪਹੁੰਚਣ ਲਈ, ਕੋਈ ਜ਼ਰੂਰੀ ਨਹੀਂ ਕਿ ਅਸੀਂ ਚੀਜ਼ਾਂ ਨੂੰ ਦਾਰਸ਼ਨਿਕ ਢੰਗ ਨਾਲ ਦੇਖੀਏ ਅਤੇ ਕਹੀਏ ਕਿ ਸਾਨੂੰ ਉਦੋਂ ਤੱਕ ਕਾਰਵਾਈ ਕਰਨ ਦੀ ਲੋੜ ਨਹੀਂ ਜਦੋਂ ਤੱਕ ਸਾਰੇ ਸੋਸ਼ਲਿਜ਼ਮ ਧਾਰਨ ਨਹੀਂ ਕਰ ਲੈਂਦੇ। ਆਪਣੇ ਜੀਵਨ ਨੂੰ ਬਦਲੇ ਬਿਨ੍ਹਾਂ, ਅਸੀਂ ਭਾਵੇਂ ਭਾਸ਼ਣ ਦੇਂਦੇ ਰਹੀਏ, ਪਾਰਟੀਆਂ ਬਣਾਉਂਦੇ ਰਹੀਏ ਅਤੇ ਬਾਜ਼ ਵਾਂਗ ਸ਼ਿਕਾਰ ਉਤੇ ਝਪਟ ਪਈਏ ਜਦੋਂ ਇਹ ਸਾਡੇ ਅੱਗੇ ਆ ਜਾਏ। ਇਹ ਕੋਈ ਸੋਸ਼ਲਿਜ਼ਮ ਨਹੀਂ। ਜਿੰਨਾ ਜ਼ਿਆਦਾ ਅਸੀਂ ਇਸਨੂੰ ਕੀਤੇ ਜਾਣ ਵਾਲੇ ਸ਼ਿਕਾਰ ਵਲੋਂ ਲਵਾਂਗੇ, ਓਨਾਂ ਹੀ ਇਹ ਸਾਥੋਂ ਦੂਰ ਹੁੰਦਾ ਜਾਇਗਾ।

## ਸਾਧਨ

ਸੋਸ਼ਲਿਜ਼ਮ ਪਹਿਲੇ ਧਾਰਕ ਦੇ ਨਾਲ ਸ਼ੁਰੂ ਹੋ ਜਾਂਦਾ ਹੈ। ਜੇ ਇਹੋ ਜਿਹਾ ਕੋਈ ਇਕ ਵੀ ਹੋਵੇ, ਤਾਂ ਤੁਸੀਂ ਇਕ ਨਾਲ ਸਿਫ਼ਰੇ ਲਾਈ ਜਾਓ ਅਤੇ ਪਹਿਲਾ ਸਿਫ਼ਰਾ ਦਸ ਦਾ ਹੋਵੇਗਾ ਅਤੇ ਹਰ ਅਗਲਾ ਸਿਫ਼ਰਾ ਪਿਛਲੇ ਨਾਲੋਂ ਦਸ ਗੁਣਾ ਦਾ ਸੰਕੇਤਕ ਹੋਵੇਗਾ। ਪਰ ਜੇ ਪਹਿਲਾ ਹੀ ਸਿਫ਼ਰਾ ਹੈ, ਅਰਥਾਤ, ਕੋਈ ਵੀ ਆਰੰਭ ਨਹੀਂ ਕਰਦਾ, ਤਾਂ ਸਿਫ਼ਰਿਆਂ ਦਾ ਵਾਧਾ ਵੀ ਸਿਫ਼ਰ ਕਦਰ ਹੀ ਪੈਦਾ ਕਰੇਗਾ। ਸਿਫ਼ਰੇ ਲਿਖਣ ਉਤੇ ਖਰਚਿਆ ਗਿਆ ਸਮਾਂ ਤੇ ਕਾਗ਼ਜ਼ ਓਨਾ ਹੀ ਜ਼ਾਇਆ ਜਾਇਗਾ।

ਮੇਰਾ ਇਹ ਸੋਸ਼ਲਿਜ਼ਮ ਬਲੌਰ ਵਰਗਾ ਸ਼ੁੱਧ ਹੈ। ਇਸ ਲਈ, ਇਹ ਆਪਣੀ ਪ੍ਰਾਪਤੀ ਲਈ ਬਲੌਰ ਵਰਗੀ ਸ਼ੁੱਧਤਾਈ ਲੋੜਦਾ ਹੈ। ਅਸ਼ੁੱਧ ਸਾਧਨਾਂ ਦਾ ਸਿੱਟਾ ਅਸ਼ੁੱਧ ਪ੍ਰਾਪਤੀ ਵਿਚ ਨਿਕਲਦਾ ਹੈ। ਇਸ ਲਈ ਰਾਜੇ ਦਾ ਸਿਰ ਕੱਟਣ ਨਾਲ ਰਾਜੇ ਅਤੇ ਕਿਸਾਨ ਵਿਚਕਾਰ ਬਰਾਬਰੀ ਨਹੀਂ ਹੋਣ ਲੱਗੀ, ਨਾ ਹੀ ਸਿਰ ਕੱਟਣ ਦਾ ਅਮਲ ਮਾਲਕ ਅਤੇ ਨੌਕਰ ਨੂੰ ਬਰਾਬਰ ਕਰ ਸਕਦਾ ਹੈ।

ਅਸੱਤਯ ਦੇ ਨਾਲ ਕੋਈ ਸੱਤਯ ਤੱਕ ਨਹੀਂ ਪੁੱਜ ਸਕਦਾ। ਸਿਰਫ਼ ਸੱਚਾ ਵਿਹਾਰ ਹੀ ਸੱਚ ਤੱਕ ਪੁਜ ਸਕਦਾ ਹੈ। ਕੀ ਅਹਿੰਸਾ ਅਤੇ ਸੱਚ ਜੋੜੇ ਨਹੀਂ ਹਨ? ਇਸਦਾ ਜਵਾਬ ਹੈ ਜ਼ੋਰਦਾਰ

'ਨਾਂਹ'। ਅਹਿੰਸਾ ਸੱਚ ਵਿਚ ਜੜ੍ਹਾਂ ਰੱਖਦੀ ਹੈ ਅਤੇ ਸੱਚ ਅਹਿੰਸਾ ਵਿਚ। ਇਸੇ ਲਈ ਕਿਹਾ ਗਿਆ ਹੈ ਕਿ ਇਹ ਇਕੋ ਸਿੱਕੇ ਦੇ ਦੋ ਪਾਸੇ ਹਨ। ਇਕ ਨੂੰ ਦੂਜੇ ਨਾਲੋਂ ਵੱਖ ਨਹੀਂ ਕੀਤਾ ਜਾ ਸਕਦਾ। ਸਿੱਕੇ ਨੂੰ ਕਿਸੇ ਪਾਸਿਉਂ ਪੜ੍ਹ ਲਵੋ। ਸ਼ਬਦਾਂ ਦੇ ਜੋੜ ਵੱਖਰੇ ਹੋਣਗੇ। ਕੀਮਤ ਉਹੀ ਹੋਵੇਗੀ।

ਪੂਰਨ ਸ਼ੁੱਧਤਾਈ ਤੋਂ ਬਿਨ੍ਹਾਂ ਇਸ ਵਰੋਸਾਈ ਸਥਿਤੀ ਤੱਕ ਨਹੀਂ ਪੁੱਜਿਆਂ ਜਾ ਸਕਦਾ। ਆਪਣੇ ਮਨ ਜਾਂ ਸਰੀਰ ਵਿਚ ਅਸ਼ੁਧੀ ਨੂੰ ਥਾਂ ਦਿਓ, ਤਾਂ ਅਸੱਤਯ ਅਤੇ ਹਿੰਸਾ ਤੁਹਾਡੇ ਵਿਚ ਆ ਜਾਣਗੇ।

ਇਸ ਲਈ, ਸਿਰਫ਼ ਸੱਚ, ਅਹਿੰਸਕ ਅਤੇ ਸ਼ੁੱਧ ਮਨਾਂ ਵਾਲੇ ਸੋਸ਼ਲਿਸਟ ਹੀ ਭਾਰਤ ਵਿਚ ਅਤੇ ਦੁਨੀਆ ਵਿਚ ਸੋਸ਼ਲਿਸਟ ਢੰਗ ਦਾ ਸਮਾਜ ਕਾਇਮ ਕਰ ਸਕਣਗੇ। ਮੇਰੇ ਗਿਆਨ ਮੁਤਾਬਕ, ਦੁਨੀਆ ਵਿਚ ਕੋਈ ਦੇਸ਼ ਨਹੀਂ ਜਿਹੜਾ ਨਿਰੋਲ ਸੋਸ਼ਲਿਸਟ ਹੋਵੇ। ਉਪਰ ਦੱਸੇ ਸਾਧਨਾਂ ਤੋਂ ਬਿਨ੍ਹਾਂ, ਇਹੋ ਜਿਹੇ ਸਮਾਜ ਦੀ ਹੋਂਦ ਅਸੰਭਵ ਹੈ।[76]

ਸੋਸ਼ਲਿਸਟ ਅਤੇ ਕਮਿਊਨਿਸਟ ਕਹਿੰਦੇ ਹਨ ਕਿ ਅੱਜ ਆਰਥਕ ਬਰਾਬਰੀ ਕਾਇਮ ਕਰਨ ਲਈ ਉਹ ਕੁਝ ਨਹੀਂ ਕਰ ਸਕਦੇ। ਉਹ ਇਸਦੇ ਹੱਕ ਵਿਚ ਬਸ ਪ੍ਰਚਾਰ ਕਰੀ ਜਾਣਗੇ ਅਤੇ ਇਸ ਨਿਸ਼ਾਨੇ ਨਾਲ ਉਹ ਨਫ਼ਰਤ ਪੈਦਾ ਕਰਨ ਅਤੇ ਵਧਾਈ ਜਾਣ ਵਿਚ ਵਿਸ਼ਵਾਸ ਰਖਦੇ ਹਨ। ਉਹ ਕਹਿੰਦੇ ਹਨ, 'ਜਦੋਂ ਰਾਜ ਉਤੇ ਸਾਡਾ ਕਬਜ਼ਾ ਹੋ ਗਿਆ ਤਾਂ ਉਹ ਬਰਾਬਰੀ ਠੋਸ ਦੇਣਗੇ।'

...ਮੈਂ ਸਭ ਤੋਂ ਮੁਹਰੀ ਕਮਿਊਨਿਸਟ ਹੋਣ ਦਾ ਦਾਅਵਾ ਕਰਦਾ ਹਾਂ ਹਾਲਾਂਕਿ ਮੈਂ ਅਮੀਰਾਂ ਵਲੋਂ ਪੇਸ਼ ਕੀਤੀਆਂ ਗਈਆਂ ਕਾਰਾਂ ਅਤੇ ਹੋਰ ਸਹੂਲਤਾਂ ਦੀ ਵਰਤੋਂ ਕਰਦਾ ਹਾਂ। ਉਹਨਾਂ ਦਾ ਮੇਰੇ ਉਤੇ ਕੋਈ ਕਾਬੂ ਨਹੀਂ ਅਤੇ ਜੇ ਜਨਤਾ ਦੇ ਹਿਤ ਅਜੇਹੀ ਮੰਗ ਕਰਦੇ ਹੋਣ ਤਾਂ ਇਕ ਘੜੀ ਦੇ ਨੋਟਿਸ ਉਤੇ ਮੈਂ ਇਹਨਾਂ ਨੂੰ ਛੱਡ ਸਕਦਾ ਹਾਂ।[77]

## ਵਿਦਿਆ ਰਾਹੀਂ

ਪਰ ਇਹ ਸਮਝ ਲਿਆ ਜਾਣਾ ਚਾਹੀਦਾ ਹੈ ਕਿ ਸੁਧਾਰ ਤੇਜ਼ੀ ਨਾਲ ਨਹੀਂ ਲਿਆਂਦਾ ਜਾ ਸਕਦਾ। ਜੇ ਇਹ ਅਹਿੰਸਕ ਸਾਧਨਾਂ ਨਾਲ ਲਿਆਂਦਾ ਜਾਣਾ ਹੈ ਤਾਂ ਇਹ ਸੰਪਤੀ–ਮਾਲਕਾਂ ਅਤੇ ਸੰਪਤੀਹੀਣਾਂ, ਦੋਹਾਂ ਦੀ ਹੀ ਵਿਦਿਆ ਰਾਹੀਂ ਲਿਆਂਦਾ ਜਾ ਸਕਦਾ ਹੈ। ਸੰਪਤੀ–ਮਾਲਕਾਂ ਨੂੰ ਯਕੀਨ ਦੁਆਇਆ ਜਾਣਾ ਚਾਹੀਦਾ ਹੈ ਕਿ ਉਹਨਾਂ ਦੇ ਵਿਰੁੱਧ ਕਦੀ ਤਾਕਤ ਨਹੀਂ ਵਰਤੀ ਜਾਇਗੀ। ਸੰਪਤੀਹੀਣਾਂ ਨੂੰ ਵਿਦਿਆ ਦਿਤੀ ਜਾਣੀ ਜ਼ਰੂਰੀ ਹੈ ਤਾਂ ਕਿ ਉਹ ਜਾਣ ਲੈਣ ਕਿ ਉਹਨਾਂ ਦੀ ਮਰਜ਼ੀ ਦੇ ਖਿਲਾਫ਼ ਕੋਈ ਵੀ ਉਹਨਾਂ ਨੂੰ ਸੱਚਮੁਚ ਕੁਝ ਵੀ ਕਰਨ ਲਈ ਮਜਬੂਰ ਨਹੀਂ ਕਰ ਸਕਦਾ, ਅਤੇ ਉਹ ਅਹਿੰਸਾ ਦੀ, ਅਰਥਾਤ ਕਸ਼ਟ ਸਹਿਣ ਦੀ ਕਲਾ ਸਿੱਖ ਕੇ ਆਪਣੀ ਆਜ਼ਾਦੀ ਯਕੀਨੀ ਬਣਾ ਸਕਦੇ ਹਨ।

ਜੇ ਸਾਹਮਣੇ ਰਖਿਆ ਨਿਸ਼ਾਨਾ ਪ੍ਰਾਪਤ ਕਰਨਾ ਹੈ ਤਾਂ ਜਿਸ ਵਿਦਿਆ ਦਾ ਮੈਂ ਖਾਕਾ ਖਿੱਚਿਆ ਹੈ, ਉਹ ਹੁਣੇ ਹੀ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ। ਪਹਿਲੇ ਕਦਮ ਵਜੋਂ ਪ੍ਰਸਪਰ ਸਤਿਕਾਰ ਅਤੇ ਵਿਸ਼ਵਾਸ ਦਾ ਮਾਹੌਲ ਕਾਇਮ ਕੀਤਾ ਜਾਣਾ ਚਾਹੀਦਾ ਹੈ। ਤਾਂ ਫਿਰ ਸ਼੍ਰੇਣੀਆਂ ਵਿਚਕਾਰ ਅਤੇ ਜਨ–ਸਮੂਹਾਂ ਵਿਚਕਾਰ ਕੋਈ ਹਿੰਸਕ ਟਕਰਾਅ ਨਹੀਂ ਹੋਵੇਗਾ।[78]

## ਪਰਮਾਤਮਾ ਵਿਚ ਵਿਸ਼ਵਾਸ

ਸੱਚ ਅਤੇ ਅਹਿੰਸਾ ਸੋਸ਼ਲਿਜ਼ਮ ਵਿਚ ਸਾਕਾਰ ਹੋਣੇ ਚਾਹੀਦੇ ਹਨ। ਤਾਂ ਕਿ ਇਹ ਸਾਕਾਰ ਹੋ ਸੱਕਣ, ਇਸਨੂੰ ਮੰਨਣ ਵਾਲੇ ਦਾ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਹੋਣਾ ਚਾਹੀਦਾ ਹੈ। ਸੱਚ ਅਤੇ ਅਹਿੰਸਾ ਉਤੇ ਨਿਰੇ ਮਸ਼ੀਨੀ ਢੰਗ ਨਾਲ ਚੱਲਣ ਵਿਚ ਨਾਜ਼ਕ ਮੌਕੇ ਉਤੇ ਵਿਘਨ ਪੈ ਸਕਦਾ ਹੈ। ਇਸੇ ਲਈ ਮੈਂ ਕਿਹਾ ਹੈ ਕਿ ਸੱਚ ਪਰਮਾਤਮਾ ਹੈ।

ਇਹ ਪਰਮਾਤਮਾ ਸਜੀਵ ਸ਼ਕਤੀ ਹੈ। ਸਾਡਾ ਜੀਵਨ ਉਸ ਸ਼ਕਤੀ ਤੋਂ ਬਣਿਆ ਹੈ। ਉਹ ਸਕਤੀ ਸਰੀਰ ਵਿਚ ਵੱਸਦੀ ਹੈ ਪਰ ਸਰੀਰ ਨਹੀਂ। ਜਿਹੜਾ ਵੀ ਕੋਈ ਉਸ ਮਹਾਨ ਸ਼ਕਤੀ ਦੀ ਹੋਂਦ ਤੋਂ ਇਨਕਾਰ ਕਰਦਾ ਹੈ, ਉਹ ਉਸ ਅਮੁੱਕ ਸ਼ਕਤੀ ਦੀ ਵਰਤੋਂ ਕਰਨ ਤੋਂ ਆਪਣੇ ਆਪ ਨੂੰ ਵਾਂਝਿਆਂ ਰੱਖ ਰਿਹਾ ਹੈ ਅਤੇ ਇਸ ਤਰ੍ਹਾਂ ਨਿਪੁੰਸਕ ਰਹਿੰਦਾ ਹੈ। ਉਹ ਪਤਵਾਰਾਂ ਤੋਂ ਬਿਨ੍ਹਾਂ ਬੇੜੀ ਵਾਂਗ ਹੈ ਜਿਹੜੀ ਇਧਰ ਉਧਰ ਧੱਕੇ ਖਾਂਦੀ ਰਹਿੰਦੀ ਹੈ, ਪਰ ਜ਼ਰਾ ਵੀ ਅੱਗੇ ਵਧਣ ਤੋਂ ਬਿਨ੍ਹਾਂ ਤਬਾਹ ਹੋ ਜਾਂਦੀ ਹੈ। ਇਹੋ ਜਿਹਾ ਸੋਸ਼ਲਿਜ਼ਮ ਉਹਨਾਂ ਨੂੰ ਖੁਦ ਕਿਤੇ ਨਹੀਂ ਪੁਚਾਉਂਦਾ ਜਿਸ ਸਮਾਜ ਵਿਚ ਉਹ ਰਹਿੰਦੇ ਹਨ, ਉਸਦੀ ਤਾਂ ਗੱਲ ਹੀ ਛੱਡੋ।

ਜੇ ਸੂਰਤ ਇਹ ਹੋਵੇ ਤਾਂ, ਤਾਂ ਇਸਦਾ ਮੁਤਲਬ ਕੀ ਇਹ ਹੈ ਕੋਈ ਸੋਸ਼ਲਿਸਟ ਵੀ ਪਰਮਾਤਮਾ ਵਿਚ ਵਿਸ਼ਵਾਸ ਨਹੀਂ ਰਖਦਾ? ਜੇ ਅਜਿਹਾ ਕੋਈ ਹੈ, ਤਾਂ ਉਹਨਾਂ ਨੇ ਕੋਈ ਠੋਸ ਤਰੱਕੀ ਕਿਉਂ ਨਹੀਂ ਕੀਤੀ? ਨਾਲ ਹੀ, ਫਿਰ, ਹੁਣ ਤੋਂ ਪਹਿਲਾਂ ਕਈ ਧਰਮਾਤਮਾ ਪੁਰਸ਼ ਹੋ ਚੁੱਕੇ ਹਨ; ਸੋਸ਼ਲਿਸਟ ਰਾਜ ਕਾਇਮ ਕਰਨ ਵਿਚ ਉਹ ਕਿਉਂ ਸਫਲ ਨਹੀਂ ਹੋਏ?

ਇਹ ਦੋਵੇਂ ਸ਼ੰਕੇ ਪੂਰੀ ਤਰ੍ਹਾਂ ਮਿਟਾਉਣੇ ਮੁਸ਼ਕਲ ਹਨ। ਤਾਂ ਵੀ, ਇਹ ਕਹਿਣਾ ਸੰਭਵ ਹੈ ਕਿ ਕਿਸੇ ਵਿਸ਼ਵਾਸੀ ਸੋਸ਼ਲਿਸਟ ਨੂੰ ਸ਼ਾਇਦ ਇਹ ਕਦੀ ਸੁੱਝਾ ਹੀ ਨਹੀਂ, ਕਿ ਸੋਸ਼ਲਿਜ਼ਮ ਅਤੇ ਪਰਮਾਤਮਾ ਵਿਚ ਵਿਸ਼ਵਾਸ ਵਿਚਕਾਰ ਕੋਈ ਸੰਬੰਧ ਵੀ ਹੈ। ਇਹ ਕਹਿਣਾ ਵੀ ਏਨਾਂ ਹੀ ਖਤਰੇ ਤੋਂ ਖਾਲੀ ਹੈ ਕਿ ਧਰਮਾਤਮਾ ਪੁਰਸ਼ਾਂ ਨੇ ਆਮ ਕਰਕੇ ਜਨਤਾ ਨੂੰ ਸੋਸ਼ਲਿਜ਼ਮ ਦੀ ਕਦੇ ਸਿਫ਼ਾਰਿਸ਼ ਹੀ ਨਹੀਂ ਕੀਤੀ।

ਧਰਮਾਤਮਾ ਇਸਤਰੀਆਂ ਪੁਰਸ਼ਾਂ ਦੇ ਬਾਵਜੂਦ ਦੁਨੀਆ ਵਿਚ ਵਹਿਮ–ਭਰਮ ਵਧੇ–ਫੁਲੇ ਹਨ। ਖੁਦ ਹਿੰਦੂ ਮੱਤ ਵਿਚ, ਪਿਛਲੇ ਕੁਝ ਸਮੇਂ ਤੱਕ ਵੀ, ਛੂਆ–ਛੂਤ ਦਾ ਨਿਰਸੰਦੇਹ ਗ਼ਲਬਾ ਰਿਹਾ ਹੈ।

ਹਕੀਕਤ ਇਹ ਹੈ ਕਿ ਇਸ ਮਹਾ–ਸ਼ਕਤੀ ਦਾ ਅਤੇ ਇਸਦੀਆਂ ਲੁਕੀਆਂ ਹੋਈਆਂ ਸੰਭਾਵਨਾਵਾਂ ਦਾ ਪਤਾ ਲਾਉਣਾ ਹਮੇਸ਼ਾ ਹੀ ਜ਼ਬਰਦਸਤ ਖੋਜ ਦਾ ਵਿਸ਼ਾ ਰਿਹਾ ਹੈ।

## ਸੱਤਿਆਗ੍ਰਹਿ–ਯਕੀਨੀ ਢੰਗ

ਮੇਰਾ ਦਾਅਵਾ ਹੈ ਕਿ ਇਸ ਖੋਜ ਨੂੰ ਜਾਰੀ ਰੱਖਣ ਵਿਚ ਹੀ ਸੱਤਿਆਗ੍ਰਹਿ ਦੀ ਲੱਭਤ ਲੁਕੀ ਹੋਈ ਹੈ। ਪਰ ਇਹ ਦਾਅਵਾ ਨਹੀਂ ਕੀਤਾ ਜਾ ਰਿਹਾ ਕਿ ਸੱਤਿਆਗ੍ਰਹਿ ਦੇ ਸਾਰੇ ਨੇਮ ਲਿਖ ਦਿਤੇ ਜਾਂ ਲਭ ਲਏ ਗਏ ਹਨ। ਮੈਂ ਇਹ ਜ਼ਰੂਰ ਕਹਿੰਦਾ ਹਾਂ, ਨਿਡਰ ਹੋ ਕੇ ਅਤੇ ਦ੍ਰਿੜ੍ਹਤਾ ਨਾਲ ਕਿ ਹਰ ਯੋਗ ਨਿਸ਼ਾਨਾ ਸੱਤਿਆਗ੍ਰਹਿ ਦੀ ਵਰਤੋਂ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਸਰਵੁੱਚ ਅਤੇ ਅਚੁੱਕ ਸਾਧਨ, ਸਭ ਤੋਂ ਮਹਾਨ ਸ਼ਕਤੀ ਹੈ। ਹੋਰ ਕਿਸੇ ਵੀ ਸਾਧਨ ਰਾਹੀਂ ਸੋਸ਼ਲਿਜ਼ਮ ਤੱਕ ਨਹੀਂ ਪੁੱਜਿਆ ਜਾ ਸਕੇਗਾ। ਸੱਤਿਆਗ੍ਰਹਿ ਸਮਾਜ ਦਾ ਰਾਜਸੀ, ਆਰਥਕ ਅਤੇ ਇਖਲਾਕੀ, ਸਭ ਬੁਰਾਈਆਂ ਤੋਂ ਛੁਟਕਾਰਾ ਕਰਾ ਸਕਦਾ ਹੈ।[79]

### ਕੌਮੀਕਰਣ

ਮੈਂ ਕੁੰਜੀਵਤ ਅਤੇ ਮੁਖ ਸਨਅਤਾਂ ਦੇ ਕੌਮੀਕਰਣ ਵਿਚ ਵਿਸ਼ਵਾਸ ਰਖਦਾ ਹਾਂ, ਜਿਵੇਂ ਕਿ ਕਰਾਚੀ ਕਾਂਗਰਸ ਦੇ ਮਤੇ ਵਿਚ ਕਿਹਾ ਗਿਆ ਹੈ। ਇਸ ਤੋਂ ਜ਼ਿਆਦਾ ਕੁਝ ਦੀ ਮੈਂ ਅਜੇ ਕਲਪਣਾ ਨਹੀਂ ਕਰ ਸਕਦਾ। ਨਾ ਹੀ ਮੈਂ ਚਾਹੁੰਦਾ ਹਾਂ ਕਿ ਉਤਪਾਦਨ ਦੇ ਸਾਰੇ ਸਾਧਨ ਕੌਮੀ ਕਰ ਦਿਤੇ ਜਾਣ। ਕੀ ਰਾਬਿੰਦਰਨਾਥ ਟੈਗੋਰ ਦਾ ਵੀ ਕੌਮੀਕਰਣ ਕਰ ਦਿਤਾ ਜਾਏ? ਇਹ ਹਵਾਈ ਕਿਲ੍ਹੇ ਹਨ।[80]

ਮੇਰਾ ਨਿੱਜੀ ਉੱਦਮ ਵਿਚ ਅਤੇ ਯੋਜਨਾਬੱਧ ਉਤਪਾਦਨਾਂ ਵਿਚ ਵੀ ਯਕੀਨ ਹੈ। ਜੇ ਤੁਹਾਡੇ ਕੋਲ ਸਿਰਫ਼ ਰਾਜਕੀ ਉਤਪਾਦਨ ਹੀ ਹੈ, ਤਾਂ ਲੋਕ ਇਖਲਾਕੀ ਅਤੇ ਬੌਧਕ ਕੰਗਾਲ ਬਣ ਜਾਣਗੇ। ਉਹ ਆਪਣੀਆਂ ਜ਼ਿੰਮੇਵਾਰੀਆਂ ਭੁੱਲ ਜਾਣਗੇ। ਇਸ ਲਈ ਮੈਂ ਪੂੰਜੀਪਤੀ ਅਤੇ ਜ਼ਿਮੀਂਦਾਰ ਨੂੰ ਆਪਣੀ ਫੈਕਟਰੀ ਅਤੇ ਜ਼ਮੀਨ ਰੱਖੀ ਰੱਖਣ ਦੀ ਆਗਿਆ ਦੇਵਾਂਗਾ, ਪਰ ਮੈਂ ਉਹਨਾਂ ਉੱਤੇ ਜ਼ੋਰ ਦੇਵਾਂਗਾ ਕਿ ਉਹ ਆਪਣੀ ਜਾਇਦਾਦ ਦੇ ਆਪਣੇ ਆਪ ਨੂੰ ਟਰੱਸਟੀ ਸਮਝਣ।[81]

ਰਾਜ ਦੇ ਕੰਟਰੋਲ ਤੋਂ ਬਿਨ੍ਹਾਂ ਵੀ ਕੌਮੀਕਰਣ ਹੋ ਸਕਦਾ ਹੈ। ਮੈਂ ਮਜ਼ਦੂਰਾਂ ਦੇ ਭਲੇ ਲਈ ਮਿੱਲ ਲਾ ਸਕਦਾ ਹਾਂ।[82]

## 51. ਸਮਾਜ ਦਾ ਸੋਸ਼ਲਿਸਟ ਪੈਟਰਨ

### ਸੋਸ਼ਲਿਸਟ ਨਿਜ਼ਾਮ

ਜੇ ਮੈਂ ਦੇਸ਼ ਨੂੰ ਆਪਣਾ ਦ੍ਰਿਸ਼ਟੀਕੋਣ ਮੰਨਵਾ ਸਕਾਂ, ਤਾਂ ਭਵਿੱਖ ਦਾ ਸਮਾਜਕ ਨਿਜ਼ਾਮ ਪ੍ਰਮੁਖ ਤੌਰ ਉਤੇ ਚਰਖੇ ਉਪਰ ਅਤੇ ਇਸ ਨਾਲ ਲਗਦੀਆਂ ਹੋਰ ਚੀਜ਼ਾਂ ਉਪਰ ਆਧਾਰਿਤ ਹੋਵੇਗਾ। ਇਸ ਵਿਚ ਉਹ ਸਭ ਕੁਝ ਸ਼ਾਮਲ ਹੋਵੇਗਾ ਜਿਹੜਾ ਪਿੰਡ–ਵਾਸੀਆਂ ਦੇ ਭਲੇ ਵਿਚ ਵਾਧਾ ਕਰਦਾ ਹੈ। ਸਨਅਤਾਂ ਇਸਤੋਂ ਬਾਹਰ ਨਹੀਂ ਹੋਣਗੀਆਂ ... ਜਿਥੋਂ ਤੱਕ ਕਿ ਉਹ ਪਿੰਡਾਂ ਨੂੰ ਅਤੇ ਪਿੰਡਾਂ ਦੇ ਜੀਵਨ ਨੂੰ ਨਹੀਂ ਕੁਚਲ ਦੇਂਦੀਆਂ।

ਮੈਂ ਇਸ ਗੱਲ ਦੀ ਜ਼ਰੂਰ ਕਲਪਨਾ ਕਰਦਾ ਹਾਂ ਕਿ ਬਿਜਲੀ, ਜਹਾਜ਼–ਸਾਜ਼ੀ, ਲੋਹਾ ਮਿੱਲਾਂ, ਮਸ਼ੀਨਸਾਜ਼ੀ ਅਤੇ ਇਹੋ ਜਿਹੀਆਂ ਹੋਰ ਸਨਅਤਾਂ ਪੇਂਡੂ ਦਸਤਕਾਰੀਆਂ ਦੇ ਨਾਲ ਨਾਲ ਕਾਇਮ ਰਹਿਣਗੀਆਂ। ਪਰ ਨਿਰਭਰਤਾ ਦੀ ਤਰਤੀਬ ਉਲਟਾ ਦਿਤੀ ਜਾਇਗੀ। ਹੁਣ ਤੱਕ ਸਨਅਤੀਕਰਣ ਨੂੰ ਇਸ ਤਰ੍ਹਾਂ ਨਾਲ ਨਿਯੋਜਿਤ ਕੀਤਾ ਜਾਂਦਾ ਰਿਹਾ ਹੈ ਕਿ ਇਹ ਪਿੰਡਾਂ ਅਤੇ ਪੇਂਡੂ ਦਸਤਕਾਰੀਆਂ ਨੂੰ ਤਬਾਹ ਕਰ ਦੇਵੇ। ਭਵਿੱਖ ਦੇ ਰਾਜ ਵਿਚ, ਇਹ ਪਿੰਡਾਂ ਅਤੇ ਉਹਨਾਂ ਦੀਆਂ ਦਸਤਕਾਰੀਆਂ ਦੀ ਸੇਵਾ ਕਰੇਗਾ।

### ਅਹਿੰਸਕ ਆਧਾਰ

ਮੈਂ ਸੋਸ਼ਲਿਸਟਾਂ ਦੇ ਇਸ ਵਿਸ਼ਵਾਸ ਨਾਲ ਸਹਿਮਤ ਨਹੀਂ ਕਿ ਜੀਵਨ ਲਈ ਜ਼ਰੂਰੀ ਵਸਤਾਂ ਦਾ ਕੇਂਦਰੀਕਰਣ ਸਾਂਝੇ ਭਲੇ ਵਿਚ ਸਹਾਈ ਹੋਵੇਗਾ, ਜਦੋਂ ਕੇਂਦਰੀ ਕੀਤੀਆਂ ਸਨਅਤਾਂ ਰਾਜ ਵਲੋਂ ਨਿਯੋਜਿਤ ਅਤੇ ਰਾਜ ਦੀ ਮਾਲਕੀ ਹੋਣਗੀਆਂ। ਪੱਛਮ ਦਾ ਸੋਸ਼ਲਿਸਟ ਸੰਕਲਪ ਹਿੰਸਾ

ਨਾਲ ਭਰਪੂਰ ਮਾਹੌਲ ਵਿਚ ਪੈਦਾ ਹੋਇਆ ਸੀ। ਪੱਛਮੀ ਅਤੇ ਪੂਰਬੀ ਵੰਨਗੀ ਪਿੱਛੇ ਕੰਮ ਕਰਦਾ ਮੰਤਵ ਇਕੋ ਹੈ – ਸਾਰੇ ਸਮਾਜ ਦਾ ਵੱਧ ਤੋਂ ਵੱਧ ਭਲਾ ਅਤੇ ਘਿਣਾਉਣੀਆਂ ਨਾਬਰਾਬਰੀਆਂ ਦਾ ਖਾਤਮਾ ਜਿਨ੍ਹਾਂ ਦੇ ਸਿੱਟੇ ਵਜੋਂ ਲੱਖਾਂ ਹੀ 'ਸੰਪਤੀਹੀਣ' ਅਤੇ ਮੁੱਠੀ ਕੁ ਭਰ ਸੰਪਤੀ ਵਾਲੇ ਹੋਂਦ ਵਿਚ ਆਉਂਦੇ ਹਨ। ਮੇਰਾ ਵਿਸ਼ਵਾਸ ਹੈ ਕਿ ਇਹ ਨਿਸ਼ਾਨਾ ਸਿਰਫ਼ ਉਦੋਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜਦੋਂ ਦੁਨੀਆ ਦੇ ਅਤਿ ਉੱਤਮ ਦਿਮਾਗ਼ ਅਹਿੰਸਾ ਨੂੰ ਅਜਿਹਾ ਆਧਾਰ ਮੰਨਣ ਜਿਸ ਉਤੇ ਨਿਆਈਂ ਸਮਾਜਕ ਨਿਜ਼ਾਮ ਉਸਾਰਿਆ ਜਾਣਾ ਹੈ। ਮੇਰਾ ਯਕੀਨ ਹੈ ਕਿ ਹਿੰਸਾ ਰਾਹੀਂ ਪ੍ਰੋਲਤਾਰੀਆਂ ਦਾ ਸੱਤਾ ਵਿਚ ਆਉਣਾ ਅਖੀਰ ਉਤੇ ਲਾਜ਼ਮੀ ਹੀ ਅਸਫ਼ਲ ਰਹੇਗਾ। ਜੋ ਕੁਝ ਹਿੰਸਾ ਰਾਹੀਂ ਪ੍ਰਾਪਤ ਕੀਤਾ ਜਾਂਦਾ ਹੈ, ਉਹ ਕੁਝ ਉਚੇਰੀ ਹਿੰਸਾ ਅੱਗੇ ਹਾਰ ਦਿਤਾ ਜਾਂਦਾ ਹੈ।[83]

ਸਵੈਧੀਨਤਾ ਹੇਠਲੀ ਤਹਿ ਤੋਂ ਸ਼ੁਰੂ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਹਰ ਪਿੰਡ ਇਕ ਗਣਰਾਜ ਜਾਂ ਪੰਚਾਇਤ ਹੋਵੇਗਾ ਜਿਸਨੂੰ ਪੂਰੇ ਅਧਿਕਾਰ ਹੋਣਗੇ। ਇਸ ਲਈ, ਇਸਤੋਂ ਸਿੱਟਾ ਇਹ ਨਿਕਲਦਾ ਹੈ ਕਿ ਹਰ ਪਿੰਡ ਲਈ ਆਪਣਾ ਗੁਜ਼ਾਰਾ ਆਪ ਕਰਨ ਵਾਲਾ ਅਤੇ ਆਪਣੇ ਮਾਮਲਿਆਂ ਨੂੰ ਆਪ ਨਜਿੱਠ ਸੱਕਣ ਦੇ ਸਮਰੱਥ ਹੋਣਾ ਜ਼ਰੂਰੀ ਹੈ, ਇਸ ਹੱਦ ਤੱਕ ਵੀ ਕਿ ਇਹ ਸਾਰੀ ਦੁਨੀਆ ਤੋਂ ਆਪਣੀ ਰਾਖੀ ਕਰ ਸਕੇ। ਇਸਨੂੰ ਸਿਖਲਾਈ ਦਿਤੀ ਜਾਇਗੀ ਅਤੇ ਇਹ ਬਾਹਰੋਂ ਕਿਸੇ ਵੀ ਹੱਲੇ ਦੇ ਖਿਲਾਫ਼ ਆਪਣੀ ਰਾਖੀ ਕਰਨ ਦੀ ਕੋਸ਼ਿਸ਼ ਵਿਚ ਮਰ–ਮਿਟਣ ਲਈ ਤਿਆਰ ਹੋਵੇਗਾ।

ਇਸ ਤਰ੍ਹਾਂ, ਆਖਰ ਵਿਚ, ਵਿਅਕਤੀ ਹੀ ਇਕਾਈ ਮੰਨਿਆ ਜਾਇਗਾ। ਇਹ ਗੱਲ ਗੁਆਂਢੀਆਂ ਜਾਂ ਦੁਨੀਆ ਉਪਰ ਨਿਰਭਰਤਾ ਨੂੰ ਜਾਂ ਉਹਨਾ ਤੋਂ ਰਜ਼ਾਮੰਦੀ ਦਾ ਆਜ਼ਾਦ ਅਤੇ ਸਵੈਇੱਛਤ ਅਮਲ ਹੋਵੇਗਾ। ਇਹੋ ਜਿਹਾ ਸਮਾਜ ਲਾਜ਼ਮੀ ਤੌਰ ਉਤੇ ਬੇਹੱਦ ਸਭਯ ਹੁੰਦਾ ਹੈ ਜਿਸ ਵਿਚ ਹਰ ਮਰਦ ਅਤੇ ਔਰਤ ਜਾਣਦੇ ਹਨ ਕਿ ਉਹ ਕੀ ਚਾਹੁੰਦੇ ਹਨ ਅਤੇ ਜਿਹੜੀ ਗੱਲ ਹੋਰ ਵੀ ਮਹੱਤਵਪੂਰਨ ਹੈ, ਜਾਣਦੇ ਹਨ ਕਿ ਕਿਸੇ ਨੂੰ ਵੀ ਕਿਸੇ ਅਜੇਹੀ ਚੀਜ਼ ਦੀ ਇੱਛਾ ਨਹੀਂ ਕਰਨੀ ਚਾਹੀਦੀ ਜਿਹੜੀ ਇਕੋ ਜਿੰਨੀਂ ਕਿਰਤ ਨਾਲ ਦੂਜੇ ਪਰਾਪਤ ਨਹੀਂ ਕਰ ਸਕਦੇ।

ਅਣਗਿਣਤ ਪਿੰਡਾਂ ਤੋਂ ਬਣੀ ਹੋਈ ਇਸ ਬਣਤਰ ਵਿਚ, ਸਦਾ ਵਿਸ਼ਾਲ ਹੁੰਦੇ ਕਦੀ ਵੀ ਉੱਪਰ ਨੂੰ ਨਾ ਜਾਂਦੇ ਘੇਰੇ ਹੋਣਗੇ। ਜ਼ਿੰਦਗੀ ਤਿਕੋਨਾ ਮੀਨਾਰ ਨਹੀਂ ਹੋਵੇਗੀ ਜਿਸਦੀ ਚੋਟੀ ਨੂੰ ਉਸਦੀ ਤਹਿ ਨੇ ਚੁੱਕ ਕੇ ਰਖਿਆ ਹੋਵੇਗਾ। ਪਰ ਇਹ ਇਕ ਮਹਾਸਾਗਰੀ ਘੇਰਾ ਹੋਵੇਗਾ ਜਿਸਦਾ ਧੁਰਾ ਇਕ ਅਜਿਹਾ ਵਿਅਕਤੀ ਹੋਵੇਗਾ ਜਿਹੜਾ ਹਮੇਸ਼ਾ ਪਿੰਡ ਦੀ ਖਾਤਰ ਮਰ–ਮਿਟਣ ਲਈ ਤਿਆਰ ਹੋਵੇਗਾ, ਜਦ ਕਿ ਪਿੰਡ ਬਹੁਤ ਸਾਰੇ ਪਿੰਡਾਂ ਦੇ ਘੇਰੇ ਲਈ ਮਿਟਣ ਨੂੰ ਤਿਆਰ ਹੋਵੇਗਾ, ਜਦੋਂ ਤੱਕ ਕਿ ਸਮੁੱਚ ਵਿਅਕਤੀਆਂ ਤੋਂ ਬਣਿਆ ਇਕ ਜੀਵਨ ਬਣ ਜਾਵੇਗਾ, ਜਿਹੜੇ ਆਪਣੀ ਗੁਸਤਾਖੀ ਕਾਰਨ ਕਦੀ ਵੀ ਹਮਲਾਵਰ ਨਹੀਂ ਹੋਣਗੇ, ਸਗੋਂ ਹਮੇਸ਼ਾ ਸਨਿਮਰ ਹੋਣਗੇ, ਅਤੇ ਮਹਾਸਾਗਰੀ ਘੇਰੇ ਦੀ ਸ਼ਾਨ ਵਿਚ ਭਿਆਲ ਹੋਣਗੇ ਜਿਸਦੀਆਂ ਉਹ ਅਨਿੱਖੜ ਇਕਾਈਆਂ ਹੋਣਗੇ।

ਇਸ ਲਈ, ਬਿਲਕੁਲ ਬਾਹਰਲਾ ਦਾਇਰਾ ਇਸ ਕਰਕੇ ਤਾਕਤ ਨਹੀਂ ਰਖਦਾ ਹੋਵੇਗਾ ਕਿ ਉਹ ਅੰਦਰਲੇ ਦਾਇਰੇ ਨੂੰ ਕੁਚਲ ਸਕੇ, ਸਗੋਂ ਆਪਣੇ ਅੰਦਰਲੇ ਸਾਰਿਆਂ ਨੂੰ ਤਾਕਤ ਦੇਵੇਗਾ ਅਤੇ ਉਹਨਾਂ ਤੋਂ ਆਪਣੀ ਤਾਕਤ ਲਵੇਗਾ। ਹੋ ਸਕਦਾ ਹੈ ਇਹ ਕਹਿ ਕੇ ਮੇਰੇ ਉਤੇ ਵਿਅੰਗ ਕੱਸਿਆ ਜਾਏ ਕਿ ਇਹ ਸਾਰਾ ਕੁਝ ਯੂਟੋਪੀਆਈ ਹੈ ਅਤੇ ਇਸ ਕਰਕੇ ਇਕ ਵਾਰੀ ਵੀ ਵਿਚਾਰੇ

ਜਾਣ ਦੇ ਯੋਗ ਨਹੀਂ। ਜੇ ਯੂਕਲਿਡ ਦਾ ਨੁਕਤਾ ਅਮਿਟ ਕਦਰ ਰਖਦਾ ਹੈ, ਭਾਵੇਂ ਕਿ ਮਨੁੱਖ ਰਾਹੀਂ ਇਸਨੂੰ ਵਾਹਿਆ ਜਾਣਾ ਅੰਸਭਵ ਹੈ; ਤਾਂ ਮੇਰੀ ਤਸਵੀਰ ਦੀ ਮਨੁੱਖਤਾ ਦੇ ਜਿਉਣ ਲਈ ਆਪਣੀ ਕਦਰ ਹੈ। ਇਸ ਸੱਚੀ ਤਸਵੀਰ ਲਈ ਭਾਰਤ ਨੂੰ ਜਿਉਣ ਦਿਓ, ਭਾਵੇਂ ਇਹ ਆਪਣੀ ਪੂਰਨਤਾ ਵਿਚ ਕਦੀ ਵੀ ਸਾਕਾਰ ਨਹੀਂ ਹੋ ਸਕਦੀ। ਜੋ ਕੁਝ ਅਸੀਂ ਚਾਹੁੰਦੇ ਹਾਂ, ਉਸਦੀ ਸਾਡੇ ਕੋਲ ਉਚਿਤ ਤਸਵੀਰ ਹੋਣੀ ਚਾਹੀਦੀ ਹੈ, ਇਸ ਤੋਂ ਪਹਿਲਾਂ ਕਿ ਇਸ ਨਾਲ ਮਿਲਦੀ–ਜੁਲਦੀ ਕੋਈ ਚੀਜ਼ ਪ੍ਰਾਪਤ ਕਰ ਸਕੀਏ। ਜੇ ਭਾਰਤ ਵਿਚ ਕਦੀ ਵੀ ਹਰ ਪਿੰਡ ਦਾ ਇਕ ਗਣਰਾਜ ਹੋਣਾ ਹੈ, ਤਾਂ ਮੈਂ ਆਪਣੀ ਵਾਹੀ ਤਸਵੀਰ ਵਿਚ ਬਿਆਨ ਦੀ ਸਚਾਈ ਦਾ ਦਾਅਵਾ ਕਰਦਾ ਹਾਂ, ਜਿਸ ਵਿਚ ਆਖਰੀ ਪਹਿਲੇ ਦੇ ਬਾਰਾਬਰ ਹੁੰਦਾ ਹੈ, ਦੂਜੇ ਸ਼ਬਦਾਂ ਵਿਚ ਨਾ ਕੋਈ ਪਹਿਲਾ ਹੋਵੇਗਾ, ਨਾ ਆਖਰੀ।

### ਧਾਰਮਿਕਤਾ ਵਿਚ ਵਿਸ਼ਵਾਸ

ਇਸ ਸਮਾਜ ਦਾ ਕੁਦਰਤੀ ਤੌਰ ਉਤੇ ਆਧਾਰ ਸੱਚ ਅਤੇ ਅਹਿੰਸਾ ਹੋਣੇ ਚਾਹੀਦੇ ਹਨ ਜਿਹੜੇ, ਮੇਰੀ ਰਾਏ ਵਿਚ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਤੋਂ ਬਿਨ੍ਹਾਂ ਸੰਭਵ ਨਹੀਂ, ਜਿਸਦਾ ਮਤਲਬ ਹੈ ਇਕ ਸਵੈਹੋਂਦ ਰਖਦੀ, ਸਰਬ–ਗਿਆਤ ਸਜੀਵ ਸ਼ਕਤੀ, ਜਿਸ ਵਿਚ ਦੁਨੀਆ ਦੀ ਜਾਣੀ ਜਾਂਦੀ ਹਰ ਦੂਜੀ ਸ਼ਕਤੀ ਸ਼ਾਮਲ ਹੈ, ਅਤੇ ਜਿਹੜੀ ਕਿਸੇ ਉਤੇ ਨਿਰਭਰ ਨਹੀਂ ਕਰਦੀ ਅਤੇ ਜਿਹੜੀ ਜਿਉਂਦੀ ਰਹੇਗੀ ਜਦੋਂ ਕਿ ਦੂਜੀਆਂ ਸਾਰੀਆਂ ਸ਼ਕਤੀਆਂ ਸੰਭਵ ਤੌਰ ਉਤੇ ਨਸ਼ਟ ਹੋ ਸਕਦੀਆਂ ਹਨ ਜਾਂ ਕਾਰਜ ਕਰਨਾ ਬੰਦ ਕਰ ਸਕਦੀਆਂ ਹਨ। ਇਸ ਸਰਬ–ਸਮੇਟਵੇਂ ਸਜੀਵ ਚਾਨਣ ਤੋਂ ਬਿਨ੍ਹਾਂ ਆਪਣੇ ਜੀਵਨ ਦੀ ਕੋਈ ਵਿਆਖਿਆ ਲੱਭਣ ਤੋਂ ਮੈਂ ਅਸਮਰੱਥ ਹਾਂ।

ਇਸ ਤਸਵੀਰ ਵਿਚ ਹਰ ਧਰਮ ਦੀ ਪੂਰੀ ਅਤੇ ਬਰਾਬਰ ਦੀ ਥਾਂ ਹੈ। ਅਸੀਂ ਸਾਰੇ ਇਕ ਗੌਰਵਮਈ ਦਰੱਖ਼ਤ ਦੇ ਪੱਤੇ ਹਾਂ ਜਿਸਦੇ ਤਨ੍ਹੇ ਨੂੰ ਇਸਦੀਆਂ ਜੜ੍ਹਾਂ ਨਾਲੋਂ ਵੱਖ ਨਹੀਂ ਕੀਤਾ ਜਾ ਸਕਦਾ, ਜਿਹੜੀਆਂ ਡੂੰਘੀਆਂ ਧਰਤੀ ਵਿਚ ਗਈਆਂ ਹੋਈਆਂ ਹਨ। ਅਤਿ ਜ਼ੋਰਦਾਰ ਹਨੇਰੀ ਵੀ ਇਸਨੂੰ ਹਿਲਾ ਨਹੀਂ ਸਕਦੀ।

ਇਸ ਵਿਚ ਉਹਨਾਂ ਮਸ਼ੀਨਾਂ ਲਈ ਕੋਈ ਥਾਂ ਨਹੀਂ ਜਿਹੜੀਆਂ ਮਨੁੱਖੀ ਕਿਰਤ ਦੀ ਥਾਂ ਲੈ ਲੈਣਗੀਆਂ ਅਤੇ ਜਿਹੜੀਆਂ ਕੁਝ ਹੱਥਾਂ ਵਿਚ ਤਾਕਤ ਕੇਂਦਿਰਤ ਕਰ ਦੇਣਗੀਆਂ। ਸਭਯ ਮਨੁੱਖਾ ਪਰਿਵਾਰ ਵਿਚ ਕਿਰਤ ਦੀ ਲਾਸਾਨੀ ਥਾਂ ਹੈ। ਹਰ ਮਸ਼ੀਨ ਜਿਹੜੀ ਹਰ ਵਿਅਕਤੀ ਦੀ ਸਹਾਇਤਾ ਕਰਦੀ ਹੈ, ਆਪਣੀ ਥਾਂ ਰਖਦੀ ਹੈ। ਪਰ ਮੈਂ ਇਹ ਮੰਨਦਾ ਹਾਂ ਕਿ ਮੈਂ ਇਹ ਸੋਚਣ ਲਈ ਕਦੀ ਨਹੀਂ ਬੈਠਾ ਕਿ ਉਹ ਮਸ਼ੀਨ ਕੀ ਹੋ ਸਕਦੀ ਹੈ। ਮੈਂ ਸਿੰਗਰ ਸਿਲਾਈ ਮਸ਼ੀਨ ਬਾਰੇ ਸੋਚਿਆ ਹੈ। ਪਰ ਉਹ ਵੀ ਨਾਮ–ਮਾਤਰ ਹੀ ਹੈ। ਆਪਣੀ ਤਸਵੀਰ ਪੂਰੀ ਕਰਨ ਲਈ ਮੈਨੂੰ ਇਸਦੀ ਲੋੜ ਨਹੀਂ।[85]

## 52. ਕਮਿਊਨਿਸਟ ਨਿਸਚਾ

### ਬੁਨਿਆਦੀ ਮਸਲਾ

ਮੈਂ ਸਫ਼ਲਤਾ ਤੱਕ ਲਿਜਾਂਦੇ ਹਿੰਸਕ ਛੋਟੇ ਰਸਤਿਆਂ ਵਿਚ ਵਿਸ਼ਵਾਸ ਨਹੀਂ ਰਖਦਾ।..... ਯੋਗ ਮੰਤਵਾਂ ਲਈ ਮੈਂ ਭਾਵੇਂ ਕਿੰਨੀ ਵੀ ਹਮਦਰਦੀ ਅਤੇ ਪ੍ਰਸੰਸਾ ਰਖਦਾ ਹੋਵਾਂ, ਮੈਂ ਹਿੰਸਕ ਢੰਗਾਂ

ਦਾ ਕੱਟੜ ਵਿਰੋਧੀ ਹਾਂ, ਭਾਵੇਂ ਉਹ ਉੱਤਮ ਤੋਂ ਉੱਤਮ ਉਦੇਸ਼ਾਂ ਦੀ ਹੀ ਕਿਉਂ ਨਾ ਸੇਵਾ ਕਰਦੇ ਹੋਣ। ਇਸ ਲਈ ਹਿੰਸਾ ਵਾਲੇ ਮੱਤ ਅਤੇ ਮੇਰੇ ਵਿਚਕਾਰ ਸਚਮੁਚ ਕੋਈ ਸਾਂਝ ਨਹੀਂ।

ਪਰ ਅਹਿੰਸਾ ਦਾ ਮੇਰਾ ਨਿਸਚਾ ਮੈਨੂੰ ਅਰਾਜਕਤਾਵਾਦੀਆਂ ਅਤੇ ਹਿੰਸਾ ਵਿਚ ਵਿਸ਼ਵਾਸ ਰਖਣ ਵਾਲੇ ਸਾਰੇ ਲੋਕਾਂ ਤੋਂ ਲਾਂਭੇ ਨਹੀਂ ਰਖਦਾ ਸਗੋਂ ਉਹਨਾਂ ਨਾਲ ਮਿਲ ਕੇ ਚੱਲਣ ਲਈ ਵੀ ਮਜਬੂਰ ਕਰਦਾ ਹੈ। ਪਰ ਇਸ ਮਿਲ ਕੇ ਚਲਣ ਦਾ ਹਮੇਸ਼ਾ ਇਕੋ ਨਿਸ਼ਾਨਾਂ ਹੁੰਦਾ ਹੈ– ਉਹਨਾਂ ਨੂੰ ਉਸ ਗੱਲ ਤੋਂ ਦੂਰ ਲਿਆਉਣਾ, ਜਿਹੜੀ ਉਹਨਾਂ ਦੀ ਗ਼ਲਤੀ ਲਗਦੀ ਹੈ। ਕਿਉਂਕਿ ਤਜਰਬਾ ਮੈਨੂੰ ਯਕੀਨ ਦੁਆਉਂਦਾ ਹੈ ਕਿ ਸਥਾਈ ਸੱਚ ਕਦੀ ਵੀ ਝੂਠ ਅਤੇ ਹਿੰਸਾ ਦੀ ਉਪਜ ਨਹੀਂ ਹੋ ਸਕਦਾ। ਮੇਰਾ ਵਿਸ਼ਵਾਸ ਜੇ ਇੱਛਤ ਭੁਲੇਖਾ ਵੀ ਹੋਵੇ, ਤਾਂ ਵੀ ਇਹ ਮੰਨਿਆਂ ਜਾਇਗਾ ਕਿ ਇਹ ਦਿਲਕਸ਼ ਭੁਲੇਖਾ ਹੈ।[86]

ਮੈਂ ਇਹ ਜ਼ਰੂਰ ਮੰਨਾਂਗਾ ਕਿ ਮੈਂ ਅਜੇ ਤੱਕ ਬਾਲਸ਼ਵਿਕਵਾਦ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕਿਆ। ਮੈਨੂੰ ਬੱਸ ਏਨਾਂ ਕੁ ਪਤਾ ਹੈ ਕਿ ਇਸਦਾ ਨਿਸ਼ਾਨਾ ਨਿੱਜੀ ਜਾਇਦਾਦ ਦੀ ਸੰਸਥਾ ਨੂੰ ਖਤਮ ਕਰਨਾ ਹੈ। ਇਹ ਆਰਥਕਤਾ ਦੇ ਖੇਤਰ ਵਿਚ ਕਬਜ਼ੇ ਦੇ ਤਿਆਗ ਦੇ ਨੈਤਿਕ ਆਦਰਸ਼ ਨੂੰ ਅਮਲ ਵਿਚ ਲਿਆਉਣਾ ਹੀ ਹੈ। ਅਤੇ ਜੇ ਲੋਕ ਇਸ ਆਦਰਸ਼ ਨੂੰ ਆਪਣੀ ਮਰਜ਼ੀ ਨਾਲ ਅਪਣਾ ਲੈਂਦੇ ਹਨ ਜਾਂ ਸ਼ਾਤਮਈ ਦਲੀਲ ਦੇ ਸਾਧਨ ਰਾਹੀਂ ਉਹਨਾਂ ਨੂੰ ਇਹ ਮੰਨਵਾਇਆ ਜਾ ਸਕਦਾ ਹੈ, ਤਾਂ ਇਸ ਵਰਗੀ ਹੋਰ ਕੋਈ ਚੀਜ਼ ਨਹੀਂ ਹੋਵੇਗੀ।

ਪਰ ਬਾਲਸ਼ਵਿਕਵਾਦ ਬਾਰੇ ਮੈਂ ਜੋ ਕੁਝ ਜਾਣਦਾ ਹਾਂ, ਇਹ ਨਾ ਸਿਰਫ਼ ਤਾਕਤ ਦੀ ਵਰਤੋਂ ਨੂੰ ਰੱਦ ਨਹੀਂ ਸਕਦਾ ਸਗੋਂ ਨਿੱਜੀ ਜਾਇਦਾਦ ਨੂੰ ਜਬਤ ਕਰਨ ਲਈ ਅਤੇ ਇਸਦੀ ਸਾਂਝੀ ਰਾਜਕੀ ਮਾਲਕੀ ਨੂੰ ਕਾਇਮ ਰੱਖਣ ਲਈ ਤਾਕਤ ਦੀ ਖੁੱਲ੍ਹੀ ਵਰਤੋਂ ਦੀ ਆਗਿਆ ਦੇਂਦਾ ਹੈ। ਅਤੇ ਜੇ ਇੰਝ ਹੀ ਹੈ, ਤਾਂ ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਆਪਣੇ ਮੌਜੂਦਾ ਰੂਪ ਵਿਚ ਬਾਲਸ਼ਵਿਕ ਨਿਜ਼ਾਮ ਬਹੁਤੀ ਦੇਰ ਨਹੀਂ ਚੱਲ ਸਕਦਾ। ਕਿਉਂਕਿ ਇਹ ਮੇਰਾ ਦ੍ਰਿੜ ਵਿਸ਼ਵਾਸ ਹੈ ਕਿ ਹਿੰਸਾ ਉਤੇ ਕੁਝ ਵੀ ਸਥਾਈ ਨਹੀਂ ਉਸਾਰਿਆ ਜਾ ਸਕਦਾ।

ਪਰ, ਜੋ ਵੀ ਹੋਵੇ, ਇਸ ਤੱਥ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ ਬਾਲਸ਼ਵਿਕ ਆਦਰਸ਼ ਦੇ ਪਿੱਛੇ ਅਣਗਿਣਤ ਮਰਦਾਂ ਔਰਤਾਂ ਦੀ ਨਿਰੋਲ ਰੂਪ ਵਿਚ ਕੁਰਬਾਨੀ ਮੌਜੂਦ ਹੈ ਜਿਨ੍ਹਾਂ ਨੇ ਇਸਦੀ ਖਾਤਰ ਆਪਣਾ ਸਾਰਾ ਕੁਝ ਵਾਰ ਦਿਤਾ ਹੈ, ਅਤੇ ਜਿਸ ਆਦਰਸ਼ ਨੂੰ ਲੈਨਿਨ ਵਰਗੀਆਂ ਪਰਿਪੂਰਨ ਆਤਮਾਵਾਂ ਦੀਆਂ ਕੁਰਬਾਨੀਆਂ ਨੇ ਪਵਿੱਤਰ ਬਣਾਇਆ ਹੋਵੇ, ਉਹ ਆਦਰਸ਼ ਐਵੇਂ ਨਹੀਂ ਜਾ ਸਕਦਾ; ਉਹਨਾ ਦੀ ਤਿਆਗ ਦੀ ਉੱਤਮ ਮਿਸਾਲ ਹਮੇਸ਼ਾ ਉਜਾਗਰ ਕੀਤੀ ਜਾਂਦੀ ਰਹੇਗੀ ਅਤੇ ਜਿਉਂ ਜਿਉਂ ਸਮਾਂ ਲੰਘਦਾ ਜਾਂਦਾ ਹੈ, ਇਹ ਆਦਰਸ਼ ਨੂੰ ਸ਼ੁਧ ਬਣਾਉਂਦੀ ਚਲੀ ਜਾਇਗਾ।[87]

ਪੱਛਮ ਦਾ ਸੋਸ਼ਲਿਜ਼ਮ ਤੇ ਕਮਿਊਨਿਜ਼ਮ ਕੁਝ ਅਜੇਹੇ ਸੰਕਲਪਾਂ ਉਤੇ ਆਧਾਰਿਤ ਹਨ ਜਿਹੜੇ ਸਾਡੇ ਸੰਕਲਪਾਂ ਨਾਲੋਂ ਬੁਨਿਆਦੀ ਤੌਰ ਉਤੇ ਵੱਖਰੇ ਹਨ। ਇਹੋ ਜਿਹਾ ਇਕ ਸੰਕਲਪ ਮਨੁੱਖਾ ਪ੍ਰਕਿਰਤੀ ਦੀ ਬੁਨਿਆਦੀ ਖੁਦਗਰਜ਼ੀ ਵਿਚ ਉਹਨਾਂ ਦਾ ਵਿਸ਼ਵਾਸ ਹੈ। ਮੈਂ ਇਹ ਗੱਲ ਨਹੀਂ ਮੰਨਦਾ, ਕਿਉਂਕਿ ਮੈਨੂੰ ਪਤਾ ਹੈ ਕਿ ਮਨੁੱਖ ਅਤੇ ਜਾਨਵਰ ਵਿਚ ਬੁਨਿਆਦੀ ਫ਼ਰਕ ਇਹ ਹੈ ਕਿ ਮਨੁੱਖ ਆਪਣੇ ਅੰਦਰਲੀ ਆਤਮਾ ਦੀ ਆਵਾਜ਼ ਨੂੰ ਹੁੰਗਾਰਾ ਭਰ ਸਕਦਾ ਹੈ, ਉਹਨਾਂ ਤੀਬਰ ਜਜ਼ਬਿਆਂ ਤੋਂ ਉਪਰ ਉਠ ਸਕਦਾ ਹੈ ਜਿਹੜੇ ਉਸ ਵਿਚ ਅਤੇ ਜਾਨਵਰ ਵਿਚ ਸਾਂਝੇ

ਹਨ ਅਤੇ, ਇਸ ਲਈ, ਖ਼ੁਦਗਰਜ਼ੀ ਅਤੇ ਹਿੰਸਾ ਤੋਂ ਉੱਚੇ ਹਨ, ਜੋ ਕਿ ਜਾਨਵਰ ਦੀ ਪ੍ਰਕਿਰਤੀ ਦਾ ਅੰਗ ਹਨ, ਨਾ ਕਿ ਮਨੁੱਖ ਦੀ ਅਮਰ ਆਤਮਾ ਦਾ।

ਹਿੰਦੂ ਮਤ ਦਾ ਬੁਨਿਆਦੀ ਸੰਕਲਪ ਇਹ ਹੈ, ਜਿਸਦੇ ਪਿੱਛੇ ਇਸ ਸੱਚ ਦੀ ਭਾਲ ਵਿਚ ਕਈ ਕਈ ਸਾਲਾਂ ਦਾ ਤਪ ਅਤੇ ਤਿਆਗ ਕੰਮ ਕਰ ਰਹੇ ਹਨ। ਇਹੀ ਕਾਰਨ ਹੈ ਕਿ ਸਾਡੇ ਕੋਲ ਅਜੇਹੇ ਸੰਤ ਹੋ ਗੁਜ਼ਰੇ ਹਨ ਜਿਨ੍ਹਾਂ ਨੇ ਆਤਮਾ ਦੇ ਭੇਤ ਜਾਨਣ ਲਈ ਆਪਣੇ ਸਰੀਰਾਂ ਨੂੰ ਖੀਣ ਕਰ ਲਿਆ ਅਤੇ ਆਪਣੀਆਂ ਜਾਨਾਂ ਵਾਰ ਦਿਤੀਆਂ, ਜਦ ਕਿ ਸਾਡੇ ਕੋਲ ਅਜੇਹਾ ਕੋਈ ਵੀ ਨਹੀਂ, ਜਿਵੇਂ ਕਿ ਪੱਛਮ ਵਿਚ ਹੈ, ਜਿਸਨੇ ਧਰਤੀ ਦੇ ਦੂਰ ਤੋਂ ਦੂਰ ਦੇ ਜਾਂ ਉੱਚੇ ਤੋਂ ਉੱਚੇ ਖੰਡਾਂ ਦੀ ਖੋਜ ਉਤੇ ਆਪਣੀਆਂ ਜ਼ਿੰਦਗੀਆਂ ਲਾ ਦਿੱਤੀਆਂ ਹੋਣ। ਇਸ ਲਈ ਸਾਡਾ ਸੋਸ਼ਲਿਜ਼ਮ ਅਤੇ ਕਮਿਊਨਿਜ਼ਮ ਅਹਿੰਸਾ ਉਤੇ ਅਤੇ ਕਿਰਤ ਅਤੇ ਸਰਸਮਾਏ ਦੀ, ਭੂਮੀਪਤੀ ਅਤੇ ਮੁਜ਼ਾਰੇ ਦੀ ਇਕਸੁਰ ਮਿਲਵਰਤਣ ਉਤੇ ਆਧਾਰਿਤ ਹੋਣਾ ਚਾਹੀਦਾ ਹੈ।[88]

## ਕਮਿਊਨਿਜ਼ਮ ਦੇ ਅਰਥ

ਰੂਸੀ ਵੰਨਗੀ ਦਾ ਕਮਿਊਨਿਜ਼ਮ ਅਰਥਾਤ ਲੋਕਾਂ ਉਤੇ ਠੋਸਿਆ ਜਾਣ ਵਾਲਾ ਕਮਿਊਨਿਜ਼ਮ, ਭਾਰਤ ਲਈ ਨਾਗਵਾਰ ਹੋਵੇਗਾ। ਜੇ ਕਮਿਊਨਿਜ਼ਮ ਬਿਨ੍ਹਾਂ ਕਿਸੇ ਹਿੰਸਾ ਦੇ ਆਉਂਦਾ ਹੈ, ਤਾਂ ਸਿਰ ਮੱਥੇ 'ਤੇ । ਕਿਉਂਕਿ ਉਦੋਂ ਫਿਰ ਜਾਇਦਾਦ ਉਤੇ ਲੋਕਾਂ ਲਈ ਅਤੇ ਲੋਕਾਂ ਵਲੋਂ ਕਬਜ਼ਾ ਹੋਣ ਤੋਂ ਇਲਾਵਾ ਕਿਸੇ ਵੱਲੋਂ ਵੀ ਕਿਸੇ ਜਾਇਦਾਦ ਉਤੇ ਕਬਜ਼ਾ ਨਹੀਂ ਹੋਵੇਗਾ। ਲੱਖਪਤੀ ਕੋਲ ਬੇਸ਼ਕ ਲੱਖਾਂ ਰੁਪਏ ਹੋਣ, ਪਰ ਇਹਨਾਂ ਨੂੰ ਉਹ ਲੋਕਾਂ ਲਈ ਰੱਖ ਰਿਹਾ ਹੋਵੇਗਾ। ਸਾਂਝੇ ਉਦੇਸ਼ ਲਈ ਜਦੋਂ ਵੀ ਲੋੜ ਪਵੇ, ਰਾਜ ਉਹਨਾਂ ਨੂੰ ਆਪਣੇ ਕਬਜ਼ੇ ਵਿਚ ਲੈ ਸਕਦਾ ਹੈ।[89]

ਆਖਰ ਕਮਿਊਨਿਜ਼ਮ ਦਾ ਮਤਲਬ ਕੀ ਹੈ? ਇਸਦਾ ਮਤਲਬ ਹੈ– ਸ਼ਰੇਣੀ–ਰਹਿਤ ਸਮਾਜ ਜੋ ਕਿ ਇਕ ਐਸਾ ਆਦਰਸ਼ ਹੈ, ਜਿਹੜਾ ਘਾਲਣਾ ਦੇ ਯੋਗ ਹੈ। ਮੈਂ ਇਸ ਨਾਲੋਂ ਵੱਖ ਸਿਰਫ਼ ਉਦੋਂ ਹੁੰਦਾ ਹਾਂ ਜਦੋਂ ਇਸਨੂੰ ਪ੍ਰਾਪਤ ਕਰਨ ਲਈ ਤਾਕਤ ਦੀ ਸਹਾਇਤਾ ਲਈ ਜਾਂਦੀ ਹੈ। ਅਸੀਂ ਸਾਰੇ ਬਰਾਬਰ ਪੈਦਾ ਹੋਏ ਹਾਂ,ਪਰ ਪਿਛਲੀਆਂ ਸਾਰੀਆਂ ਸਦੀਆਂ ਅਸੀਂ ਪ੍ਰਮਾਤਮਾ ਦੀ ਰਜ਼ਾ ਦਾ ਵਿਰੋਧ ਕੀਤਾ ਹੈ, ਨਾਬਰਾਬਰੀ ਦਾ, ਉੱਚੇ ਨੀਵੇਂ ਦਾ ਵਿਚਾਰ ਬੁਰਾਈ ਹੈ, ਪਰ ਸੰਗੀਨ ਦੀ ਨੋਕ ਉਤੇ ਮੈਂ ਮਨੁੱਖੀ ਦਿਲ ਵਿਚੋਂ ਬੁਰਾਈ ਕੱਢਣ ਵਿਚ ਵਿਸ਼ਵਾਸ ਨਹੀਂ ਕਰਦਾ। ਮਨੁੱਖਾ ਦਿਲ ਆਪਣੇ ਆਪ ਉਤੇ ਇਹੋ ਜਿਹੇ ਸਾਧਨ ਨਹੀਂ ਵਰਤਣ ਦੇਂਦਾ।[90]

ਮੈਂ ਰਾਖੀ ਜਾਂ ਕੋਈ ਵੀ ਹੋਰ ਡਿਕਟੇਟਰਸ਼ਿਪ ਪਰਵਾਨ ਨਹੀਂ ਕਰ ਸਕਦਾ। ਨਾ ਅਮੀਰ ਲੋਗ ਹੋਣਗੇ, ਨਾ ਹੀ ਗਰੀਬਾਂ ਦੀ ਰਾਖੀ ਕੀਤੀ ਜਾਇਗੀ। ਕੁਝ ਅਮੀਰਾਂ ਨੂੰ ਯਕੀਨਨ ਮਾਰ ਦਿਤਾ ਜਾਇਗਾ ਅਤੇ ਕੁਝ ਗਰੀਬ ਬੰਦਿਆਂ ਨੂੰ ਖੁਆਉਣ ਵਿਚ ਮਦਦ ਕੀਤੀ ਜਾਇਗੀ। ਸ਼੍ਰੇਣੀ ਦੇ ਤੋਰ ਉਤੇ ਅਮੀਰ ਵੀ ਰਹਿਣਗੇ ਅਤੇ ਗਰੀਬ ਵੀ, ਬਾਵਜੂਦ ਇਸਦੇ ਕਿ ਡਿਕਟੇਟਰਸ਼ਿਪ ਉਤੇ ਰਾਖੀ ਹੋਣ ਦਾ ਲੇਬਲ ਲੱਗਾ ਹੋਵੇਗਾ। ਅਸਲ ਇਲਾਜ ਅਹਿੰਸਕ ਲੋਕ ਰਾਜ ਹੈ, ਜਿਸਦਾ ਦੂਜਾ ਮਤਲਬ ਹੈ ਸਾਰਿਆਂ ਦੀ ਸੱਚੀ ਵਿਦਿਆ। ਅਮੀਰਾਂ ਨੂੰ ਪ੍ਰਬੰਧਕ ਹੋਣ ਦਾ ਸਿਧਾਂਤ ਸਿਖਾਇਆ ਜਾਣਾ ਚਾਹੀਦਾ ਹੈ, ਅਤੇ ਗਰੀਬਾਂ ਨੂੰ ਸਵੈ–ਸਹਾਇਤਾ ਦਾ।[91]

ਸ਼ਰੇਣੀ–ਰਹਿਤ ਸਮਾਜ ਇਕ ਆਦਰਸ਼ ਹੈ, ਸਿਰਫ਼ ਨਿਸ਼ਾਨੇ ਵਜੋਂ ਨਹੀਂ, ਸਗੋਂ ਇਸ ਲਈ ਕੰਮ ਕੀਤਾ ਜਾਣਾ ਚਾਹੀਦਾ ਹੈ ਅਤੇ ਇਹੋ ਜਿਹੇ ਸਮਾਜ ਵਿਚ ਸ਼ਰੇਣੀਆਂ ਲਈ ਜਾਂ

ਸੰਪਰਦਾਵਾਂ ਲਈ ਕੋਈ ਥਾਂ ਨਹੀਂ ਹੋਵਗੀ।[92]

ਮੈਂ ਆਪਣੇ ਆਪ ਨੂੰ ਕਮਿਊਨਿਸਟ ਵੀ ਕਹਿੰਦਾ ਹਾਂ।..... ਮੇਰਾ ਕਮਿਊਨਿਜ਼ਮ ਸੋਸ਼ਲਿਜ਼ਮ ਨਾਲੋਂ ਬਹੁਤਾ ਵੱਖਰਾ ਨਹੀਂ। ਇਹ ਦੋਹਾਂ ਦਾ ਇਕਸੁਰਤਾ ਵਾਲਾ ਮਿਸ਼ਰਣ ਹੈ। ਕਮਿਊਨਿਜ਼ਮ ਨੂੰ ਜਿਵੇਂ ਮੈਂ ਸਮਝਿਆ ਹੈ, ਇਹ ਸੋਸ਼ਲਿਜ਼ਮ ਦਾ ਕੁਦਰਤੀ ਸਿੱਟਾ ਹੈ।[93]

# 10. ਟਰੱਸਟੀਸ਼ਿਪ

## 53. ਟਰੱਸਟੀਸ਼ਿਪ ਦਾ ਧਰਮ ਸਿਧਾਂਤ

### ਬਰਾਬਰ ਕਰਨਾ, ਉਪਰੋਂ ਹੇਠਾਂ ਵੱਲ, ਹੇਠੋਂ ਉੱਪਰ ਵਲ

ਆਰਥਕ ਬਰਾਬਰੀ ਅਹਿੰਸਕ ਸਵੈਧੀਨਤਾ ਦੀ ਮਾਸਟਰ ਕੁੰਜੀ ਹੈ। ਆਰਥਕ ਬਰਾਬਰੀ ਲਈ ਕੰਮ ਕਰਨ ਦਾ ਮਤਲਬ ਹੈ ਸਰਮਾਏ ਅਤੇ ਕਿਰਤ ਵਿਚਕਾਰ ਸਦੀਵੀ ਟਕਰਾਅ ਨੂੰ ਖਤਮ ਕਰ ਦੇਣਾ। ਇਕ ਪਾਸੇ ਇਸ ਦਾ ਮਤਲਬ ਹੈ ਕੁਝ ਅਮੀਰਾਂ ਨੂੰ ਬਰਾਬਰ ਕਰ ਕੇ ਹੇਠਾਂ ਨੂੰ ਲੈ ਆਉਣਾ ਜਿਨ੍ਹਾਂ ਦੇ ਹੱਥਾਂ ਵਿਚ ਕੌਮ ਦਾ ਬਹੁਤਾ ਧਨ ਇੱਕਠਾ ਹੋਇਆ ਹੈ, ਅਤੇ ਦੂਜੇ ਪਾਸੇ ਅੱਧਭੁੱਖੇ, ਨੰਗੇ ਲੱਖਾਂ ਲੋਕਾਂ ਨੂੰ ਬਰਾਬਰ ਕਰਕੇ ਉਪਰ ਚੁੱਕਣਾ।

ਜਦੋਂ ਤੱਕ ਅਮੀਰਾਂ ਅਤੇ ਭੁੱਖ ਦੇ ਮਾਰੇ ਕਰੋੜਾਂ ਲੋਕਾਂ ਵਿਚਕਾਰ ਵਿਸ਼ਾਲ ਪਾੜਾ ਮੌਜੂਦ ਰਹਿੰਦਾ ਹੈ, ਉਦੋਂ ਤੱਕ ਸਰਕਾਰ ਦਾ ਇਕ ਅਹਿੰਸਕ ਪ੍ਰਬੰਧ ਸਪਸ਼ਟ ਤੌਰ ਉਤੇ ਅਸੰਭਵ ਹੈ। ਨਵੀਂ ਦਿੱਲੀ ਦੇ ਮਹਿਲਾਂ ਅਤੇ ਉਹਨਾਂ ਦੇ ਨਾਲ ਲਗਦੀਆਂ ਗਰੀਬਾਂ, ਕਿਰਤੀ ਸ਼੍ਰੇਣੀਆਂ ਦੀਆਂ ਕੰਗਾਲੀ ਮਾਰੀਆਂ ਝੌਂਪੜੀਆਂ ਵਿਚਲਾ ਫ਼ਰਕ ਆਜ਼ਾਦ ਭਾਰਤ ਵਿਚ ਇਕ ਦਿਨ ਲਈ ਵੀ ਨਹੀਂ ਰਹਿ ਸਕਦਾ, ਜਿਸ ਵਿਚ ਗ਼ਰੀਬ ਲੋਕ ਓਨੀ ਹੀ ਤਾਕਤ ਮਾਣ ਰਹੇ ਹੋਣਗੇ, ਜਿੰਨੀ ਦੇਸ਼ ਵਿਚਲੇ ਅਮੀਰ ਤੋਂ ਅਮੀਰ।

ਜਦੋ ਤੱਕ ਅਮੀਰੀ ਦਾ, ਅਤੇ ਇਸ ਅਮੀਰੀ ਤੋਂ ਮਿਲਦੀ ਤਾਕਤ ਦਾ ਸਵੈਇੱਛਾ ਨਾਲ ਤਿਆਗ ਨਹੀਂ ਕਰ ਦਿਤਾ ਜਾਂਦਾ ਅਤੇ ਸਾਂਝੇ ਭਲੇ ਲਈ ਇਸਨੂੰ ਵੰਡ ਨਹੀਂ ਲਿਆ ਜਾਂਦਾ, ਉਦੋਂ ਤੱਕ ਇਕ ਨਾ ਇਕ ਦਿਨ ਖ਼ੂਨੀ ਇਨਕਲਾਬ ਯਕੀਨੀ ਹੀ ਆਇਗਾ।[1]

ਮੇਰਾ ਮਜ਼ਾਕ ਉਡਾਏ ਜਾਣ ਦੇ ਬਾਵਜੂਦ ਮੈਂ ਆਪਣੇ ਟਰੱਸਟੀਸ਼ਿਪ ਦੇ ਸਿਧਾਂਤ ਉਤੇ ਅਟੱਲ ਹਾਂ। ਇਹ ਸੱਚ ਹੈ ਕਿ ਇਸਨੂੰ ਪਰਾਪਤ ਕਰਨਾ ਮੁਸ਼ਕਲ ਹੈ। ਇਹੀ ਗੱਲ ਅਹਿੰਸਾ ਉਤੇ ਲਾਗੂ ਹੁੰਦੀ ਹੈ। ਪਰ ਅਸੀਂ 1920 ਵਿਚ ਆਪਣੇ ਮਨ ਬਣਾ ਲਏ ਸਨ ਕਿ ਅਸੀਂ ਇਹ ਤਿੱਖੀ ਚੜ੍ਹਾਈ ਚੜ੍ਹਾਂਗੇ। ਅਸੀਂ ਦੇਖਿਆ ਹੈ ਕਿ ਇਹ ਯਤਨ ਕੀਤੇ ਜਾਣ ਦੇ ਯੋਗ ਹੈ।[2]

### ਅਹਿੰਸਕ ਰਾਹ

ਅਹਿੰਸਕ ਢੰਗ ਰਾਂਹੀ ਅਸੀਂ ਸਰਮਾਇਦਾਰ ਨੂੰ ਨਹੀਂ, ਸਰਮਾਇਦਾਰੀ ਨੂੰ ਤਬਾਹ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਅਸੀਂ ਸਰਮਾਇਦਾਰ ਨੂੰ ਸੱਦਾ ਦੇਂਦੇ ਹਾਂ ਕਿ ਉਹ ਉਹਨਾਂ ਲੋਕਾਂ ਦਾ ਆਪਣੇ ਆਪ ਨੂੰ ਟਰੱਸਟੀ ਸਮਝੇ ਜਿਨ੍ਹਾਂ ਉਤੇ ਉਹ ਆਪਣਾ ਸਰਮਾਇਆ ਬਣਾਉਣ, ਕਾਇਮ ਰਖਣ

ਅਤੇ ਵਧਾਉਣ ਲਈ ਨਿਰਭਰ ਕਰਦਾ ਹੈ। ਨਾ ਹੀ ਮਜ਼ਦੂਰ ਨੂੰ ਉਡੀਕਣ ਦੀ ਲੋੜ ਹੈ ਕਿ ਉਹ ਬਦਲਾ ਲਵੇ। ਜੇ ਸਰਮਾਇਆ ਸ਼ਕਤੀ ਹੈ ਤਾਂ ਕੰਮ ਵੀ ਸ਼ਕਤੀ ਹੈ। ਦੋਹਾਂ ਵਿਚੋਂ ਕਿਸੇ ਨੂੰ ਵੀ ਉਸਾਰੂ ਢੰਗ ਨਾਲ ਹੀ ਵਰਤਿਆ ਜਾ ਸਕਦਾ ਹੈ, ਤਬਾਹੀ ਕਰਨ ਲਈ ਨਹੀਂ। ਦੋਵੇਂ ਹੀ ਇਕ ਦੂਜੇ ਉਤੇ ਨਿਰਭਰ ਕਰਦੇ ਹਨ। ਜਿਉਂ ਹੀ ਮਜ਼ਦੂਰ ਨੂੰ ਆਪਣੀ ਤਾਕਤ ਦਾ ਅਹਿਸਾਸ ਹੁੰਦਾ ਹੈ, ਉਹ ਇਸ ਸਥਿਤੀ ਵਿਚ ਆ ਜਾਂਦਾ ਹੈ ਕਿ ਉਹ ਸਰਮਾਇਦਾਰ ਦਾ ਆਪਣੇ ਆਪ ਨੂੰ ਗੁਲਾਮ ਸਮਝਣ ਦੀ ਥਾਂ ਉਸਦਾ ਭਾਈਵਾਲ ਬਣ ਜਾਏ।

ਜੇ ਉਹ ਇਕੋ ਇਕ ਮਾਲਕ ਬਨਣ ਦਾ ਨਿਸ਼ਾਨਾ ਰਖੇਗਾ, ਤਾਂ ਪੂਰੀ ਸੰਭਾਵਨਾ ਹੈ ਕਿ ਉਹ ਉਸ ਮੁਰਗੀ ਨੂੰ ਮਾਰ ਰਿਹਾ ਹੋਵੇਗਾ ਜਿਹੜੀ ਸੋਨੇ ਦੇ ਆਂਡੇ ਦੇਂਦੀ ਹੈ।

ਨਾ ਹੀ ਮੈਨੂੰ ਇਸ ਗੱਲ ਤੋਂ ਡਰਨ ਦੀ ਲੋੜ ਹੈ ਕਿ ਜੇ ਮੈਂ ਨਾ ਮਿਲਵਰਤਣ ਕਰਦਾ ਹਾਂ ਤਾਂ ਮੇਰੀ ਥਾਂ ਕੋਈ ਹੋਰ ਲੈ ਲਵੇਗਾ। ਕਿਉਂਕਿ ਮੈਂ ਆਪਣੇ ਸਹਿਕਰਮੀਆਂ ਨੂੰ ਇਸ ਪਖੋਂ ਪ੍ਰਭਾਵਿਤ ਕਰਨ ਦੀ ਆਸ ਰਖਦਾ ਹਾਂ ਕਿ ਆਪਣੇ ਮਾਲਕ ਦੇ ਦੁਰਾਚਾਰ ਵਿਚ ਸਹਾਈ ਨਾ ਹੋਣ। ਮਜ਼ਦੂਰਾਂ ਦੇ ਵਿਸ਼ਾਲ ਸਮੂਹਾਂ ਦੀ ਇਸ ਤਰ੍ਹਾਂ ਦੀ ਵਿਦਿਆ ਨਿਰਸੰਦੇਹ ਇਕ ਧੀਮਾ ਅਮਲ ਹੈ, ਪਰ ਇਹ ਨਾਲ ਹੀ ਕਿਉਂਕਿ ਸਭ ਤੋਂ ਵਧ ਯਕੀਨੀ ਵੀ ਹੈ, ਇਸ ਲਈ ਇਹ ਲਾਜ਼ਮੀ ਤੌਰ ਉਤੇ ਵਧ ਤੋਂ ਵਧ ਤੇਜ਼ ਵੀ ਹੈ। ਇਹ ਸੌਖੀ ਤਰ੍ਹਾਂ ਹੀ ਸਿੱਧ ਕੀਤਾ ਜਾ ਸਕਦਾ ਹੈ ਕਿ ਸਰਮਾਇਦਾਰ ਦੀ ਤਬਾਹੀ ਦਾ ਲਾਜ਼ਮੀ ਤੌਰ ਉਤੇ ਅਸਰ ਅਖੀਰ ਵਿਚ ਮਜ਼ਦੂਰ ਦੀ ਤਬਾਹੀ ਹੁੰਦਾ ਹੈ, ਅਤੇ ਕਿਉਂਕਿ ਕੋਈ ਵੀ ਜੀਵ ਏਨਾਂ ਮਾੜਾ ਨਹੀਂ ਹੁੰਦਾ ਕਿ ਉਸਨੂੰ ਸੁਧਾਰਿਆ ਨਾ ਜਾ ਸਕਦਾ ਹੋਵੇ, ਉਸੇ ਤਰਾਂ ਕੋਈ ਵੀ ਏਨਾਂ ਪਰਿਪੂਰਨ ਨਹੀਂ ਹੁੰਦਾ ਕਿ ਉਹ ਉਸ ਵਿਅਕਤੀ ਨੂੰ ਤਬਾਹ ਕਰਨ ਦੀ ਇੱਛਾ ਕਰ ਸਕੇ ਜਿਸਨੂੰ ਉਹ ਗਲਤੀ ਨਾਲ ਪੂਰਾ ਬੁਰਾ ਸਮਝਦਾ ਹੈ।[3]

## ਭਾਈਚਾਰੇ ਦੀ ਭਲਾਈ

ਜਿਹੜੇ ਲੋਕ ਅੱਜ ਆਪਣੇ ਆਪ ਨੂੰ ਮਾਲਕ ਸਮਝਦੇ ਹਨ, ਮੈਂ ਉਹਨਾ ਨੂੰ ਸੱਦਾ ਦੇ ਰਿਹਾ ਹਾਂ ਕਿ ਉਹ ਟਰੱਸਟੀ ਵਜੋਂ ਕੰਮ ਕਰਨ, ਅਰਥਾਤ, ਮਾਲਕਾਂ ਵਜੋਂ ਪਰ ਆਪਣਾ ਹੱਕ ਸਮਝ ਕੇ ਨਹੀਂ, ਸਗੋਂ ਉਹਨਾਂ ਲੋਕਾਂ ਦੇ ਹੱਕ ਵਿਚ ਜਿਨ੍ਹਾਂ ਦਾ ਉਹ ਸ਼ੋਸ਼ਣ ਕਰਦੇ ਰਹੇ ਹਨ।[4]

ਇਹ ਕਹਿਣਾ ਅੱਜ ਕੱਲ੍ਹ ਇਕ ਫ਼ੈਸ਼ਨ ਜਿਹਾ ਬਣ ਗਿਆ ਹੈ ਕਿ ਸਮਾਜ ਨੂੰ ਅਹਿੰਸਾ ਦੀਆਂ ਨੀਹਾਂ ਉਤੇ ਜੱਥੇਬੰਦ ਨਹੀਂ ਕੀਤਾ ਜਾ ਸਕਦਾ, ਜਾਂ ਚਲਾਇਆ ਨਹੀਂ ਜਾ ਸਕਦਾ। ਇਸ ਬਾਰੇ ਮੈਂ ਬਹਿਸ ਕਰਨ ਨੂੰ ਤਿਆਰ ਹਾਂ। ਪਰਿਵਾਰ ਵਿਚ, ਜਦੋਂ ਕੋਈ ਪਿਤਾ ਆਪਣੇ ਵਿਗੜੇ ਹੋਏ ਬੱਚੇ ਨੂੰ ਚਪੇੜ ਮਾਰਦਾ ਹੈ, ਤਾਂ ਬੱਚਾ ਇਸਦਾ ਉੱਤਰ ਚਪੇੜ ਨਾਲ ਦੇਣ ਬਾਰੇ ਨਹੀਂ ਸੋਚਦਾ। ਉਹ ਆਪਣੇ ਪਿਤਾ ਦਾ ਕਿਹਾ ਮੰਨਦਾ ਹੈ, ਇਸ ਲਈ ਨਹੀ ਕਿ ਚਪੇੜ ਦਾ ਕੋਈ ਗੁਨਾਹ ਰੋਕਣ ਦਾ ਅਸਰ ਹੁੰਦਾ ਹੈ, ਸਗੋਂ ਇਸ ਲਈ ਕਿ ਉਹ ਮਹਿਸੂਸ ਕਰ ਲੈਂਦਾ ਹੈ ਕਿ ਉਸਦੇ ਪਿਤਾ ਦਾ ਪਿਆਰ ਇਸ ਪਿਛੇ ਕੰਮ ਕਰ ਰਿਹਾ ਹੈ। ਮੇਰੀ ਰਾਏ ਵਿਚ ਇਹ ਹੈ ਉਸ ਤਰੀਕੇ ਦਾ ਸਾਰ ਜਿਸ ਤਰੀਕੇ ਨਾਲ ਸਮਾਜ ਚੱਲਦਾ ਹੈ ਜਾਂ ਚਲਾਇਆ ਜਾਣਾ ਚਾਹੀਦਾ ਹੈ। ਜਿਹੜੀ ਗੱਲ ਪਰਿਵਾਰ ਲਈ ਠੀਕ ਹੈ, ਉਹ ਸਮਾਜ ਲਈ ਵੀ ਠੀਕ ਹੋਣੀ ਚਾਹੀਦੀ ਹੈ, ਜੋ ਕਿ ਇਕ ਵਡੇਰਾ ਪਰਿਵਾਰ ਹੀ ਹੈ।[5]

ਫ਼ਰਜ਼ ਕਰੋ ਕਿ ਮੇਰੇ ਕੋਲ ਕਾਫ਼ੀ ਸਾਰੇ ਪੈਸੇ ਆ ਗਏ ਹਨ– ਭਾਵੇਂ ਵਿਰਸੇ ਵਿਚ, ਅਤੇ

ਭਾਵੇਂ ਵਪਾਰ ਅਤੇ ਸਨਅਤ ਕਰਕੇ–ਮੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਸਾਰਾ ਧਨ ਮੇਰਾ ਨਹੀਂ– ਜੋ ਕੁਝ ਮੇਰਾ ਹੈ, ਉਹ ਹੈ ਸਤਿਕਾਰ ਵਾਲੀ ਰੋਜ਼ੀ–ਰੋਟੀ, ਜਿਹੜੀ ਉਸ ਨਾਲੋਂ ਕਿਸੇ ਤਰ੍ਹਾਂ ਵੀ ਬਿਹਤਰ ਨਾ ਹੋਵੇ ਜਿਸ ਤਰ੍ਹਾਂ ਦੀ ਬਾਕੀ ਦੇ ਲੱਖਾਂ ਮਾਣਦੇ ਹਨ। ਮੇਰਾ ਬਾਕੀ ਧਨ ਭਾਈਚਾਰੇ ਦਾ ਹੈ ਅਤੇ ਇਹ ਭਾਈਚਾਰੇ ਦੇ ਭਲੇ ਲਈ ਹੀ ਵਰਤਿਆ ਜਾਣਾ ਚਾਹੀਦਾ ਹੈ।

ਮੈਂ ਇਹ ਸਿਧਾਂਤ ਉਦੋਂ ਘੜਿਆ ਸੀ ਜਦੋਂ ਜ਼ਿਮੀਂਦਾਰਾਂ ਅਤੇ ਰਜਵਾੜਿਆਂ ਦੀਆਂ ਜਾਇਦਾਦਾਂ ਦੇ ਸੰਬੰਧ ਵਿਚ ਦੇਸ਼ ਦੇ ਸਾਹਮਣੇ ਸੋਸ਼ਲਿਸਟ ਸਿਧਾਤ ਰਖਿਆ ਗਿਆ ਸੀ। ਉਹ ਇਹਨਾਂ ਵਿਸ਼ੇਸ਼ਾਧਿਕਾਰਾਂ ਵਾਲੀਆਂ ਸ਼ਰੇਣੀਆਂ ਦਾ ਖਾਤਮਾ ਕਰ ਦੇਣਗੇ। ਮੈਂ ਚਾਹੁੰਦਾ ਹਾਂ ਕਿ ਇਹ ਸ਼ਰੇਣੀਆਂ ਆਪਣੀ ਹਿਰਸ ਅਤੇ ਮਾਲਕੀ ਦੇ ਅਹਿਸਾਸ ਵਿਚੋਂ ਬਾਹਰ ਨਿਕਲ ਆਉਣ, ਅਤੇ ਆਪਣੇ ਧਨ ਦੇ ਬਾਵਜੂਦ ਉਹਨਾਂ ਲੋਕਾਂ ਦੀ ਪੱਧਰ ਤੱਕ ਹੇਠਾਂ ਆ ਜਾਣ ਜਿਹੜੇ ਕਿਰਤ ਕਰਕੇ ਰੋਟੀ ਕਮਾਉਂਦੇ ਹਨ। ਕਿਰਤੀ ਲਈ ਇਹ ਸਮਝ ਲੈਣਾ ਜ਼ਰੂਰੀ ਹੈ ਕਿ ਅਮੀਰ ਆਦਮੀ ਆਪਣੇ ਧਨ ਦਾ ਏਨਾਂ ਮਾਲਕ ਨਹੀਂ ਜਿੰਨਾ ਕਿ ਕਿਰਤੀ ਆਪਣੇ ਧਨ ਦਾ, ਭਾਵ, ਕੰਮ ਕਰਨ ਦੀ ਸ਼ਕਤੀ ਦਾ ਮਾਲਕ ਹੈ।

## ਅਮਲ ਵਿਚ

ਇਸ ਪਰਿਭਾਸ਼ਾ ਅਨੁਸਾਰ ਅਸਲ ਟਰੱਸਟੀ ਕਿੰਨੇ ਕੁ ਹੋ ਸਕਦੇ ਹਨ, ਇਸ ਸਵਾਲ ਦਾ ਇਸ ਨੁਕਤੇ ਨਾਲ ਕੋਈ ਸੰਬੰਧ ਨਹੀਂ। ਜੇ ਸਿਧਾਂਤ ਠੀਕ ਹੈ, ਤਾਂ ਇਸਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਇਸ ਅਨੁਸਾਰ ਬਹੁਤ ਸਾਰੇ ਜਿਊਂਦੇ ਹਨ ਜਾਂ ਕਿ ਇਕੋ ਆਦਮੀ। ਸਵਾਂਲ ਦ੍ਰਿੜ੍ਹ ਵਿਸ਼ਵਾਸ ਦਾ ਹੈ। ਜੇ ਤੁਸੀਂ ਅਹਿੰਸਾ ਦਾ ਅਸੂਲ ਪ੍ਰਵਾਨ ਕਰ ਲੈਂਦੇ ਹੋ, ਤਾਂ ਤੁਹਾਨੂੰ ਇਸ ਉਤੇ ਪੂਰੇ ਉਤਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਭਾਵੇਂ ਤੁਸੀਂ ਇਸ ਵਿਚ ਸਫ਼ਲ ਹੋਵੋ ਜਾਂ ਨਾ। ਇਸ ਸਿਧਾਂਤ ਵਿਚ ਕੁਝ ਵੀ ਅਜੇਹਾ ਨਹੀਂ ਜਿਹੜਾ ਬੁਧੀ ਦੀ ਪਕੜ ਵਿਚ ਆਉਣ ਤੋਂ ਬਾਅਦ ਸਮਝਿਆ ਜਾ ਸਕੇ, ਭਾਵੇਂ ਤੁਸੀਂ ਇਹ ਤਾਂ ਕਹਿ ਸਕਦੇ ਹੋ ਕਿ ਇਸ ਉਤੇ ਅਮਲ ਕਰਨਾ ਮੁਸ਼ਕਲ ਹੈ।[6]

ਮੈਨੂੰ ਇਹ ਮੰਨਣ ਵਿਚ ਕੋਈ ਸ਼ਰਮ ਨਹੀਂ ਆਉਂਦੀ ਕਿ ਕਈ ਸਮਾਇਦਾਰ ਮੇਰੇ ਵੱਲ ਦੋਸਤਾਨਾ ਵਤੀਰਾ ਰਖਦੇ ਹਨ ਅਤੇ ਮੇਰੇ ਕੋਲੋਂ ਡਰਦੇ ਨਹੀਂ। ਉਹ ਜਾਣਦੇ ਹਨ ਕਿ ਮੈਂ ਸਰਮਾਇਦਾਰੀ ਨੂੰ ਖਤਮ ਕਰਨ ਦੀ ਇੱਛਾ ਰਖਦਾ ਹਾਂ, ਲਗਭਗ ਓਨਾ ਕੁ, ਜੇ ਬਿਲਕੁਲ ਓਨਾ ਨਹੀਂ ਤਾਂ, ਜਿੰਨਾ ਕਿ ਵੱਧ ਤੋਂ ਵੱਧ ਉੱਨਤ ਸੋਸ਼ਲਿਸਟ ਜਾਂ ਸਗੋਂ ਕਮਿਊਨਿਸਟ ਚਾਹੁੰਦੇ ਹਨ। ਪਰ ਸਾਡੇ ਢੰਗ ਵੱਖਰੇ ਹਨ, ਸਾਡੀਆਂ ਬੋਲੀਆਂ ਵੱਖ ਵੱਖ ਹਨ।

## ਕੋਈ ਆਰਜ਼ੀ ਸਿਧਾਂਤ ਨਹੀਂ

'ਟਰੱਸਟੀਸ਼ਿਪ' ਦਾ ਮੇਰਾ ਸਿਧਾਂਤ ਕੋਈ ਆਰਜ਼ੀ ਸਿਧਾਂਤ ਨਹੀਂ, ਛਲ ਤਾਂ ਬਿਲਕੁਲ ਹੀ ਨਹੀਂ। ਮੇਰਾ ਵਿਸ਼ਵਾਸ ਹੈ ਕਿ ਇਹ ਦੂਜੇ ਸਾਰੇ ਸਿਧਾਤਾਂ ਤੋਂ ਵੱਧ ਚਿਰੰਜੀਵ ਹੋਵੇਗਾ। ਇਸਦੇ ਪਿੱਛੇ ਫ਼ਿਲਾਸਫ਼ੀ ਅਤੇ ਧਰਮ ਦੀ ਆਗਿਆ ਕੰਮ ਕਰ ਰਹੀ ਹੈ। ਧਨ ਦੇ ਮਾਲਕ ਇਸ ਸਿਧਾਂਤ ਅਨੁਸਾਰ ਨਹੀਂ ਚੱਲੇ; ਇਹ ਗੱਲ ਇਸ ਨੂੰ ਗ਼ਲਤ ਸਾਬਤ ਨਹੀਂ ਕਰਦੀ। ਇਸਤੋਂ ਅਮੀਰਾਂ ਦੀ ਕਮਜ਼ੋਰੀ ਸਾਬਤ ਹੁੰਦੀ ਹੈ, ਅਹਿੰਸਾ ਨਾਲ ਹੋਰ ਕੋਈ ਵੀ ਸਿਧਾਂਤ ਮੇਲ ਨਹੀਂ ਖਾਂਦਾ।

ਅਹਿੰਸਕ ਢੰਗ ਵਿਚ ਗ਼ਲਤੀ ਕਰਨ ਵਾਲਾ ਆਪਣੇ ਅੰਤ ਦੀ ਜ਼ਦ ਵਿਚ ਆ ਜਾਂਦਾ ਹੈ, ਜੇ ਉਹ ਕੀਤੀ ਗ਼ਲਤੀ ਨੂੰ ਠੀਕ ਨਹੀਂ ਕਰਦਾ। ਕਿਉਂਕਿ, ਜਾਂ ਤਾਂ ਅਹਿੰਸਕ ਨਾਮਿਲਵਰਤਣ ਰਾਹੀਂ ਉਸਨੂੰ ਆਪਣੀ ਗ਼ਲਤੀ ਦਾ ਅਹਿਸਾਸ ਕਰਾ ਦਿਤਾ ਜਾਂਦਾ ਹੈ, ਜਾਂ ਫਿਰ ਉਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਇਕੱਲਾ ਰਹਿ ਗਿਆ ਦੇਖਦਾ ਹੈ।[7]

## ਧਨ ਦੀ ਪਰਾਪਤੀ

ਜਿਨ੍ਹਾਂ ਕੋਲ ਇਸ ਵੇਲੇ ਧਨ ਹੈ, ਉਹਨਾਂ ਨੂੰ ਕਿਹਾ ਜਾਂਦਾ ਹੈ ਕਿ ਉਹ ਟਰੱਸਟੀਆਂ ਵਾਂਗ ਵਿਹਾਰ ਕਰਨ, ਆਪਣੇ ਧਨ ਨੂੰ ਗਰੀਬਾਂ ਵਲੋਂ ਸੰਭਾਲ ਕੇ ਰੱਖਣ। ਪਰ ਜੇ ਲੋਕ ਲਗਾਤਾਰ ਇਸ ਉਤੇ ਧਿਆਨ ਕੇਂਦਰਿਤ ਕਰਨ ਅਤੇ ਇਸ ਉਤੇ ਪੂਰੇ ਉਤਰਨ ਦੀ ਕੋਸ਼ਿਸ਼ ਕਰਨ, ਤਾਂ ਇਸ ਧਰਤੀ ਉਪਰਲੇ ਜੀਵਨ ਉਤੇ ਹੁਣ ਨਾਲੋਂ ਕਿਤੇ ਜ਼ਿਆਦਾ ਪਿਆਰ ਦਾ ਰਾਜ ਹੋਵੇਗਾ। ਨਿਰੋਲ ਟਰੱਸਟਸ਼ਿਪ ਯੂਕਲਿਡ ਵਲੋਂ ਦਿੱਤੀ ਗਈ ਨੁਕਤੇ ਦੀ ਪਰਿਭਾਸ਼ਾ ਵਾਂਗ ਖਿਆਲੀ ਹੁੰਦੀ ਹੈ ਅਤੇ ਓਨੀ ਪਰਾਪਤੀ ਤੋਂ ਬਾਹਰ ਦੀ ਚੀਜ਼ ਹੈ। ਪਰ ਜੇ ਅਸੀਂ ਇਸ ਵਾਸਤੇ ਯਤਨ ਕਰੀਏ ਤਾਂ ਧਰਤੀ ਉਤੇ ਬਰਾਬਰੀ ਦੀ ਅਵਸਥਾ ਨੂੰ ਸਾਕਾਰ ਕਰਨ ਵਿਚ ਹੋਰ ਅੱਗੇ ਵਧਣ ਦੇ ਹੋਰ ਕਿਸੇ ਵੀ ਢੰਗ ਨਾਲੋਂ ਜ਼ਿਆਦਾ ਸਮਰੱਥ ਹੋ ਸਕਾਂਗੇ।[8]

ਮੇਰਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਚੇਤੰਨ ਤੌਰ ਉਤੇ ਗ਼ਲਤ ਗੱਲ ਕਰਨ ਤੋਂ ਬਿਨ੍ਹਾਂ ਧਨ ਪਰਾਪਤ ਕਰਨਾ ਸੰਭਵ ਹੈ। ਉਦਾਹਰਣ ਵਜੋਂ, ਹੋ ਸਕਦਾ ਹੈ ਕਿ ਆਪਣੀ ਇਕ ਏਕੜ ਭੂਮੀ ਤੋਂ ਮੈਨੂੰ ਸੋਨੇ ਦੀ ਕਾਨ ਪਰਾਪਤ ਹੋ ਜਾਏ। ਪਰ ਮੈਂ ਇਹ ਪ੍ਰਸਤਾਵਨਾ ਪ੍ਰਵਾਨ ਕਰਦਾ ਹਾਂ ਕਿ ਧਨ ਪਰਾਪਤ ਕਰਨ ਅਤੇ ਇਸਦਾ ਟਰੱਸਟੀ ਬਣਨ ਨਾਲੋਂ ਬਿਹਤਰ ਇਹ ਹੈ ਕਿ ਇਸਦੀ ਇੱਛਾ ਨਾ ਕੀਤੀ ਜਾਏ। ਮੈਂ ਆਪਣੇ ਧਨ ਦਾ ਬਹੁਤ ਪਹਿਲਾਂ ਤਿਆਗ ਕਰ ਦਿਤਾ ਸੀ, ਇਹ ਆਪਣੇ ਆਪ ਵਿਚ ਕਾਫ਼ੀ ਸਬੂਤ ਹੋਣਾ ਚਾਹੀਦਾ ਹੈ ਕਿ ਮੈਂ ਕੀ ਚਾਹੁੰਦਾ ਹਾਂ ਕਿ ਦੂਜੇ ਕੀ ਕਰਨ। ਪਰ ਜਿਹੜੇ ਪਹਿਲਾਂ ਧਨੀ ਨਹੀਂ ਜਾਂ ਇਸ ਦੇ ਇੱਛਕ ਨਹੀਂ, ਉਹਨਾਂ ਨੂੰ ਮੈਂ ਕੀ ਸਲਾਹ ਦੇ ਸਕਦਾ ਹਾਂ? ਉਹਨਾਂ ਨੂੰ ਮੈਂ ਸਿਰਫ਼ ਇਹ ਹੀ ਕਹਿ ਸਕਦਾ ਹਾਂ ਕਿ ਉਹ ਆਪਣਾ ਧਨ ਸੇਵਾ ਲਈ ਵਰਤਣ।

ਇਹ ਸੱਚ ਹੈ ਕਿ ਅਮੀਰ ਲੋਕ ਆਪਣੀ ਲੋੜ ਤੋਂ ਜ਼ਿਆਦਾ ਆਪਣੇ ਉਤੇ ਖਰਚਾ ਕਰਦੇ ਹਨ। ਪਰ ਇਸ ਤੋਂ ਬਚਿਆ ਜਾ ਸਕਦਾ ਹੈ। ਜਮਨਾ ਲਾਲ ਜੀ ਆਪਣੇ ਹੀ ਆਰਥਕ ਰੁਤਬੇ ਦੇ ਆਦਮੀਆਂ ਨਾਲੋਂ, ਸਗੋਂ ਕਈ ਮਧ ਵਰਗੀ ਬੰਦਿਆਂ ਨਾਲੋਂ ਵੀ ਆਪਣੇ ਉਤੇ ਕਿਤੇ ਘੱਟ ਪੈਸੇ ਖ਼ਰਚ ਕਰਦੇ ਸਨ। ਮੈਨੂੰ ਅਣਗਿਣਤ ਅਮੀਰ ਆਦਮੀ ਮਿਲੇ ਹਨ ਜਿਹੜੇ ਆਪਣੇ ਉਤੇ ਖ਼ਰਚ ਕਰਨ ਵਿਚ ਕੰਜੂਸ ਹਨ। ਕੁਝ ਲੋਕਾਂ ਦੀ ਫਿਤਰਤ ਦਾ ਹੀ ਇਹ ਹਿੱਸਾ ਹੈ ਕਿ ਉਹ ਆਪਣੇ ਆਪ ਉਤੇ ਲਗਭਗ ਕੁਝ ਖਰਚ ਨਹੀਂ ਕਰਦੇ ਅਤੇ ਉਹ ਨਹੀਂ ਖਿਆਲ ਕਰਦੇ ਕਿ ਅਜੇਹਾ ਕਰਕੇ ਉਹ ਕੋਈ ਗੁਣ ਧਾਰਨ ਕਰ ਰਹੇ ਹਨ।

ਅਮੀਰਾਂ ਦੇ ਬੇਟਿਆਂ ਉਤੇ ਵੀ ਇਹੀ ਗੱਲ ਲਾਗੂ ਹੁੰਦੀ ਹੈ। ਜ਼ਾਤੀ ਤੌਰ ਉਤੇ, ਮੈਂ ਵਿਰਸੇ ਵਿਚ ਮਿਲੇ ਧਨ ਵਿਚ ਯਕੀਨ ਨਹੀਂ ਰਖਦਾ। ਰੱਜੇ–ਪੁੱਜੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚਿਆਂ ਦਾ ਇੰਝ ਪਾਲਣ–ਪੋਸਣ ਕਰਨ ਕਿ ਉਹ ਸਵੈਧੀਨ ਹੋਣਾ ਸਿੱਖ ਸਕਣ। ਦੁਖਾਂਤ ਇਹ ਹੈ ਕਿ ਉਹ ਅਜੇਹਾ ਨਹੀਂ ਕਰਦੇ। ਉਹਨਾਂ ਦੇ ਬੱਚੇ ਕੁਝ ਵਿਦਿਆ ਜ਼ਰੂਰ ਪਰਾਪਤ ਕਰਦੇ

ਹਨ, ਇਥੋਂ ਤੱਕ ਕਿ ਉਹ ਕੰਗਾਲੀ ਦੇ ਗੁਣ ਗਾਉਂਦੀਆਂ ਕੁਝ ਕਵਿਤਾਵਾਂ ਵੀ ਸੁਣਾ ਸਕਦੇ ਹਨ। ਪਰ ਮਾਯਿਆਂ ਦੇ ਧਨ ਨੂੰ ਆਪਣੇ ਲਈ ਵਰਤਣ ਉੱਤੇ ਉਹਨਾਂ ਨੂੰ ਕੋਈ ਪਛਤਾਵਾ ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਮੈਂ ਆਮ ਸੂਝ ਦੀ ਵਰਤੋਂ ਕਰਦਾ ਹਾਂ ਅਤੇ ਸਿਰਫ਼ ਉਹੀ ਸਲਾਹ ਦੇਂਦਾ ਹਾਂ ਜਿਸ ਉੱਤੇ ਅਮਲ ਹੋ ਸਕਦਾ ਹੈ।

ਪਰ ਸਾਡੇ ਵਿਚੋਂ ਉਹ ਲੋਕ ਜਿਹੜੇ ਗ਼ਰੀਬੀ ਧਾਰਨ ਕਰਨਾ ਆਪਣਾ ਫ਼ਰਜ਼ ਸਮਝਦੇ ਹਨ ਅਤੇ ਆਰਥਕ ਬਰਾਬਰੀ ਵਿਚ ਵਿਸ਼ਵਾਸ ਰਖਦੇ ਅਤੇ ਇਸਦੀ ਇੱਛਾ ਕਰਦੇ ਹਨ, ਉਹਨਾਂ ਨੂੰ ਅਮੀਰਾਂ ਨਾਲ ਸਾੜਾ ਨਹੀਂ ਹੋਣਾ ਚਾਹੀਦਾ, ਸਗੋਂ ਆਪਣੀ ਗ਼ਰੀਬੀ ਵਿਚ ਸਚਮੁਚ ਦੀ ਖੁਸ਼ੀ ਦਾ ਪ੍ਰਗਟਾਵਾ ਕਰਨ ਜਿਸਦੀ ਦੂਜੇ ਰੀਸ ਕਰ ਸੱਕਣ। ਅਫ਼ਸੋਸਨਾਕ ਤੱਥ ਇਹ ਹੈ ਕਿ ਜਿਹੜੇ ਲੋਕ ਇਸ ਤਰ੍ਹਾਂ ਖੁਸ਼ ਹਨ, ਉਹਨਾਂ ਦੀ ਗਿਣਤੀ ਬੜੀ ਥੋਹੜੀ ਹੈ।[9]

ਟਰੱਸਟੀ ਦਾ ਕੋਈ ਵਾਰਸ ਨਹੀਂ ਹੁੰਦਾ, ਸਿਵਾਏ ਲੋਕਾਂ ਦੇ। ਅਹਿੰਸਾ ਦੇ ਆਧਾਰ ਉੱਤੇ ਉਸਰੇ ਰਾਜ ਵਿਚ, ਟਰੱਸਟੀਆਂ ਦਾ ਕਮਿਸ਼ਨ ਬਾਕਾਇਦਾ ਕਾਇਮ ਹੋਵੇਗਾ। ਰਾਜੇ ਅਤੇ ਭੂਮੀਪਤੀ ਦੂਜੇ ਧਨੀਆਂ ਦੇ ਨਾਲ ਬਰਾਬਰ ਹੋਣਗੇ।[10]

### ਚੋਣ

ਜਿਥੋਂ ਤੱਕ ਧਨ ਦੇ ਮੌਜੂਦਾ ਮਾਲਕਾਂ ਦਾ ਸਵਾਲ ਹੈ, ਉਹਨਾਂ ਨੂੰ ਸ਼ਰੇਣੀ ਯੁੱਧ ਅਤੇ ਆਪਣੇ ਆਪ ਨੂੰ ਸਵੈਇੱਛਤ ਢੰਗ ਨਾਲ ਆਪਣੇ ਧਨ ਦੇ ਟਰੱਸਟੀਆਂ ਵਿਚ ਬਦਲਣ ਵਿਚਕਾਰ ਚੋਣ ਕਰਨੀ ਪਵੇਗੀ। ਉਹਨਾਂ ਨੂੰ ਆਗਿਆ ਹੋਵੇਗੀ ਕਿ ਉਹ ਆਪਣੀ ਜਾਇਦਾਦ ਦੀ ਵਾਗਡੋਰ ਆਪਣੇ ਹੱਥ ਰੱਖ ਸੱਕਣ ਅਤੇ ਆਪਣੀ ਕਲਾ–ਕੁਸ਼ਲਤਾ ਨੂੰ ਆਪਣੇ ਧਨ ਵਿਚ ਵਾਧਾ ਕਰਨ ਲਈ ਵਰਤ ਸਕਣ, ਆਪਣੀ ਖਾਤਰ ਨਹੀਂ ਸਗੋਂ ਕੌਮ ਦੀ ਖਾਤਰ ਅਤੇ, ਇਸ ਲਈ, ਬਿਨ੍ਹਾਂ ਸ਼ੋਸ਼ਣ ਕਰਨ ਦੇ।

ਰਾਜ ਵਲੋਂ ਉਹਨਾਂ ਦੀ ਕਮਿਸ਼ਨ ਦੀ ਦਰ ਤੈਅ ਕੀਤੀ ਜਾਇਗੀ, ਜਿਹੜੀ ਉਹਨਾਂ ਵਲੋਂ ਕੀਤੀ ਸੇਵਾ ਨਾਲ ਅਤੇ ਸਮਾਜ ਲਈ ਇਸਦੀ ਕਦਰ ਨਾਲ ਮੇਲ ਖਾਂਦੀ ਹੋਵੇਗੀ। ਉਹਨਾਂ ਦੇ ਬੱਚਿਆਂ ਦੇ ਹੱਥ ਇਹ ਵਾਗਡੋਰ ਤਾਂ ਹੀ ਆਇਗੀ ਜੇ ਉਹ ਆਪਣੇ ਆਪ ਨੂੰ ਇਸਦੇ ਯੋਗ ਸਿੱਧ ਕਰਨਗੇ।

ਫ਼ਰਜ਼ ਕਰੋ ਕਿ ਭਾਰਤ ਭਲਕੇ ਆਜ਼ਾਦ ਦੇਸ਼ ਬਣ ਜਾਂਦਾ ਹੈ, ਤਾਂ ਫਿਰ ਸਾਰੇ ਸਰਮਾਇਦਾਰਾਂ ਉੱਤੇ ਕਾਨੂੰਨ ਉੱਪਰ ਵਲੋਂ ਠੋਸਿਆਂ ਨਹੀਂ ਜਾਇਗਾ। ਇਹ ਹੇਠਾਂ ਵਲੋਂ ਆਉਣਾ ਜ਼ਰੂਰੀ ਹੋਵੇਗਾ।

ਜਦੋਂ ਲੋਕ ਟਰੱਸਟੀਸ਼ਿਪ ਦੇ ਅਰਥਾਂ ਨੂੰ ਸਮਝ ਲੈਂਦੇ ਹਨ ਅਤੇ ਇਸ ਵਾਸਤੇ ਮਾਹੌਲ ਠੀਕ ਬਣ ਜਾਂਦਾ ਹੈ ਤਾਂ ਫਿਰ ਲੋਕ ਖੁਦ, ਗ੍ਰਾਮ ਪੰਚਾਇਤਾਂ ਤੋਂ ਸ਼ੁਰੂ ਕਰਕੇ, ਕਾਨੂੰਨ ਲਾਗੂ ਕਰਨੇ ਸ਼ੁਰੂ ਕਰ ਦੇਣਗੇ। ਹੇਠਾਂ ਵਲੋਂ ਆਉਂਦੀ ਇਹੋ ਜਿਹੀ ਚੀਜ਼ ਹਜ਼ਮ ਕਰਨੀ ਸੌਖੀ ਹੁੰਦੀ ਹੈ। ਉਪਰ ਵਲੋਂ ਆਉਂਦੀ ਇਹ ਚੀਜ਼ ਅਣਸੁਖਾਵਾਂ ਬੋਝ ਬਣ ਸਕਦੀ ਹੈ।[11]

### ਜ਼ਿਮੀਂਦਾਰ, ਕਿਸਾਨ

ਮੈਂ ਦਲੀਲ ਦੀ ਖਾਤਰ ਇਹ ਕਹਿਣ ਲਈ ਬਿਲਕੁਲ ਤਿਆਰ ਹਾਂ ਜ਼ਿਮੀਂਦਾਰ ਬਹੁਤ ਸਾਰੇ

ਜੁਰਮਾਂ ਦੇ ਅਤੇ ਗ਼ਲਤੀਆਂ ਦੇ ਦੋਸ਼ੀ ਹਨ। ਪਰ ਕਿਸਾਨ ਲਈ ਅਤੇ ਮਜ਼ਦੂਰ ਲਈ, ਜਿਹੜੇ ਕਿ ਇਸ ਧਰਤੀ ਦੇ ਨੈਤਿਕ ਕੁਲੀਨ ਹਨ, ਇਹ ਕੋਈ ਦਲੀਲ ਨਹੀਂ ਕਿ ਉਹ ਜੁਰਮ ਦੀ ਨਕਲ ਕਰਨ। ਜੇ ਲੂਣ ਆਪਣਾ ਸਵਾਦ ਗੁਆ ਬੈਠੇ ਤਾਂ ਫ਼ਿਰ ਇਹ ਹੋਰ ਕਿਥੋਂ ਪ੍ਰਾਪਤ ਕੀਤਾ ਜਾ ਸਕਦਾ ਹੈ?

ਭੂਮੀਪਤੀਆਂ ਨੂੰ ਮੈਂ ਕਹਿੰਦਾ ਹਾਂ ਕਿ ਤੁਹਾਡੇ ਵਿਰੁੱਧ ਜੋ ਕੁਝ ਕਿਹਾ ਜਾਂਦਾ ਹੈ; ਜੇ ਉਹ ਠੀਕ ਹੈ, ਤਾਂ ਮੈਂ ਤੁਹਾਨੂੰ ਚੇਤਾਵਨੀ ਦੇਵਾਂਗਾ ਕਿ ਤੁਹਾਡੇ ਦਿਨ ਖਤਮ ਹੋਣ ਵਾਲੇ ਹਨ। ਤੁਸੀਂ ਹਾਕਮ ਅਤੇ ਮਾਲਕ ਬਣੇ ਰਹਿਣਾ ਵਧੇਰੇ ਚਿਰ ਤੱਕ ਜਾਰੀ ਨਹੀਂ ਰਖ ਸਕਦੇ। ਜੇ ਤੁਸੀਂ ਗ਼ਰੀਬ ਕਿਸਾਨਾਂ ਦੇ ਟਰੱਸਟੀ ਬਣ ਜਾਓ ਤਾਂ ਤੁਹਾਡਾ ਭਵਿੱਖ ਉਜਲਾ ਹੈ। ਮੇਰੇ ਮਨ ਵਿਚ ਨਾਂ ਦੇ ਟਰੱਸਟੀ ਨਹੀਂ ਸਗੋਂ ਸਚਮੁਚ ਦੇ ਟਰੱਸਟੀ ਹਨ। ਇਹੋ ਜਿਹੇ ਟਰੱਸਟੀ ਆਪਣੇ ਲਈ ਅਜੇਹਾ ਕੁਝ ਵੀ ਨਹੀਂ ਰਖਣਗੇ ਜਿਸ ਲਈ ਕਿ ਉਹਨਾਂ ਵਲੋਂ ਕੀਤੀ ਗਈ ਕਿਰਤ ਅਤੇ ਦੇਖਭਾਲ ਉਹਨਾਂ ਨੂੰ ਹੱਕ ਨਾ ਦੇਂਦੀ ਹੋਵੇ। ਉਹ ਫਿਰ ਦੇਖਣਗੇ ਕਿ ਕੋਈ ਵੀ ਕਾਨੂੰਨ ਉਨ੍ਹਾਂ ਨੂੰ ਲਪੇਟ ਵਿਚ ਨਹੀਂ ਲੈ ਸਕੇਗਾ। ਕਿਸਾਨ ਉਹਨਾਂ ਦੇ ਦੋਸਤ ਹੋਣਗੇ।[1]

ਜੇ ਜ਼ਿਮੀਂਦਾਰ ਰੱਯਤ ਦੀ ਖਾਤਰ ਆਪਣੀ ਜ਼ਿਮੀਂਦਾਰੀ ਦੇ ਸਚਮੁਚ ਦੇ ਟਰੱਸਟੀ ਬਣ ਜਾਂਦੇ ਹਨ, ਤਾਂ ਫਿਰ (ਦੋਹਾਂ ਵਿਚਕਾਰ) ਕਦੀ ਵੀ ਕੋਈ ਨਾਪਾਕ ਗਠਜੋੜ ਨਹੀਂ ਹੋਵੇਗਾ। ਜ਼ਿਮੀਂਦਾਰੀ ਦਾ ਮੁਸ਼ਕਲ ਸਵਾਲ ਹਲ ਹੋਣਾ ਲੋੜਦਾ ਹੈ। ... ਅਸੀ ਜੋ ਦੇਖਣਾ ਪਸੰਦ ਕਰਾਂਗੇ ਉਹ ਇਹ ਕਿ ਵੱਡੇ ਛੋਟੇ ਜ਼ਿਮੀਂਦਾਰਾਂ, ਰੱਯਤਾਂ ਅਤੇ ਸਰਕਾਰਾਂ ਵਿਚਕਾਰ ਠੀਕ, ਬੇਲਾਗ ਅਤੇ ਤਸੱਲੀਬਖਸ਼ ਸੂਝ–ਬੂਝ ਹੋਵੇ, ਤਾਂ ਕਿ ਜਦੋਂ ਕਾਨੂੰਨ ਪਾਸ ਹੁੰਦਾ ਹੈ ਤਾਂ ਇਹ ਅਮਲ ਵਿਚ ਲਿਆਂਦੇ ਜਾਣ ਤੋਂ ਬਿਨ੍ਹਾਂ ਹੀ ਨਾ ਰਹਿ ਜਾਏ, ਨਾ ਹੀ ਜ਼ਿਮੀਂਦਾਰਾਂ ਜਾਂ ਰੱਯਤਾਂ ਦੇ ਖਿਲਾਫ਼ ਤਾਕਤ ਵਰਤਣ ਦੀ ਲੋੜ ਪਵੇ। ਕਾਸ਼ ਕਿ ਇਹ ਸਾਰੀਆਂ ਤਬਦੀਲੀਆਂ, ਜਿਨ੍ਹਾਂ ਵਿਚੋਂ ਕੁਝ ਲਾਜ਼ਮੀ ਤੌਰ ਉਤੇ ਬੁਨਿਆਦੀ ਹੋਣਗੀਆਂ, ਬਿਨ੍ਹਾਂ ਖ਼ੂਨ–ਖਰਾਬੇ ਦੇ ਅਤੇ ਬਿਨ੍ਹਾਂ ਤਾਕਤ ਦੀ ਵਰਤੋਂ ਦੇ ਭਾਰਤ ਭਰ ਵਿਚ ਵਾਪਰ ਸੱਕਣ।[13]

## ਅਮਲੀ ਟਰੱਸਟੀਸ਼ਿਪ ਫਾਰਮੂਲਾ !*

1. ਟਰੱਸਟੀਸ਼ਿਪ ਮੌਜੂਦਾ ਸਰਮਾਇਦਾਰਾਂ ਸਮਾਜ ਨੂੰ ਬਰਾਬਰੀ ਵਾਲੇ ਸਮਾਜ ਵਿਚ ਬਦਲਣ ਦਾ ਸਾਧਨ ਮੁਹੱਈਆ ਕਰਦੀ ਹੈ। ਇਹ ਸਰਮਾਇਦਾਰੀ ਲਈ ਥਾਂ ਛੱਡਦੀ ਹੈ, ਪਰ ਮੌਜੂਦਾ ਮਾਲਕ ਜਮਾਤ ਨੂੰ ਆਪਣੇ ਆਪ ਸੁਧਾਰ ਕਰਨ ਦਾ ਮੌਕਾ ਦੇਂਦੀ ਹੈ। ਇਹ ਇਸ ਵਿਸ਼ਵਾਸ ਉਤੇ ਆਧਾਰਿਤ ਹੈ ਕਿ ਮਨੁੱਖਾ ਪ੍ਰਕਿਰਤੀ ਕਦੀ ਵੀ ਸੁਧਾਰੀ ਜਾ ਸੱਕਣ ਤੋਂ ਪਰੇ ਨਹੀਂ ਹੁੰਦੀ।

2. ਇਹ ਜ਼ਾਇਦਾਦ ਦੀ ਨਿੱਜੀ ਮਾਲਕੀ ਦੇ ਕਿਸੇ ਹੱਕ ਨੂੰ ਨਹੀਂ ਮੰਨਦੀ ਸਿਵਾਏ ਏਨੇਂ ਦੇ ਜਿੰਨੇ ਦੀ ਸਮਾਜ ਖੁਦ ਆਪਣੇ ਭਲੇ ਲਈ ਆਗਿਆ ਦੇਂਦਾ ਹੋਵੇ।

3. ਇਹ ਮਾਲਕੀ ਅਤੇ ਧਨ ਦੀ ਵਰਤੋਂ ਨੂੰ ਕਾਨੂੰਨਸਾਜ਼ੀ ਰਾਹੀਂ ਨਿਯਮਿਤ ਕਰਨ ਨੂੰ ਰੱਦ ਨਹੀਂ ਕਰਦੀ।

4. ਇਸ ਤਰ੍ਹਾਂ ਰਾਜ ਵਲੋਂ ਨਿਯਮਿਤ ਕੀਤੀ ਜਾਂਦੀ ਟਰੱਸਟੀਸ਼ਿਪ ਹੇਠ, ਕੋਈ ਵਿਅਕਤੀ

* ਇਹ "ਸਾਦਾ, ਅਮਲੀ ਟਰੱਸਟੀਸ਼ਿਪ ਵਾਲਾ ਫਾਰਮੂਲਾ" ਕਿਸ਼ੋਰੀਲਾਲ ਮਸ਼ਰੂਵਾਲਾ ਅਤੇ ਨਰਹਰੀ ਪਾਰਿਕ ਨੇ ਤਿਆਰ ਕੀਤਾ ਸੀ, ਅਤੇ ਕੁਝ ਤਬਦੀਲੀਆਂ ਨਾਲ ਗਾਂਧੀ ਜੀ ਨੇ ਇਸਨੂੰ ਪ੍ਰਵਾਨ ਕੀਤਾ ਸੀ।

ਖੁਦਗਰਜ਼ ਸੰਤੁਸ਼ਟੀ ਲਈ ਜਾਂ ਸਮਾਜ ਦੇ ਹਿਤਾਂ ਨੂੰ ਬੇਧਿਆਨ ਕਰਕੇ ਆਪਣਾ ਧਨ ਨਹੀਂ ਰਖ ਸਕਦਾ ਜਾਂ ਵਰਤ ਸਕਦਾ।

5. ਜਿਸ ਤਰ੍ਹਾਂ ਚੰਗੇ ਗੁਜ਼ਾਰੇ ਜੋਗੀ ਘੱਟੋ ਘੱਟ ਉਜਰਤ ਨਿਸਚਿਤ ਕਰਨ ਦੀ ਤਜਵੀਜ਼ ਹੈ, ਬਿਲਕੁਲ ਉਸੇ ਤਰ੍ਹਾਂ ਦੀ ਵੱਧ ਤੋਂ ਵੱਧ ਆਮਦਨ ਦੀ ਸੀਮਾ ਵੀ ਨਿਸਚਿਤ ਕਰ ਦੇਣੀ ਚਾਹੀਦੀ ਹੈ ਜਿਸ ਦੀ ਕਿ ਸਮਾਜ ਵਿਚ ਕਿਸੇ ਵਿਅਕਤੀ ਨੂੰ ਆਗਿਆ ਦਿਤੀ ਜਾਇਗੀ। ਇਹੋ ਜਿਹੀ ਘੱਟ ਤੋਂ ਘੱਟ ਅਤੇ ਵੱਧ ਤੋਂ ਵੱਧ ਆਮਦਨ ਵਿਚਲਾ ਫ਼ਰਕ ਤਾਰਕਿਕ ਅਤੇ ਨਿਆਈਂ ਹੋਣਾ ਚਾਹੀਦਾ ਹੈ ਅਤੇ ਸਮੇਂ ਸਮੇ ਬਦਲਦਾ ਰਹਿਣਾ ਚਾਹੀਦਾ ਹੈ ਤਾਂ ਕਿ ਰੁਝਾਨ ਫ਼ਰਕਾਂ ਨੂੰ ਮੇਟਣ ਵੱਲ ਦਾ ਹੋਵੇ।

6. ਗਾਂਧੀਵਾਦੀ ਆਰਥਕ ਨਿਜ਼ਾਮ ਹੇਠ ਉਤਪਾਦਨ ਦੇ ਖਾਸੇ ਨੂੰ ਸਮਾਜਕ ਲੋੜ ਨਿਸਚਿਤ ਕਰੇਗੀ, ਨਾ ਕਿ ਨਿੱਜੀ ਸਨਕ ਜਾਂ ਲਾਲਚ।[14]

## 54. ਅਹਿੰਸਾ ਵਾਲੀ ਆਰਥਕਤਾ

### ਅਰਥ-ਸ਼ਾਸਤਰ, ਨੀਤੀ ਸ਼ਾਸਤਰ

ਮੈਂ ਇਹ ਜ਼ਰੂਰ ਮੰਨਾਂਗਾ ਕਿ ਮੈਂ ਅਰਥ-ਸ਼ਾਸਤਰ ਅਤੇ ਨੀਤੀ-ਸ਼ਾਸਤਰ ਵਿਚਕਾਰ ਸਪਸ਼ਟ ਜਾਂ ਕੋਈ ਹੋਰ ਨਿਖੇੜ ਨਹੀਂ ਕਰਦਾ। ਜਿਹੜਾ ਅਰਥ-ਸ਼ਾਸਤਰ ਕਿਸੇ ਵਿਅਕਤੀ ਜਾਂ ਕੌਮ ਦੇ ਨੈਤਿਕ ਭਲੇ ਨੂੰ ਨੁਕਸਾਨ ਪਹੁੰਚਾਉਂਦਾ ਹੈ, ਉਹ ਅਨੈਤਿਕ ਹੈ ਅਤੇ, ਇਸ ਲਈ, ਪਾਪ ਹੈ। ਇਸ ਤਰ੍ਹਾਂ, ਜਿਹੜਾ ਅਰਥ-ਸ਼ਾਸਤਰ ਇਕ ਦੇਸ਼ ਨੂੰ ਦੂਜੇ ਦੇਸ਼ ਦਾ ਸ਼ਿਕਾਰ ਕਰਨ ਦੀ ਆਗਿਆ ਦੇਂਦਾ ਹੈ, ਉਹ ਅਨੈਤਿਕ ਹੈ। ਲਹੂ-ਪਸੀਨੇ ਦੀ ਕਿਰਤ ਦੀ ਲੁਟ ਖਸੁਟ ਨਾਲ ਬਣੀਆਂ ਵਸਤਾਂ ਖਰੀਦਣਾ ਅਤੇ ਵਰਤਣਾ ਪਾਪ ਹੈ।[15]

ਜਿਹੜਾ ਅਰਥ-ਸ਼ਾਸਤਰ ਨੈਤਿਕ ਅਤੇ ਭਾਵਕ ਪੱਖ ਨੂੰ ਧਿਆਨ ਵਿਚ ਨਹੀਂ ਰਖਦਾ, ਉਹ ਮੋਮ ਦੀ ਬਣੀ ਮੂਰਤੀ ਵਰਗਾ ਹੈ, ਜਿਹੜੀ ਜਿਉਂਦੀ-ਜਾਗਦੀ ਲਗਦੀ ਹੋਈ ਵੀ ਸਜੀਵ ਹੋਂਦ ਰਖਦੀ ਜ਼ਿੰਦਗੀ ਤੋਂ ਸੱਖਣੀ ਹੁੰਦੀ ਹੈ। ਹਰ ਨਾਜ਼ਕ ਮੌਕੇ ਉਤੇ ਸ਼ਿਕਾਰੀ ਖਾਸੇ ਵਾਲੇ ਆਰਥਕ ਕਾਨੂੰਨ ਅਮਲ ਵਿਚ ਟੁੱਟ ਜਾਂਦੇ ਰਹੇ ਹਨ। ਅਤੇ ਜਿਹੜੀਆਂ ਕੌਮਾਂ ਜਾਂ ਵਿਅਕਤੀ ਉਹਨਾਂ ਨੂੰ ਨਿਰਦੇਸ਼ਕ ਸੂਤਰਾਂ ਵਜੋਂ ਪ੍ਰਵਾਨ ਕਰਦੇ ਹਨ, ਉਹ ਜ਼ਰੂਰ ਨਸ਼ਟ ਹੋਣਗੇ।[16]

ਜਿਹੜਾ ਅਰਥ-ਸ਼ਾਸਤਰ ਨੈਤਿਕ ਕਦਰਾਂ ਵੱਲ ਧਿਆਨ ਨਹੀਂ ਦੇਂਦਾ ਜਾਂ ਉਹਨਾਂ ਦੀ ਪਾਲਣਾ ਨਹੀਂ ਕਰਦਾ, ਉਹ ਝੂਠਾ ਹੈ। ਅਹਿੰਸਾ ਦੇ ਕਾਨੂੰਨ ਨੂੰ ਅਰਥ-ਸ਼ਾਸਤਰ ਦੇ ਖੇਤਰ ਤੱਕ ਲੈ ਜਾਣ ਦਾ ਅਰਥ ਇਸ ਤੋਂ ਘੱਟ ਕੁਝ ਵੀ ਨਹੀਂ, ਕਿ ਕੌਮਾਂਤਰੀ ਵਪਾਰ ਨੂੰ ਨਿਯਮਿਤ ਕਰਨ ਵਿਚ ਵਿਚਾਰੇ ਜਾਣ ਵਾਲੇ ਅੰਸ਼ ਵਜੋਂ ਨੈਤਿਕ ਕਦਰਾਂ ਨੂੰ ਲਾਗੂ ਕਰਨਾ।[17]

### ਆਦਰਸ਼ਕ ਅਰਥਚਾਰਾ

ਮੇਰੇ ਖਿਆਲ ਮੁਤਾਬਕ ਭਾਰਤ ਦਾ ਅਤੇ, ਇਸ ਸੰਬੰਧ ਵਿਚ ਸਾਰੀ ਦੁਨੀਆ ਦਾ ਆਰਥਕ ਸੰਵਿਧਾਨ ਇਹੋ ਜਿਹਾ ਹੋਣਾ ਚਾਹੀਦਾ ਹੈ ਕਿ ਇਸ ਹੇਠਾਂ ਕੋਈ ਵੀ ਕਪੜੇ ਅਤੇ ਖੁਰਾਕ ਤੋਂ

ਵਾਂਝਿਆਂ ਨਾ ਰਹੇ। ਦੂਜੇ ਸ਼ਬਦਾਂ ਵਿਚ, ਹਰ ਬੰਦਾ ਏਨਾਂ ਕੁ ਕੰਮ ਲੱਭ ਸਕੇ ਜਿਸ ਨਾਲ ਉਹ ਰੋਟੀ ਪਾਣੀ ਚਲਾ ਸਕੇ। ਅਤੇ ਇਹ ਆਦਰਸ਼ ਸਰਬ–ਵਿਆਪਕ ਤੌਰ ਉਤੇ ਤਾਂ ਹੀ ਸਾਕਾਰ ਕੀਤਾ ਜਾ ਸਕਦਾ ਹੈ ਜੇ ਜੀਵਨ ਦੀਆਂ ਮੁੱਢਲੀਆਂ ਲੋੜਾਂ ਦੇ ਉਤਪਾਦਨ ਦੇ ਸਾਧਨ ਜਨਤਾ ਦੇ ਕੰਟਰੋਲ ਹੇਠ ਰਹਿਣ। ਇਹ ਸਾਰਿਆਂ ਨੂੰ ਖੁਲ੍ਹੀ ਤਰ੍ਹਾਂ ਉਪਲਬਧ ਹੋਣੇ ਚਾਹੀਦੇ ਹਨ ਜਿਵੇਂ ਕਿ ਪਰਮਾਤਮਾ ਦਾ ਦਿਤਾ ਹਵਾ ਅਤੇ ਪਾਣੀ ਸਾਰਿਆਂ ਲਈ ਹਨ, ਜਾਂ ਹੋਣੇ ਚਾਹੀਦੇ ਹਨ। ਇਹਨਾਂ ਨੂੰ ਦੂਜਿਆਂ ਦੇ ਸ਼ੋਸ਼ਣ ਲਈ ਵਪਾਰ ਦਾ ਸਾਧਨ ਨਹੀਂ ਬਣਾਇਆ ਜਾਣਾ ਚਾਹੀਦਾ। ਕਿਸੇ ਵੀ ਦੇਸ਼, ਕੌਮ ਜਾਂ ਬੰਦਿਆਂ ਦੇ ਗਰੁੱਪ ਵਲੋਂ ਇਸ ਤਰ੍ਹਾਂ ਅਜਾਰੇਦਾਰੀ ਬਣਾ ਲੈਣਾ ਅਨਿਆਈਂ ਹੋਵੇਗਾ। ਇਸ ਸਾਧਾਰਣ ਅਸੂਲ ਵਲੋਂ ਕੋਤਾਹੀ ਉਸ ਕੰਗਾਲੀ ਦਾ ਕਾਰਨ ਹੈ ਜਿਹੜੀ ਅੱਜ ਅਸੀਂ ਨਾ ਸਿਰਫ਼ ਇਸ ਬਦਕਿਸਮਤ ਦੇਸ਼ ਵਿਚ, ਸਗੋਂ ਦੁਨੀਆ ਦੇ ਦੂਜੇ ਹਿੱਸਿਆਂ ਵਿਚ ਵੀ ਦੇਖਦੇ ਹਾਂ।[18]

ਸੱਚਾ ਅਰਥ–ਸ਼ਾਸਤਰ ਕਦੀ ਵੀ ਉੱਚਤਮ ਨੈਤਿਕ ਮਿਆਰਾਂ ਦੇ ਖਿਲਾਫ ਨਹੀਂ ਜਾਂਦਾ ਜਿਸ ਤਰ੍ਹਾਂ ਸੱਚਾ ਨੈਤਿਕ ਸ਼ਾਸਤਰ, ਜੇ ਉਹ ਸਚਮੁਚ ਸੱਚਾ ਹੈ ਤਾਂ ਨਾਲ ਹੀ ਚੰਗਾ ਅਰਥ–ਸ਼ਾਸਤਰ ਵੀ ਹੋਵੇਗਾ ਜਿਹੜਾ ਅਰਥ–ਸ਼ਾਸਤਰ ਧਨ–ਪੂਜਾ ਦੀ ਆਦਤ ਪੈਦਾ ਕਰਦਾ ਹੈ ਅਤੇ ਤਗੜੇ ਨੂੰ ਮਾੜੇ ਦੀ ਕੀਮਤ ਉਤੇ ਧਨ ਇਕੱਠਾ ਕਰਨ ਦੇ ਸਮਰੱਥ ਬਣਾਉਂਦਾ ਹੈ, ਉਹ ਝੂਠਾ ਅਤੇ ਅਫ਼ਸੋਸਨਾਕ ਵਿਗਿਆਨ ਹੈ। ਇਹ ਮੌਤ ਵਰਤਾਉਂਦਾ ਹੈ। ਦੂਜੇ ਪਾਸੇ, ਸੱਚਾ ਅਰਥ–ਸ਼ਾਸਤਰ ਸਮਾਜਕ ਇਨਸਾਫ਼ ਦਾ ਪ੍ਰਤੀਕ ਹੈ, ਇਹ ਸਭ ਤੋਂ ਕਮਜ਼ੋਰ ਸਮੇਤ ਸਾਰਿਆਂ ਦੇ ਇਕੋ ਜਿੰਨੇਂ ਭਲੇ ਵਿਚ ਸਹਾਈ ਹੁੰਦਾ ਹੈ, ਅਤੇ ਵਧੀਆ ਜੀਵਨ ਲਈ ਲਾਜ਼ਮੀ ਹੈ।[19]

ਇਹ ਤਾਂ ਸਗੋਂ ਸਾਡੇ ਘਰਾਂ, ਸਾਡੇ ਮਹੱਲਾ ਅਤੇ ਮੰਦਰਾਂ ਨੂੰ ਧਨ ਦੇ ਔਗੁਣਾਂ ਤੋਂ ਪਾਕ ਕਰ ਦੇਵੇਗਾ ਅਤੇ ਉਹਨਾਂ ਵਿਚ ਨੈਤਿਕਤਾ ਦੇ ਗੁਣ ਉਘਾੜੇਗਾ, ਭਾਰੀ ਮਿਲੀਸ਼ੀਆ ਦਾ ਬੋਝ ਉਠਾਉਣ ਤੋਂ ਬਿਨ੍ਹਾਂ ਹੀ ਵਿਰੋਧੀ ਸ਼ਕਤੀਆਂ ਦੇ ਕਿਸੇ ਵੀ ਗਠਜੋੜ ਦਾ ਇਹ ਮੁਕਾਬਲਾ ਕਰ ਸਕਦਾ ਹੈ। ਆਓ ਪਹਿਲਾਂ ਪਰਮਾਤਮਾ ਦੀ ਬਾਦਸ਼ਾਹਤ ਅਤੇ ਉਸਦੇ ਇਨਸਾਫ਼ ਲਈ ਪ੍ਰਾਰਥਨਾ ਕਰੀਏ, ਅਤੇ ਅਟੱਲ ਵਚਨ ਇਹ ਹੈ ਕਿ ਸਾਰਾ ਕੁਝ ਸਾਨੂੰ ਮਿਲ ਜਾਇਗਾ। ਇਹ ਹੈ ਅਸਲੀ ਅਰਥ–ਸ਼ਾਸਤਰ। ਆਓ ਤੁਸੀਂ ਅਤੇ ਮੈਂ ਇਸਨੂੰ ਕੀਮਤੀ ਖਜ਼ਾਨੇ ਵਾਂਗ ਸਾਂਭ ਕੇ ਰਖੀਏ ਅਤੇ ਆਪਣੇ ਜੀਵਨ ਵਿਚ ਇਸਨੂੰ ਲਾਗੂ ਕਰੀਏ।[20]

## ਘੱਟ ਤੋਂ ਘੱਟ ਅਹਿੰਸਾ

ਠੀਕ ਠੀਕ ਗੱਲ ਤਾਂ ਇਹ ਹੈ ਕਿ ਕੁਝ ਨਾ ਕੁਝ ਹਿੰਸਾ ਤੋਂ ਬਿਨ੍ਹਾਂ, ਭਾਵੇਂ ਇਹ ਕਿੰਨੀਂ ਵੀ ਥੋਹੜੀ ਹੋਵੇ, ਕੋਈ ਵੀ ਸਰਗਰਮੀ ਅਤੇ ਕੋਈ ਵੀ ਸਨਅਤ ਸੰਭਵ ਨਹੀਂ। ਕੁਝ ਨਾ ਕੁਝ ਹਿੰਸਾ ਤੋਂ ਬਿਨ੍ਹਾਂ ਤਾਂ ਜ਼ਿੰਦਗੀ ਦਾ ਬਿਲਕੁਲ ਅਮਲ ਵੀ ਅਸੰਭਵ ਹੈ। ਸਾਡੇ ਲਈ ਜੋ ਕਰਨਾ ਜ਼ਰੂਰੀ ਹੈ, ਉਹ ਇਹ ਕਿ ਇਸਨੂੰ ਵੱਧ ਤੋਂ ਵੱਧ ਸੰਭਵ ਹੱਦ ਤੱਕ ਘਟਾਈਏ। ਅਹਿੰਸਾ ਸ਼ਬਦ ਦਾ ਵੀ, ਜੋ ਕਿ ਆਪਣੇ ਆਪ ਵਿਚ ਨਾਂਹਵਾਚੀ ਸ਼ਬਦ ਹੈ, ਅਰਥ ਇਹ ਹੈ ਕਿ ਹਿੰਸਾ ਦਾ, ਜਿਹੜੀ ਕਿ ਜ਼ਿੰਦਗੀ ਵਿਚ ਅਟੱਲ ਹੈ, ਤਿਆਗ ਕਰਨ ਦਾ ਇਹ ਇਕ ਯਤਨ ਹੈ। ਇਸ ਲਈ ਜਿਹੜਾ ਵੀ ਕੋਈ ਅਹਿੰਸਾ ਵਿਚ ਯਕੀਨ ਰਖਦਾ ਹੈ, ਉਹ ਆਪਣੇ ਆਪ ਨੂੰ ਅਜੇਹੇ ਕੰਮਾਂ ਵਿਚ ਲਾਇਗਾ, ਜਿਨ੍ਹਾਂ ਵਿਚ ਘੱਟ ਤੋਂ ਘੱਟ ਸੰਭਵ ਹਿੰਸਾ ਦੀ ਲੋੜ ਪਵੇ।

ਇਸ ਤਰ੍ਹਾਂ, ਉਦਾਹਰਣ ਵਜੋਂ ਅਸੀਂ ਅਜੇਹੇ ਆਦਮੀ ਦੀ ਕਲਪਨਾ ਨਹੀਂ ਕਰ ਸਕਦੇ ਜਿਹੜਾ ਅਹਿੰਸਾ ਵਿਚ ਯਕੀਨ ਰਖਦਾ ਹੋਵੇ ਅਤੇ ਝਟਕਈ ਦਾ ਧੰਦਾ ਕਰ ਰਿਹਾ ਹੋਵੇ। ਗੱਲ ਇਹ ਨਹੀਂ ਕਿ ਮਾਸ ਖਾਣ ਵਾਲਾ ਅਹਿੰਸਾ ਦਾ ਧਾਰਨੀ ਨਹੀਂ ਹੋ ਸਕਦਾ ... ਪਰ ਅਹਿੰਸਾ ਵਿਚ ਯਕੀਨ ਰੱਖਣ ਵਾਲਾ ਮਾਸਾਹਾਰੀ ਵੀ ਸ਼ਿਕਾਰ ਨਹੀਂ ਕਰੇਗਾ, ਅਤੇ ਜੰਗ ਵਿਚ ਜਾਂ ਜੰਗੀ ਤਿਆਰੀਆਂ ਵਿਚ ਨਹੀਂ ਜੁੱਟੇਗਾ। ਇਸ ਤਰ੍ਹਾਂ ਕਈ ਸਰਗਰਮੀਆਂ ਅਤੇ ਧੰਦੇ ਹਨ, ਜਿਨ੍ਹਾਂ ਵਿਚ ਹਿੰਸਾ ਲਾਜ਼ਮੀ ਤੌਰ ਉਤੇ ਪਾਈ ਜਾਂਦੀ ਹੈ ਅਤੇ ਜਿਹੜੇ ਅਹਿੰਸਾ ਦੇ ਧਾਰਨੀ ਮਨੁੱਖ ਨੂੰ ਤਜਣੇ ਚਾਹੀਦੇ ਹਨ।

ਪਰ ਜ਼ਰਾਇਤ ਨੂੰ ਹੀ ਲਵੋ ਜਿਸ ਤੋਂ ਬਿਨ੍ਹਾਂ ਜ਼ਿੰਦਗੀ ਅਸੰਭਵ ਹੈ, ਅਤੇ ਜਿਸ ਵਿਚ ਇਕ ਹੱਦ ਤੱਕ ਹਿੰਸਾ ਸ਼ਾਮਲ ਹੈ। ਇਸ ਲਈ ਨਿਸਚਿਤਕਾਰੀ ਤੱਤ ਇਹ ਹੈ ਕਿ ਕੀ ਕੋਈ ਪੇਸ਼ਾ ਹਿੰਸਾ ਉਤੇ ਹੀ ਬੁਨਿਆਦ ਰਖਦਾ ਹੈ? ਪਰ ਕਿਉਂਕਿ ਸਾਰੀ ਸਰਗਰਮੀ ਵਿਚ ਕਿਸੇ ਨਾ ਕਿਸੇ ਹੱਦ ਤੱਕ ਹਿੰਸਾ ਸ਼ਾਮਲ ਹੁੰਦੀ ਹੈ, ਸਾਡੇ ਲਈ ਜੋ ਕਰਨਾ ਜ਼ਰੂਰੀ ਹੈ, ਉਹ ਇਹ ਕਿ ਇਸ ਵਿਚ ਸ਼ਾਮਲ ਹਿੰਸਾ ਨੂੰ ਘੱਟ ਤੋਂ ਘੱਟ ਹੱਦ ਤੱਕ ਲੈ ਆਈਏ। ਅਹਿੰਸਾ ਵਿਚ ਦਿਲੀ ਵਿਸ਼ਵਾਸ ਤੋਂ ਬਿਨ੍ਹਾਂ ਇਹ ਸੰਭਵ ਨਹੀਂ।

ਫ਼ਰਜ਼ ਕਰੋ ਕਿ ਇਕ ਮਨੁੱਖ ਹੈ ਜਿਹੜਾ ਹਕੀਕਤ ਵਿਚ ਹਿੰਸਾ ਨਹੀਂ ਕਰਦਾ, ਜਿਹੜਾ ਆਪਣੀ ਰੋਟੀ ਲਈ ਕਿਰਤ ਕਰਦਾ ਹੈ, ਪਰ ਜਿਹੜਾ ਦੂਜਿਆਂ ਦੇ ਧਨ ਅਤੇ ਖੁਸ਼ਹਾਲੀ ਉਤੇ ਹਮੇਸ਼ਾ ਸੜਦਾ ਰਹਿੰਦਾ ਹੈ। ਉਹ ਅਹਿੰਸਕ ਨਹੀਂ ਹੈ। ਇਸ ਤਰ੍ਹਾ ਅਹਿੰਸਕ ਪੇਸਾ ਉਹ ਹੁੰਦਾ ਹੈ ਜਿਹੜਾ ਬੁਨਿਆਦੀ ਤੌਰ ਉਤੇ ਹਿੰਸਾ ਤੋਂ ਮੁਕਤ ਹੋਵੇ ਅਤੇ ਜਿਸ ਵਿਚ ਦੂਜਿਆਂ ਦਾ ਸ਼ੋਸ਼ਣ ਜਾਂ ਦੂਜਿਆਂ ਪ੍ਰਤਿ ਸਾੜਾ ਨਾ ਪਾਇਆ ਜਾਂਦਾ ਹੋਵੇ।

## ਪੇਂਡੂ ਅਰਥ-ਸ਼ਾਸਤਰ

ਇਸ ਵੇਲੇ ਮੇਰੇ ਕੋਲ ਇਤਿਹਾਸਕ ਸਬੂਤ ਕੋਈ ਨਹੀਂ, ਪਰ ਮੇਰਾ ਵਿਸ਼ਵਾਸ ਹੈ ਕਿ ਭਾਰਤ ਵਿਚ ਕੋਈ ਸਮਾਂ ਹੁੰਦਾ ਸੀ ਜਦੋਂ ਪਿੰਡਾਂ ਦਾ ਆਰਥਚਾਰਾ ਇਸ ਤਰ੍ਹਾਂ ਦੇ ਅਹਿੰਸਕ ਪੇਸ਼ਿਆਂ ਦੇ ਆਧਾਰ ਉਤੇ, ਮਨੁੱਖ ਦੇ ਹੱਕਾਂ ਦੇ ਨਹੀਂ ਸਗੋਂ ਮਨੁੱਖ ਦੇ ਫ਼ਰਜਾਂ ਦੇ ਆਧਾਰ ਉਤੇ ਜੱਥੇਬੰਦ ਹੋਇਆ ਹੁੰਦਾ ਸੀ। ਜਿਹੜੇ ਲੋਕ ਇਹੋ ਜਿਹੇ ਪੇਸ਼ਿਆਂ ਵਿਚ ਲੱਗੇ ਹੁੰਦੇ ਸਨ, ਉਹ ਆਪਣੀ ਰੋਜ਼ੀ ਜ਼ਰੂਰ ਕਮਾਉਂਦੇ ਸਨ, ਪਰ ਉਹਨਾਂ ਦੀ ਕਿਰਤ ਭਾਈਚਾਰੇ ਦੇ ਭਲੇ ਵਿਚ ਵਾਧਾ ਕਰਦੀ ਸੀ...

ਇਹਨਾਂ ਪੇਸ਼ਿਆਂ ਅਤੇ ਸਨਅਤਾਂ ਦੇ ਕੇਂਦਰ ਵਿਚ ਸਰੀਰਕ ਕਿਰਤ ਹੁੰਦੀ ਸੀ, ਅਤੇ ਵੱਡੇ ਪੈਮਾਨੇ ਦੀ ਮਸ਼ੀਨਰੀ ਨਹੀਂ ਸੀ ਹੁੰਦੀ। ਕਿਉਂਕਿ ਜਦੋਂ ਕੋਈ ਮਨੁੱਖ ਸਿਰਫ਼ ਓਨੀ ਕੁ ਜ਼ਮੀਨ ਦਾ ਮਾਲਕ ਬਣ ਕੇ ਹੀ ਸੰਤੁਸ਼ਟ ਹੁੰਦਾ ਹੈ, ਜਿੰਨੀਂ ਉਹ ਆਪਣੀ ਕਿਰਤ ਨਾਲ ਵਾਹ ਸਕਦਾ ਹੈ, ਤਾਂ ਉਹ ਦੂਜਿਆਂ ਦਾ ਸ਼ੋਸ਼ਣ ਨਹੀਂ ਕਰ ਸਕਦਾ। ਦਸਤਕਾਰੀਆਂ ਵਿਚ ਸ਼ੋਸ਼ਣ ਅਤੇ ਗ਼ੁਲਾਮੀ ਨਹੀਂ ਹੁੰਦੇ।

ਵੱਡੇ ਪੈਮਾਨੇ ਦੀ ਮਸ਼ੀਨਰੀ ਇਕ ਆਦਮੀ ਦੇ ਹੱਥਾਂ ਵਿਚ ਧਨ ਕੇਂਦਰਿਤ ਕਰ ਦੇਂਦੀ ਹੈ, ਜਿਹੜਾ ਫਿਰ ਦੂਜਿਆਂ ਉਤੇ ਹੁਕਮ ਚਲਾਉਂਦਾ ਹੈ ਜਿਹੜੇ ਉਸ ਲਈ ਗ਼ੁਲਾਮਾਂ ਵਾਂਗ ਕੰਮ ਕਰਦੇ ਹਨ। ਕਿਉਂਕਿ ਹੋ ਸਕਦਾ ਹੈ ਕਿ ਉਹ ਆਪਣੇ ਕਾਮਿਆਂ ਲਈ ਆਦਰਸ਼ਕ ਹਾਲਤਾਂ

ਪੈਦਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੋਵੇ, ਤਾਂ ਵੀ ਇਹ ਰਹਿੰਦਾ ਸ਼ੋਸ਼ਣ ਹੀ ਹੈ, ਜੋ ਕਿ ਹਿੰਸਾ ਦਾ ਇਕ ਰੂਪ ਹੈ।

ਜਦੋਂ ਮੈਂ ਕਹਿੰਦਾ ਹਾਂ ਕਿ ਕਦੀ ਸਮਾਂ ਹੁੰਦਾ ਸੀ ਜਦੋਂ ਸਮਾਜ ਸ਼ੋਸ਼ਣ ਉਤੇ ਨਹੀਂ ਸਗੋਂ ਇਨਸਾਫ਼ ਉਤੇ ਆਧਾਰਿਤ ਹੁੰਦਾ ਸੀ, ਤਾਂ ਮੇਰਾ ਮਤਲਬ ਇਹ ਸੁਝਾਅ ਦੇਣ ਤੋਂ ਹੁੰਦਾ ਹੈ ਕਿ ਸੱਚ ਅਤੇ ਅਹਿੰਸਾ ਕੋਈ ਅਜੇਹੇ ਗੁਣ ਨਹੀਂ ਜਿਹੜੇ ਵਿਅਕਤੀਆਂ ਤੱਕ ਸੀਮਿਤ ਹੋਣ ਸਗੋਂ ਭਾਈਚਾਰਿਆਂ ਵਲੋਂ ਇਹਨਾਂ ਉਤੇ ਅਮਲ ਕੀਤਾ ਜਾਂਦਾ ਰਿਹਾ ਹੈ। ਮੇਰੇ ਲਈ ਗੁਣ ਦੀ ਕੋਈ ਕਦਰ ਨਹੀਂ ਰਹਿੰਦੀ ਜੇ ਇਹ ਸਿਰਫ਼ ਵਿਅਕਤੀਆਂ ਨਾਲ ਹੀ ਜੁੜਿਆ ਰਹਿੰਦਾ ਹੈ ਜਾਂ ਸਿਰਫ਼ ਵਿਅਕਤੀਆਂ ਲਈ ਹੀ ਸੰਭਵ ਹੁੰਦਾ ਹੈ।[21]

## 55. ਆਰਥਕ ਬਰਾਬਰੀ

ਅਕਲ ਵਿਚ ਅਤੇ ਮੌਕਿਆਂ ਵਿਚ ਵੀ ਨਾਬਰਾਬਰੀਆਂ ਉਦੋਂ ਤੱਕ ਬਣੀਆਂ ਰਹਿਣਗੀਆਂ ਜਦੋਂ ਤੱਕ ਦੁਨੀਆ ਹੈ। ਦਰਿਆ ਕਿਨਾਰੇ ਵਸਦੇ ਮਨੁੱਖ ਕੋਲ ਬੰਜਰ ਰੇਗਿਸਤਾਨ ਵਿਚ ਵਸਦੇ ਮਨੁੱਖ ਨਾਲੋਂ ਫ਼ਸਲਾਂ ਉਗਾਉਣ ਦੇ ਵਧੇਰੇ ਮੌਕੇ ਹੁੰਦੇ ਹਨ। ਪਰ ਜੇ ਨਾਬਰਾਬਰੀਆਂ ਸਾਨੂੰ ਘੂਰਦੀਆਂ ਹਨ, ਤਾਂ ਬੁਨਿਆਦੀ ਗੁਣ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਜਾਣਾ ਚਾਹੀਦਾ।[22]

### ਮੇਰੇ ਵਿਚਾਰ ਵਿਚਲਾ ਸਮਾਜ

ਸਮਾਜ ਬਾਰੇ ਮੇਰਾ ਵਿਚਾਰ ਇਹ ਹੈ ਕਿ ਅਸੀਂ ਜਦ ਕਿ ਬਰਾਬਰ ਪੈਦਾ ਹੁੰਦੇ ਹਾਂ, ਜਿਸਦਾ ਅਰਥ ਹੈ ਕਿ ਬਰਾਬਰ ਦੇ ਮੌਕੇ ਲੈਣ ਦਾ ਸਾਡਾ ਅਧਿਕਾਰ ਹੈ, ਸਾਰਿਆਂ ਵਿਚ ਇਕੋ ਜਿੰਨੀ ਸਮਰੱਥਾ ਨਹੀਂ ਹੁੰਦੀ। ਸੁਭਾਵਿਕ ਤੌਰ ਉਤੇ ਹੀ ਇਹ ਅਸੰਭਵ ਹੈ। ਉਦਾਹਰਣ ਵਜੋਂ, ਸਾਰਿਆਂ ਦੀ ਲੰਬਾਈ ਇਕੋ ਜਿੰਨੀ ਨਹੀਂ ਹੋ ਸਕਦੀ, ਨਾ ਹੀ ਇਕੋ ਜਿਹਾ ਰੰਗ ਜਾਂ ਇਕੋ ਜਿਹੀ ਅਕਲ ਹੋ ਸਕਦੀ ਹੈ; ਇਸ ਲਈ ਸੁਭਾਵਿਕ ਤੌਰ ਉਤੇ ਕੁਝ ਲੋਕਾਂ ਵਿਚ ਵਧੇਰੇ ਕਮਾਈ ਕਰਨ ਦੀ ਸਮਰੱਥਾ ਹੋਵੇਗੀ ਅਤੇ ਕੁਝ ਵਿਚ ਘੱਟ।

ਕਲਾ–ਕੁਸ਼ਲਤਾ ਵਾਲੇ ਲੋਕਾਂ ਕੋਲ ਵਧੇਰੇ ਕੁਝ ਹੋਵੇਗਾ, ਅਤੇ ਉਹ ਇਸ ਮੰਤਵ ਲਈ ਆਪਦੀ ਕਲਾ–ਕੁਸ਼ਲਤਾ ਦੀ ਵਰਤੋਂ ਕਰਨਗੇ। ਜੇ ਉਹ ਆਪਣੀ ਕਲਾ–ਕੁਸ਼ਲਤਾ ਨੂੰ ਨਰਮ–ਦਿਲੀ ਨਾਲ ਵਰਤਦੇ ਹਨ, ਤਾਂ ਉਹ ਰਾਜ ਦਾ ਕੰਮ ਕਰ ਰਹੇ ਹੋਣਗੇ। ਇਹੋ ਜਿਹੇ ਲੋਕ ਟਰੱਸਟੀਆਂ ਵਜੋਂ ਹੋਂਦ ਰਖਦੇ ਹਨ, ਹੋਰ ਉਹਨਾਂ ਦੀ ਕੋਈ ਸ਼ਰਤ ਨਹੀਂ ਹੁੰਦੀ।

ਬੁੱਧੀਵਾਨ ਮਨੁੱਖ ਨੂੰ ਮੈਂ ਵਧੇਰੇ ਕਮਾਉਣ ਦੀ ਆਗਿਆ ਦੇਵਾਂਗਾ, ਮੈਂ ਉਸਦੀ ਕਲਾ–ਕੁਸ਼ਲਤਾ ਨੂੰ ਜਕੜ ਕੇ ਨਹੀਂ ਰਖਾਂਗਾ। ਪਰ ਉਸਦੀ ਵਧੇਰੇ ਆਮਦਨੀ ਦਾ ਬਹੁਤਾ ਹਿੱਸਾ ਰਾਜ ਦੇ ਭਲੇ ਲਈ ਵਰਤਿਆ ਜਾਣਾ ਚਾਹੀਦਾ ਹੈ, ਬਿਲਕੁਲ ਜਿਸ ਤਰ੍ਹਾਂ ਪਿਤਾ ਦੇ ਸਾਰੇ ਕਮਾਊ ਪੁੱਤਾਂ ਦੀ ਆਮਦਨ ਸਾਂਝੇ ਪਰਿਵਾਰਿਕ ਕੋਸ਼ ਵਿਚ ਜਾਂਦੀ ਹੈ। ਸਿਰਫ਼ ਟਰੱਸਟੀਆਂ ਵਜੋਂ ਹੀ ਉਹ ਆਪਣੀ ਕਮਾਈ ਰੱਖਣਗੇ।[23]

ਕਿਉਂਕਿ ਮੈਂ ਰੁਤਬੇ ਦਾ ਬਰਾਬਰੀਕਰਣ ਕਰਨਾ ਚਾਹੁੰਦਾ ਹਾਂ। ਪਿਛਲੀਆਂ ਸਾਰੀਆਂ ਸਦੀਆਂ ਦੇ ਦੌਰਾਨ ਮਜ਼ਦੂਰ ਜਮਾਤ ਨਿਖੇੜ ਕੇ ਰੱਖੀ ਜਾਂਦੀ ਰਹੀ ਹੈ ਅਤੇ ਉਸਨੂੰ ਹੇਠਲਾ

ਰੁਤਬਾ ਦਿਤਾ ਜਾਂਦਾ ਰਿਹਾ ਹੈ। ਉਹ ਸ਼ੂਦਰ ਬਣੇ ਰਹੇ ਹਨ, ਅਤੇ ਇਸ ਸ਼ਬਦ ਨੂੰ ਨੀਵੇਂ ਦਰਜੇ ਦੇ ਸੰਕੇਤਕ ਵਜੋਂ ਸਮਝਿਆ ਜਾਂਦਾ ਰਿਹਾ ਹੈ। ਮੈਂ ਜੁਲਾਹੇ, ਖੇਤੀ ਕਰਨ ਵਾਲੇ ਅਤੇ ਸਕੂਲ–ਅਧਿਆਪਕ ਦੇ ਵਿਚਕਾਰ ਕਿਸੇ ਭਿੰਨ–ਭੇਦ ਦੀ ਆਗਿਆ ਨਹੀਂ ਦੇਣਾ ਚਾਹੁੰਦਾ।[24]

## ਫ਼ਰਕਾਂ ਨੂੰ ਦੂਰ ਕਰਨਾ

ਮੇਰੇ ਸੰਕਲਪ ਅਨੁਸਾਰ ਆਰਥਕ ਬਰਾਬਰੀ ਦਾ ਇਹ ਮਤਲਬ ਨਹੀਂ ਕਿ ਹਰ ਇਕ ਕੋਲ ਸ਼ਾਬਦਿਕ ਅਰਥਾਂ ਵਿਚ ਇਕੋ ਜਿੰਨੀ ਰਕਮ ਹੋਵੇ। ਇਸਦਾ ਮਤਲਬ ਸਿਰਫ਼ ਇਹ ਹੈ ਕਿ ਹਰ ਇਕ ਕੋਲ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਕਾਫ਼ੀ ਕੁਝ ਹੋਵੇ। ... ਆਰਥਕ ਬਰਾਬਰੀ ਦਾ ਅਸਲ ਅਰਥ ਹੈ "ਹਰ ਇਕ ਨੂੰ ਉਸਦੀਆਂ ਲੋੜਾਂ ਮੁਤਾਬਕ।" ਇਹ ਮਾਰਕਸ ਵਲੋਂ ਦਿੱਤੀ ਗਈ ਪਰਿਭਾਸ਼ਾ ਹੈ। ਜੇ ਛੜਾ ਆਦਮੀ ਓਨਾ ਕੁਝ ਮੰਗਦਾ ਹੈ ਜਿੰਨਾਂ ਕੁਝ ਬੀਵੀ ਅਤੇ ਚਾਰ ਬੱਚਿਆਂ ਵਾਲਾ ਆਦਮੀ, ਤਾਂ ਇਹ ਆਰਥਕ ਬਰਾਬਰੀ ਦੀ ਉਲੰਘਣਾ ਹੋਵੇਗੀ।

ਕੋਈ ਵਿਅਕਤੀ ਵੀ ਉਪਰਲੀਆਂ ਸ਼ਰੇਣੀਆਂ ਅਤੇ ਜਨ–ਸਮੂਹਾਂ ਵਿਚਲੇ ਰਾਜੇ ਅਤੇ ਕੰਗਲੇ ਵਿਚਲੇ ਉਘੜਵੇਂ ਫ਼ਰਕ ਨੂੰ ਇਹ ਕਹਿ ਕੇ ਠੀਕ ਸਾਬਤ ਕਰਨ ਦੀ ਕੋਸ਼ਿਸ਼ ਨਾ ਕਰੇ ਕਿ ਉਪਰਲੀਆਂ ਸ਼ਰੇਣੀਆਂ ਅਤੇ ਰਾਜਿਆਂ ਦੀ ਲੋੜ ਵਧੇਰੇ ਹੁੰਦੀ ਹੈ। ਇਹ ਫ਼ਾਲਤੂ ਕੁਤਰਕ ਹੋਵੇਗਾ ਅਤੇ ਮੇਰੀ ਦਲੀਲ ਨਾਲ ਭੱਦਾ ਮਜ਼ਾਕ ਹੋਵੇਗਾ।

ਅੱਜ ਅਮੀਰਾਂ ਅਤੇ ਗ਼ਰੀਬਾਂ ਵਿਚਲਾ ਫ਼ਰਕ ਦੁਖਦਾਈ ਝਾਕੀ ਹੈ। ਗ਼ਰੀਬ ਪੇਂਡੂਆਂ ਦਾ ... ਉਹਨਾਂ ਦੇ ਆਪਣੇ ਹੀ ਦੇਸ਼ਵਾਸੀ – ਸ਼ਹਿਰੀ ਲੋਕ – ਸ਼ੋਸ਼ਣ ਕਰਦੇ ਹਨ। ਉਹ ਅੰਨ ਪੈਦਾ ਕਰਦੇ ਹਨ, ਅਤੇ ਭੁੱਖੇ ਰਹਿੰਦੇ ਹਨ। ਉਹ ਦੁੱਧ ਪੈਦਾ ਕਰਦੇ ਹਨ ਅਤੇ ਉਹਨਾਂ ਦੇ ਬੱਚਿਆਂ ਨੂੰ ਦੁੱਧ ਤੋਂ ਬਿਨ੍ਹਾਂ ਰਹਿਣਾ ਪੈਂਦਾ ਹੈ। ਇਹ ਸ਼ਰਮਨਾਕ ਹੈ।

ਹਰ ਇਕ ਨੂੰ ਸੰਤੁਲਤ ਖ਼ੁਰਾਕ, ਰਹਿਣ ਲਈ ਸੋਹਣਾ ਘਰ, ਆਪਣੇ ਬੱਚਿਆਂ ਦੀ ਵਿਦਿਆ ਦੀਆਂ ਸਹੂਲਤਾਂ ਅਤੇ ਉਚਿਤ ਡਾਕਟਰੀ ਸਹਾਇਤਾ ਪ੍ਰਾਪਤ ਹੋਣੀ ਚਾਹੀਦੀ ਹੈ।...

ਮੇਰੀ ਯੋਜਨਾ ਅਨੁਸਾਰ ਰਾਜ ਲੋਕਾਂ ਦੀ ਰਜ਼ਾ ਉਤੇ ਅਮਲ ਕਰਨ ਲਈ ਹੋਵੇਗਾ, ਨਾ ਕਿ ਉਹਨਾਂ ਨੂੰ ਆਪਣੀ ਰਜ਼ਾ ਮੰਨਵਾਉਣ ਜਾਂ ਮੰਨਣ ਲਈ ਮਜਬੂਰ ਕਰਨ ਲਈ। ਮੈਂ ਅਹਿੰਸਾ ਰਾਹੀਂ, ਨਫ਼ਰਤ ਦੇ ਮੁਕਾਬਲੇ ਉਤੇ ਪਿਆਰ ਦੀਆਂ ਸ਼ਕਤੀਆਂ ਨੂੰ ਲਾਮਬੰਦ ਕਰਕੇ ਲੋਕਾਂ ਨੂੰ ਆਪਣੇ ਦ੍ਰਿਸ਼ਟੀਕੋਨ ਦੇ ਸਮਰਥਕ ਬਣਾਉਣ ਲੱਗਾ ਜਦੋਂ ਤੱਕ ਮੈਂ ਸਾਰੇ ਸਮਾਜ ਨੂੰ ਆਪਣੇ ਵਿਚਾਰਾਂ ਵੱਲ ਨਹੀਂ ਲੈ ਆਉਂਦਾ, ਸਗੋਂ ਸਿੱਧਾ ਆਪਣੇ ਨਾਲ ਆਰੰਭ ਕਰਾਂਗਾ। ਇਹ ਕਹਿਣ ਦੀ ਲੋੜ ਨਹੀਂ, ਕਿ ਮੈਂ ਆਪਣੇ ਸੰਕਲਪ ਵਾਲੀ ਆਰਥਕ ਬਰਾਬਰੀ ਲਿਆਉਣ ਦੀ ਆਸ ਨਹੀਂ ਰੱਖ ਸਕਦਾ ਜੇ ਮੈਂ 50 ਮੋਟਰ ਕਾਰਾਂ ਦਾ ਜਾਂ ਜ਼ਮੀਨ ਦੇ ਦਸ ਖਿਘਿਆਂ ਦਾ ਵੀ ਮਾਲਕ ਹੋਵਾਂ। ਅਜੇਹਾ ਕਰਨ ਲਈ ਮੈਨੂੰ ਆਪਣੇ ਆਪ ਨੂੰ ਗ਼ਰੀਬ ਤੋਂ ਗ਼ਰੀਬ ਦੀ ਪੱਧਰ ਤੱਕ ਲਿਆਉਣਾ ਪਵੇਗਾ।[25]

ਸਾਰਿਆਂ ਕੋਲ ਬਰਾਬਰ ਦੇ ਮੌਕੇ ਹੋਣੇ ਚਾਹੀਦੇ ਹਨ। ਮੌਕਾ ਮਿਲੇ, ਤਾਂ ਹਰ ਮਨੁੱਖ ਰੂਹਾਨੀ ਵਾਧੇ ਲਈ ਇਕੋ ਜਿੰਨੀਂ ਸੰਭਾਵਨਾ ਰਖਦਾ ਹੈ।[26]

ਪ੍ਰਾਈਵੇਟ ਵਿਅਕਤੀਆਂ ਵਲੋਂ (ਸਰਮਾਏ ਦਾ) ਇਕਤ੍ਰੀਕਰਣ ਅਸੰਭਵ ਹੈ ਸਿਵਾਏ ਹਿੰਸਕ ਸਾਧਨਾਂ ਦੇ, ਪਰ ਹਿੰਸਾ–ਰਹਿਤ ਸਮਾਜ ਵਿਚ ਰਾਜ ਵਲੋਂ ਇਕੱਤ੍ਰੀਕਰਣ ਨਾ ਸਿਰਫ਼

ਸੰਭਵ ਹੈ, ਸਗੋਂ ਇੱਛਾ ਕਰਨ ਯੋਗ ਵੀ ਹੈ ਅਤੇ ਅਟੱਲ ਵੀ। ਕਿਸੇ ਬੰਦੇ ਨੂੰ ਵੀ ਨੈਤਿਕ ਅਧਿਕਾਰ ਨਹੀਂ ਕਿ ਉਹ ਸਿਰਫ਼ ਸਮਾਜ ਦੇ ਦੂਜੇ ਮੈਂਬਰਾਂ ਦੀ ਸਹਾਇਤਾ ਜਾਂ ਮਿਲਵਰਤਣ ਰਾਹੀਂ ਇਕੱਤ੍ਰਿਤ ਹੋਏ ਪਦਾਰਥਕ ਜਾਂ ਨੈਤਿਕ ਧਨ ਨੂੰ ਮੁੱਖ ਤੌਰ ਉਤੇ ਨਿੱਜੀ ਲਾਭ ਲਈ ਵਰਤੇ।[27]

ਅੱਜ ਘੋਰ ਆਰਥਕ ਨਾਬਰਾਬਰੀ ਮਿਲਦੀ ਹੈ। ਸੋਸ਼ਲਿਜ਼ਮ ਦਾ ਆਧਾਰ ਆਰਥਕ ਬਰਾਬਰੀ ਹੈ। ਅਣਉਚਿਤ ਨਾਬਰਾਬਰੀਆਂ ਵਾਲੀ ਮੌਜੂਦਾ ਅਵਸਥਾ ਵਿਚ ਕੋਈ ਰਾਮਰਾਜ ਨਹੀਂ ਹੋ ਸਕਦਾ, ਜਦ ਕਿ ਮੁੱਠੀ ਕੁ ਭਰ ਲੋਕ ਧਨ ਵਿਚ ਖੇਡ ਰਹੇ ਹਨ ਅਤੇ ਜਨਤਾ ਨੂੰ ਖਾਣ ਲਈ ਵੀ ਕਾਫ਼ੀ ਨਹੀਂ ਜੁੜਦਾ।[28]

## ਬਰਾਬਰ ਦੀ ਵੰਡ ਦਾ ਸਿਧਾਂਤ

ਅਸੀਂ ਆਪਣੀ ਕੌਮੀ ਤਾਕਤ ਨੂੰ ਜੱਥੇਬੰਦ ਕਰਨਾ ਚਾਹੁੰਦੇ ਹਾਂ। ਇਹ ਸਿਰਫ਼ ਉਤਪਾਦਨ ਦੇ ਚੰਗੇ ਤੋਂ ਚੰਗੇ ਢੰਗ ਅਪਣਾਉਣ ਨਾਲ ਹੀ ਨਹੀਂ ਸਗੋਂ ਉਤਪਾਦਨ ਅਤੇ ਵੰਡ ਦੋਹਾਂ ਦੇ ਹੀ ਚੰਗੇ ਤੋਂ ਚੰਗੇ ਢੰਗ ਅਪਣਾਉਣ ਨਾਲ ਹੋ ਸਕਦਾ ਹੈ।[29]

ਭਾਰਤ ਨੂੰ ਜਿਸ ਚੀਜ਼ ਦੀ ਲੋੜ ਹੈ, ਉਹ ਸਰਮਾਏ ਦਾ ਕੁਝ ਹੱਥਾਂ ਵਿਚ ਕੇਂਦਰੀਕਰਣ ਨਹੀਂ, ਸਗੋਂ ਇਸਦੀ ਵੰਡ ਹੈ ਤਾਂ ਕਿ ਇਹ 7.5 ਲੱਖ ਪਿੰਡਾਂ ਦੀ ਸੌਖੀ ਪਹੁੰਚ ਵਿਚ ਹੋਵੇ ਜਿਨ੍ਹਾਂ ਤੋਂ ਮਿਲ ਕੇ ਇਹ 1900 ਮੀਲ ਲੰਬਾ ਅਤੇ 1500 ਮੀਲ ਚੌੜਾ ਉਪਦੀਪ ਬਣਦਾ ਹੈ।[30]

ਮੇਰਾ ਆਦਰਸ਼ ਹੈ ਬਰਾਬਰ ਦੀ ਵੰਡ, ਪਰ ਜਿਥੋਂ ਤੱਕ ਮੈਂ ਦੇਖ ਸਕਦਾ ਹਾਂ, ਇਹ ਪਰਾਪਤ ਨਹੀਂ ਕੀਤਾ ਜਾ ਸਕਦਾ। ਇਸ ਲਈ ਮੈਂ ਨਿੰਆਈਂ ਵੰਡ ਲਈ ਕੰਮ ਕਰਦਾ ਹਾਂ।[31]

ਬਰਾਬਰ ਦੀ ਵੰਡ ਦਾ ਅਸਲ ਅਰਥ ਇਹ ਹੈ ਕਿ ਹਰ ਵਿਅਕਤੀ ਕੋਲ ਆਪਣੀਆਂ ਕੁਦਰਤੀ ਲੋੜਾਂ ਪੂਰੀਆਂ ਕਰਨ ਲਈ ਸਭ ਕੁਝ ਹੋਵੇਗਾ ਅਤੇ ਇਸ ਤੋਂ ਵੱਧ ਕੁਝ ਨਹੀਂ। ਉਦਾਹਰਣ ਵਜੋਂ, ਜੇ ਇਕ ਆਦਮੀ ਦਾ ਹਾਜ਼ਮਾ ਕਮਜ਼ੋਰ ਹੈ ਅਤੇ ਉਸਨੂੰ ਆਪਣੀ ਰੋਟੀ ਲਈ ਪੌਂਡ ਦਾ ਚੌਥਾ ਹਿੱਸਾ ਆਟਾ ਚਾਹੀਦਾ ਹੈ ਅਤੇ ਦੂਜੇ ਨੂੰ ਇਕ ਪੌਂਡ, ਤਾਂ ਦੋਵੇਂ ਆਪਣੀਆਂ ਲੋੜਾਂ ਪੂਰੀਆਂ ਕਰਨ ਦੀ ਸਥਿਤੀ ਵਿਚ ਹੋਣੇ ਚਾਹੀਦੇ ਹਨ।

## ਨਵਾਂ ਸਮਾਜਕ ਨਿਜ਼ਾਮ

ਇਸ ਆਦਰਸ਼ ਨੂੰ ਸਾਕਾਰ ਕਰਨ ਲਈ ਸਮੁੱਚਾ ਸਮਾਜਕ ਨਿਜ਼ਾਮ ਮੁੜ-ਉਸਾਰਿਆ ਜਾਣਾ ਜ਼ਰੂਰੀ ਹੈ। ਅਹਿੰਸਾ ਉਤੇ ਆਧਾਰਿਤ ਸਮਾਜ ਹੋਰ ਕਿਸੇ ਆਦਰਸ਼ ਦੀ ਪਾਲਣਾ ਨਹੀਂ ਕਰ ਸਕਦਾ। ਹੋ ਸਕਦਾ ਹੈ ਅਸੀਂ ਇਹ ਨਿਸ਼ਾਨਾ ਪ੍ਰਾਪਤ ਨਾ ਕਰ ਸਕੀਏ। ਪਰ ਸਾਨੂੰ ਇਹ ਧਿਆਨ ਵਿਚ ਰੱਖਣਾ ਚਾਹੀਦਾ ਹੈ ਅਤੇ ਅਰੁਕ ਤੌਰ ਉਤੇ ਇਸ ਨੂੰ ਨੇੜੇ ਲਿਆਉਣ ਲਈ ਕੰਮ ਕਰਦੇ ਰਹਿਣਾ ਚਾਹੀਦਾ ਹੈ।

ਜਿਉਂ ਜਿਉਂ ਅਸੀਂ ਆਪਣੇ ਨਿਸ਼ਾਨੇ ਵੱਲ ਵਧੀ ਜਾਂਦੇ ਹਾਂ, ਉਸੇ ਹੱਦ ਤੱਕ ਸਾਨੂੰ ਸੰਤੁਸ਼ਟਤਾ ਅਤੇ ਖੁਸ਼ੀ ਮਿਲਦੀ ਜਾਏਗੀ, ਅਤੇ ਹਿੰਸਾ-ਰਹਿਤ ਸਮਾਜ ਨੂੰ ਹੋਂਦ ਵਿਚ ਲਿਆਉਣ ਵਿਚ ਵੀ ਅਸੀਂ ਉਸੇ ਹੱਦ ਤੱਕ ਹਿੱਸਾ ਪਾ ਰਹੇ ਹੋਵਾਂਗੇ।

ਵਿਅਕਤੀ ਲਈ ਇਹ ਬਿਲਕੁਲ ਸੰਭਵ ਹੈ ਕਿ ਉਹ ਦੂਜਿਆਂ ਵਲੋਂ ਅਜੇਹਾ ਕੀਤੇ ਜਾਣ ਦੀ ਉਡੀਕ ਕੀਤੇ ਤੋਂ ਬਿਨ੍ਹਾਂ ਇਸ ਜੀਵਨ ਰਸਤੇ ਨੂੰ ਅਪਣਾ ਸਕੇ। ਅਤੇ ਜੇ ਕੋਈ ਵਿਅਕਤੀ

ਵਿਵਹਾਰ ਦੇ ਖਾਸ ਨਿਯਮਾਂ ਦਾ ਪਾਲਣ ਕਰ ਸਕਦਾ ਹੈ, ਤਾਂ ਸਿੱਟਾ ਇਹ ਨਿਕਲਦਾ ਹੈ ਕਿ ਵਿਅਕਤੀਆਂ ਦਾ ਗਰੁੱਪ ਵੀ ਅਜੇਹਾ ਕਰ ਸਕਦਾ ਹੈ। ਇਸ ਤੱਥ ਉੱਤੇ ਜ਼ੋਰ ਦੇਣਾ ਮੇਰੇ ਲਈ ਜ਼ਰੂਰੀ ਹੈ ਕਿ ਠੀਕ ਰਾਹ ਚੁਨਣ ਲਈ ਕਿਸੇ ਨੂੰ ਵੀ ਕਿਸੇ ਦੂਜੇ ਦੀ ਉਡੀਕ ਕਰਨ ਦੀ ਲੋੜ ਨਹੀਂ। ਲੋਕ ਆਮ ਕਰਕੇ ਆਰੰਭ ਕਰਨ ਤੋਂ ਝਿਜਕਦੇ ਹਨ ਜੇ ਉਹ ਮਹਿਸੂਸ ਕਰਦੇ ਹੋਣ ਕਿ ਟੀਚਾ ਪੂਰੀ ਤਰ੍ਹਾਂ ਪਰਾਪਤ ਨਹੀਂ ਕੀਤਾ ਜਾ ਸਕਦਾ। ਇਹੋ ਜਿਹਾ ਮਾਨਸਕ ਵਤੀਰਾ ਹਕੀਕਤ ਵਿਚ ਤਰੱਕੀ ਲਈ ਰੁਕਾਵਟ ਬਣਦਾ ਹੈ।

### ਅਹਿੰਸਾ ਰਾਹੀਂ

ਆਓ ਹੁਣ ਦੇਖੀਏ ਕਿ ਅਹਿੰਸਾ ਰਾਹੀਂ ਬਰਾਬਰ ਦੀ ਵੰਡ ਕਿਵੇਂ ਕੀਤੀ ਜਾ ਸਕਦੀ ਹੈ। ਜਿਸ ਵਿਅਕਤੀ ਨੇ ਇਸ ਆਦਰਸ਼ ਨੂੰ ਆਪਣੀ ਹਸਤੀ ਦਾ ਅੰਗ ਬਣਾ ਲਿਆ ਹੋਇਆ ਹੈ, ਉਸ ਲਈ ਇਸ ਵੱਲ ਪਹਿਲਾ ਕਦਮ ਇਹ ਹੋਵੇਗਾ ਕਿ ਆਪਣੇ ਨਿੱਜੀ ਜੀਵਨ ਵਿਚ ਜ਼ਰੂਰੀ ਤਬਦੀਲੀਆਂ ਲਿਆਏ। ਭਾਰਤ ਦੀ ਕੰਗਾਲੀ ਨੂੰ ਧਿਆਨ ਵਿਚ ਰਖਦਿਆਂ ਉਹ ਆਪਣੀਆਂ ਲੋੜਾਂ ਘੱਟ ਤੋਂ ਘੱਟ ਕਰ ਲਵੇਗਾ। ਉਸਦੀ ਕਮਾਈ ਬੇਈਮਾਨੀ ਤੋਂ ਮੁਕਤ ਹੋਵੇਗੀ। ਸੱਟੇਬਾਜ਼ੀ ਦੀ ਇੱਛਾ ਦਾ ਤਿਆਗ ਕਰ ਦਿਤਾ ਜਾਇਗਾ। ਉਸਦਾ ਵਸੇਬਾ ਉਸਦੇ ਨਵੇਂ ਜੀਵਨ ਢੰਗ ਦੇ ਅਨੁਕੂਲ ਹੋਵੇਗਾ। ਜ਼ਿੰਦਗੀ ਦੇ ਹਰ ਖੇਤਰ ਵਿਚ ਸਵੈ–ਕਾਬੂ ਰਖਿਆ ਜਾਇਗਾ। ਜਦੋਂ ਉਹ ਸਾਰਾ ਕੁਝ ਕਰ ਲਵੇਗਾ ਜੋ ਉਸਦੀ ਆਪਣੀ ਜ਼ਿੰਦਗੀ ਵਿਚ ਸੰਭਵ ਹੈ, ਸਿਰਫ਼ ਉਦੋਂ ਹੀਂ ਉਹ ਆਪਣੇ ਸਾਥੀਆਂ ਅੱਤੇ ਗਵਾਂਢੀਆਂ ਵਿਚ ਇਸ ਆਦਰਸ਼ ਦਾ ਪ੍ਰਚਾਰ ਕਰਨ ਦੀ ਸਥਿਤੀ ਵਿਚ ਹੋਵੇਗਾ।

ਬਰਾਬਰ ਦੀ ਵੰਡ ਦੇ ਇਸ ਸਿਧਾਂਤ ਦੀ ਬੁਨਿਆਦ ਵਿਚ ਆਪਣੇ ਕਬਜ਼ੇ ਵਿਚਲੇ ਫ਼ਾਲਤੂ ਧਨ ਲਈ ਧਨੀਆਂ ਦੀ ਟਰੱਸਟੀਸ਼ਿਪ ਦਾ ਸਿਧਾਂਤ ਕੰਮ ਕਰਦਾ ਹੋਣਾ ਚਾਹੀਦਾ ਹੈ ਕਿਉਂਕਿ ਇਸ ਸਿਧਾਂਤ ਅਨੁਸਾਰ ਉਹਨਾਂ ਨੂੰ ਆਪਣੇ ਗੁਆਂਢੀਆਂ ਨਾਲੋਂ ਇਕ ਵੀ ਰੁਪਿਆ ਵਧੇਰੇ ਨਹੀਂ ਰੱਖਣਾ ਚਾਹੀਦਾ।

ਇਸ ਨੂੰ ਕਿਵੇਂ ਸਾਕਾਰ ਕੀਤਾ ਜਾ ਸਕਦਾ ਹੈ? ਅਹਿੰਸਾ ਰਾਹੀਂ? ਜਾਂ ਕਿ ਫਿਰ ਧਨਵਾਨਾਂ ਤੋਂ ਉਹਨਾਂ ਦੀਆਂ ਜਾਇਦਾਦਾਂ ਖੋਹ ਕੇ? ਅਜੇਹਾ ਕਰਨ ਲਈ, ਕੁਦਰਤੀ ਤੌਰ ਉੱਤੇ, ਸਾਨੂੰ ਹਿੰਸਾ ਦਾ ਆਸਰਾ ਲੈਣਾ ਪਵੇਗਾ। ਇਸ ਹਿੰਸਕ ਕਾਰਵਾਈ ਤੋਂ ਸਮਾਜ ਨੂੰ ਲਾਭ ਨਹੀਂ ਹੋ ਸਕਦਾ। ਸਮਾਜ ਵਧੇਰੇ ਕੰਗਾਲ ਹੋ ਜਾਵੇਗਾ ਕਿਉਂਕਿ ਇਹ ਅਜੇਹੇ ਆਦਮੀ ਦੇ ਗੁਣਾਂ ਤੋਂ ਵਾਂਝਿਆਂ ਰਹਿ ਜਾਇਗਾ ਜਿਸਨੂੰ ਧਨ ਇਕੱਠਾ ਕਰਨਾ ਆਉਂਦਾ ਹੈ। ਇਸ ਲਈ ਹਿੰਸਾ–ਰਹਿਤ ਤਰੀਕਾ ਪ੍ਰਤੱਖ ਤੌਰ ਉਤੇ ਵਧੇਰੇ ਉੱਤਮ ਹੈ। ਅਮੀਰ ਕੋਲ ਉਸਦਾ ਧਨ ਰਹਿਣ ਦਿਤਾ ਜਾਇਗਾ, ਜਿਸ ਵਿਚੋਂ ਉਸਨੂੰ ਆਪਣੀਆਂ ਨਿੱਜੀ ਲੋੜਾਂ ਵਾਸਤੇ ਉਚਿਤ ਤੌਰ ਉਤੇ ਜਿੰਨਾਂ ਕੁ ਚਾਹੀਦਾ ਹੈ, ਉਹ ਵਰਤ ਲਵੇਗਾ ਅਤੇ ਬਾਕੀ ਦੇ ਵਾਸਤੇ ਉਹ ਟਰੱਸਟੀ ਦਾ ਕੰਮ ਕਰੇਗਾ ਜਿਸਨੂੰ ਸਮਾਜ ਲਈ ਵਰਤਿਆ ਜਾਇਗਾ। ਇਸ ਦਲੀਲ ਵਿਚ, ਟਰੱਸਟੀ ਦੀ ਈਮਾਨਦਾਰੀ ਨੂੰ ਫ਼ਰਜ਼ ਕਰ ਲਿਆ ਗਿਆ ਹੈ।

### ਮਨੁੱਖਾ ਪ੍ਰਕਿਰਤੀ ਵਿਚ ਤਬਦੀਲੀ

ਜਿਉਂ ਹੀ ਕੋਈ ਆਦਮੀ ਆਪਣੇ ਆਪ ਨੂੰ ਸਮਾਜ ਦੇ ਸੇਵਕ ਵਜੋਂ ਦੇਖਦਾ ਹੈ, ਇਸਦੇ ਵਾਸਤੇ

ਕਮਾਈ ਕਰਦਾ ਹੈ, ਇਸਦੇ ਭਲੇ ਲਈ ਖਰਚ ਕਰਦਾ ਹੈ, ਉਦੋਂ ਉਸਦੀ ਕਮਾਈ ਵਿਚ ਸ਼ੁੱਧਤਾਈ ਆ ਜਾਂਦੀ ਹੈ ਅਤੇ ਉਸਦੇ ਉੱਦਮ ਵਿਚ ਅਹਿੰਸਾ ਹੁੰਦੀ ਹੈ। ਨਾਲੇ, ਜੇ ਮਨੁੱਖਾਂ ਦੇ ਮਨ ਇਸ ਜੀਵਨ-ਢੰਗ ਵੱਲ ਮੁੜਦੇ ਹਨ, ਤਾਂ ਸਮਾਜ ਵਿਚ ਸ਼ਾਂਤਮਈ ਇਨਕਲਾਬ ਆ ਜਇਗਾ, ਅਤੇ ਉਹ ਵੀ ਬਿਨ੍ਹਾਂ ਕਿਸੇ ਕੁੜਿੱਤਣ ਦੇ।

ਇਹ ਪੁੱਛਿਆ ਜਾ ਸਕਦਾ ਹੈ ਕਿ ਕੀ ਇਤਿਹਾਸ ਵਿਚ ਕਿਸੇ ਵੀ ਸਮੇਂ ਮਨੁੱਖਾ ਪ੍ਰਕਿਰਤੀ ਵਿਚ ਇਸ ਤਰ੍ਹਾਂ ਦੀ ਤਬਦੀਲੀ ਦਾ ਜ਼ਿਕਰ ਹੋਇਆ ਮਿਲਦਾ ਹੈ? ਵਿਅਕਤੀਆਂ ਵਿਚ ਇਹੋ ਜਿਹੀਆਂ ਤਬਦੀਲੀਆਂ ਯਕੀਨਨ ਵਾਪਰੀਆਂ ਹਨ। ਹੋ ਸਕਦਾ ਹੈ ਕੋਈ ਸਮੁੱਚੇ ਸਮਾਜ ਵਿਚ ਉਹਨਾਂ ਵੱਲ ਸੰਕੇਤ ਨਾ ਕਰ ਸਕੇ। ਪਰ ਇਸਦਾ ਮਤਲਬ ਸਿਰਫ਼ ਇਹ ਹੈ ਕਿ ਹੁਣ ਤੱਕ ਵਿਸ਼ਾਲ ਪੈਮਾਨੇ ਉਤੇ ਅਹਿੰਸਾ ਦਾ ਤਜਰਬਾ ਨਹੀਂ ਕੀਤਾ ਗਿਆ।

## ਅਹਿੰਸਾ ਦੀ ਵਰਤੋਂ

ਪਤਾ ਨਹੀਂ ਕਿਉਂ ਇਹ ਗ਼ਲਤ ਵਿਸ਼ਵਾਸ ਸਾਨੂੰ ਮੱਲੀ ਬੈਠਾ ਹੈ ਕਿ ਹਥਿਆਰ ਵਜੋਂ ਅਹਿੰਸਾ ਮੁੱਖ ਤੌਰ ਉਤੇ ਇਕੱਲੇ ਇਕੱਲੇ ਵਿਅਕਤੀ ਲਈ ਹੈ ਅਤੇ ਇਸ ਲਈ ਇਸਦੀ ਵਰਤੋਂ ਇਸ ਖੇਤਰ ਤੱਕ ਸੀਮਤ ਰੱਖੀ ਜਾਣੀ ਚਾਹੀਦੀ ਹੈ। ਅਸਲ ਵਿਚ ਹਾਲਤ ਇਹ ਨਹੀਂ। ਨਿਸਚਿਤ ਤੌਰ ਉਤੇ ਅਹਿੰਸਾ ਸਮਾਜ ਦਾ ਗੁਣ ਹੈ। ਲੋਕਾਂ ਨੂੰ ਇਹ ਸਚਾਈ ਦ੍ਰਿੜ੍ਹ ਕਰਾਉਣਾ ਇਕੋ ਵੇਲੇ ਮੇਰਾ ਯਤਨ ਵੀ ਹੈ ਅਤੇ ਪ੍ਰਯੋਗ ਵੀ।

ਅਸਚਰਜਤਾਵਾਂ ਦੇ ਇਸ ਯੁਗ ਵਿਚ ਕੋਈ ਵੀ ਇਹ ਨਹੀਂ ਕਹੇਗਾ ਕਿ ਕੋਈ ਵਸਤੂ ਜਾਂ ਵਿਚਾਰ ਫ਼ਜ਼ੂਲ ਹੈ ਕਿਉਂਕਿ ਇਹ ਨਵਾਂ ਹੈ। ਇਹ ਕਹਿਣਾ ਵੀ ਕਿ ਇਹ ਅਸੰਭਵ ਹੈ ਕਿਉਂਕਿ ਇਹ ਨਵਾਂ ਹੈ, ਫਿਰ, ਯੁਗ ਦੀ ਸਪਿਰਿਟ ਨਾਲ ਮੇਲ ਨਹੀਂ ਖਾਂਦਾ। ਜਿਹੜੀਆਂ ਚੀਜ਼ਾਂ ਕਦੀ ਸੁਪਨੇ ਵਿਚ ਵੀ ਨਹੀਂ ਸੀ ਆਈਆਂ, ਉਹ ਰੋਜ਼ ਦੇਖਣ ਵਿਚ ਆ ਰਹੀਆਂ ਹਨ, ਅਸੰਭਵ ਲਗਾਤਾਰ ਸੰਭਵ ਬਣਦਾ ਜਾ ਰਿਹਾ ਹੈ। ਅੱਜ ਕੱਲ ਅਸੀਂ ਹਿੰਸਾ ਦੇ ਖੇਤਰ ਵਿਚ ਹੋ ਰਹੀਆਂ ਲੱਭਤਾਂ ਉਤੇ ਲਗਾਤਾਰ ਹੈਰਾਨ ਹੁੰਦੇ ਜਾ ਰਹੇ ਹਾਂ। ਪਰ ਮੇਰਾ ਯਕੀਨ ਹੈ ਕਿ ਕਿਤੇ ਜ਼ਿਆਦਾ ਕਿਆਸੋਂ-ਬਾਹਰੀਆਂ ਅਤੇ ਪ੍ਰਤੱਖ ਤੌਰ ਉਤੇ ਅਸੰਭਵ ਲੱਭਤਾਂ ਅਹਿੰਸਾ ਦੇ ਖੇਤਰ ਵਿਚ ਕੀਤੀਆਂ ਜਾਣਗੀਆਂ। ਧਰਮ ਦਾ ਇਤਿਹਾਸ ਇਹੋ ਜਿਹੀਆਂ ਉਦਾਹਰਣਾਂ ਨਾਲ ਭਰਿਆ ਪਿਆ ਹੈ।...

ਪਰ ਜੇ ਵੱਧ ਤੋਂ ਵੱਧ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਅਮੀਰ ਲੋਕ ਸ਼ਬਦ ਦੇ ਸਹੀ ਅਰਥਾਂ ਵਿਚ ਗ਼ਰੀਬਾਂ ਦੇ ਸਰਪ੍ਰਸਤ ਨਹੀਂ ਬਣਦੇ ਅਤੇ ਗ਼ਰੀਬ ਦਿਨੋ-ਦਿਨ ਵਧੇਰੇ ਕੁਚਲੇ ਜਾਂਦੇ ਹਨ ਅਤੇ ਭੁੱਖ ਨਾਲ ਮਰੀ ਜਾਂਦੇ ਹਨ, ਤਾਂ ਫਿਰ ਕੀ ਕੀਤਾ ਜਾਏ? ਇਸ ਗੁੰਝਲ ਦਾ ਹਲ ਲੱਭਣ ਦੀ ਕੋਸ਼ਿਸ਼ ਵਿਚ ਠੀਕ ਅਤੇ ਅਚੂਕ ਸਾਧਨ ਵਜੋਂ ਅਹਿੰਸਕ ਨਾਮਿਲਵਰਤਣ ਅਤੇ ਸਿਵਿਲ ਨਾਫ਼ੁਰਮਾਨੀ ਦਾ ਰਾਹ ਮੇਰੇ ਸਾਹਮਣੇ ਚਾਨਣ ਬਣ ਕੇ ਆਇਆ ਹੈ। ਸਮਾਜ ਵਿਚ ਗ਼ਰੀਬਾਂ ਦੀ ਮਿਲਵਰਤਣ ਤੋਂ ਬਿਨ੍ਹਾਂ ਅਮੀਰ ਲੋਕ ਧਨ ਇਕੱਠਾ ਨਹੀਂ ਕਰ ਸਕਦੇ।

ਮਨੁੱਖ ਸ਼ੁਰੂ ਤੋਂ ਹੀ ਹਿੰਸਾ ਨਾਲ ਪਰੀਚਿਤ ਰਿਹਾ ਹੈ, ਕਿਉਂਕਿ ਉਸਨੇ ਇਹ ਤਾਕਤ ਆਪਣੇ ਸੁਭਾਅ ਵਿਚਲੇ ਪਸ਼ੂ ਤੋਂ ਵਿਰਸੇ ਵਿਚ ਲਈ ਹੈ। ਜਦੋਂ ਉਹ ਚੌਪਾਏ (ਜਾਨਵਰ) ਦੀ ਸਥਿਤੀ ਤੋਂ ਉੱਠ ਕੇ ਦੋਪਾਏ (ਮਨੁੱਖ) ਦੀ ਸਥਿਤੀ ਤੱਕ ਪੁੱਜਾ ਤਾਂ ਸਿਰਫ਼ ਉਦੋਂ ਹੀ ਅਹਿੰਸਾ ਦੀ ਤਾਕਤ ਦਾ ਗਿਆਨ ਉਸਦੀ ਆਤਮਾ ਵਿਚ ਦਾਖਲ ਹੋਇਆ। ਇਹ ਗਿਆਨ ਉਸਦੇ

ਅੰਦਰ ਹੋਲੀ ਹੋਲੀ ਪਰ ਯਕੀਨੀ ਤੋਰ ਉਤੇ ਵਧਿਆ ਹੈ। ਜੇ ਇਹ ਗਿਆਨ ਗ਼ਰੀਬਾਂ ਅੰਦਰ ਵੀ ਘਰ ਕਰ ਜਾਏ ਅਤੇ ਫੈਲ ਜਾਏ, ਤਾਂ ਉਹ ਮਜ਼ਬੂਤ ਹੋ ਜਾਣਗੇ ਅਤੇ ਸਿੱਖ ਜਾਣਗੇ ਕਿ ਪੀਹ ਸੁੱਟਣ ਵਾਲੀਆਂ ਨਾਬਰਾਬਰੀਆਂ ਤੋਂ ਆਪਣੇ ਆਪ ਨੂੰ ਅਹਿੰਸਾ ਦੇ ਸਾਧਨਾਂ ਰਾਹੀਂ ਕਿਵੇਂ ਮੁਕਤ ਕਰਾਉਣਾ ਹੈ।[32]

# 11. ਬ੍ਰਹਮਚਰਯ

## 56. ਬ੍ਰਹਮਚਰਯ ਦਾ ਧਰਮ ਸਿਧਾਂਤ

### ਸਵੈਸੰਜਮ

ਮਨੁੱਖਾ ਸਮਾਜ ਇਕ ਨਿਰੰਤਰ ਵਾਧਾ ਹੈ, ਰੂਹਾਨੀਅਤ ਦੇ ਪੱਖੋਂ ਨਿਰੰਤਰ ਨਿਖਾਰ ਹੈ। ਜੇ ਇੰਝ ਹੀ ਹੈ, ਤਾਂ ਇਹ ਸਰੀਰ ਦੀਆਂ ਮੰਗਾਂ ਉਤੇ ਸਦਾ ਵਧਦੇ ਸੰਜਮ ਉਤੇ ਆਧਾਰਿਤ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਵਿਆਹ ਨੂੰ ਇਕ ਪਵਿੱਤਰ ਬੰਧਨ ਸਮਝਿਆ ਜਾਣਾ ਚਾਹੀਦਾ ਹੈ ਜਿਹੜਾ ਦੰਪਤੀ ਉਤੇ ਅਨੁਸ਼ਾਸਨ ਲਾਗੂ ਕਰਦਾ ਹੈ, ਉਹਨਾਂ ਨੂੰ ਸਿਰਫ਼ ਆਪਸ ਵਿਚ ਸਰੀਰਕ ਮੇਲ ਤੱਕ ਸੀਮਿਤ ਕਰਦਾ ਹੈ, ਅਤੇ ਉਹ ਵੀ ਸਿਰਫ਼ ਸੰਤਾਨ ਉਤਪਤੀ ਦੇ ਮੰਤਵ ਲਈ ਜਦੋਂ ਦੋਵੇਂ ਜੀਅ ਇਸਦੀ ਇੱਛਾ ਰਖਦੇ ਹੋਣ ਅਤੇ ਇਸ ਲਈ ਤਿਆਰ ਹੋਣ।[1]

ਜਿਹੜੀ ਮੁੱਖ ਗੱਲ ਮਨੁੱਖ ਨੂੰ ਪਸ਼ੂ ਨਾਲੋਂ ਨਿਖੇੜਦੀ ਹੈ, ਉਹ ਇਹ ਹੈ ਕਿ ਮਨੁੱਖ ਸਿਆਣੇ ਹੋਣ ਦੀ ਆਪਣੀ ਉਮਰ ਤੋਂ ਹੀ ਨਿਰੰਤਰ ਸਵੈ-ਸੰਜਮ ਦੀ ਜ਼ਿੰਦਗੀ ਉਤੇ ਹੀ ਅਮਲ ਕਰਨਾ ਸ਼ੁਰੂ ਕਰ ਦੇਂਦਾ ਹੈ। ਪਰਮਾਤਮਾ ਨੇ ਮਨੁੱਖ ਨੂੰ ਯੋਗਤਾ ਦਿਤੀ ਹੈ ਕਿ ਉਹ ਆਪਣੀ ਭੈਣ, ਮਾਂ, ਧੀ ਅਤੇ ਪਤਨੀ ਵਿਚਕਾਰ ਨਿਖੇੜ ਕਰ ਸਕੇ।[2]

### ਬ੍ਰਹਮਚਾਰਯ ਦੀ ਲੋੜ

ਅੱਜ ਦੇ ਕਸ਼ਟਾਂ ਵਿਚੋਂ ਬਹੁਤਿਆਂ ਤੋਂ ਬਚਿਆ ਜਾ ਸਕਦਾ ਹੈ ਜੇ ਅਸੀਂ ਔਰਤਾਂ ਮਰਦਾਂ ਵਿਚਲੇ ਸੰਬੰਧ ਨੂੰ ਸਵੱਸਥ ਅਤੇ ਸ਼ੁੱਧ ਰੋਸ਼ਨੀ ਵਿਚ ਦੇਖੀਏ, ਅਤੇ ਆਪਣੇ ਆਪ ਨੂੰ ਭਵਿੱਖ ਵਿਚਲੀਆਂ ਪੁਸ਼ਤਾਂ ਦੀ ਨੈਤਿਕ ਭਲਾਈ ਦੇ ਟਰੱਸਟੀ ਸਮਝੀਏ।[3]

ਬ੍ਰਹਮਚਰਯ ਤੋਂ ਬਿਨ੍ਹਾਂ ਜ਼ਿੰਦਗੀ ਮੈਨੂੰ ਨੀਰਸ ਅਤੇ ਜਾਨਵਰਾਂ ਵਰਗੀ ਲਗਦੀ ਹੈ। ਜਾਨਵਰ ਪ੍ਰਕਿਰਤੀ ਵਜੋਂ ਹੀ ਸਵੈ-ਸੰਜਮ ਨਹੀਂ ਜਾਣਦਾ। ਮਨੁੱਖ ਇਸੇ ਲਈ ਮਨੁੱਖ ਹੈ ਕਿਉਂਕਿ ਉਹ ਸਵੈ-ਸੰਜਮ ਦੇ ਸਮਰੱਥ ਹੈ ਅਤੇ ਉਥੋਂ ਤੱਕ ਹੀ ਮਨੁੱਖ ਹੈ ਜਿਥੋਂ ਤੱਕ ਉਹ ਸਵੈ-ਸੰਜਮ ਰਖਦਾ ਹੈ। ਪਹਿਲਾਂ ਜਿਹੜੀ ਗੱਲ ਮੈਨੂੰ ਆਪਣੇ ਧਰਮ ਗਰੰਥਾਂ ਵਿਚ ਬ੍ਰਹਮਚਰਯ ਦੀ ਵਧਾਅ-ਚੜ੍ਹਾਅ ਕੇ ਕੀਤੀ ਗਈ ਤਾਰੀਫ਼ ਲਗਦੀ ਹੁੰਦੀ ਸੀ, ਹੁਣ ਹਰ ਰੋਜ਼ ਵਧਦੀ ਸਪਸ਼ਟਤਾ ਨਾਲ ਬਿਲਕੁਲ ਉਚਿਤ ਅਤੇ ਤਜਰਬੇ ਉਤੇ ਆਧਾਰਿਤ ਲਗਦੀ ਹੈ।[4]

ਮੇਰਾ ਵਿਸ਼ਵਾਸ ਹੈ ਕਿ ਸੋਚਣੀ, ਕਥਨੀ ਅਤੇ ਕਰਨੀ ਵਿਚ ਪੂਰਾ ਸੰਜਮ ਆਤਮ ਪੂਰਨਤਾ ਪ੍ਰਾਪਤ ਕਰਨ ਲਈ ਜ਼ਰੂਰੀ ਹੈ। ਅਤੇ ਜਿਸ ਕੌਮ ਕੋਲ ਇਸ ਤਰ੍ਹਾਂ ਦੇ ਆਦਮੀ ਨਹੀਂ ਉਹ ਇਸ ਥੁੜ ਕਾਰਨ ਵਧੇਰੇ ਕੰਗਾਲ ਹੈ।[5]

## ਪਰਮਾਤਮਾ ਵਿਚ ਵਿਸ਼ਵਾਸ

ਮੈਂ ਇਹ ਜ਼ਰੂਰ ਮੰਨਾਂਗਾ ਕਿ ਸੰਜਮ ਦੇ ਨੇਮ ਦੀ ਪਾਲਣਾ ਪਰਮਾਤਮਾ ਵਿਚ ਜੋ ਕਿ ਸਜੀਵ ਸੱਚ ਹੈ ਸਜੀਵ ਵਿਸ਼ਵਾਸ ਤੋਂ ਬਿਨ੍ਹਾਂ ਅਸੰਭਵ ਹੈ। ਪਰਮਾਤਮਾ ਨੂੰ ਬਿਲਕੁਲ ਖਾਰਜ ਕਰ ਦੇਣਾ ਅਤੇ ਇਸ ਸੰਭਾਵਨਾ ਉਤੇ ਜ਼ੋਰ ਦੇਣਾ ਅੱਜ ਕੱਲ੍ਹ ਫੈਸ਼ਨ ਬਣ ਗਿਆ ਹੈ ਕਿ ਸਜੀਵ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਦੀ ਲੋੜ ਤੋਂ ਬਿਨ੍ਹਾਂ ਸਰਵੂੱਚ ਕਿਸਮ ਦੀ ਜ਼ਿੰਦਗੀ ਪ੍ਰਾਪਤ ਕੀਤੀ ਜਾ ਸਕਦੀ ਹੈ। ਜਿਨ੍ਹਾਂ ਲੋਕਾਂ ਨੂੰ ਆਪਣੇ ਨਾਲੋਂ ਅਥਾਹ ਤੌਰ ਉਤੇ ਉਚੇਰੀ ਸ਼ਕਤੀ ਵਿਚ ਵਿਸ਼ਵਾਸ ਨਹੀਂ ਅਤੇ ਇਸਦੀ ਜਿਨ੍ਹਾਂ ਨੂੰ ਲੋੜ ਨਹੀਂ ਲਗਦੀ, ਉਹਨਾਂ ਨੂੰ ਇਸ ਨੇਮ ਦੀ ਸਚਾਈ ਦ੍ਰਿੜ੍ਹ ਕਰਾ ਸੱਕਣ ਤੋਂ ਆਪਣੀ ਅਸਮਰਥਾ ਮੈਂ ਜ਼ਰੂਰ ਕਬੂਲ ਕਰਾਂਗਾ। ਮੇਰੇ ਆਪਣੇ ਤਜਰਬੇ ਨੇ ਮੈਨੂੰ ਇਹ ਗਿਆਨ ਦਿਤਾ ਹੈ ਕਿ ਸਜੀਵ ਨੇਮ ਵਿਚ, ਜਿਸਨੂੰ ਮੰਨਦਾ ਹੋਇਆ ਸਾਰਾ ਬ੍ਰਹਿਮੰਡ ਹਰਕਤ ਕਰ ਰਿਹਾ ਹੈ, ਅਟੱਲ ਵਿਸ਼ਵਾਸ ਤੋਂ ਬਿਨ੍ਹਾਂ ਪੂਰੀ ਤਰ੍ਹਾਂ ਭਰਪੂਰ ਜੀਵਨ ਅਸੰਭਵ ਹੈ।[6]

ਸਜੀਵ ਸ਼ਕਤੀ, ਜਿਸਨੂੰ ਅਸੀਂ ਪਰਮਾਤਮਾ ਕਹਿੰਦੇ ਹਾਂ, ... ਪਾਈ ਜਾ ਸਕਦੀ ਹੈ ਜੇ ਅਸੀਂ ਉਸਦੇ ਇਸ ਨੇਮ ਨੂੰ ਜਾਣਦੇ ਅਤੇ ਮੰਨਦੇ ਹੋਈਏ ਜਿਹੜਾ ਸਾਡੇ ਆਪਣੇ ਵਿਚ ਉਸਨੂੰ ਲੱਭਣ ਵੱਲ ਲੈ ਜਾਂਦਾ ਹੈ। ਪਰ ਇਹ ਸਵੈ-ਪ੍ਰਤੱਖ ਹੈ ਕਿ ਪਰਮਾਤਮਾ ਦਾ ਇਹ ਨੇਮ ਲੱਭਣਾ ਕਿਤੇ ਵਧੇਰੇ ਸਖਤ ਮੁਸ਼ੱਕਤ ਦੀ ਮੰਗ ਕਰਦਾ ਹੈ। ਇਕ ਸ਼ਬਦ ਵਿਚ, ਇਸ ਨੇਮ ਨੂੰ ਬ੍ਰਹਮਚਰਯ ਕਿਹਾ ਜਾ ਸਕਦਾ ਹੈ। ਬ੍ਰਹਮਚਰਯ ਧਾਰਨ ਕਰਨ ਦਾ ਸਿੱਧਾ ਰਸਤਾ ਰਾਮਨਾਮ ਹੈ।[7]

## ਠੀਕ ਅਰਥ

ਬ੍ਰਹਮਚਰਯ ਦਾ ਪੂਰਾ ਅਤੇ ਠੀਕ ਅਰਥ ਬ੍ਰਹਮ ਦੀ ਖੋਜ ਹੈ। ਬ੍ਰਹਮ ਹਰ ਵਜੂਦ ਵਿਚ ਮੌਜੂਦ ਹੈ, ਜਿਸ ਕਰਕੇ ਆਪਣੇ ਮਨ-ਅੰਤਰ ਵਿਚ ਚੁੱਭੀ ਲਾ ਕੇ ਅਤੇ ਇਸਦੀ ਥਾਹ ਪਾ ਕੇ ਇਸਨੂੰ ਪਾਇਆ ਜਾ ਸਕਦਾ ਹੈ। ਇੰਦਰੀਆਂ ਉਤੇ ਪੂਰਨ ਕਾਬੂ ਤੋਂ ਬਿਨ੍ਹਾਂ ਇਸਨੂੰ ਪਾਉਣਾ ਅਸੰਭਵ ਹੈ। ਇਸ ਤਰ੍ਹਾਂ ਬ੍ਰਹਮਚਰਯ ਦਾ ਮਤਲਬ ਹੈ ਸੋਚਣੀ, ਕਥਨੀ ਅਤੇ ਕਰਨੀ ਉੱਪਰ, ਹਰ ਸਮੇਂ ਹਰ ਥਾਂ ਸਾਰੇ ਹੀ ਇੰਦਰਿਆਂ ਉਪਰ ਕਾਬੂ।

ਬ੍ਰਹਮਚਰਯ ਉਤੇ ਪੂਰੀ ਤਰ੍ਹਾਂ ਅਮਲ ਕਰ ਰਿਹਾ ਆਦਮੀ ਜਾਂ ਔਰਤ ਤੀਬਰ ਵੇਗ ਤੋਂ ਬਿਲਕੁਲ ਮੁਕਤ ਹੁੰਦੇ ਹਨ। ਇਹੋ ਜਿਹਾ ਵਿਅਕਤੀ ਇਸ ਲਈ ਪਰਮਾਤਮਾ ਦੇ ਨੇੜੇ ਰਹਿੰਦਾ ਹੈ, ਪਰਮਾਤਮਾ ਵਰਗਾ ਹੁੰਦਾ ਹੈ। ਮੈਨੂੰ ਕੋਈ ਸੰਦੇਹ ਨਹੀਂ ਕਿ ਇਹੋ ਜਿਹੇ ਬ੍ਰਹਮਚਰਯ ਉਤੇ ਸੋਚਣੀ, ਕਥਨੀ ਅਤੇ ਕਰਨੀ ਵਿਚ ਵੱਧ ਤੋਂ ਵੱਧ ਪੂਰਨ ਹੱਦ ਤੱਕ ਅਮਲ ਕਰਨਾ ਸੰਭਵ ਹੈ।[8]

ਬ੍ਰਹਮਚਰਯ ਕੀ ਹੈ? ਇਹ ਜੀਵਨ ਢੰਗ ਹੈ ਜਿਹੜਾ ਸਾਨੂੰ ਬ੍ਰਹਮ (ਪਰਮਾਤਮਾ) ਤੱਕ ਲੈ ਜਾਂਦਾ ਹੈ। ਇਸ ਵਿਚ ਬੱਚੇ ਪੈਦਾ ਕਰਨ ਦੇ ਅਮਲ ਉਤੇ ਪੂਰਨ ਕੰਟਰੋਲ ਸ਼ਾਮਲ ਹੈ। ਇਹ ਕੰਟਰੋਲ ਸੋਚਣੀ, ਕਥਨੀ ਅਤੇ ਕਰਨੀ ਉਤੇ ਹੋਣਾ ਚਾਹੀਦਾ ਹੈ। ਜੇ ਸੋਚਣੀ ਉਤੇ ਕਾਬੂ ਨਹੀਂ, ਤਾਂ ਦੂਜੇ ਦੋਹਾਂ ਦੀ ਕੋਈ ਕੀਮਤ ਨਹੀਂ। ਹਿੰਦੁਸਤਾਨੀ ਵਿਚ ਇਕ ਕਹਾਵਤ ਹੈ; "ਜਿਸਦਾ ਦਿਲ ਸਾਫ਼ ਹੈ, ਉਸਦੇ ਘਰ ਵਿਚ ਗੰਗਾ ਦਾ ਸਭ ਕੁਝ ਨੂੰ ਸ਼ੁੱਧ ਕਰ ਦੇਣ ਵਾਲਾ ਜਲ ਵਹਿ ਰਿਹਾ ਹੈ। ਜਿਸਦਾ ਸੋਚਣੀ ਉਤੇ ਕਾਬੂ ਹੈ, ਬਾਕੀ ਉਸ ਲਈ ਬਾਲਾਂ ਵਾਲੀ ਖੇਡ ਹੈ। ਮੇਰੀ ਕਲਪਨਾ ਦਾ ਬ੍ਰਹਮਚਾਰੀ ਸਿਹਤਮੰਦ ਹੋਵੇਗਾ ਅਤੇ ਸੌਖੀ ਤਰ੍ਹਾਂ ਹੀ ਲੰਮੀ ਉਮਰ ਭੋਗੇਗਾ। ਉਸਨੂੰ ਤਾਂ ਸਿਰਪੀੜ ਤੱਕ ਵੀ ਨਹੀਂ ਹੋਵੇਗੀ। ਦਿਮਾਗ਼ੀ ਅਤੇ ਜਿਸਮਾਨੀ ਕੰਮ ਥਕਾਵਟ ਪੈਦਾ ਨਹੀਂ

ਕਰੇਗਾ। ਉਹ ਸ਼ਦਾ ਚਮਕਦਾ ਰਹੇਗਾ, ਕਦੀ ਢਿੱਲੜ ਨਹੀਂ ਹੋਵੇਗਾ। ਬਾਹਰਲੀ ਸਫ਼ਾਈ ਅੰਦਰਲੀ ਸਫ਼ਾਈ ਦਾ ਠੀਕ ਠਾਕ ਪ੍ਰਤੌਅ ਹੋਵੇਗੀ। ਉਸ ਵਿਚ ਸਿਰੜੀ ਮਨੁੱਖ ਵਾਲੇ ਸਾਰੇ ਗੁਣ ਹੋਣਗੇ, ਜਿਨ੍ਹਾਂ ਦਾ ਗੀਤਾ ਵਿਚ ਵਰਨਣ ਕੀਤਾ ਗਿਆ ਹੈ। ਫ਼ਿਕਰ ਕਰਨ ਦੀ ਕੋਈ ਲੋੜ ਨਹੀਂ ਜੇ ਇਸ ਵਰਨਣ ਉਤੇ ਪੂਰਾ ਉਤਰਦਾ ਸਾਨੂੰ ਇਕ ਵੀ ਵਿਅਕਤੀ ਨਾ ਮਿਲੇ।

ਕੀ ਇਹ ਅਜੀਬ ਗੱਲ ਹੈ ਕਿ ਜਿਹੜਾ ਵਿਅਕਤੀ ਉਸ ਜੀਵਨਦਾਤਾ ਤਰਲ–ਪਦਾਰਥ ਨੂੰ ਸੰਭਾਲਣ ਅਤੇ ਉਤਕ੍ਰਿਸ਼ਟ ਬਣਾਉਣ ਦੇ ਪੂਰੀ ਤਰ੍ਹਾਂ ਸਮਰੱਥ ਹੈ, ਜਿਹੜਾ ਪਦਾਰਥ ਮਨੁੱਖਾਂ ਨੂੰ ਸਿਰਜਣ ਦੀ ਤਾਕਤ ਰਖਦਾ ਹੈ, ਉਹ ਉੱਪਰ ਵਰਨਣ ਕੀਤੇ ਗਏ ਸਾਰੇ ਗੁਣਾਂ ਦਾ ਪ੍ਰਗਟਾਵਾ ਕਰੇ? ਇਹੋ ਜਿਹੀ ਉਤਕ੍ਰਿਸ਼ਟਤਾ ਦੀ ਰਚਨੇਈ ਸ਼ਕਤੀ ਨੂੰ ਕੌਣ ਮਾਪ ਸਕਦਾ ਹੈ, ਜਿਸਦਾ ਇਕ ਤੁਪਕਾ ਹੀ ਮਨੁੱਖਾ ਜ਼ਿੰਦਗੀ ਨੂੰ ਜਨਮ ਦੇਣ ਦੇ ਸਮਰੱਥ ਹੁੰਦਾ ਹੈ?[9]

## ਪਰਿਭਾਸ਼ਾ

ਜਦੋਂ ਤੱਕ ਸੋਚ ਇੱਛਾ ਦੇ ਪੂਰੀ ਤਰ੍ਹਾਂ ਕਾਬੂ ਵਿਚ ਨਹੀਂ ਰਹਿੰਦੀ, ਉਦੋਂ ਤੱਕ ਬ੍ਰਹਮਚਰਯ ਆਪਣੀ ਪੂਰਨਤਾ ਵਿਚ ਗ਼ੈਰ–ਹਾਜ਼ਰ ਹੁੰਦਾ ਹੈ। ਅਣਇੱਛਤ ਸੋਚ ਮਨ ਦੀ ਇਕ ਰੁਚੀ ਹੈ; ਇਸਲਈ ਸੋਚ ਉਤੇ ਬੰਦਸ਼ ਲਾਉਣ ਦਾ ਮਤਲਬ ਹੈ ਮਨ ਉਤੇ ਬੰਦਸ਼ ਲਾਉਣਾ, ਜੋ ਕਿ ਹਵਾ ਉਤੇ ਬੰਦਸ਼ ਲਾਉਣ ਨਾਲੋਂ ਵੀ ਵਧੇਰੇ ਮੁਸ਼ਕਲ ਹੈ। ਫਿਰ ਵੀ ਮਨੁੱਖ ਦੇ ਅੰਦਰ ਪਰਮਾਤਮਾ ਦੀ ਹੋਂਦ ਮਨ ਉੱਪਰ ਕਾਬੂ ਨੂੰ ਵੀ ਸੰਭਵ ਬਣਾ ਦੇਂਦੀ ਹੈ। ਕਿਸੇ ਨੂੰ ਵੀ ਇਹ ਨਹੀਂ ਸੋਚਣਾ ਚਾਹੀਦਾ ਕਿ ਇਹ ਅਸੰਭਵ ਹੈ ਕਿਉਂਕਿ ਇਹ ਮੁਸ਼ਕਲ ਹੈ। ਇਹ ਸਰਵੁੱਚ ਟੀਚਾ ਹੈ, ਅਤੇ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਇਸਨੂੰ ਪ੍ਰਾਪਤ ਕਰਨ ਲਈ ਵੀ ਸਰਵੁੱਚ ਯਤਨ ਦੀ ਲੋੜ ਹੁੰਦੀ ਹੈ।[10]

## ਮਨ

ਹੋਰ ਸਾਰੀਆਂ ਪਾਲਣਾਵਾਂ ਵਾਂਗ, ਬ੍ਰਹਮਚਰਯ ਦੀ ਪਾਲਣਾ ਵੀ ਸੋਚਣੀ, ਕਥਨੀ ਅਤੇ ਕਰਨੀ ਵਿਚ ਕੀਤੀ ਜਾਣੀ ਚਾਹੀਦੀ ਹੈ। ਗੀਤਾ ਵਿਚ ਕਿਹਾ ਗਿਆ ਹੈ, ਅਤੇ ਤਜਰਬਾ ਇਸਦੀ ਪੁਸ਼ਟੀ ਕਰਦਾ ਹੈ ਕਿ ਮੂਰਖ ਆਦਮੀ, ਜਿਸਦਾ ਆਪਣੇ ਸਰੀਰ ਉਤੇ ਕਾਬੂ ਲਗਦਾ ਹੈ, ਪਰ ਜਿਹੜਾ ਆਪਣੇ ਮਨ ਵਿਚ ਬੁਰੇ ਵਿਚਾਰ ਪਾਲ ਰਿਹਾ ਹੈ, ਫ਼ਜ਼ੂਲ ਯਤਨ ਕਰਦਾ ਹੈ। ਸਰੀਰ ਨੂੰ ਦਬਾ ਕੇ ਰੱਖਣਾ ਹਾਨੀਕਾਰਕ ਹੋ ਸਕਦਾ ਹੈ ਜੇ ਇਕੋ ਵੇਲੇ ਮਨ ਨੂੰ ਕੁਰਾਹੇ ਜਾਣ ਦਿੱਤਾ ਜਾਂਦਾ ਹੈ। ਮਨ ਜਿੱਥੇ ਭੌਂਦਾ ਹੈ, ਸਰੀਰ ਵੀ ਜਲਦੀ ਜਾਂ ਸਮਾਂ ਪਾ ਕੇ ਉਥੇ ਜਾਇਗਾ।...

...ਮਨ ਨੂੰ ਅਸ਼ੁੱਧ ਵਿਚਾਰ ਰੱਖਣ ਦੇਣਾ ਇਕ ਗਲ ਹੈ; ਪਰ ਇਹ ਬਿਲਕੁਲ ਵੱਖਰੀ ਗੱਲ ਹੈ ਜੇ ਇਹ ਸਾਡੇ ਯਤਨ ਦੇ ਬਾਵਜੂਦ ਉਹਨਾਂ ਵਿਚ ਜਾ ਡਿੱਗਦਾ ਹੈ। ਜਿੱਤ ਆਖਰ ਸਾਡੀ ਹੋਵੇਗੀ ਜੇ ਅਸੀਂ ਮਨ ਦੀਆਂ ਬਦ ਭਟਕਣਾਵਾਂ ਵਿਚ ਇਸਦਾ ਸਾਥ ਨਾ ਦੇਈਏ।[11]

## ਅੰਦਰਲੀ ਅਵਸਥਾ

ਬ੍ਰਹਮਚਰਯ ਮਾਨਸਿਕ ਅਵਸਥਾ ਹੈ। ਮਨੁੱਖ ਦਾ ਬਾਹਰੀ ਵਤੀਰਾ ਅੰਦਰਲੀ ਅਵਸਥਾ ਦਾ ਇਕੋ ਵੇਲੇ ਚਿੰਨ੍ਹ ਵੀ ਹੁੰਦਾ ਹੈ ਅਤੇ ਸਬੂਤ ਵੀ। ਜਿਹੜਾ ਬੰਦਾ ਆਪਣੇ ਅੰਦਰੋਂ ਕਾਮ ਚੇਸ਼ਟਾ ਮਾਰ ਚੁੱਕਾ ਹੈ, ਉਹ ਕਿਸੇ ਵੀ ਰੂਪ ਜਾਂ ਸ਼ਕਲ ਵਿਚ ਕਦੀ ਇਸਦਾ ਦੋਸ਼ੀ ਨਹੀਂ ਬਣੇਗਾ।

ਔਰਤ ਭਾਵੇਂ ਕਿੰਨੀ ਵੀ ਸੁੰਦਰ ਕਿਉਂ ਨਾ ਹੋਵੇ ਉਸਦੀ ਖਿੱਚ ਚੇਸ਼ਟਾ ਤੋਂ ਸੱਖਣੇ ਆਦਮੀ ਉਤੇ ਕੋਈ ਅਸਰ ਨਹੀਂ ਰਖੇਗੀ। ਔਰਤ ਉਤੇ ਵੀ ਇਹੀ ਨਿਯਮ ਲਾਗੂ ਹੁੰਦਾ ਹੈ।...

ਬ੍ਰਹਮਚਰਯ ਕੋਈ ਅਜੇਹਾ ਗੁਣ ਨਹੀਂ ਜਿਹੜਾ ਬਾਹਰੀ ਸੰਜਮ ਨਾਲ ਧਾਰਨ ਕੀਤਾ ਜਾ ਸਕਦਾ ਹੈ। ਜਿਹੜਾ ਬੰਦਾ ਇਸਤ੍ਰੀ ਨਾਲ ਜ਼ਰੂਰੀ ਸਪਰਸ਼ ਤੋਂ ਨੱਸਦਾ ਹੈ, ਉਹ ਬ੍ਰਹਮਚਰਯ ਦੇ ਪੂਰੀ ਤਰ੍ਹਾਂ ਅਰਥ ਨਹੀਂ ਸਮਝਦਾ।...

ਅਸਲੀ ਬ੍ਰਹਮਚਾਰੀ ਝੂਠੀਆਂ ਬੰਦਸ਼ਾਂ ਛੱਡ ਦੇਵੇਗਾ। ਉਸਨੂੰ ਆਪਣੀਆਂ ਸੀਮਾਵਾਂ ਮੁਤਾਬਕ ਆਪਣੀਆਂ ਵਲਗਣਾਂ ਕਾਇਮ ਕਰਨੀਆਂ ਚਾਹੀਦੀਆਂ ਹਨ, ਅਤੇ ਜਦੋਂ ਉਹ ਮਹਿਸੂਸ ਕਰੇ ਕਿ ਇਹ ਗ਼ੈਰ-ਜ਼ਰੂਰੀ ਹਨ, ਤਾਂ ਇਹ ਤੋੜ ਦੇਣੀਆਂ ਚਾਹੀਦੀਆਂ ਹਨ। ਪਹਿਲੀ ਗੱਲ ਇਹ ਜਾਨਣਾ ਹੈ ਕਿ ਅਸਲੀ ਬ੍ਰਹਮਚਰਯ ਕੀ ਹੁੰਦਾ ਹੈ, ਫਿਰ ਇਸਦੀ ਕੀਮਤ ਸਮਝਣਾ ਅਤੇ ਆਖਰੀ ਗੱਲ, ਇਸ ਅਣਮੋਲ ਗੁਣ ਨੂੰ ਧਾਰਨ ਕਰਨ ਦੀ ਕੋਸ਼ਿਸ਼ ਕਰਨਾ ਹੈ। ਮੇਰਾ ਵਿਸ਼ਵਾਸ ਹੈ ਕਿ ਦੇਸ਼ ਦੀ ਸੱਚੀ ਸੇਵਾ ਇਸ ਪਾਲਣਾ ਦੀ ਮੰਗ ਕਰਦੀ ਹੈ।[12]

## ਇੰਦਰਿਆਂ ਉਤੇ ਕਾਬੂ

...ਪਾਸ਼ਵੀ ਹਵਸ ਕਾਬੂ ਕਰ ਲੈਣ ਨੂੰ ਹੀ ਸਿਰਫ਼ ਬ੍ਰਹਮਚਰਯ ਦਾ ਪਾਲਣ ਕਰਨ ਦੇ ਬਰਾਬਰ ਸਮਝ ਲਿਆ ਗਿਆ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਖਿਆਲ ਅਧੂਰਾ ਅਤੇ ਗ਼ਲਤ ਹੈ। ਬ੍ਰਹਮਚਰਯ ਦਾ ਮਤਲਬ ਸਾਰੇ ਗਿਆਨ-ਇੰਦਰਿਆਂ ਉਤੇ ਕਾਬੂ ਪਾਉਣਾ ਹੈ। ਜਿਹੜਾ ਸਿਰਫ਼ ਇਕ ਇੰਦਰੇ ਉਤੇ ਹੀ ਕਾਬੂ ਪਾਉਣ ਦੀ ਕੋਸ਼ਿਸ਼ ਕਰਦਾ ਹੈ ਅਤੇ ਬਾਕੀ ਸਾਰਿਆਂ ਨੂੰ ਆਜ਼ਾਦ ਛੱਡ ਦੇਂਦਾ ਹੈ, ਉਹ ਲਾਜ਼ਮੀ ਹੀ ਆਪਣੇ ਯਤਨ ਨੂੰ ਅਕਾਰਥਾ ਪਾਵੇਗਾ।

ਕੰਨਾਂ ਨਾਲ ਸੁਝਾਊ ਕਹਾਣੀਆਂ ਸੁਨਣਾ, ਅੱਖਾਂ ਨਾਲ ਸੁਝਾਊ ਦ੍ਰਿਸ਼ ਦੇਖਣਾ, ਜੀਭ ਨਾਲ ਉਤੇਜਿਤ ਕਰਨ ਵਾਲੀ ਖੁਰਾਕ ਖਾਣਾ, ਹੱਥਾਂ ਨਾਲ ਉਤੇਜਿਤ ਕਰਨ ਵਾਲੀਆਂ ਚੀਜ਼ਾਂ ਛੂਹਣਾ, ਅਤੇ ਫਿਰ, ਨਾਲ ਹੀ, ਬਾਕੀ ਰਹਿ ਗਏ ਇਕੋ ਇਕ ਇੰਦਰੇ ਨੂੰ ਕਾਬੂ ਵਿਚ ਰੱਖਣ ਦੀ ਆਸ ਕਰਨਾ ਉਸੇ ਤਰ੍ਹਾਂ ਹੈ ਜਿਵੇਂ ਅੱਗ ਵਿਚ ਆਪਣਾ ਹੱਥ ਪਾਉਣਾ ਅਤੇ ਆਸ ਰੱਖਣਾ ਕਿ ਇਹ ਬਿਨ੍ਹਾਂ ਸੜਿਆਂ ਨਿਕਲ ਆਇਗਾ। ਇਸ ਲਈ, ਜੇ ਕੋਈ ਇਕ ਗਿਆਨ-ਇੰਦਰੇ ਨੂੰ ਕਾਬੂ ਵਿਚ ਰੱਖਣ ਲਈ ਦ੍ਰਿੜ੍ਹ ਹੈ, ਤਾਂ ਉਸਨੂੰ ਬਾਕੀ ਦੀਆਂ ਨੂੰ ਕਾਬੂ ਵਿਚ ਰੱਖਣ ਲਈ ਉਸੇ ਤਰ੍ਹਾਂ ਦ੍ਰਿੜ੍ਹ ਹੋਣਾ ਪਵੇਗਾ।

ਮੈਂ ਹਮੇਸ਼ਾ ਮਹਿਸੂਸ ਕੀਤਾ ਹੈ ਕਿ ਬ੍ਰਹਮਚਰਯ ਦੀ ਤੰਗ ਪਰਿਭਾਸ਼ਾ ਨੇ ਬਹੁਤ ਨੁਕਸਾਨ ਪੁਚਾਇਆ ਹੈ। ਜੇ ਅਸੀਂ ਸਾਰੇ ਪਾਸੇ ਇਕੋ ਵੇਲੇ ਕਾਬੂ ਰੱਖਣ ਉਤੇ ਅਮਲ ਕਰੀਏ, ਤਾਂ ਇਹ ਕੋਸ਼ਿਸ਼ ਵਿਗਿਆਨਕ ਅਤੇ ਸਫ਼ਲਤਾ ਦੀ ਸੰਭਾਵਨਾ ਵਾਲੀ ਹੋਵੇਗੀ। ਸੁਆਦ ਸ਼ਾਇਦ ਸਭ ਤੋਂ ਵੱਡਾ ਗੁਨਾਹਗਾਰ ਹੈ।[13]

## ਸਥਿਤਪਰਾਜਣਾ

ਸਥਿਤਪਰਾਜਣਾ ਦੇ ਕੀ ਲੱਛਣ ਹਨ? ਉਹ ਅਜੇਹਾ ਵਿਅਕਤੀ ਹੁੰਦਾ ਹੈ ਜਿਹੜਾ ਆਪਣੇ ਇੰਦਰਿਆਂ ਨੂੰ ਇੰਦਰਿਆਂ ਦੇ ਨਿਸ਼ਾਨਿਆਂ ਤੋਂ ਪਿੱਛੇ ਖਿੱਚ ਕੇ ਆਤਮਾ ਦੀ ਢਾਲ ਪਿੱਛੇ ਰੱਖ ਲੈਂਦਾ ਹੈ, ਜਿਵੇਂ ਕੱਛੂਕੁੱਮਾ ਆਪਣੇ ਅੰਗਾਂ ਨੂੰ ਆਪਣੇ ਖੋਲ ਹੇਠ ਕਰ ਲੈਂਦਾ ਹੈ। ਜਿਸ ਬੰਦੇ

ਦੀ ਸਿਆਣਪ ਸਥਿਰ ਨਹੀਂ, ਉਹ ਔਝੜੇ ਪੈ ਕੇ ਗੁਸੇ, ਬੁਰੇ ਵਿਚਾਰਾਂ ਅਤੇ ਸ਼ਬਦਾਂ ਦੀ ਦੁਰਵਰਤੋਂ ਵਿਚ ਜਾ ਡਿੱਗਣ ਦੇ ਯੋਗ ਹੁੰਦਾ ਹੈ। ਇਸਦੇ ਉਲਟ, ਸਥਿਰ ਸਿਆਣਪ ਵਾਲਾ ਮਨੁੱਖ ਪ੍ਰਸੰਸਾ ਜਾਂ ਗਾਹਲੀ-ਗਲੋਚ ਤੋਂ ਇਕੋ ਜਿੰਨਾ ਬੇਅਸਰ ਰਹੇਗਾ। ਉਹ ਸਮਝ ਜਾਇਗਾ ਕਿ ਗਾਹਲੀ-ਗਲੋਚ ਸਿਰਫ਼ ਉਸ ਜ਼ਬਾਨ ਨੂੰ ਹੀ ਗੰਦਿਆਂ ਕਰਦੀ ਹੈ, ਜਿਹੜੀ ਗਾਹਲੀ-ਗਲੋਚ ਕਰਦੀ ਹੈ, ਨਾ ਕਿ ਉਸ ਵਿਅਕਤੀ ਨੂੰ ਜਿਹੜਾ ਇਸਦਾ ਨਿਸ਼ਾਨਾ ਹੁੰਦਾ ਹੈ। ਇਸ ਲਈ ਸਥਿਰ ਸਿਆਣਪ ਵਾਲਾ ਆਦਮੀ ਕਦੀ ਕਿਸੇ ਦਾ ਬੁਰਾ ਨਹੀਂ ਚਿਤਵੇਗਾ, ਸਗੋਂ ਆਪਣੇ ਆਖਰੀ ਸਾਹ ਤੱਕ ਆਪਣੇ ਦੁਸ਼ਮਣ ਲਈ ਵੀ ਪ੍ਰਾਰਥਨਾ ਕਰਦਾ ਰਹੇਗਾ।[14]

## ਮੇਰਾ ਬ੍ਰਹਮਚਰਯ

ਮੇਰੇ ਲਈ ਤਾਂ ਸਰੀਰਕ ਬ੍ਰਹਮਚਰਯ ਦੀ ਪਾਲਣਾ ਵੀ ਮੁਸ਼ਕਲਾਂ ਨਾਲ ਭਰੀ ਰਹੀ ਹੈ। ਅੱਜ ਮੈਂ ਕਹਿ ਸਕਦਾ ਹਾਂ ਕਿ ਮੈਂ ਆਪਣੇ ਆਪ ਨੂੰ ਕਾਫ਼ੀ ਮਹਿਫ਼ੂਜ਼ ਮਹਿਸੂਸ ਕਰਦਾ ਹਾਂ। ਪਰ ਸੋਚਣੀ ਉਤੇ ਪੂਰਨ ਕਾਬੂ, ਜਿਹੜਾ ਏਨਾਂ ਲਾਜ਼ਮੀ ਹੈ, ਮੈਂ ਅਜੇ ਪਾਉਣਾ ਹੈ। ਗੱਲ ਇਹ ਨਹੀਂ ਕਿ ਇੱਛਾ ਜਾਂ ਯਤਨ ਵਿਚ ਕੋਈ ਕਮੀ ਹੈ, ਪਰ ਮੇਰੇ ਵਾਸਤੇ ਅਜੇ ਇਹ ਮਸਲਾ ਬਣਿਆ ਹੋਇਆ ਹੈ ਕਿ ਮਾੜੇ ਵਿਚਾਰ ਆਪਣੇ ਵਿਸਾਹਘਾਤੀ ਹਮਲੇ ਕਿਥੋਂ ਕਰਦੇ ਹਨ।

ਮੈਨੂੰ ਕੋਈ ਸੰਦੇਹ ਨਹੀਂ ਕਿ ਮਾੜੇ ਵਿਚਾਰਾਂ ਨੂੰ ਬਾਹਰ ਰੱਖਣ ਦੀ ਕੋਈ ਕੁੰਜੀ ਹੈ, ਪਰ ਹਰ ਇਕ ਨੂੰ ਇਹ ਚਾਬੀ ਆਪਣੇ ਲਈ ਆਪ ਲੱਭਣੀ ਪੈਂਦੀ ਹੈ। ਸੰਤਾਂ ਮਹਾਤਮਾਵਾਂ ਨੇ ਆਪਣੇ ਤਜ਼ਰਬੇ ਸਾਡੇ ਲਈ ਛੱਡੇ ਹਨ, ਪਰ ਉਹਨਾਂ ਨੇ ਸਾਨੂੰ ਕੋਈ ਅਚੁਕ ਅਤੇ ਸਰਬ-ਵਿਆਪਕ ਨੁਸਖਾ ਨਹੀਂ ਦਿੱਤਾ। ਕਿਉਂਕਿ ਪਰਿਪੂਰਨਤਾ ਜਾਂ ਭੁੱਲਾਂ ਤੋਂ ਆਜ਼ਾਦੀ ਸਿਰਫ਼ ਮਿਹਰ ਨਾਲ ਹੀ ਪ੍ਰਾਪਤ ਹੁੰਦੀ ਹੈ, ਅਤੇ ਇਸ ਤਰ੍ਹਾਂ ਪਰਮਾਤਮਾ ਦੇ ਖੋਜੀਆਂ ਨੇ ਸਾਡੇ ਲਈ ਮੰਤਰ ਹੀ ਛੱਡੇ ਹਨ, ਜਿਵੇਂ ਕਿ ਰਾਮਨਾਮ ਦਾ, ਜਿਹੜੇ ਕਿ ਉਹਨਾਂ ਦੀਆਂ ਆਪਣੀਆਂ ਤਪੱਸਿਆਵਾਂ ਦੇ ਨਾਲ ਪਵਿੱਤਰ ਬਣੇ ਹੋਏ ਹਨ ਅਤੇ ਉਹਨਾਂ ਦੀ ਸ਼ੁਧਤਾਈ ਨਾਲ ਭਰਪੂਰ ਹਨ।

ਪਰਮਾਤਮਾ ਦੀ ਮਿਹਰ ਅੱਗੇ ਬਿਨ੍ਹਾਂ-ਸ਼ਰਤ ਹਥਿਆਰ ਸੁੱਟਣ ਤੋਂ ਬਿਨ੍ਹਾਂ ਸੋਚ ਉਤੇ ਪੂਰਨ ਕਾਬੂ ਅਸੰਭਵ ਹੈ। ਹਰ ਮਹਾਨ ਧਰਮ ਗਰੰਥ ਦੀ ਸਿੱਖਿਆ ਇਹੀ ਹੈ ਅਤੇ ਉਸ ਪਰਿਪੂਰਨ ਬ੍ਰਹਮਚਰਯ ਲਈ ਆਪਣੇ ਯਤਨ ਦੀ ਹਰ ਘੜੀ ਮੈਨੂੰ ਇਸ ਸੱਚ ਬਾਰੇ ਗਿਆਨ ਹੋ ਰਿਹਾ ਹੈ।[15]

ਭਾਵੇਂ ਮੈਂ ਸਰਗਰਮੀਆਂ ਦੇ ਦਰਮਿਆਨ ਜਿਉਂਦਾ ਰਿਹਾ ਹਾਂ, ਤਾਂ ਵੀ ਤੀਹ ਸਾਲ ਤੋਂ ਵੱਧ ਸਮੇਂ ਤੋਂ ਮੈਂ ਕਾਫ਼ੀ ਸਫ਼ਲਤਾ ਨਾਲ ਬ੍ਰਹਮਚਰਯ ਉਤੇ ਅਮਲ ਕਰਦਾ ਆ ਰਿਹਾ ਹਾਂ। ਬ੍ਰਹਮਚਾਰੀ ਵਾਲਾ ਜੀਵਨ ਬਤੀਤ ਕਰਨ ਦਾ ਫ਼ੈਸਲਾ ਕਰ ਲੈਣ ਪਿੱਛੋਂ ਬਾਹਰੀ ਵਿਵਹਾਰ ਵਿਚ ਸ਼ਾਇਦ ਹੀ ਕੋਈ ਤਬਦੀਲੀ ਆਈ ਹੋਵੇ, ਸਿਵਾਏ ਆਪਣੀ ਪਤਨੀ ਨਾਲ ਵਿਵਹਾਰ ਦੇ।...

ਮੇਰਾ ਬ੍ਰਹਮਚਰਯ ਕਿਤਾਬਾਂ ਵਿਚੋਂ ਨਹੀਂ ਨਿਕਲਿਆ ਹੋਇਆ। ਆਪਣੀ ਅਗਵਾਈ ਲਈ ਅਤੇ ਉਹਨਾਂ ਲੋਕਾਂ ਦੀ ਅਗਵਾਈ ਲਈ ਜਿਹੜੇ ਮੇਰੇ ਸੱਦੇ ਉਤੇ ਮੇਰੇ ਤਜਰਬੇ ਵਿਚ ਸ਼ਾਮਲ ਹੋਏ ਸਨ, ਮੈਂ ਆਪਣੇ ਹੀ ਨਿਯਮ ਘੜੇ। ਜੇ ਮੈਂ ਦੱਸੀਆਂ ਗਈਆਂ ਹਿਦਾਇਤਾਂ ਉਤੇ ਅਮਲ ਨਹੀਂ ਕੀਤਾ, ਤਾਂ ਧਾਰਮਿਕ ਸਾਹਿਤ ਵਿਚ ਵੀ ਔਰਤਾਂ ਬਾਰੇ ਮਿਲਦੇ ਇਸ ਵਰਨਣ ਨੂੰ ਮੈਂ ਹੋਰ ਵੀ ਘੱਟ ਪ੍ਰਵਾਨ ਕੀਤਾ ਹੈ ਕਿ ਉਹ ਹਰ ਬੁਰਾਈ ਅਤੇ ਲੋਭ ਦਾ ਸੋਮਾ ਹਨ। ਮੇਰੇ

ਵਿਚ ਜੋ ਵੀ ਚੰਗਿਆਈ ਹੈ, ਉਸ ਲਈ ਕਿਉਂਕਿ ਮੈਂ ਆਪਣੀ ਮਾਤਾ ਦਾ ਦੇਣਦਾਰ ਹਾਂ, ਮੈਂ ਔਰਤ ਨੂੰ ਕਾਮ ਚੇਸ਼ਟਾ ਦੀ ਪੂਰਤੀ ਲਈ ਬਣੀ ਵਸਤ ਵਜੋਂ ਕਦੀ ਵੀ ਨਹੀਂ ਦੇਖਿਆ, ਸਗੋਂ ਆਪਣੀ ਮਾਤਾ ਪ੍ਰਤਿ ਸਤਿਕਾਰ ਵਾਲੀ ਭਾਵਨਾ ਨਾਲ ਦੇਖਿਆ ਹੈ। ਆਦਮੀ ਫੁਸਲਾਉਣ ਵਾਲਾ ਅਤੇ ਹਮਲਾਵਰ ਹੈ। ਔਰਤ ਨਹੀਂ ਜਿਸਦੀ ਛੁਹ ਮਨੁੱਖ ਨੂੰ ਭਿੱਟ ਦੇਂਦੀ ਹੈ, ਸਗੋਂ ਅਕਸਰ ਖੁਦ ਆਦਮੀ ਹੀ ਹੁੰਦਾ ਹੈ ਜਿਹੜਾ ਏਨਾਂ ਅਪਵਿੱਤਰ ਹੁੰਦਾ ਹੈ ਕਿ ਉਸਨੂੰ ਛੁਹ ਨਹੀਂ ਸਕਦਾ।...

ਮੈਂ ਤਜਰਬਾ ਕਰ ਰਿਹਾ ਹਾਂ। ਮੈਂ ਆਪਣੀ ਪਰਿਭਾਸ਼ਾ ਵਾਲਾ ਪਰਿਪੂਰਨ ਬ੍ਰਹਮਚਾਰੀ ਹੋਣ ਦਾ ਕਦੀ ਵੀ ਦਾਅਵਾ ਨਹੀਂ ਕੀਤਾ। ਆਪਣੀਆਂ ਸੋਚਾਂ ਉਪਰ ਉਹ ਕਾਬੂ ਮੈਨੂੰ ਪ੍ਰਾਪਤ ਨਹੀਂ ਹੋਇਆ, ਅਹਿੰਸਾ ਵਿਚ ਆਪਣੀਆਂ ਖੋਜਾਂ ਵਿਚ ਜਿਸਦੀ ਮੈਨੂੰ ਲੋੜ ਹੈ। ਜੇ ਮੇਰੀ ਅਹਿੰਸਾ ਨੇ ਛੂਤ ਵਾਲੀ ਤੇ ਲਾਗ ਵਾਲੀ ਬਨਣਾ ਹੈ, ਤਾਂ ਮੈਨੂੰ ਆਪਣੀਆਂ ਸੋਚਾਂ ਉਤੇ ਵਧੇਰੇ ਕਾਬੂ ਪ੍ਰਾਪਤ ਕਰਨਾ ਚਾਹੀਦਾ ਹੈ।[16]

ਜਿਸ ਦਿਨ ਮੈਂ ਬ੍ਰਹਮਚਰਯ ਸ਼ੁਰੂ ਕੀਤਾ, ਉਸੇ ਦਿਨ ਤੋਂ ਸਾਡੀ ਆਜ਼ਾਦੀ ਦਾ ਆਰੰਭ ਹੋਇਆ। ਮੇਰੀ ਪਤਨੀ ਆਜ਼ਾਦ ਔਰਤ ਬਣ ਗਈ, ਉਸਦੇ ਹਾਕਮ ਅਤੇ ਮਾਲਕ ਵਜੋਂ ਮੇਰੇ ਅਧਿਕਾਰ ਤੋਂ ਆਜ਼ਾਦ, ਅਤੇ ਮੈਂ ਖੁਦ ਆਪਣੀ ਭੁੱਖ ਦੀ ਗ਼ੁਲਾਮੀ ਤੋਂ ਆਜ਼ਾਦ ਹੋ ਗਿਆ, ਜਿਹੜੀ ਭੁੱਖ ਉਸਨੂੰ ਤ੍ਰਿਪਤ ਕਰਨੀ ਪੈਂਦੀ ਸੀ। ਹੋਰ ਕੋਈ ਵੀ ਔਰਤ ਉਹਨਾਂ ਅਰਥਾਂ ਵਿਚ ਮੇਰੇ ਲਈ ਕੋਈ ਖਿੱਚ ਨਹੀਂ ਸੀ ਰਖਦੀ, ਜਿਨ੍ਹਾਂ ਅਰਥਾਂ ਵਿਚ ਮੇਰੀ ਪਤਨੀ ਮੇਰੇ ਲਈ ਰਖਦੀ ਸੀ। ਪਤੀ ਦੇ ਤੌਰ ਉਤੇ ਮੈਂ ਉਸ ਵੱਲ ਏਨਾਂ ਵਫ਼ਾਦਾਬ ਸਾਂ ਅਤੇ ਆਪਣੀ ਮਾਂ ਸਾਹਮਣੇ ਚੁੱਕੀ ਸਹੁੰ ਵੱਲ ਮੈਂ ਏਨਾਂ ਵਫ਼ਾਦਾਰ ਸਾਂ ਕਿ ਕਿਸੇ ਹੋਰ ਔਰਤ ਦਾ ਗ਼ੁਲਾਮ ਨਹੀਂ ਸਾਂ ਹੋ ਸਕਦਾ। ਪਰ ਜਿਸ ਤਰ੍ਹਾਂ ਨਾਲ ਮੇਰਾ ਬ੍ਰਹਮਚਰਯ ਮੇਰੇ ਤੱਕ ਆਇਆ, ਉਸਨੇ ਅਟੁਕ ਤੌਰ ਉਤੇ ਮੈਨੂੰ ਔਰਤ ਵੱਲੋਂ ਆਦਮੀ ਦੀ ਮਾਂ ਵਲ ਖਿੱਚ ਲਿਆ। ਉਹ ਏਨੀਂ ਪਵਿੱਤਰ ਬਣ ਗਈ ਕਿ ਉਸ ਨਾਲ ਕਾਮੁਕ ਪਿਆਰ ਨਹੀਂ ਸੀ ਕੀਤਾ ਜਾ ਸਕਦਾ। ਸੋ ਇਸ ਤਰ੍ਹਾਂ ਹਰ ਔਰਤ ਇਕ ਦਮ ਮੇਰੇ ਲਈ ਭੈਣ ਜਾਂ ਧੀ ਬਣ ਗਈ।[17]

ਜੇ ਮੈਂ ਕਾਮੁਕ ਤੌਰ ਉਤੇ ਔਰਤਾਂ ਵੱਲ ਖਿੱਚਿਆ ਗਿਆ ਹੁੰਦਾ, ਤਾਂ ਜ਼ਿੰਦਗੀ ਦੇ ਇਸ ਮਰਹਲੇ ਉਤੇ ਵੀ ਮੇਰੇ ਵਿਚ ਏਨੀਂ ਕੁ ਹਿੰਮਤ ਹੈ ਕਿ ਮੈਂ ਬਹੁਪਤਨੀਆਂ ਵਾਲਾ ਬਣ ਸਕਾਂ। ਮੈਂ ਖੁੱਲ੍ਹੇ ਪਿਆਰ ਵਿਚ ਯਕੀਨ ਨਹੀਂ ਕਰਦਾ – ਲੁਕਿਆ ਹੋਵੇ ਜਾਂ ਜ਼ਾਹਰਾ। ਆਜ਼ਾਦ, ਖੁੱਲ੍ਹੇ ਪਿਆਰ ਨੂੰ ਮੈਂ ਕੁੱਤੇ ਵਾਲਾ ਪਿਆਰ ਸਮਝਦਾ ਰਿਹਾ ਹਾਂ। ਲੁਕ–ਛਿਪ ਕੇ ਕੀਤਾ ਪਿਆਰ, ਇਸ ਤੋਂ ਇਲਾਵਾ, ਬੁਜ਼ਦਿਲਾਂ ਵਾਲਾ ਹੁੰਦਾ ਹੈ।[18]

## 57. ਵਿਆਹ ਦਾ ਆਦਰਸ਼

ਵਿਆਹ ਜਿਸ ਆਦਰਸ਼ ਨੂੰ ਸਾਹਮਣੇ ਰਖਦਾ ਹੈ, ਉਹ ਹੈ ਸਰੀਰਕ ਇਕਮਿਕਤਾ ਰਾਹੀਂ ਰੂਹਾਨੀ ਇਕਮਿਕਤਾ। ਜਿਸ ਮਨੁੱਖੀ ਪ੍ਰੇਮ ਨੂੰ ਇਹ ਸਾਕਾਰ ਕਰਦਾ ਹੈ, ਉਸਦਾ ਮਨਸ਼ਾ ਦੈਵੀ ਜਾਂ ਬ੍ਰਹਿਮੰਡੀ ਪ੍ਰੇਮ ਲਈ ਪੌੜੀ ਦਾ ਕੰਮ ਦੇਣਾ ਹੈ।[19]

ਪੂਰਨ ਤਿਆਗ, ਪੂਰਨ ਬ੍ਰਹਮਚਰਯ, ਆਦਰਸ਼ਕ ਅਵਸਥਾ ਹੈ। ਜੇ ਤੁਹਾਡੇ ਵਿਚ ਇਸ ਬਾਰੇ ਸੋਚਣ ਦੀ ਵੀ ਹਿੰਮਤ ਨਹੀਂ, ਤਾਂ ਵਿਆਹ ਬੇਸ਼ਕ ਕਰਵਾ ਲਵੋ, ਪਰ ਫਿਰ ਵੀ ਸਵੈਕਾਬੂ ਵਾਲਾ ਜੀਵਨ ਜੀਓ।[20]

ਪੂਰਨ ਬ੍ਰਹਮਚਰਯ ਜਾਂ ਵਿਆਹੁਤਾ ਬ੍ਰਹਮਚਰਯ ਦਾ ਵਿਚਾਰ ਉਹਨਾਂ ਲੋਕਾਂ ਲਈ ਹੈ ਜਿਹੜੇ ਰੂਹਾਨੀ ਜਾਂ ਉਚੇਰੇ ਜੀਵਨ ਦੀ ਚੇਸ਼ਟਾ ਰਖਦੇ ਹਨ; ਇਹ ਅਜੇਹੇ ਜੀਵਨ ਦੀ ਲਾਜ਼ਮੀ ਸ਼ਰਤ ਹੈ।[21]

ਵਿਆਹ ਜ਼ਿੰਦਗੀ ਵਿਚ ਕੁਦਰਤੀ ਚੀਜ਼ ਹੈ ਅਤੇ ਕਿਸੇ ਵੀ ਅਰਥਾਂ ਵਿਚ ਇਸਨੂੰ ਅਪਮਾਨਜਨਕ ਸਮਝਣਾ ਬਿਲਕੁਲ ਗ਼ਲਤ ਹੈ।... ਆਦਰਸ਼ਕ ਗੱਲ ਇਹ ਹੈ ਕਿ ਵਿਆਹ ਨੂੰ ਪਵਿੱਤਰ ਬੰਧਨ, ਸਮਝਿਆ ਜਾਏ ਅਤੇ, ਇਸ ਕਰਕੇ, ਵਿਵਾਹਤ ਅਵਸਥਾ ਵਿਚ ਸਵੈ–ਸੰਜਮ ਵਾਲਾ ਜੀਵਨ ਬਤੀਤ ਕੀਤਾ ਜਾਏ।[22]

ਲਿੰਗ–ਭੁੱਖ ਨੂੰ ਸੰਤੁਸ਼ਟ ਕਰਨ ਦੀ ਖਾਤਰ ਵਿਆਹ ਕੋਈ ਵਿਆਹ ਨਹੀਂ। ਇਹ ਵਿਭਚਾਰ ਹੈ।[23]

ਮਨੂੰ ਪਹਿਲੇ ਬੱਚੇ ਨੂੰ ਧਰਮਜ, ਅਰਥਾਤ, ਫ਼ਰਜ਼ ਦੀ ਭਾਵਨਾ ਤੋਂ ਪੈਦਾ ਹੋਇਆ ਦੱਸਦਾ ਹੈ, ਅਤੇ ਪਹਿਲੇ ਬੱਚੇ ਤੋਂ ਮਗਰੋਂ ਪੈਦਾ ਹੋਏ ਬੱਚਿਆਂ ਨੂੰ ਕਾਮਜ--ਕਾਮ ਤੋਂ ਪੈਦਾ ਹੋਏ ਦੱਸਦਾ ਹੈ। ਇਸ ਤੋਂ ਲਿੰਗ ਸੰਬੰਧਾਂ ਦੇ ਕਾਨੂੰਨ ਦਾ ਸੰਖੇਪ ਵਿਚ ਪਤਾ ਚਲਦਾ ਹੈ ਅਤੇ ਪਰਮਾਤਮਾ ਕੀ ਹੈ ਸਿਵਾਏ ਨੇਮ ਦੇ? ਅਤੇ ਪਰਮਾਤਮਾ ਦਾ ਹੁਕਮ ਮੰਨਣਾ ਨੇਮ ਉਤੇ ਅਮਲ ਕਰਨਾ ਹੈ।[24]

ਕਾਮ ਸੰਤੁਸ਼ਟੀ ਲਈ ਸੰਭੋਗ ਪਸ਼ੂਪੁਣੇ ਵਿਚ ਜਾ ਡਿੱਗਣਾ ਹੈ, ਜਿਸ ਕਰਕੇ ਇਸਤੋਂ ਉੱਚਾ ਉੱਠਣਾ ਮਨੁੱਖ ਦਾ ਯਤਨ ਹੋਣਾ ਚਾਹੀਦਾ ਹੈ। ਪਰ ਪਤੀ ਪਤਨੀ ਵਿਚਕਾਰ ਅਜੇਹਾ ਕਰ ਸੱਕਣ ਵਿਚ ਅਸਫ਼ਲਤਾ ਨੂੰ ਕੋਈ ਗੁਨਾਹ ਜਾਂ ਨਮੋਸ਼ੀ ਵਾਲੀ ਗੱਲ ਨਹੀਂ ਸਮਝਿਆ ਜਾਣਾ ਚਾਹੀਦਾ। ਇਸ ਦੁਨੀਆ ਵਿਚ ਕਰੋੜਾਂ ਲੋਕ ਆਪਣੇ ਮੂੰਹ ਦੇ ਸੁਆਦ ਦੀ ਸੰਤੁਸ਼ਟੀ ਖਾਤਰ ਖਾਂਦੇ ਹਨ; ਇਸੇ ਤਰ੍ਹਾਂ ਹੀ ਕਰੋੜਾਂ ਪਤੀ ਪਤਨੀਆਂ ਆਪਣੀ ਕਾਮ ਸੰਤੁਸ਼ਟੀ ਲਈ ਸੰਭੋਗ ਕਰਦੇ ਹਨ ਅਤੇ ਕਰਦੇ ਰਹਿਣਗੇ ਅਤੇ ਉਹਨਾਂ ਅਣਗਿਣਤ ਰੋਗਾਂ ਦੀ ਸ਼ਕਲ ਵਿਚ ਇਸ ਲਈ ਲਾਜ਼ਮੀ ਦੰਡ ਵੀ ਭੁਗਤਦੇ ਰਹਿਣਗੇ, ਜਿਹੜੇ ਦੰਡ ਪ੍ਰਕਿਰਤੀ ਆਪਣੇ ਨਿਜ਼ਾਮ ਦੀ ਹਰ ਉਲੰਘਣਾ ਲਈ ਦੇਂਦੀ ਹੈ।[25]

ਹੋਰ ਕਿਸੇ ਵੀ ਪਿਆਰ ਨਾਲੋਂ ਪਤੀ ਪਤਨੀ ਵਿਚਲਾ ਪਵਿੱਤਰ ਪਿਆਰ ਮਨੁੱਖ ਨੂੰ ਪਰਮਾਤਮਾ ਦੇ ਨੇੜੇ ਲੈਂ ਜਾਂਦਾ ਹੈ। ਜਦੋਂ ਪਵਿੱਤਰ ਪਿਆਰ ਵਿਚ ਕਾਮ ਦਾ ਰਲਾ ਪੈ ਜਾਂਦਾ ਹੈ, ਤਾਂ ਇਹ ਜੀਵ ਨੂੰ ਆਪਣੇ ਸਿਰਜਣਹਾਰ ਤੋਂ ਦੂਰ ਲੈ ਜਾਂਦਾ ਹੈ। ਇਸ ਲਈ, ਜੇ ਕਾਮ–ਚੇਤਨਾ ਅਤੇ ਲਿੰਗ ਸਪਰਸ਼ ਨਾ ਹੋਵੇ, ਤਾਂ ਸਵਾਲ ਪੈਦਾ ਹੁੰਦਾ ਹੈ ਕਿ ਇਹ ਵਿਆਹ ਵੀ ਹੈ ਜਾਂ ਨਹੀਂ।[26]

## ਵਿਆਹ ਦਾ ਨਿਸ਼ਾਨਾ

ਜਿਹੜੇ ਵਿਆਹ ਸਾਂਝੀ ਸੇਵਾ ਦੀ ਖਾਤਰ ਕੀਤੇ ਜਾਂਦੇ ਹਨ, ਉਹ ਆਪਣੀ ਨਿਆਮਤ ਆਪ ਹੁੰਦੇ ਹਨ। ਸਵੈ–ਸੰਤੁਸ਼ਟੀ ਲਈ ਕਰਾਏ ਗਏ ਵਿਆਹ ਕਿਸੇ ਦੇ ਵੀ ਪੂਰੀ ਤਰ੍ਹਾਂ ਅਯੋਗ ਹਨ।[27]

ਠੀਕ ਠੀਕ ਗੱਲ ਕੀਤੀ ਜਾਏ ਤਾਂ ਵਿਆਹ ਦਾ ਅਸਲੀ ਮੰਤਵ ਆਦਮੀ ਅਤੇ ਔਰਤ ਵਿਚਕਾਰ ਨਿਕਟ ਦੋਸਤੀ ਅਤੇ ਸਾਥੀ ਹੋਣ ਦਾ ਅਹਿਸਾਸ ਹੋਣਾ ਚਾਹੀਦਾ ਹੈ ਅਤੇ ਹੁੰਦਾ ਹੈ। ਕਾਮ ਸੰਤੁਸ਼ਟੀ ਦੀ ਇਸ ਵਿਚ ਕੋਈ ਥਾਂ ਨਹੀਂ ਹੁੰਦੀ। ਉਹ ਵਿਆਹ ਕੋਈ ਵਿਆਹ ਨਹੀਂ ਹੁੰਦਾ ਜਿਹੜਾ ਕਾਮ ਇੱਛਾ ਦੀ ਪੂਰਤੀ ਲਈ ਕੀਤਾ ਜਾਂਦਾ ਹੈ। ਇਹ ਪੂਰਤੀ ਸੱਚੀ ਦੋਸਤੀ ਨੂੰ ਰੱਦ ਕਰਨਾ ਹੈ।

ਮੈਨੂੰ ਅੰਗਰੇਜ਼ਾਂ ਵਲੋਂ ਕੀਤੇ ਗਏ ਵਿਆਹਾਂ ਦਾ ਪਤਾ ਹੈ ਜਿਹੜੇ ਸਾਥੀਪੁਣੇ ਅਤੇ ਪ੍ਰਸਪਰ ਸੇਵਾ ਦੀ ਖਾਤਰ ਕੀਤੇ ਜਾਂਦੇ ਹਨ। ਜੇ ਖੁਦ ਮੇਰੇ ਆਪਣੇ ਵਿਆਹ ਦਾ ਹਵਾਲਾ ਵਾਧੂ ਗੱਲ ਨਾ ਸਮਝਿਆ ਜਾਏ, ਤਾਂ ਮੈਂ ਕਹਿ ਸਕਦਾ ਹਾਂ ਕਿ ਮੈਂ ਅਤੇ ਮੇਰੀ ਪਤਨੀ ਨੇ ਵਿਆਹੁਤਾ ਜੀਵਨ ਦੀ ਅਸਲੀ ਨਿਆਮਤ ਦਾ ਮਜ਼ਾ ਉਦੋਂ ਲਿਆ ਜਦੋਂ ਅਸੀਂ ਲਿੰਗ ਸੰਬੰਧ ਤਿਆਗ ਦਿਤੇ, ਅਤੇ ਉਹ ਵੀ ਭਰ ਜਵਾਨੀ ਵਿਚ। ਉਦੋਂ ਹੀ ਫਿਰ ਸਾਡਾ ਸਾਥੀਆਂ ਵਾਲਾ ਅਹਿਸਾਸ ਵਧਿਆ ਫੁਲਿਆ ਅਤੇ ਅਸੀਂ ਭਾਰਤ ਦੀ ਅਤੇ ਆਮ ਕਰਕੇ ਮਨੁੱਖਤਾ ਦੀ ਅਸਲੀ ਸੇਵਾ ਕਰਨ ਦੇ ਯੋਗ ਹੋ ਸਕੇ। ... ਬੇਸ਼ਕ, ਇਹ ਆਤਮ–ਤਿਆਗ ਸੇਵਾ ਦੀ ਭਾਰੀ ਇੱਛਾ ਵਿਚੋਂ ਪੈਦਾ ਹੋਇਆ ਸੀ।

ਬੇਸ਼ਕ ਅਨੇਕਾਂ ਵਿਆਹ ਘਟਨਾਵਾਂ ਦੇ ਕੁਦਰਤੀ ਪਰਵਾਹ ਦੇ ਦੌਰਾਨ ਹੁੰਦੇ ਹਨ ਅਤੇ ਇਸੇ ਤਰ੍ਹਾਂ ਹੁੰਦੇ ਰਹਿਣਗੇ। ਇਹਨਾਂ ਵਿਚ ਵਿਆਹੁਤਾ ਜੀਵਨ ਦੇ ਸਰੀਰਕ ਪੱਖ ਨੂੰ ਪਹਿਲ ਦਿਤੀ ਜਾਂਦੀ ਹੈ।[28]

ਅਣਗਿਣਤ ਬੰਦੇ ਆਪਣੀ ਜੀਭ ਦੇ ਸੁਆਦ ਨੂੰ ਸੰਤੁਸ਼ਟ ਕਰਨ ਲਈ ਖਾਂਦੇ ਹਨ। ਪਰ ਇਹੋ ਜਿਹਾ ਸੇਵਨ, ਇਸ ਲਈ, ਵਿਅਕਤੀ ਦਾ ਫ਼ਰਜ਼ ਨਹੀਂ ਬਣ ਜਾਂਦਾ। ਬਹੁਤ ਥੋਹੜੇ ਹਨ ਜਿਹੜੇ ਜਿਊਣ ਲਈ ਖਾਂਦੇ ਹਨ, ਪਰ ਉਹ ਅਜੇਹੇ ਲੋਕ ਹਨ ਜਿਹੜੇ ਖਾਣ ਦਾ ਨੇਮ ਸਚਮੁਚ ਜਾਣਦੇ ਹਨ। ਇਸੇ ਤਰ੍ਹਾਂ ਸਿਰਫ਼ ਉਹੀ ਲੋਕ ਸਚਮੁਚ ਵਿਆਹ ਕਰਦੇ ਹਨ ਜਿਹੜੇ ਵਿਆਹੁਤਾ ਬੰਧਨ ਦੀ ਸ਼ੁੱਧਤਾਈ ਅਤੇ ਪਵਿੱਤਰਤਾ ਦਾ ਅਨੁਭਵ ਕਰਨ ਲਈ ਵਿਆਹ ਕਰਦੇ ਹਨ ਅਤੇ ਇਸ ਲਈ ਅੰਦਰਲੇ ਦੈਵੀ ਗੁਣ ਨੂੰ ਸਮਝਦੇ ਹਨ।[29]

## ਦੰਪਤੀ ਸੰਬੰਧ

ਪਤਨੀ ਪਤੀ ਦੀ ਜ਼ਰਖਰੀਦ ਗ਼ੁਲਾਮ ਨਹੀਂ ਹੁੰਦੀ, ਸਗੋਂ ਉਸਦੀ ਸਾਥਣ, ਉਸਦੀ ਸਹਾਇਕ, ਅਤੇ ਉਸਦੀਆਂ ਸਾਰੀਆਂ ਖੁਸ਼ੀਆਂ ਗ਼ਮੀਆਂ ਵਿਚ ਬਰਾਬਰ ਦੀ ਸ਼ਰੀਕ ਹੁੰਦੀ ਹੈ, ਆਪਣਾ ਰਾਹ ਚੁਨਣ ਲਈ ਆਪਣੇ ਪਤੀ ਵਾਂਗ ਹੀ ਆਜ਼ਾਦ।[30]

ਮੇਰੇ ਲਈ, ਵਿਆਹੁਤਾ ਅਵਸਥਾ ਵੀ ਕਿਸੇ ਹੋਰ ਅਵਸਥਾ ਵਾਂਗ ਅਨੁਸ਼ਾਸਨ ਦੀ ਅਵਸਥਾ ਹੈ। ਜੀਵਨ ਫ਼ਰਜ਼ ਹੈ, ਅਜ਼ਮਾਇਸ਼ ਦਾ ਸਮਾਂ। ਵਿਆਹੁਤਾ ਜੀਵਨ ਦਾ ਮੰਤਵ ਪ੍ਰਸਪਰ ਭਲਾਈ ਵਿਚ ਵਾਧਾ ਕਰਨਾ ਹੈ, ਇੱਥੇ ਵੀ ਅਤੇ ਅਗਲੀ ਦੁਨੀਆ ਵਿਚ ਵੀ। ਇਸਦਾ ਮੰਤਵ ਮਨੁੱਖਤਾ ਦੀ ਸੇਵਾ ਕਰਨਾ ਵੀ ਹੈ।

ਜਦੋਂ ਇਕ ਸਾਥੀ ਅਨੁਸ਼ਾਸਨ ਦਾ ਨੇਮ ਤੋੜਦਾ ਹੈ, ਤਾਂ ਦੂਜੇ ਨੂੰ ਹੱਕ ਮਿਲ ਜਾਂਦਾ ਹੈ ਕਿ ਉਹ ਇਸ ਬੰਧਨ ਨੂੰ ਤੋੜ ਦੇਵੇ। ਇੱਥੇ ਇਹ ਤੋੜ–ਵਿਛੋੜਾ ਨੈਤਿਕ ਹੈ, ਸਰੀਰਕ ਨਹੀਂ। ਇਸ ਵਿਚ ਤਲਾਕ ਸ਼ਾਮਲ ਨਹੀਂ। ਪਤਨੀ ਜਾਂ ਪਤੀ ਵੱਖ ਹੋ ਜਾਂਦਾ ਹੈ ਪਰ ਉਸ ਨਿਸ਼ਾਨੇ ਦੀ ਸੇਵਾ ਕਰਨ ਲਈ, ਜਿਸ ਲਈ ਉਹ ਇਕੱਠੇ ਹੋਏ ਸਨ।

ਹਿੰਦੂ ਮਤ ਹਰ ਇਕ ਨੂੰ ਦੂਜੇ ਦੇ ਬਿਲਕੁਲ ਬਰਾਬਰ ਸਮਝਦਾ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਕ ਵੱਖਰੀ ਤਰ੍ਹਾਂ ਦਾ ਵਿਵਹਾਰ ਪੈਦਾ ਹੋ ਗਿਆ ਹੈ, ਕਿਸੇ ਨੂੰ ਪਤਾ ਨਹੀਂ ਕਿ ਕਦੋਂ ਤੋਂ। ਪਰ ਕਈ ਹੋਰ ਬੁਰਾਈਆਂ ਵੀ ਇਸ ਵਿਚ ਆ ਵੜੀਆਂ ਹਨ। ਪਰ ਇਹ ਮੈਂ ਜ਼ਰੂਰ ਜਾਣਦਾ ਹਾਂ ਕਿ ਹਿੰਦੂ ਮਤ ਵਿਅਕਤੀ ਨੂੰ ਉਹ ਕੁਝ ਕਰਨ ਲਈ ਬਿਲਕੁਲ ਆਜ਼ਾਦ ਛੱਡਦਾ ਹੈ ਜੋ ਕੁਝ ਉਹ ਸਵੈਪੂਰਨਤਾ ਦੀ ਖਾਤਰ ਕਰਨਾ ਚਾਹੁੰਦਾ ਹੈ, ਕਿਉਂਕਿ ਇਸੇ ਅਤੇ ਇਸੇ ਲਈ ਹੀ ਉਸਦਾ ਜਨਮ ਹੋਇਆ ਹੈ।[31]

ਪਤਨੀ ਵਜੋਂ ਮੇਰਾ ਆਦਰਸ਼ ਸੀਤਾ ਅਤੇ ਪਤੀ ਵਜੋਂ ਰਾਮ ਹੈ। ਪਰ ਸੀਤਾ ਰਾਮ ਦੀ

ਗ਼ੁਲਾਮ ਨਹੀਂ ਸੀ। ਜਾਂ ਫਿਰ ਦੋਵੇਂ ਇਕ ਦੂਜੇ ਦੇ ਗ਼ੁਲਾਮ ਸਨ। ਰਾਮ ਸੀਤਾ ਪ੍ਰਤਿ ਸਦਾ ਹੀ ਲਿਹਾਜ਼ ਰਖਦਾ ਹੈ।[32]

ਤੁਸੀਂ ਆਪਣੀ ਪਤਨੀ ਦੀ ਇਜ਼ਤ ਦੀ ਰਾਖੀ ਕਰੋਗੇ, ਪਰ ਉਸਦੇ ਮਾਲਕ ਨਹੀਂ ਹੋਵੋਗੇ, ਸਗੋਂ ਸੱਚੇ ਮਿੱਤਰ ਹੋਵੋਗੇ। ਤੁਸੀਂ ਉਸਦੇ ਸਰੀਰ ਅਤੇ ਆਤਮਾ ਨੂੰ ਪਵਿੱਤਰ ਸਮਝੋਗੇ ਜਿਵੇਂ ਕਿ ਮੈਨੂੰ ਯਕੀਨ ਹੈ, ਉਹ ਤੁਹਾਡੇ ਸਰੀਰ ਅਤੇ ਆਤਮਾ ਨੂੰ ਪਵਿੱਤਰ ਸਮਝੇਗੀ। ਇਸ ਨਿਸ਼ਾਨੇ ਲਈ ਤੁਹਾਨੂੰ ਪ੍ਰਾਰਥਨਾ ਭਰੀ ਮਿਹਨਤ ਵਾਲਾ, ਸਾਦਗੀ ਅਤੇ ਆਤਮ–ਸੰਜਮ ਵਾਲਾ ਜੀਵਨ ਬਤੀਤ ਕਰਨਾ ਪਵੇਗਾ। ਆਪਣੇ ਵਿਚੋਂ ਕਿਸੇ ਨੂੰ ਵੀ ਇਕ ਦੂਜੇ ਦੀ ਸ਼ਹਵਤ ਦਾ ਨਿਸ਼ਾਨਾ ਨਾ ਸਮਝੋ।[33]

ਮੈਂ ਮੰਨਦਾ ਹਾਂ ਕਿ ਪਤੀ ਪਤਨੀ ਵਿਚਕਾਰ ਇਕ ਦੂਜੇ ਤੋਂ ਕੋਈ ਭੇਤ ਨਹੀਂ ਹੋਣੇ ਚਾਹੀਦੇ। ਮੇਰਾ ਯਕੀਨ ਹੈ ਕਿ ਪਤੀ ਪਤਨੀ ਇਕ ਦੂਜੇ ਨਾਲ ਇਕਮਿਕ ਹੋ ਜਾਂਦੇ ਹਨ। ਉਹ ਇਕ ਵਿਚ ਦੋ ਅਤੇ ਦੋ ਵਿਚ ਇਕ ਹੁੰਦੇ ਹਨ।[34]

### ਜਬਰੀ ਵਿਆਹ

ਆਪਣੀਆਂ ਧੀਆਂ ਉਤੇ ਵਿਆਹ ਠੋਸਣਾ ਮਾਪਿਆਂ ਲਈ ਬਿਲਕੁਲ ਗ਼ਲਤ ਹੈ। ਆਪਣੀਆਂ ਧੀਆਂ ਨੂੰ ਆਪਣੀ ਰੋਜ਼ੀ ਕਮਾਉਣ ਦੇ ਅਯੋਗ ਰਹਿਣ ਦੇਣਾ ਵੀ ਗ਼ਲਤ ਹੈ। ਕਿਸੇ ਪਿਉ ਨੂੰ ਹੱਕ ਨਹੀਂ ਕਿ ਉਹ ਧੀ ਨੂੰ ਘਰੋਂ ਬਾਹਰ ਕੱਢ ਦੇਵੇ ਕਿਉਂਕਿ ਉਹ ਵਿਆਹ ਤੋਂ ਇਨਕਾਰ ਕਰਦੀ ਹੈ।[35]

### ਸਿਵਿਲ ਮੈਰਿਜ

ਮੇਰਾ ਉਹਨਾਂ (ਸਿਵਿਲ ਮੈਰਿਜਾਂ) ਵਿਚ ਵਿਸ਼ਵਾਸ ਨਹੀਂ, ਪਰ ਸੁਧਾਰ ਦੀ ਖਾਤਰ ਅਤਿ–ਲੁੜੀਂਦੇ ਸੁਧਾਰ ਵਜੋਂ ਸਿਵਿਲ ਮੈਰਿਜ ਦੀ ਸੰਸਥਾ ਦਾ ਮੈਂ ਸਵਾਗਤ ਕਰਦਾ ਹਾਂ।[36]

## 58. ਬੱਚੇ

ਜੇ ਮੈਂ ਭਾਰਤ ਵਿਚਲੇ, ਅਤੇ ਹਾਂ, ਜੇ ਮੇਰੇ ਵਿਚ ਤਾਕਤ ਹੋਵੇ, ਦੁਨੀਆ ਵਿਚਲੇ ਘੱਟ ਤੋਂ ਘੱਟ ਜੀਵਾਂ ਦੇ ਦੁੱਖ ਨਾਲ ਆਪਣੇ ਆਪ ਨੂੰ ਇਕਮਿਕ ਕਰਨਾ ਹੋਵੇ, ਤਾਂ ਮੈਨੂੰ ਉਹਨਾਂ ਬੱਚਿਆਂ ਦੇ ਗੁਨਾਹਾਂ ਨਾਲ ਇਕਮਿਕ ਹੋਣ ਦਿਓ, ਜਿਹੜੇ ਮੇਰੀ ਸੰਭਾਲ ਹੇਠ ਹਨ। ਅਤੇ ਪੂਰੀ ਨਿਮਰਤਾ ਨਾਲ ਇੰਝ ਕਰਦਿਆਂ, ਮੈਂ ਕਿਸੇ ਨਾ ਕਿਸੇ ਦਿਨ ਪਰਮਾਤਮਾ – ਸੱਚ ਦੇ ਆਹਮੋ–ਸਾਹਮਣੇ ਦਰਸ਼ਨ ਕਰਨ ਦੀ ਉਮੀਦ ਕਰਦਾ ਹਾਂ।[37]

### ਆਚਰਣ

ਬੱਚੇ ਆਪਣੇ ਮਾਪਿਆਂ ਦੇ ਜਿੰਨੇਂ ਕੁ ਸਰੀਰਕ ਲੱਛਣਾਂ ਨੂੰ ਵਿਰਸੇ ਵਿਚ ਲੈਂਦੇ ਹਨ, ਓਨੇ ਹੀ ਹੋਰ ਗੁਣਾਂ ਨੂੰ ਵੀ ਲੈਂਦੇ ਹਨ। ਮਾਹੌਲ ਮਹੱਤਵਪੂਰਣ ਭੂਮਿਕਾ ਜ਼ਰੂਰ ਨਿਭਾਉਂਦਾ ਹੈ, ਪਰ ਮੂਲ ਸਰਮਾਇਆ, ਜਿਸ ਤੋਂ ਕੋਈ ਬੱਚਾ ਜੀਵਨ ਆਰੰਭ ਕਰਦਾ ਹੈ, ਉਹ ਪੂਰਵਜਾਂ ਤੋਂ ਵਿਰਸੇ ਵਿਚ

ਮਿਲਦਾ ਹੈ। ਮੈਂ ਹਮੇਸ਼ਾ ਦੇਖਿਆ ਹੈ ਕਿ ਬੱਚੇ ਵਿਰਾਸਤ ਦੇ ਮੰਦੇ ਅਸਰਾਂ ਨੂੰ ਸਫ਼ਲਤਾ ਨਾਲ ਦੂਰ ਕਰ ਲੈਂਦੇ ਹਨ। ਇਸਦਾ ਕਾਰਨ ਇਹ ਹੈ ਕਿ ਸ਼ੁੱਧਤਾਈ ਆਤਮਾ ਦਾ ਜਮਾਂਦਰੂ ਲੱਛਣ ਹੈ।[38]

ਰੂੰ ਵਿਚ ਲਪੇਟੇ ਬੱਚੇ ਸਦਾ ਹੀ ਹਰ ਲੋਭ ਜਾਂ ਲਾਗ ਤੋਂ ਬੇਅਸਰ ਨਹੀਂ ਹੁੰਦੇ।[39]

ਅਸਲੀ ਖਾਸੀਅਤ ਜਿਹੜੀ ਮਾਪੇ ਸਾਰਿਆਂ ਨੂੰ ਇਕੋ ਜਿੰਨੀ ਵੰਡ ਸਕਦੇ ਹਨ, ਉਹ ਹੈ ਆਪਣਾ ਆਚਰਣ ਅਤੇ ਵਿਦਿਅਕ ਸਹੂਲਤਾਂ। ਮਾਪਿਆਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਉਹ ਆਪਣੇ ਧੀਆਂ ਪੁੱਤਰਾਂ ਨੂੰ ਸਵੈ–ਨਿਰਭਰ, ਖ਼ੂਨ–ਪਸੀਨੇ ਨਾਲ ਈਮਾਨਦਾਰ ਰੋਜ਼ੀ ਕਮਾਉਣ ਦੇ ਚੰਗੀ ਤਰ੍ਹਾਂ ਸਮਰੱਥ ਬਣਾਉਣ।[40]

### ਬੱਚਿਆਂ ਤੋਂ ਸਬਕ

ਇਹ ਬਿਲਕੁਲ ਸੱਚ ਹੈ, ਮੈਂ ਪੂਰੀ ਨਿਮਰਤਾ ਨਾਲ ਇਹ ਜ਼ਰੂਰ ਮੰਨਾਂਗਾ, ਕਿ ਭਾਵੇਂ ਕਿੰਨਾ ਹੀ ਬੇਲਾਗ਼ ਤਰੀਕੇ ਨਾਲ ਕਿਉਂ ਨਾ ਹੋਵੇ, ਮੈਂ ਆਪਣੀ ਹਸਤੀ ਦੀ ਰਗ ਰਗ ਵਿਚ ਪ੍ਰੇਮ ਪੇਸ਼ ਕਰਨ ਦੀ ਕੋਸ਼ਿਸ਼ ਕਰਦਾ ਹਾਂ। ਮੈਂ ਆਪਣੇ ਸਿਰਜਣਹਾਰ ਦੀ ਹੋਂਦ ਬਾਰੇ ਜਾਨਣ ਲਈ ਬੇਸਬਰ ਹਾਂ, ਜਿਹੜਾ ਮੇਰੇ ਲਈ ਸੱਚ ਦਾ ਸਾਕਾਰ ਰੂਪ ਹੈ ਅਤੇ ਆਪਣੇ ਪੇਸ਼ਾਵਰ ਜੀਵਨ ਦੇ ਮੁੱਢਲੇ ਹਿੱਸੇ ਵਿਚ ਮੈਨੂੰ ਪਤਾ ਲੱਗਾ ਕਿ ਜੇ ਮੈਂ ਸੱਚ ਨੂੰ ਪ੍ਰਾਪਤ ਕਰਨਾ ਹੈ ਤਾਂ ਮੈਨੂੰ, ਆਪਣੀ ਜ਼ਿੰਦਗੀ ਦੀ ਕੀਮਤ ਉਤ ਵੀ, ਪ੍ਰੇਮ ਦੇ ਨੇਮ ਨੂੰ ਮੰਨਣਾ ਚਾਹੀਦਾ ਹੈ। ਅਤੇ ਕਿਉਂਕਿ ਮੈਨੂੰ ਬੱਚਿਆਂ ਦੀ ਨਿਆਮਤ ਮਿਲੀ ਹੋਈ ਸੀ, ਮੈਨੂੰ ਪਤਾ ਲੱਗਾ ਕਿ ਪ੍ਰੇਮ ਦਾ ਨੇਮ ਨਨ੍ਹੇ–ਮੁੰਨੇ ਬੱਚਿਆਂ ਰਾਹੀਂ ਸਭ ਤੋਂ ਵੱਧ ਚੰਗੀ ਤਰ੍ਹਾਂ ਸਮਝਿਆ ਅਤੇ ਸਿੱਖਿਆ ਜਾ ਸਕਦਾ ਹੈ।

ਮੈਂ ਅੰਤ੍ਰੀਵੀ ਤੌਰ ਉਤੇ ਵਿਸ਼ਵਾਸ ਰਖਦਾ ਹਾਂ ਕਿ ਬੱਚਾ, ਸ਼ਬਦ ਦੇ ਮਾੜੇ ਅਰਥਾਂ ਵਿਚ, ਜਮਾਂਦਰੂ ਸ਼ਰਾਰਤੀ ਨਹੀਂ ਹੁੰਦਾ। ਜੇ ਮਾਪੇ ਆਪਣਾ ਵਿਵਹਾਰ ਠੀਕ ਰੱਖ ਸਕਣ ਜਦ ਕਿ ਬੱਚਾ ਵਧ ਰਿਹਾ ਹੁੰਦਾ ਹੈ, ਉਸਦੇ ਜਨਮ ਤੋਂ ਪਹਿਲਾਂ ਅਤੇ ਪਿੱਛੋਂ, ਤਾਂ ਇਹ ਪ੍ਰਸਿੱਧ ਸਚਾਈ ਹੈ ਕਿ ਬੱਚਾ ਮੂਲ–ਪ੍ਰਵਿਰਤੀ ਵਜੋਂ ਹੀ ਸੱਚ ਦਾ ਨੇਮ ਅਤੇ ਪਿਆਰ ਦਾ ਨੇਮ ਮੰਨੇਗਾ ਅਤੇ ਆਪਣੇ ਜੀਵਨ ਦੇ ਮੁਢਲੇ ਸਮੇਂ ਵਿਚ ਜਦੋਂ ਮੈਂ ਇਹ ਸਬਕ ਸਿੱਖ ਲਿਆ, ਤਾਂ ਮੇਰੇ ਜੀਵਨ ਵਿਚ ਹੌਲੀ ਹੌਲੀ ਪਰ ਸਪਸ਼ਟ ਤਬਦੀਲੀ ਆਉਣ ਲੱਗ ਪਈ।...

ਅਤੇ ਮੇਰੇ ਉਤੇ ਯਕੀਨ ਕਰੋ ਕਿ ਸੈਂਕੜਿਆਂ ਦੇ, ਮੈਂ ਸਗੋਂ ਕਹਿਣ ਲੱਗਾ ਜਾਂ ਹਜ਼ਾਰਾਂ ਹੀ ਬੱਚਿਆਂ ਦੇ ਤਜਰਬੇ ਤੋਂ ਮੈਂ ਜਾਣਦਾ ਹਾਂ ਕਿ ਤੁਹਾਡੇ ਅਤੇ ਮੇਰੇ ਨਾਲੋਂ ਉਹਨਾਂ ਵਿਚ ਇੱਜ਼ਤ ਦੀ ਭਾਵਨਾ ਸ਼ਾਇਦ ਵਧੇਰੇ ਸੂਖਮ ਹੁੰਦੀ ਹੈ। ਜੇ ਅਸੀਂ ਕਿਤੇ ਆਪਣੇ ਆਪ ਨੂੰ ਹਲੀਮ ਬਣਾ ਲਈਏ, ਤਾਂ ਜ਼ਿੰਦਗੀ ਦੇ ਵੱਡੇ ਤੋਂ ਵੱਡੇ ਸਬਕ ਅਸੀਂ ਪੜ੍ਹੇ–ਲਿਖੇ ਬਾਲਗ਼ਾਂ ਤੋਂ ਨਹੀਂ ਸਿੱਖਾਂਗੇ, ਸਗੋਂ ਅਣਜਾਣ ਕਹੇ ਜਾਂਦੇ ਬੱਚਿਆਂ ਤੋਂ ਸਿੱਖਾਂਗੇ।

ਯਸੂਹ ਮਸੀਹ ਨੇ ਇਸ ਨਾਲੋਂ ਵਧੇਰੇ ਉੱਚਾ ਅਤੇ ਸ਼ਾਨਦਾਰ ਸੱਚ ਕਦੀ ਨਹੀਂ ਸੀ ਉਚਰਿਆ ਜਦੋਂ ਉਸਨੇ ਕਿਹਾ ਸੀ ਕਿ ਸਿਆਣਪ ਬੱਚਿਆਂ ਦੇ ਮੂੰਹਾਂ ਵਿਚੋਂ ਨਿਕਲਦੀ ਹੈ। ਮੈਂ ਇਸ ਵਿਚ ਯਕੀਨ ਰਖਦਾ ਹਾਂ। ਖੁਦ ਆਪਣੇ ਤਜਰਬੇ ਵਿਚ ਮੈਂ ਇਹ ਦੇਖਿਆ ਹੈ ਕਿ ਜੇ ਅਸੀਂ ਨਿਮਰਤਾ ਅਤੇ ਮਾਸੂਮੀਅਤ ਨਾਲ ਬੱਚਿਆਂ ਕੋਲ ਜਾਈਏ, ਤਾਂ ਅਸੀਂ ਉਹਨਾਂ ਤੋਂ ਸਿਆਣਪ ਸਿਖਾਂਗੇ।...

ਜੇ ਇਸ ਦੁਨੀਆ ਵਿਚ ਅਸੀਂ ਅਸਲੀ ਅਮਨ ਪ੍ਰਾਪਤ ਕਰਨਾ ਹੈ ਅਤੇ ਜੇ ਅਸੀਂ ਜੰਗ ਦੇ ਵਿਰੁੱਧ ਅਸਲੀ ਜੰਗ ਚਲਾਉਣੀ ਹੈ, ਤਾਂ ਸਾਨੂੰ ਬੱਚਿਆਂ ਤੋਂ ਆਰੰਭ ਕਰਨਾ ਪਵੇਗਾ; ਅਤੇ ਜੇ ਉਹ ਆਪਣੀ ਕੁਦਰਤੀ ਮਾਸੂਮੀਅਤ ਵਿਚ ਵੱਡੇ ਹੋਣ, ਤਾਂ ਸਾਨੂੰ ਘੋਲ ਨਹੀਂ ਕਰਨਾ ਪਵੇਗਾ, ਸਾਨੂੰ ਨਿਹਫਲ ਪ੍ਰਸਤਾਵ ਪਾਸ ਨਹੀਂ ਕਰਨੇ ਪੈਣਗੇ। ਸਗੋਂ ਅਸੀਂ ਪਿਆਰ ਤੋਂ ਪਿਆਰ ਵੱਲ, ਅਤੇ ਅਮਨ ਤੋਂ ਅਮਨ ਵੱਲ ਵਧਦੇ ਜਾਵਾਂਗੇ ਜਦੋਂ ਤੱਕ ਕਿ ਦੁਨੀਆ ਦੇ ਸਾਰੇ ਕੋਨਿਆਂ ਤੱਕ ਆਖਰ ਉਹ ਅਮਨ ਅਤੇ ਪਿਆਰ ਨਹੀਂ ਫੈਲ ਜਾਂਦਾ ਜਿਸ ਦੀ ਕਿ ਸਾਰੀ ਦੁਨੀਆ ਚੇਤ ਜਾਂ ਅਚੇਤ ਤੌਰ ਉਤੇ ਭੁੱਖੀ ਹੈ।[41]

## 59. ਸੰਤਾਨ–ਸੰਜਮ

### ਉਤਪਤੀ ਦਾ ਕਾਰਜ

ਮੇਰਾ ਖਿਆਲ ਹੈ ਕਿ ਇਹ ਵਿਸ਼ਵਾਸ ਕਰਨਾ ਜਹਾਲਤ ਦੀ ਹੱਦ ਹੈ ਕਿ ਸੰਭੋਗ ਇਕ ਸਵੈਧੀਨ ਕਾਰਜ ਹੈ, ਸੌਣ ਜਾਂ ਖਾਣ ਜਿੰਨਾ ਹੀ ਜ਼ਰੂਰੀ। ਦੁਨੀਆ ਆਪਣੀ ਹੋਂਦ ਲਈ ਉਤਪਤੀ ਦੇ ਕਾਰਜ ਉਤੇ ਨਿਰਭਰਤਾ ਕਰਦੀ ਹੈ, ਅਤੇ ਕਿਉਂਕਿ ਇਹ ਸੰਸਾਰ ਪਰਮਾਤਮਾ ਦਾ ਖੇਲ–ਮੈਦਾਨ ਹੈ ਅਤੇ ਉਸਦੀ ਸ਼ਾਨ ਦਾ ਪ੍ਰਤਿਬਿੰਬ ਹੈ, ਇਸ ਲਈ ਉਤਪਤੀ ਦੇ ਕਾਰਜ ਨੂੰ ਦੁਨੀਆ ਦੇ ਵਾਧੇ ਲਈ ਕੰਟਰੋਲ ਕੀਤਾ ਜਾਣਾ ਚਾਹੀਦਾ ਹੈ। ਜਿਹੜਾ ਬੰਦਾ ਇਹ ਗੱਲ ਸਮਝਦਾ ਹੈ, ਉਹ ਆਪਣੀ ਸ਼ਹਿਵਤ ਉਤੇ ਹਰ ਕੀਮਤ ਤੇ ਕਾਬੂ ਰਖੇਗਾ, ਆਪਣੇ ਬੱਚਿਆਂ ਦੇ ਸਰੀਰਕ, ਦਿਮਾਗ਼ੀ ਅਤੇ ਰੂਹਾਨੀ ਭਲੇ ਲਈ ਲੁੜੀਂਦੇ ਗਿਆਨ ਨਾਲ ਆਪਣੇ ਆਪ ਨੂੰ ਲੈਸ ਕਰੇਗਾ, ਅਤੇ ਆਪਣੀ ਔਲਾਦ ਨੂੰ ਇਸ ਗਿਆਨ ਦਾ ਲਾਭ ਪੁੰਚਾਇਗਾ।[42]

ਸੰਭੋਗ ਖੁਸ਼ੀ ਦੀ ਖਾਤਰ ਨਹੀਂ, ਸਗੋਂ ਬੱਚੇ ਪੈਦਾ ਕਰਨ ਲਈ ਕੀਤਾ ਜਾਂਦਾ ਹੈ। ਅਤੇ ਸੰਭੋਗ ਜੁਰਮ ਹੁੰਦਾ ਹੈ ਜਦੋਂ ਬੱਚਿਆਂ ਲਈ ਇੱਛਾ ਗ਼ੈਰ–ਹਾਜ਼ਰ ਹੋਵੇ।[43]

ਇਕ ਵਾਰੀ ਜਦੋਂ ਇਹ ਵਿਚਾਰ ਆਦਮੀ ਅਤੇ ਔਰਤ ਨੂੰ ਮੱਲ ਲੈਂਦਾ ਹੈ ਕਿ ਲਿੰਗ ਅਤੇ ਯੋਨੀ ਦਾ ਇਕੋ ਇਕ ਅਤੇ ਸ਼ਾਨਦਾਰ ਕਾਰਜ ਸੰਤਾਨ–ਉਤਪਤੀ ਹੈ, ਤਾਂ ਫਿਰ ਹੋਰ ਕਿਸੇ ਵੀ ਮੰਤਵ ਲਈ ਸੰਭੋਗ ਨੂੰ ਉਹ ਵੀਰਯ ਦੀ ਮੁਜਰਮਾਨਾ ਬਰਬਾਦੀ ਸਮਝਣਗੇ ਅਤੇ ਇਸਦੇ ਸਿੱਟੇ ਵਜੋਂ ਔਰਤ ਅਤੇ ਮਰਦ ਵਿਚ ਪੈਦਾ ਹੁੰਦੀ ਉਤੇਜਨਾ ਨੂੰ ਉਹ ਸ਼ਕਤੀ ਦੀ ਓਨੀ ਹੀ ਮੁਜਰਮਾਨਾ ਬਰਬਾਦੀ ਸਮਝਣਗੇ।[44]

ਬੰਦੇ ਦੇ ਕੰਨਾਂ ਵਿਚ ਇਹ ਉੱਚੀ ਉੱਚੀ ਬੋਲ ਕੇ ਪਾਇਆ ਜਾਂਦਾ ਹੈ ਕਿ ਕਾਮ ਚੇਸ਼ਟਾ ਦੀ ਸੰਤੁਸ਼ਟੀ ਵੀ ਉਸੇ ਤਰ੍ਹਾਂ ਪਵਿੱਤਰ ਫ਼ਰਜ਼ ਹੈ ਜਿਸ ਤਰ੍ਹਾਂ ਦਾ ਕਾਨੂੰਨੀ ਤੌਰ ਉਤੇ ਲਏ ਗਏ ਕਰਜ਼ ਨੂੰ ਅਦਾ ਕਰਨਾ, ਅਤੇ ਇੰਝ ਨਾ ਕਰਨ ਦੀ ਸਜ਼ਾ ਬੌਧਕ ਪਤਨ ਦੇ ਰੂਪ ਵਿਚ ਮਿਲੇਗੀ। ਇਸ ਕਾਮ ਚੇਸ਼ਟਾ ਨੂੰ ਸੰਤਾਨ ਦੀ ਇੱਛਾ ਨਾਲੋਂ ਵੱਖ ਕਰ ਲਿਆ ਗਿਆ ਹੈ ਅਤੇ ਗਰਭ–ਰੋਕੂ ਸਾਧਨਾਂ ਦੇ ਸਮਰਥਕਾਂ ਦਾ ਇਹ ਕਹਿਣਾ ਹੈ ਕਿ ਗਰਭ ਠਹਿਰਨਾ ਇਕ ਸਬੱਬ ਹੈ, ਜਿਸ ਨੂੰ ਰੋਕਿਆ ਜਾਣਾ ਚਾਹੀਦਾ ਹੈ ਸਿਵਾਏ ਉਸ ਹਾਲਤ ਦੇ ਕਿ ਦੋਵੇਂ ਧਿਰਾਂ ਬੱਚੇ ਪੈਦਾ ਕਰਨੇ ਚਾਹੁੰਦੀਆਂ ਹੋਣ। ਮੈਂ ਇਹ ਕਹਿਣ ਦੀ ਹਿੰਮਤ ਕਰਾਂਗਾ ਕਿ ਇਹ ਸਭ ਤੋਂ ਖਤਰਨਾਕ ਸਿਧਾਂਤ ਦਾ ਪਰਚਾਰ ਹੈ।

ਕਾਮ ਚੇਸ਼ਟਾ ਨਫ਼ੀਸ ਅਤੇ ਉੱਤਮ ਚੀਜ਼ ਹੈ। ਇਸ ਵਿਚ ਸ਼ਰਮ ਵਾਲੀ ਕੋਈ ਵੀ ਗੱਲ ਨਹੀਂ। ਪਰ ਇਸਦਾ ਮੰਤਵ ਸਿਰਫ਼ ਉਤਪਤੀ ਦਾ ਕਾਰਜ ਹੈ। ਇਸਦੀ ਹੋਰ ਕੋਈ ਵੀ ਵਰਤੋਂ ਪਰਮਾਤਮਾ ਅਤੇ ਮਨੁੱਖਤਾ ਦੇ ਖਿਲਾਫ਼ ਗੁਨਾਹ ਹੈ।[35]

## ਕਲਾਤਮਕ ਪਹੁੰਚ

ਮਨੁੱਖ ਨਿਰਸੰਦੇਹ ਕਲਾਕਾਰ ਅਤੇ ਸਿਰਜਕ ਹੈ। ਨਿਰਸੰਦੇਹ ਉਸ ਵਿਚ ਸੁੰਦਰਤਾ ਅਤੇ ਇਸ ਲਈ ਰੰਗ ਹੋਣਾ ਚਾਹੀਦਾ ਹੈ। ਉਸਦੀ ਕਲਾਤਮਕ ਅਤੇ ਰਚਨੇਈ ਪ੍ਰਕਿਰਤੀ ਨੇ ਆਪਣੇ ਅਤਿ ਚੰਗੇ ਰੂਪ ਵਿਚ, ਉਸਨੂੰ ਨਿਖੇੜ ਕਰਨਾ ਅਤੇ ਇਹ ਜਾਨਣਾ ਸਿਖਾਇਆ ਕਿ ਰੰਗਾਂ ਦਾ ਕੋਈ ਵੀ ਜਮਘਟ ਸੁੰਦਰਤਾ ਦੀ ਕੋਈ ਨਿਸ਼ਾਨੀ ਨਹੀਂ, ਨਾ ਹੀ ਖੁਸ਼ੀ ਮਾਨਣ ਦੀ ਹਰ ਭਾਵਨਾ ਆਪਣੇ ਆਪ ਵਿਚ ਚੰਗੀ ਹੈ। ਕਲਾ ਲਈ ਮਨੁੱਖ ਦੀ ਅੱਖ ਨੇ ਉਸਨੂੰ ਲਾਭਕਾਰੀ ਹੋਣ ਵਿਚ ਖੁਸ਼ੀ ਲੱਭਣਾ ਸਿਖਾਇਆ।

ਇਸ ਤਰ੍ਹਾਂ ਆਪਣੇ ਵਿਕਾਸ ਦੇ ਮੁੱਢਲੇ ਪੜਾਅ ਉਤੇ ਉਸਨੇ ਸਿੱਖਿਆ ਕਿ ਉਸਨੇ ਖਾਣਾ ਹੈ ਪਰ ਖਾਣ ਦੀ ਖਾਤਰ ਨਹੀਂ, ਜਿਵੇਂ ਸਾਡੇ ਵਿਚੋਂ ਕੁਝ ਲੋਕ ਅਜੇ ਵੀ ਕਰਦੇ ਹਨ, ਸਗੋਂ ਉਸਨੂੰ ਖਾਣਾ ਚਾਹੀਦਾ ਹੈ ਤਾਂ ਕਿ ਉਹ ਜਿਊ ਸਕੇ। ਮਗਰਲੇ ਪੜਾਅ ਉਤੇ ਉਸਨੇ ਹੋਰ ਸਿੱਖਿਆ ਕਿ ਨਾ ਸੁੰਦਰਤਾ ਅਤੇ ਨਾ ਹੀ ਖੁਸ਼ੀ ਜਿਊਣ ਦੀ ਖਾਤਰ ਜਿਊਣ ਵਿਚ ਪਾਈ ਜਾਂਦੀ ਹੈ, ਸਗੋਂ ਉਸਨੂੰ ਆਪਣੇ ਸਾਥੀ ਜੀਵਾਂ ਦੀ ਅਤੇ ਉਹਨਾਂ ਦੇ ਰਾਹੀਂ ਆਪਣੇ ਸਿਰਜਣਹਾਰ ਦੀ ਸੇਵਾ ਕਰਨ ਲਈ ਜਿਊਣਾ ਚਾਹੀਦਾ ਹੈ।

ਇਸੇ ਤਰ੍ਹਾਂ ਜਦੋਂ ਉਸਨੇ ਸੰਭੋਗ ਦੇ ਖੁਸ਼ੀਦਾਇਕ ਹੋਣ ਦੇ ਵਰਤਾਰੇ ਬਾਰੇ ਸੋਚਿਆ ਤਾਂ ਉਸਨੂੰ ਪਤਾ ਲੱਗਾ ਕਿ ਦੂਜੇ ਹਰ ਗਿਆਨ–ਇੰਦਰੇ ਵਾਂਗ, ਉਤਪਤੀ ਦੇ ਇਸ ਇੰਦਰੇ ਦੀ ਵੀ ਚੰਗੀ ਅਤੇ ਮਾੜੀ ਵਰਤੋਂ ਹੁੰਦੀ ਹੈ ਅਤੇ ਉਸਨੇ ਦੇਖਿਆ ਕਿ ਇਸਦਾ ਅਸਲੀ ਕਾਰਜ, ਇਸਦੀ ਠੀਕ ਵਰਤੋਂ, ਇਸਨੂੰ ਉਤਪਤੀ ਤੱਕ ਸੀਮਿਤ ਕਰਨਾ ਸੀ। ਹੋਰ ਕੋਈ ਵੀ ਵਰਤੋਂ ਜਿਹੜੀ ਉਸਨੂੰ ਦਿੱਸੀ, ਬਦਸੂਰਤੀ ਵਾਲੀ ਸੀ, ਉਸਨੇ ਇਹ ਵੀ ਦੇਖਿਆ ਕਿ ਇਸਦੇ ਬੜੇ ਗੰਭੀਰ ਸਿੱਟੇ ਨਿਕਲ ਸਕਦੇ ਸਨ, ਵਿਅਕਤੀ ਲਈ ਵੀ ਅਤੇ ਨਸਲ ਲਈ ਵੀ।[46]

## ਸੰਤਾਨ–ਸੰਜਮ ਦੀ ਲੋੜ

ਸੰਤਾਨ–ਸੰਜਮ ਦੀ ਲੋੜ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਪਰ ਇਕੋ ਇਕ ਢੰਗ ਜਿਹੜਾ ਜੁਗਾਂ ਤੋਂ ਸਾਡੇ ਤੱਕ ਪੁੱਜਾ ਹੈ, ਉਹ ਹੈ ਸਵੈਕਾਬੂ ਜਾਂ ਬ੍ਰਹਮਚਰਯ ਦਾ। ਇਹ ਅਚੁਕ, ਸਰਵਸ੍ਰੇਸ਼ਟ ਇਲਾਜ ਹੈ ਜਿਹੜਾ ਉਹਨਾਂ ਨੂੰ ਲਾਭ ਪੁਚਾਉਂਦਾ ਹੈ, ਜਿਹੜੇ ਇਸ ਉਤੇ ਅਮਲ ਕਰਦੇ ਹਨ ਅਤੇ ਡਾਕਟਰ ਮਨੁੱਖਤਾ ਦਾ ਧੰਨਵਾਦ ਜਿੱਤਣਗੇ ਜੇ, ਸੰਤਾਨ–ਸੰਜਮ ਦੇ ਬਣਾਵਟੀ ਸਾਧਨ ਘੜਣ ਦੀ ਥਾਂ, ਉਹ ਸਵੈ–ਕਾਬੂ ਦੇ ਸਾਧਨ ਲੱਭ ਸੱਕਣ।...

ਬਣਾਵਟੀ ਢੰਗ ਬਦੀ ਦੀ ਕੀਮਤ ਵਧਾਉਣ ਵਾਂਗ ਹਨ। ਇਹ ਮਰਦਾਂ ਅਤੇ ਔਰਤਾਂ ਨੂੰ ਲਾਪ੍ਰਵਾਹ ਬਣਾ ਦੇਂਦੇ ਹਨ ਅਤੇ ਇਹਨਾ ਢੰਗਾਂ ਨੂੰ ਜੋ ਸਤਿਕਾਰਯੋਗਤਾ ਦਿੱਤੀ ਜਾ ਰਹੀ ਹੈ, ਉਹ ਵਿਅਕਤੀ ਉਤੇ ਲੋਕ–ਰਾਏ ਵਲੋਂ ਲਾਈਆਂ ਗਈਆਂ ਬੰਦਸ਼ਾਂ ਨੂੰ ਖਤਮ ਕਰਨ ਵਿਚ ਤੇਜ਼ੀ ਲਿਆਇਗੀ। ਬਣਾਵਟੀ ਢੰਗਾਂ ਨੂੰ ਅਪਣਾਉਣ ਦਾ ਲਾਜ਼ਮੀ ਸਿੱਟਾ ਨਾਮਰਦੀ ਅਤੇ ਤੰਤਵੀ ਕਮਜ਼ੋਰੀ ਵਿਚ ਨਿਕਲੇਗਾ। ਇਲਾਜ ਬੀਮਾਰੀ ਨਾਲੋਂ ਵੀ ਮਾੜਾ ਨਿਕਲੇਗਾ।

ਆਪਣੇ ਕਾਰਜਾਂ ਦੇ ਸਿੱਟਿਆਂ ਤੋਂ ਬਚਣ ਦੀ ਕੋਸ਼ਿਸ਼ ਕਰਨਾ ਗ਼ਲਤ ਅਤੇ ਅਨੈਤਿਕ ਹੁੰਦਾ ਹੈ। ਬਹੁਤਾ ਖਾਣ ਵਾਲੇ ਲਈ ਚੰਗਾ ਹੈ ਕਿ ਉਹਦੇ ਪੀੜ ਹੋਵੇ ਅਤੇ ਉਹ ਵਰਤ ਰਖੇ। ਉਸਦੇ ਲਈ ਮਾੜਾ ਹੈ ਕਿ ਬਹੁਤ ਖਾਂਦਾ ਰਹੇ ਅਤੇ ਫਿਰ ਟਾਨਿਕਾਂ ਅਤੇ ਹੋਰ ਦਵਾਈਆਂ ਲੈ ਕੇ ਇਸਦੇ ਸਿੱਟਿਆਂ ਤੋਂ ਬਚਦਾ ਰਹੇ। ਬੰਦੇ ਲਈ ਇਹ ਹੋਰ ਵੀ ਮਾੜੀ ਗੱਲ ਹੈ ਕਿ ਉਹ ਆਪਣੇ ਪਾਸ਼ਵੀ ਵੇਗਾਂ ਮਗਰ ਲੱਗਾ ਰਹੇ ਅਤੇ ਆਪਣੇ ਕਾਰਜਾਂ ਦੇ ਸਿੱਟਿਆਂ ਤੋਂ ਬਚਦਾ ਰਹੇ। ਪ੍ਰਕਿਰਤੀ ਕਠੋਰ ਹੁੰਦੀ ਹੈ ਅਤੇ ਆਪਣੇ ਕਾਨੂੰਨਾਂ ਦੀ ਅਜਿਹੀ ਕਿਸੇ ਵੀ ਉਲੰਘਣਾ ਦਾ ਪੂਰਾ ਬਦਲਾ ਲਵੇਗੀ। ਨੈਤਿਕ ਸਿੱਟੇ ਸਿਰਫ਼ ਨੈਤਿਕ ਬੰਦਸ਼ਾਂ ਨਾਲ ਹੀ ਪੈਦਾ ਕੀਤੇ ਜਾ ਸਕਦੇ ਹਨ। ਬਾਕੀ ਸਭ ਬੰਦਸ਼ਾਂ ਉਸ ਮੰਤਵ ਦੇ ਹੀ ਉਲਟ ਜਾਂਦੀਆਂ ਹਨ, ਜਿਸ ਲਈ ਉਹ ਲਾਈਆਂ ਗਈਆਂ ਹੁੰਦੀਆਂ ਹਨ।[47]

## ਬਹੁਤੀ ਵੱਸੋਂ

ਜੇ ਇਹ ਦਾਅਵਾ ਕੀਤਾ ਜਾਏ ਕਿ ਬਹੁਤ–ਵੱਸੋਂ ਕਾਰਨ ਕੌਮ ਲਈ ਸੰਤਾਨ–ਸੰਜਮ ਜ਼ਰੂਰੀ ਹੈ,ਤਾਂ ਮੈਂ ਇਸ ਪ੍ਰਸਤਾਵਨਾ ਨੂੰ ਨਹੀਂ ਮੰਨਦਾ। ਇਹ ਕਦੀ ਸਾਬਤ ਨਹੀਂ ਕੀਤੀ ਗਈ। ਮੇਰੀ ਰਾਇ ਵਿਚ, ਠੀਕ ਭੂਮੀ ਪ੍ਰਬੰਧ, ਚੰਗੇਰੀ ਖੇਤੀ ਅਤੇ ਪੂਰਕ ਸਨਅਤ ਨਾਲ ਇਹ ਦੇਸ਼ ਉਸ ਨਾਲੋਂ ਦੁਗਣੀ ਵੱਸੋਂ ਨੂੰ ਪਾਲਣ ਦੇ ਸਮਰੱਥ ਹੈ, ਜਿੰਨੀਂ ਇਸ ਵਿਚ ਇਸ ਵੇਲੇ ਰਹਿ ਰਹੀ ਹੈ।[48]

ਵਧਦੇ ਜਨਮ–ਦਰ ਦਾ ਹਊਆ ਕੋਈ ਨਵੀਂ ਚੀਜ਼ ਨਹੀਂ। ਇਹ ਕਈ ਵਾਰੀ ਦਿਖਾਇਆ ਜਾਂਦਾ ਰਿਹਾ ਹੈ। ਵੱਸੋਂ ਵਿਚ ਵਾਧਾ ਕੋਈ ਅਜਿਹੀ ਮੁਸੀਬਤ ਨਹੀਂ, ਨਾ ਹੀ ਇਸ ਤਰ੍ਹਾਂ ਦੀ ਸਮਝੀ ਜਾਣੀ ਚਾਹੀਦੀ ਹੈ, ਜਿਸ ਤੋਂ ਬਚਿਆ ਜਾਣਾ ਜ਼ਰੂਰੀ ਹੋਵੇ। ਬਣਾਵਟੀ ਢੰਗਾਂ ਨਾਲ ਇਸ ਨੂੰ ਨਿਯਮਤ ਜਾਂ ਸੀਮਿਤ ਕਰਨਾ ਪਹਿਲੇ ਦਰਜੇ ਦੀ ਬਿਪਤਾ ਹੈ, ਭਾਵੇਂ ਅਸੀਂ ਇਸਨੂੰ ਜਾਣਦੇ ਹੋਈਏ ਜਾਂ ਨਾ। ਇਹ ਨਸਲ ਨੂੰ ਲਾਜ਼ਮੀ ਹੀ ਨੀਵਾਂ ਲੈ ਜਾਇਗੀ ਜੇ ਇਹ ਸਰਬ–ਵਿਆਪਕ ਹੋ ਜਾਂਦੀ ਹੈ, ਜੇ ਅਜਿਹਾ ਨਹੀਂ ਤਾਂ ਇਹ ਰੱਬ ਦਾ ਸ਼ੁਕਰ ਹੈ। ਇਹ ਸੰਭਵ ਤੌਰ ਉਤੇ ਕਦੀ ਨਹੀਂ ਹੋਵੇਗੀ। ਵਧਾਅ, ਜੰਗਾਂ ਅਤੇ ਕਾਲ ਉਸ ਲਾਅਨਤੀ ਸ਼ਹਿਵਤ ਦੀਆਂ ਲਾਅਨਤੀ ਜੜ੍ਹਾਂ ਹਨ ਜਿਹੜੀ ਅਣਚਾਹੇ ਬੱਚਿਆਂ ਲਈ ਜ਼ਿੰਮੇਵਾਰ ਹੁੰਦੀ ਹੈ। ਜੇ ਅਸੀਂ ਇਸ ਤੀਹਰੀ ਲਾਅਨਤ ਤੋਂ ਬਚ ਸਕੀਏ, ਤਾਂ ਅਸੀਂ ਸਵੈਕਾਬੂ ਦੇ ਸਰਵਸ੍ਰੇਸ਼ਠ ਇਲਾਜ ਰਾਹੀਂ ਅਣਚਾਹੇ ਬੱਚਿਆਂ ਦੀ ਲਾਅਨਤ ਤੋਂ ਵੀ ਬਚ ਜਾਵਾਂਗੇ। ਬਣਾਵਟੀ ਢੰਗਾਂ ਦੇ ਮਾੜੇ ਸਿੱਟਿਆਂ ਨੂੰ ਘੋਖੀ ਮਨੁੱਖ ਇਸ ਵੇਲੇ ਵੀ ਦੇਖ ਰਹੇ ਹਨ। ਪਰ ਨੈਤਿਕ ਖੇਤਰ ਦੀ ਉਲੰਘਣਾ ਕੀਤੇ ਬਿਨ੍ਹਾਂ, ਮੈਨੂੰ ਇਹ ਕਹਿਣ ਦੀ ਆਗਿਆ ਦਿਓ ਕਿ ਖਰਗੋਸ਼ਾਂ ਵਾਂਗ ਨਸਲ ਨੂੰ ਅੱਗੇ ਤੋਰਨਾ ਨਿਰਸੰਦੇਹ ਬੰਦ ਹੋਣਾ ਚਾਹੀਦਾ ਹੈ; ਪਰ ਇੰਝ ਨਹੀਂ ਕਿ ਇਸਦੇ ਸਿੱਟੇ ਵਜੋਂ ਵਡੇਰੀਆਂ ਬੁਰਾਈਆਂ ਫੈਲ ਜਾਣ। ਇਹ ਉਹਨਾਂ ਢੰਗਾਂ ਨਾਲ ਬੰਦ ਹੋਣਾ ਚਾਹੀਦਾ ਹੈ, ਜਿਹੜੇ ਆਪਣੇ ਆਪ ਵਿਚ ਨਸਲ ਨੂੰ ਉੱਤਮ ਬਣਾਉਂਦੇ ਹਨ। ਦੂਜੇ ਸ਼ਬਦਾਂ ਵਿਚ ਇਹ ਸਾਰਾ ਮਸਲਾ ਠੀਕ ਵਿਦਿਆ ਦੇਣ ਦਾ ਹੈ, ਜਿਹੜੀ ਜ਼ਿੰਦਗੀ ਦੇ ਹਰ ਖੇਤਰ ਨੂੰ ਆਪਣੀ ਲਪੇਟ ਵਿਚ ਲਵੇਗੀ, ਅਤੇ ਇਕ ਲਾਅਨਤ ਨਾਲ ਨਜਿਠਦਿਆਂ, ਇਹ ਬਾਕੀ ਸਾਰੀਆਂ ਲਾਅਨਤਾਂ ਨੂੰ ਵੀ ਆਪਣੇ ਘੇਰੇ ਵਿਚ ਲਵੇਗੀ। ਕਿਸੇ ਰਾਹ ਤੋਂ ਇਸ ਕਰਕੇ ਨਹੀਂ ਬਚਣਾ ਚਾਹੀਦਾ ਕਿਉਂਕਿ ਇਹ ਉੱਪਰ ਨੂੰ ਜਾਂਦਾ ਹੈ। ਉੱਪਰ ਵੱਲ ਨੂੰ ਮਨੁੱਖ ਦੀ ਤਰੱਕੀ ਦਾ ਮਤਲਬ ਹੈ ਸਦਾ ਵਧਦੀ ਮੁਸ਼ਕਲ, ਜਿਸਦਾ ਸਦਾ ਸਵਾਗਤ ਕੀਤਾ ਜਾਣਾ ਚਾਹੀਦਾ ਹੈ।[49]

ਮਨੁੱਖ ਨੂੰ ਦੋਹਾਂ ਵਿਚੋਂ ਕੋਈ ਇਕ ਰਸਤਾ ਚੁਨਣਾ ਚਾਹੀਦਾ ਹੈ, ਉਪਰ ਨੂੰ ਜਾਂਦਾ ਜਾਂ ਹੇਠਾਂ ਨੂੰ ਜਾਂਦਾ। ਪਰ ਉਸ ਵਿਚ ਕਿਉਂਕਿ ਜਾਂਗਲੀ ਵੀ ਹਾਜ਼ਰ ਹੈ, ਉਹ ਉੱਪਰ ਵੱਲ ਜਾਂਦੇ ਰਾਹ ਨਾਲੋਂ ਹੇਠਾਂ ਵੱਲ ਜਾਂਦਾ ਰਸਤਾ ਵਧੇਰੇ ਸੌਖੀ ਤਰ੍ਹਾਂ ਚੁਣੇਗਾ, ਖਾਸ ਕਰਕੇ ਜਦੋਂ ਹੇਠਾਂ ਨੂੰ ਜਾਂਦਾ ਰਸਤਾ ਉਸ ਅੱਗੇ ਸੁੰਦਰ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਮਨੁੱਖ ਸੌਖੀ ਤਰ੍ਹਾਂ ਗੋਡੇ ਟੇਕ ਦੇਂਦਾ ਹੈ ਜਦੋਂ ਗੁਨਾਹ ਨੂੰ ਗੁਣ ਦੇ ਚੋਗੇ ਵਿਚ ਪੇਸ਼ ਕੀਤਾ ਜਾਂਦਾ ਹੈ, ਅਤੇ ਇਹੀ ਹੈ ਜੋ ਮੇਰੀ ਸਟੋਪ ਅਤੇ ਦੂਜੇ ਲੋਕ ਕਰ ਰਹੇ ਹਨ।[50]

ਮੈਨੂੰ ਡਰ ਹੈ ਕਿ ਸੰਤਾਨ–ਸੰਜਮ ਦੇ ਹਿਮਾਇਤੀ ਇਹ ਪੱਕੀ ਗੱਲ ਹੀ ਸਮਝਦੇ ਹਨ ਕਿ ਪਾਸ਼ਵੀ ਵੇਗ ਵਿਚ ਵਿਲੀਨਤਾ ਜ਼ਿੰਦਗੀ ਲਈ ਜ਼ਰੂਰੀ ਚੀਜ਼ ਹੈ ਅਤੇ ਆਪਣੇ ਆਪ ਵਿਚ ਚਾਹੁਣਯੋਗ ਹੈ। ਇਸਤਰੀ ਜਾਤੀ ਲਈ ਦਿਖਾਈ ਜਾਂਦੀ ਆਤੁਰਤਾ ਬੇਹੱਦ ਤਰਸਯੋਗ ਹੈ। ਮੇਰੀ ਰਾਇ ਵਿਚ ਬਣਾਵਟੀ ਢੰਗਾਂ ਨਾਲ ਸੰਤਾਨ–ਸੰਜਮ ਦੀ ਹਿਮਾਇਤ ਵਿਚ ਉਸਦਾ ਕੇਸ ਪੇਸ਼ ਕਰਨਾ ਇਸਤਰੀ ਜਾਤੀ ਦੀ ਤੌਹੀਨ ਹੈ। ਜਿਵੇਂ ਕਿ ਹਾਲਤ ਹੈ, ਮਨੁੱਖ ਨੇ ਆਪਣੀ ਸ਼ਹਿਵਤ ਦੀ ਖਾਤਰ ਉਸਨੂੰ ਕਾਫ਼ੀ ਅਪਮਾਨਿਤ ਕਰ ਦਿਤਾ ਹੈ, ਅਤੇ ਬਣਾਵਟੀ ਢੰਗ ਭਾਵੇਂ ਇਹਨਾਂ ਦੇ ਹਿਮਾਇਤੀ ਕਿੰਨੇਂ ਵੀ ਸ਼ੁਭ–ਇਰਾਦੇ ਕਿਉਂ ਨਾ ਰਖਦੇ ਹੋਣ, ਉਸਨੂੰ ਹੋਰ ਨੀਵਿਆਂ ਕਰਨਗੇ।

ਬਣਾਵਟੀ ਢੰਗਾਂ ਦੇ ਹਿਮਾਇਤੀਆਂ ਨੂੰ ਮੈਂ ਜ਼ੋਰ ਦੇ ਕੇ ਕਹਾਂਗਾ ਕਿ ਉਹ ਸਿੱਟਿਆਂ ਬਾਰੇ ਸੋਚਣ। ਇਹਨਾਂ ਢੰਗਾਂ ਦੀ ਵੱਡੇ ਪੈਮਾਨੇ ਉਤੇ ਕਿਸੇ ਵੀ ਵਰਤੋਂ ਦਾ ਸਿੱਟਾ ਵਿਆਹੁਤਾ ਬੰਧਨ ਦੇ ਟੁੱਟਣ ਅਤੇ ਆਜ਼ਾਦ ਪਿਆਰ ਵਿਚ ਨਿਕਲੇਗਾ। ਜੇ ਮਨੁੱਖ ਪਾਸ਼ਵੀ ਵੇਗ ਦੀ ਖਾਤਰ ਹੀ ਇਸ ਵਿਚ ਖੱਚਤ ਹੁੰਦਾ ਹੈ, ਤਾਂ ਫਿਰ ਉਹ ਕੀ ਕਰੇਗਾ ਜਦੋਂ, ਉਦਾਹਰਣ ਵਜੋਂ, ਉਹ ਲੰਮੇ ਸਮੇਂ ਲਈ ਘਰ ਤੋਂ ਦੂਰ ਰਹਿੰਦਾ ਹੈ, ਜਾਂ ਜਦੋਂ ਕਿਸੇ ਲਮਕਵੀਂ ਜੰਗ ਵਿਚ ਉਹ ਸਿਪਾਹੀ ਵਜੋਂ ਹਿੱਸਾ ਲੈਂਦਾ ਹੈ, ਜਾਂ ਜਦੋਂ ਉਸਦੀ ਪਤਨੀ ਮਰ ਜਾਂਦੀ ਹੈ, ਜਾਂ ਉਸਦੀ ਪਤਨੀ ਏਨੀਂ ਬੀਮਾਰ ਹੋ ਜਾਂਦੀ ਹੈ ਕਿ ਆਪਣੀ ਸਿਹਤ ਨੂੰ ਨੁਕਸਾਨ ਪੁਚਾਏ ਬਿਨ੍ਹਾਂ ਉਸਨੂੰ ਭੋਗ–ਵਿਲਾਸ ਦੀ ਆਗਿਆ ਨਹੀਂ ਦੇ ਸਕਦੀ, ਭਾਵੇਂ ਬਣਾਵਟੀ ਢੰਗ ਹੀ ਕਿਉਂ ਨਾ ਵਰਤੇ ਜਾਣ?[51]

ਸੰਤਾਨ–ਸੰਜਮ ਮੇਰੇ ਅਨੁਸਾਰ ਇਕ ਡੂੰਘੀ ਖਾਈ ਹੈ। ਇਹ ਅਗਿਆਤ ਸ਼ਕਤੀਆਂ ਨਾਲ ਖੇਡਣਾ ਹੋ ਨਿਬੜਦਾ ਹੈ। ਇਹ ਫ਼ਰਜ਼ ਕਰਦਿਆਂ ਕਿ ਬਣਾਵਟੀ ਤਰੀਕਿਆਂ ਨਾਲ ਸੰਤਾਨ–ਸੰਜਮ ਖਾਸ ਹਾਲਤਾਂ ਵਿਚ ਉਚਿਤ ਹੈ, ਲੱਖਾਂ ਵਿਚਕਾਰ ਇਸਨੂੰ ਲਾਗੂ ਕਰਨਾ ਬਿਲਕੁਲ ਗ਼ੈਰ–ਅਮਲੀ ਲਗਦਾ ਹੈ। ਮੈਨੂੰ ਲਗਦਾ ਹੈ ਕਿ ਗਰਭ–ਰੋਕੂ ਸਾਧਨਾਂ ਰਾਹੀਂ ਕੰਟਰੋਲ ਕਰਨ ਨਾਲੋਂ ਸਵੈਕਾਬੂ ਉਤੇ ਅਮਲ ਕਰਨ ਲਈ ਲੋਕਾਂ ਨੂੰ ਪ੍ਰੇਰਨਾ ਵਧੇਰੇ ਸੋਖਾ ਹੈ।

ਸਾਡਾ ਇਕ ਛੋਟਾ ਜਿਹਾ ਧਰਤ–ਗੋਲਾ ਕੱਲ੍ਹ ਵਾਲਾ ਖਿਡੌਣਾ ਨਹੀਂ। ਕਈ ਕਰੋੜ ਸਾਲਾਂ ਦੀ ਆਪਣੀ ਉਮਰ ਦੇ ਦੌਰਾਨ ਇਸ ਨੂੰ ਬਹੁਤੀ ਵੱਸੋਂ ਦੇ ਭਾਰ ਹੇਠ ਕੋਈ ਕਸ਼ਟ ਨਹੀਂ ਹੋਇਆ। ਇਹ ਕਿਵੇਂ ਹੋ ਸਕਦਾ ਹੈ ਕਿ ਕੁਝ ਲੋਕਾਂ ਨੂੰ ਅਚਨਚੇਤ ਇਸ ਸੱਚ ਦਾ ਪਤਾ ਲੱਗਾ ਹੈ ਕਿ ਜੇ ਗਰਭਰੋਕੂ ਸਾਧਨਾਂ ਰਾਹੀਂ ਜਨਮ–ਦਰ ਰੋਕਿਆ ਨਾ ਗਿਆ ਤਾਂ ਖੁਰਾਕ ਦੀ ਕਮੀ ਕਾਰਨ ਇਹ ਤਬਾਹ ਹੋਣ ਦੇ ਖਤਰੇ ਵਿਚ ਹੈ?[52]

## ਵਡੇਰਾ ਗੁਨਾਹ

**ਅਣਚਾਹੇ** ਬੱਚੇ ਪੈਦਾ ਕਰਨਾ ਗੁਨਾਹ ਹੈ, ਪਰ ਮੇਰਾ ਖਿਆਲ ਹੈ ਕਿ ਖੁਦ ਆਪਣੇ ਕਾਰਜ ਦੇ ਸਿੱਟਿਆਂ ਤੋਂ ਕਤਰਾਉਣਾ ਵਡੇਰਾ ਗੁਨਾਹ ਹੈ। ਇਹ ਤਾਂ ਬੱਸ ਮਰਦ ਨੂੰ ਨਾਮਰਦ ਬਣਾ ਦੇਂਦਾ ਹੈ।[53]

ਪਰਮਾਤਮਾ ਨੇ ਆਦਮੀ ਨੂੰ ਉਹ ਬੀਜ ਬਖਸ਼ਿਆ ਹੈ ਜਿਹੜਾ ਸਰਵੁੱਚ ਸ਼ਕਤੀ ਰਖਦਾ ਹੈ, ਅਤੇ ਔਰਤ ਨੂੰ ਉਹ ਜ਼ਮੀਨ ਬਖਸ਼ੀ ਹੈ ਜਿਹੜੀ ਇਸ ਧਰਤੀ ਉਤੇ ਕਿਤੇ ਵੀ ਮਿਲਦੀ ਵੱਧ ਤੋਂ ਵੱਧ ਭਰਪੂਰ ਧਰਤੀ ਨਾਲੋਂ ਵਧੇਰੇ ਭਰਪੂਰ ਹੈ। ਯਕੀਨਨ ਇਹ ਮੁਜਰਮਾਨਾ ਬੇਵਕੂਫੀ ਹੈ ਕਿ ਮਨੁੱਖ ਆਪਣੀ ਸਭ ਤੋਂ ਕੀਮਤੀ ਦੌਲਤ ਨੂੰ ਜ਼ਾਇਆ ਜਾਣ ਦੇਵੇ।

ਜਿੰਨੇਂ ਧਿਆਨ ਨਾਲ ਉਹ ਆਪਣੇ ਕਬਜ਼ੇ ਹੇਠਲੇ ਕੀਮਤੀ ਤੋਂ ਕੀਮਤੀ ਮੋਤੀਆਂ ਦੀ ਹਿਫ਼ਾਜ਼ਤ ਕਰੇਗਾ, ਉਸਤੋਂ ਵੀ ਵਧੇਰੇ ਧਿਆਨ ਨਾਲ ਉਸਨੂੰ ਇਸਦੀ ਹਿਫ਼ਾਜ਼ਤ ਕਰਨੀ ਚਾਹੀਦੀ ਹੈ।

ਅਤੇ ਇਸੇ ਤਰ੍ਹਾਂ ਹੀ ਔਰਤ ਵੀ ਮੁਜਰਮਾਨਾ ਬੇਵਕੂਫ਼ੀ ਦੀ ਦੋਸ਼ੀ ਹੋਵੇਗੀ ਜਿਹੜੀ ਆਪਣੇ ਜੀਵਨ ਪੈਦਾ ਕਰਨ ਵਾਲੇ ਖੇਤ ਵਿਚ ਬੀਜ ਇਸ ਸੋਚੇ ਸਮਝੇ ਇਰਾਦੇ ਨਾਲ ਪੈਣ ਦੇਂਦੀ ਹੈ ਕਿ ਇਸਨੂੰ ਜ਼ਾਇਆ ਹੋ ਜਾਣ ਦੇਵੇਗੀ। ਔਰਤ ਅਤੇ ਮਰਦ ਦੋਵੇਂ ਹੀ ਆਪਣੇ ਆਪ ਨੂੰ ਮਿਲੀਆਂ ਯੋਗਤਾਵਾਂ ਦੀ ਦੁਰਵਰਤੋਂ ਕਰਨ ਦੇ ਦੋਸ਼ੀ ਕਰਾਰ ਦਿਤੇ ਜਾਣਗੇ, ਅਤੇ ਉਹਨਾਂ ਨੂੰ ਜੋ ਕੁਝ ਦਿਤਾ ਗਿਆ ਹੈ, ਉਹ ਖੋਹ ਲਿਆ ਜਾਏਗਾ।[54]

ਮੇਰਾ ਸੁਝਾਅ ਹੈ ਕਿ ਆਪਣੇ ਕਾਰਜਾਂ ਦੇ ਸਿੱਟਿਆਂ ਦਾ ਸਾਹਮਣਾ ਕਰਨ ਤੋਂ ਇਨਕਾਰ ਕਰਨਾ ਬੁਜ਼ਦਿਲਾਂ ਵਾਲੀ ਗੱਲ ਹੈ। ਜਿਹੜੇ ਲੋਕ ਗਰਭ–ਰੋਕੂ ਸਾਧਨ ਵਰਤਦੇ ਹਨ, ਉਹ ਆਤਮ–ਸੰਜਮ ਦੇ ਗੁਣ ਨੂੰ ਕਦੀ ਵੀ ਨਹੀਂ ਜਾਣਨਗੇ। ਉਹਨਾਂ ਨੂੰ ਇਸਦੀ ਲੋੜ ਨਹੀਂ ਹੋਵੇਗੀ। ਗਰਭ–ਰੋਕੂ ਸਾਧਨਾਂ ਨਾਲ ਸਵੈ–ਸੰਤੁਸ਼ਟੀ ਬੱਚਿਆਂ ਨੂੰ ਆਉਣ ਤੋਂ ਤਾਂ ਰੋਕ ਸਕਦੀ ਹੈ ਪਰ ਇਹ ਔਰਤ ਮਰਦ ਦੋਵਾਂ ਦੀ ਜੀਵਨ–ਮੁਕਤੀ ਨੂੰ ਖੀਣ ਕਰ ਦੇਵੇਗੀ – ਸ਼ਾਇਦ ਔਰਤ ਨਾਲੋਂ ਜ਼ਿਆਦਾ ਮਰਦ ਦੀ ਸ਼ਕਤੀ ਨੂੰ। ਸ਼ੈਤਾਨ ਨਾਲ ਲੜਾਈ ਤੋਂ ਇਨਕਾਰ ਕਰਨਾ ਮਰਦਾਨਗੀ ਨਹੀਂ।[55]

## ਸਮਾਜਕ ਬੁਰਾਈ

ਮੈਨੂੰ ਪਤਾ ਹੈ ਕਿ ਖੁਫ਼ੀਆ ਬੁਰਾਈ ਨੇ ਸਕੂਲੀ ਮੁੰਡਿਆਂ ਕੁੜੀਆ ਵਿਚਕਾਰ ਕੀ ਤਬਾਹੀ ਮਚਾਈ ਹੈ। ਵਿਗਿਆਨ ਦੇ ਨਾਂ ਹੇਠਾਂ ਅਤੇ ਸਮਾਜ ਦੇ ਪ੍ਰਤੱਖ ਆਗੂਆਂ ਦੀ ਆਗਿਆ ਨਾਲ ਗਰਭ–ਰੋਕੂ ਸਾਧਨ ਲਾਗੂ ਕਰਨ ਨੇ ਸਮਾਜਕ ਜੀਵਨ ਦੀ ਸ਼ੁੱਧਤਾਈ ਲਈ ਕੰਮ ਕਰਨ ਵਾਲੇ ਸੁਧਾਰਕਾਂ ਦੇ ਕੰਮ ਦੀ ਜਟਿਲਤਾ ਨੂੰ ਤੀਖਣ ਬਣਾ ਦਿਤਾ ਹੈ ਅਤੇ ਲਗਭਗ ਅਸੰਭਵ ਬਣਾ ਦਿਤਾ ਹੈ।.....[56]

## ਇਸਤ੍ਰੀਤਵ ਦਾ ਅਪਮਾਨ

ਮੈਨੂੰ ਪਤਾ ਹੈ ਕਿ ਆਧੁਨਿਕ ਔਰਤਾਂ ਵੀ ਹਨ ਜਿਹੜੀਆ ਇਹਨਾਂ ਢੰਗਾਂ ਦੀ ਵਕਾਲਤ ਕਰਦੀਆਂ ਹਨ। ਪਰ ਮੈਨੂੰ ਕੋਈ ਸੰਦੇਹ ਨਹੀਂ ਕਿ ਔਰਤਾਂ ਦੀ ਭਾਰੀ ਬਹੁਗਿਣਤੀ ਇਹਨਾਂ ਨੂੰ ਆਪਣੇ ਵੱਕਾਰ ਨਾਲ ਬੇਮੇਲ ਚੀਜ਼ ਵਜੋਂ ਰੱਦ ਕਰੇਗੀ। ਜੇ ਆਦਮੀ ਉਸਦਾ ਸ਼ੁਭ–ਚਿੰਤਕ ਹੈ, ਤਾਂ ਉਹ ਆਪਣੇ ਆਪ ਉਤੇ ਕਾਬੂ ਰੱਖੇ। ਔਰਤ ਨਹੀਂ ਜਿਹੜੀ ਲੁਭਾਉਂਦੀ ਹੈ। ਅਸਲ ਵਿਚ ਆਦਮੀ ਹੈ ਜਿਹੜਾ ਧਾੜਵੀ ਹੋਣ ਦੇ ਨਾਤੇ ਅਸਲੀ ਦੋਸ਼ੀ ਅਤੇ ਸ਼ੈਤਾਨ ਹੈ।[57]

ਮੈਂ ਸਮਝਦਾ ਹਾਂ ਕਿ ਗਰਭ–ਰੋਕੂ ਸਾਧਨਾਂ ਦੇ ਸਮਰਥਕਾਂ ਵਿਚੋਂ ਸਭ ਤੋਂ ਸਿਆਣੇ ਇਹਨਾਂ ਦੀ ਵਰਤੋਂ ਵਿਆਹੁਤਾ ਇਸਤ੍ਰੀਆਂ ਤੱਕ ਸੀਮਤ ਰਖਦੇ ਹਨ, ਜਿਹੜੀਆਂ ਬੱਚਿਆਂ ਦੀ

ਚਿੰਤਾ ਕੀਤੇ ਬਿਨ੍ਹਾਂ ਆਪਣੀ ਅਤੇ ਆਪਣੇ ਪਤੀ ਦੀ ਲਿੰਗ–ਭੁੱਖ ਤ੍ਰਿਪਤ ਕਰਨਾ ਚਾਹੁੰਦੀਆਂ ਹਨ। ਮੈਂ ਮਨੁੱਖਾਂ ਜੀਵ ਵੰਨਗੀ ਵਿਚ ਇਸ ਇੱਛਾ ਨੂੰ ਗ਼ੈਰ–ਕੁਦਰਤੀ ਅਤੇ ਇਸਦੀ ਸੰਤੁਸ਼ਟੀ ਨੂੰ ਮਨੁੱਖਾ ਪਰਿਵਾਰ ਦੀ ਰੂਹਾਨੀ ਤਰੱਕੀ ਲਈ ਬਾਧਕ ਸਮਝਦਾ ਹਾਂ।[58]

ਭਾਰਤੀ ਔਰਤਾਂ ਨੂੰ ਗਰਭ–ਰੋਕੂ ਸਾਧਨ ਵਰਤਣ ਲਈ ਕਹਿਣਾ, ਜੇ ਹੋਰ ਕੁਝ ਵੀ ਨਾ ਕਿਹਾ ਜਾਏ ਤਾਂ, ਘੋੜੇ ਅੱਗੇ ਗੱਡਾ ਬੀੜਨਾ ਹੈ। ਪਹਿਲੀ ਗੱਲ ਇਹ ਹੈ ਕਿ ਉਸਨੂੰ ਦਿਮਾਗ਼ੀ ਗ਼ੁਲਾਮੀ ਤੋਂ ਆਜ਼ਾਦ ਕੀਤਾ ਜਾਏ, ਉਸਨੂੰ ਆਪਣੇ ਸਰੀਰ ਦੀ ਪਵਿੱਤਰਤਾ ਸਿਖਾਈ ਜਾਏ, ਅਤੇ ਉਸਨੂੰ ਕੌਮੀ ਸੇਵਾ ਅਤੇ ਮਨੁੱਖਤਾ ਦੀ ਸੇਵਾ ਦਾ ਵੱਕਾਰ ਸਿਖਾਇਆ ਜਾਏ।[59]

ਗਰਭ–ਰੋਕੂ ਸਾਧਨ ਇਸਤ੍ਰੀਤਵ ਦਾ ਅਪਮਾਨ ਹਨ। ਵੇਸ਼ਵਾ ਅਤੇ ਗਰਭ–ਰੋਕੂ ਸਾਧਨ ਵਰਤਣ ਵਾਲੀ ਇਸਤ੍ਰੀ ਵਿਚਕਾਰ ਸਿਰਫ਼ ਇਹ ਫ਼ਰਕ ਹੈ ਕਿ ਵੇਸ਼ਵਾ ਆਪਣਾ ਸਰੀਰ ਕਈ ਆਦਮੀਆਂ ਕੋਲ ਵੇਚਦੀ ਹੈ, ਜਦ ਕਿ ਦੂਜੀ ਤਰ੍ਹਾਂ ਦੀ ਔਰਤ ਇਕ ਆਦਮੀ ਕੋਲ ਵੇਚਦੀ ਹੈ। ਆਪਣੀ ਪਤਨੀ ਨੂੰ ਛੂਹਣ ਦਾ ਆਦਮੀ ਨੂੰ ਕੋਈ ਹੱਕ ਨਹੀਂ ਜਦੋਂ ਤਕ ਉਹ ਬੱਚੇ ਦੀ ਇੱਛਾ ਨਾ ਕਰ ਰਹੀ ਹੋਵੇ, ਅਤੇ ਔਰਤ ਵਿਚ ਖੁਦ ਆਪਣੇ ਪਤੀ ਨੂੰ ਵੀ ਰੋਕ ਸੱਕਣ ਦੀ ਇੱਛਾ–ਸ਼ਕਤੀ ਹੋਣੀ ਚਾਹੀਦੀ ਹੈ।[60]

ਇਹ ਪਰਉਪਕਾਰ ਦਾ ਮੰਤਵ ਹੀ ਹੈ ਜਿਹੜਾ ਬਹੁਤ ਸਾਰੇ ਸੰਤਾਨ–ਸੰਜਮ ਸੁਧਾਰਕਾਂ ਨੂੰ ਨਿਰਸੰਦੇਹ ਪ੍ਰੇਰਦਾ ਹੈ ਕਿ ਉਹ ਗਰਭ–ਰੋਕੂ ਸਾਧਨਾਂ ਦੀ ਵਰਤੋਂ ਦੇ ਹੱਕ ਵਿਚ ਵਾ–ਵਰੋਲੇ ਵਰਗੀ ਮੁਹਿੰਮ ਚਲਾਉਣ । ਮੈਂ ਉਹਨਾਂ ਨੂੰ ਆਪਣੇ ਗ਼ਲਤ ਥਾਂ ਟਿਕੇ ਪਰਉਪਕਾਰ ਦੇ ਤਬਾਹਕੁਨ ਸਿੱਟਿਆਂ ਉਤੇ ਵਿਚਾਰ ਕਰਨ ਦਾ ਸੱਦਾ ਦੇਂਦਾ ਹਾਂ ਜਿਨ੍ਹਾਂ ਤੱਕ ਉਹ ਪਹੁੰਚ ਕਰਨਾ ਚਾਹੁੰਦੇ ਹਨ ਉਹ ਕਦੀ ਵੀ ਕਿਸੇ ਨਾ ਵਿਚ ਆਉਂਦੀ ਗਿਣਤੀ ਵਿਚ ਉਹਨਾਂ ਦੀ ਵਰਤੋਂ ਨਹੀਂ ਕਰਨਗੇ। ਜਿਨ੍ਹਾਂ ਨੂੰ ਇਹਨਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ ਉਹ ਨਿਰਸੰਦੇਹ ਇਹਨਾਂ ਦੀ ਵਰਤੋਂ ਕਰਨਗੇ, ਪਰ ਆਪਣੀ ਅਤੇ ਆਪਣੇ ਸਾਥੀਆ ਦੀ ਬਰਬਾਦੀ ਲਈ। ਇਸ ਗੱਲ ਦਾ ਜ਼ਰਾ ਵੀ ਫ਼ਰਕ ਨਹੀਂ ਪਵੇਗਾ ਜੇ ਗਰਭ–ਰੋਕੂ ਸਾਧਨਾਂ ਦੀ ਵਰਤੋਂ ਬਾਰੇ ਪੱਕੀ ਤਰ੍ਹਾਂ ਸਿੱਧ ਕਰ ਦਿਤਾ ਜਾਏ ਕਿ ਇਹ ਜਿਸਮਾਨੀ ਅਤੇ ਇਖਲਾਕੀ ਤੌਰ ਉਤੇ ਠੀਕ ਹੈ।[61]

## ਪਰਹੇਜ਼

ਹਰ ਪਤੀ ਅਤੇ ਪਤਨੀ ਇਹ ਪੱਕਾ ਫ਼ੈਸਲਾ ਕਰ ਸਕਦੇ ਹਨ ਕਿ ਉਹ ਰਾਤ ਵੇਲੇ ਇਕੋ ਕਮਰੇ ਵਿਚ ਜਾਂ ਇਕੋ ਬਿਸਤਰੇ ਉਤੇ ਨਹੀਂ ਸੌਣਗੇ, ਅਤੇ ਸੰਭੋਗ ਨਹੀਂ ਕਰਨਗੇ ਸਿਵਾਇ ਇਕ ਮੰਤਵ ਦੇ ਜਿਸ ਲਈ ਇਹ ਮਨੁੱਖ ਅਤੇ ਪਸ਼ੂ ਦੋਹਾਂ ਲਈ ਨਿਸ਼ਚਿਤ ਕੀਤਾ ਗਿਆ ਹੈ। ਪਸ਼ੂ ਅਕਸਰ ਹੀ ਇਸ ਨੇਮ ਦੀ ਪਾਲਣਾ ਕਰਦਾ ਹੈ। ਮਨੁੱਖ ਕਿਉਂਕਿ ਚੋਣ ਕਰ ਸਕਦਾ ਹੈ, ਉਹ ਗ਼ਲਤ ਚੋਣ ਕਰਨ ਦੀ ਸਖਤ ਭੁੱਲ ਕਰਦਾ ਹੈ।... ਆਦਮੀ ਅਤੇ ਔਰਤ ਦੋਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਲਿੰਗ–ਭੁੱਖ ਦੀ ਸੰਤੁਸ਼ਟੀ ਤੋਂ ਪਰਹੇਜ਼ ਦਾ ਸਿੱਟਾ ਬੀਮਾਰੀ ਵਿਚ ਨਹੀਂ ਸਗੋਂ ਸਿਹਤ ਅਤੇ ਸ਼ਕਤੀ ਵਿਚ ਨਿਕਲਦਾ ਹੈ ਬਸ਼ਰਤੇ ਕਿ ਮਨ ਸਰੀਰ ਨਾਲ ਮਿਲਵਰਤਣ ਕਰੇ।[62]

## 'ਨਾਂਹ' ਕਹਿਣ ਦੀ ਦਲੇਰੀ

ਆਪਣੇ ਪਤੀਆਂ ਨੂੰ ਰੋਕ ਸੱਕਣ ਦੀ ਔਰਤਾਂ ਵਿਚ ਹਿੰਮਤ ਹੋਣੀ ਚਾਹੀਦੀ ਹੈ। ਜੇ ਗਰਭ–

ਰੋਕੂ ਸਾਧਨਾਂ ਦਾ ਆਸਰਾ ਲਿਆ ਜਾਂਦਾ ਹੈ, ਤਾਂ ਭਿਆਨਕ ਨਸ਼ਟੇ ਨਿਕਲਣਗੇ। ਆਦਮੀ ਅਤੇ ਔਰਤਾਂ ਸਿਰਫ਼ ਕਾਮ ਦੀ ਖਾਤਰ ਹੀ ਜਿਊਣਗੇ। ਉਹ ਕਮਜ਼ੋਰ ਦਿਮਾਗ਼ ਵਾਲੇ ਉਖੜੇ ਹੋਏ, ਅਸਲ ਵਿਚ ਦਿਮਾਗ਼ੀ ਅਤੇ ਨੈਤਿਕ ਖੰਡਰ ਬਣ ਜਾਣਗੇ।[63]

ਮੈਂ ਮਹਿਸੂਸ ਕੀਤਾ ਹੈ ਕਿ ਮੇਰੇ ਜਿੰਨੇ ਸਾਲ ਜਿਊਣ ਲਈ ਰਹਿ ਗਏ ਹਨ ਜੇ ਮੈਂ ਔਰਤਾਂ ਦੇ ਮਨਾਂ ਵਿਚ ਇਹ ਸੱਚ ਵਸਾ ਸੱਕਾਂ ਕਿ ਉਹ ਆਜ਼ਾਦ ਹਨ, ਤਾਂ ਭਾਰਤ ਵਿਚ ਸਾਡੇ ਲਈ ਕੋਈ ਸੰਤਾਨ–ਸੰਜਮ ਦਾ ਮਸਲਾ ਨਹੀਂ ਰਹੇਗਾ। ਜੇ ਕਿਤੇ ਉਹ ਆਪਣੇ ਪਤੀਆਂ ਨੂੰ 'ਨਾਂਹ' ਕਹਿਣਾ ਸਿੱਖ ਲੈਣ, ਜਦੋਂ ਉਹ ਕਾਮ–ਭਾਵਨਾ ਨਾਲ ਉਹਨਾਂ ਕੋਲ ਆਉਂਦੇ ਹਨ ਤਾਂ ਸਭ ਕੁਝ ਠੀਕ ਠਾਕ ਹੋ ਜਾਏਗਾ।... ਅਸਲ ਮਸਲਾ ਇਹ ਹੈ ਕਿ ਉਹ ਉਹਨਾਂ ਦਾ ਵਿਰੋਧ ਨਹੀਂ ਕਰਨਾ ਚਾਹੁੰਦੀਆਂ। ਗੱਲ ਵਿਦਿਆ ਉਤੇ ਆ ਟਿਕਦੀ ਹੈ। ਮੈਂ ਚਾਹੁੰਦਾ ਹਾਂ ਕਿ ਔਰਤ ਮੁਕਾਬਲਾ ਕਰਨ ਦਾ ਬੁਨਿਆਦੀ ਹੱਕ ਸਿੱਖੇ। ਇਸ ਵੇਲੇ ਉਹ ਸੋਚਦੀ ਹੈ ਕਿ ਉਸ ਕੋਲ ਇਹ ਹੱਕ ਨਹੀਂ ਹੈ।[64]

ਮੇਰਾ ਵਿਸ਼ਵਾਸ ਨਹੀਂ ਕਿ ਔਰਤ ਕਾਮ–ਇੱਛਾ ਦੀ ਉਸੇ ਹੱਦ ਤਕ ਸ਼ਿਕਾਰ ਹੈ, ਜਿਸ ਤਕ ਆਦਮੀ। ਆਦਮੀ ਨਾਲੋਂ ਉਸ ਲਈ ਆਤਮ–ਸੰਜਮ ਰੱਖ ਸੱਕਣਾ ਵਧੇਰੇ ਸੌਖਾ ਹੈ।[65]

## ਸਵੈ–ਕਾਬੂ

ਜੇ ਅਸੀਂ ਇਹ ਵਿਸ਼ਵਾਸ ਕਰਨ ਲੱਗ ਪਈਏ ਕਿ ਪਾਸ਼ਵੀ ਵੇਗਾਂ ਵਿਚ ਵਿਲੀਨਤਾ ਲਾਜ਼ਮੀ, ਹਾਨੀਰਹਿਤ ਅਤੇ ਗੁਨਾਹ–ਰਹਿਤ ਹੈ, ਤਾਂ ਅਸੀਂ ਇਸਦੀਆਂ ਵਾਗਾਂ ਖੁੱਲੀਆਂ ਛੱਡਣੀਆਂ ਚਾਹਾਂਗੇ ਅਤੇ ਇਸਦਾ ਵਿਰੋਧ ਕਰਨ ਲਈ ਨਿਰਸ਼ਕਤ ਹੋਵਾਂਗੇ। ਜਦ ਕਿ ਜੇ ਅਸੀਂ ਆਪਣੇ ਆਪ ਨੂੰ ਇਹ ਵਿਸ਼ਵਾਸ ਕਰਨ ਦੀ ਵਿਦਿਆ ਦੇਈਏ ਕਿ ਇਹੋ ਜਿਹੀ ਵਿਲੀਨਤਾ ਹਾਨੀਕਾਰਕ ਗੁਨਾਹਭਰੀ, ਗ਼ੈਰ–ਜ਼ਰੂਰੀ ਹੈ ਅਤੇ ਕਾਬੂ ਵਿਚ ਰੱਖੀ ਜਾ ਸਕਦੀ ਹੈ ਤਾਂ ਸਾਨੂੰ ਪਤਾ ਲਗੇਗਾ ਕਿ ਆਤਮ–ਸੰਜਮ ਬਿਲਕੁਲ ਸੰਭਵ ਹੈ।[66]

ਗਰਭ–ਰੋਕੂ ਸਾਧਨਾਂ ਦੇ ਸਮਰਥਕਾਂ ਨਾਲ ਮੇਰਾ ਝਗੜਾ ਇਹੀ ਹੈ ਕਿ ਉਹ ਇਹ ਮੰਨ ਕੇ ਹੀ ਤੁਰਦੇ ਹਨ ਕਿ ਸਾਧਾਰਣ ਜੀਵ ਸਵੈ–ਕਾਬੂ ਨਹੀਂ ਰੱਖ ਸਕਦੇ। ਕੁਝ ਤਾਂ ਸਗੋਂ ਇਥੋਂ ਤਕ ਵੀ ਕਹਿੰਦੇ ਹਨ ਕਿ ਜੇ ਉਹ ਰੱਖ ਸਕਦੇ ਵੀ ਹਨ, ਤਾਂ ਉਹਨਾਂ ਨੂੰ ਨਹੀਂ ਰੱਖਣਾ ਚਾਹੀਦਾ। ਅਜਿਹੇ ਲੋਕ ਆਪੋ ਆਪਣੇ ਖੇਤਰਾਂ ਵਿਚ ਭਾਵੇਂ ਕਿੰਨੇਂ ਵੀ ਪ੍ਰਸਿੱਧ ਕਿਉਂ ਨਾ ਹੋਣ, ਉਹਨਾਂ ਨੂੰ ਮੈਂ ਪੂਰੀ ਨਿਮਰਤਾ, ਪਰ ਨਾਲ ਹੀ ਪੂਰੇ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਉਹ ਸਵੈ–ਕਾਬੂ ਦੀਆਂ ਸੰਭਾਵਨਾਵਾਂ ਦੇ ਅਨੁਭਵ ਤੋਂ ਬਿਨ੍ਹਾਂ ਗੱਲਾਂ ਕਰ ਰਹੇ ਹਨ। ਮਨੁੱਖੀ ਆਤਮਾ ਦੀ ਸਮਰੱਥਾ ਨੂੰ ਸੀਮਿਤ ਕਰਨ ਦਾ ਉਹਨਾਂ ਦਾ ਕੋਈ ਹੱਕ ਨਹੀਂ।

ਅਤੇ ਹਾਂ ਪੱਖੀ ਅਨੁਭਵ ਉਤੇ ਆਧਾਰਿਤ ਮੇਰੀ ਦਲੀਲ ਇਹ ਹੈ ਕਿ ਜਿਵੇਂ ਸੱਚ ਅਤੇ ਅਹਿੰਸਾ ਸਿਰਫ਼ ਗਿਣੇ ਚੁਣੇ ਬੰਦਿਆਂ ਲਈ ਨਹੀਂ ਸਗੋਂ ਸਾਰੀ ਮਨੁੱਖਤਾ ਲਈ ਹੈ ਅਤੇ ਕਿਉਂਕਿ ਕਈ ਲੋਕ ਝੂਠੇ ਅਤੇ ਹਿੰਸਕ ਹੋਣਗੇ, ਇਸਦੇ ਬਾਵਜੂਦ ਮਨੁੱਖਤਾ ਆਪਣੇ ਮਿਆਰਾਂ ਨੂੰ ਨੀਵਾਂ ਨਹੀਂ ਕਰੇਗੀ, ਇਸੇ ਤਰ੍ਹਾਂ ਹੀ ਭਾਵੇਂ ਕਈ, ਸ਼ਾਇਦ ਬਹੁਗਿਣਤੀ ਹੀ ਹੋ ਸਕਦਾ ਹੈ ਸਵੈਕਾਬੂ ਦੇ ਸੰਦੇਸ਼ ਵੱਲ ਹੁੰਗਾਰਾ ਨਾ ਭਰਨ, ਸਾਡੇ ਲਈ ਆਪਣੇ ਮਿਆਰ ਨੂੰ ਨੀਵਾਂ ਕਰਨਾ ਕੋਈ ਜ਼ਰੂਰੀ ਨਹੀਂ।[67]

**ਖੱਸੀ ਕਰਨਾ**

ਖੱਸੀ ਕਰਨ ਦਾ ਕਾਨੂੰਨ ਲੋਕਾਂ ਉੱਪਰ ਠੋਸਣਾ ਮੈਂ ਗ਼ੈਰ–ਮਨੁੱਖੀ ਸਮਝਦਾ ਹਾਂ। ਪਰ ਦਾਇਮੀ ਰੋਗਾਂ ਵਾਲੇ ਵਿਅਕਤੀਆਂ ਦੀ ਸੂਰਤ ਵਿਚ, ਇਹ ਉਚਿਤ ਹੈ ਕਿ ਉਹਨਾਂ ਨੂੰ ਖੱਸੀ ਕਰ ਦਿਤਾ ਜਾਏ ਜੇ ਉਹ ਇਸ ਨਾਲ ਸਹਿਮਤ ਹੋਣ। ਖੱਸੀ ਕਰਨਾ ਇਕ ਤਰ੍ਹਾਂ ਦਾ ਗਰਭ–ਰੋਕੂ ਸਾਧਨ ਹੈ ਅਤੇ ਮੈਂ ਭਾਵੇਂ ਔਰਤਾਂ ਦੀ ਸੂਰਤ ਵਿਚ ਅਜੇਹੇ ਸਾਧਨ ਵਰਤਣ ਦੇ ਖਿਲਾਫ਼ ਹਾਂ, ਮੈਨੂੰ ਮਰਦਾਂ ਦੀ ਸੂਰਤ ਵਿਚ ਸਵੈ–ਇੱਛਤ ਖੱਸੀਕਰਣ ਉਤੇ ਇਤਰਾਜ ਨਹੀਂ, ਕਿਉਂਕਿ ਮਰਦ ਹਮਲਾਵਰ ਹੁੰਦਾ ਹੈ।[68]

## 60. ਸਮਾਜ ਵਿਚ ਔਰਤ ਦਾ ਰੁਤਬਾ ਅਤੇ ਭੂਮਿਕਾ

ਸਾਰੀਆਂ ਬਦੀਆਂ ਵਿਚੋਂ, ਜਿਨ੍ਹਾਂ ਲਈ ਆਦਮੀ ਨੇ ਆਪਣੇ ਆਪ ਨੂੰ ਜ਼ਿੰਮੇਵਾਰ ਬਣਾ ਲਿਆ ਹੈ, ਕੋਈ ਵੀ ਏਨੀਂ ਅਪਮਾਨਜਨਕ, ਏਨੀ ਸਦਮਾ ਪੁਚਾਉਣ ਵਾਲੀ ਜਾਂ ਏਨੀ ਵਹਿਸ਼ੀ ਨਹੀਂ, ਜਿੰਨੀ ਉਸ ਜੀਵ ਦੀ ਦੁਰਵਰਤੋਂ ਹੈ ਜਿਸਨੂੰ ਮੈਂ ਮਨੁੱਖਤਾ ਦਾ ਚੰਗੇਰਾ ਅੱਧ ਸਮਝਦਾ ਹਾਂ, ਅਰਥਾਤ ਇਸਤਰੀਆਂ ਦੀ, ਜੋ ਕਿ ਕਮਜ਼ੋਰ ਲਿੰਗ ਨਹੀਂ। ਇਹ ਦੋਹਾਂ ਵਿਚੋਂ ਵਧੇਰੇ ਉੱਤਮ ਹੈ, ਕਿਉਂਕਿ ਅੱਜ ਵੀ ਇਹ ਕੁਰਬਾਨੀ ਦਾ, ਚੁਪਚਾਪ ਕਸ਼ਟ ਸਹਿਣ ਦਾ; ਨਿਮਰਤਾ, ਵਿਸ਼ਵਾਸ ਅਤੇ ਗਿਆਨ ਦਾ ਸਾਕਾਰ ਰੂਪ ਹੈ।[69]

ਔਰਤ ਨੂੰ ਆਪਣੇ ਆਪ ਨੂੰ ਆਦਮੀ ਦੀ ਸ਼ਹਿਵਤ ਦਾ ਨਿਸ਼ਾਨਾ ਸਮਝਣਾ ਬੰਦ ਕਰ ਦੇਣਾ ਚਾਹੀਦਾ ਹੈ। ਇਲਾਜ ਆਦਮੀ ਨਾਲੋਂ ਜ਼ਿਆਦਾ ਔਰਤ ਦੇ ਹੱਥਾਂ ਵਿਚ ਹੈ। ਜੇ ਉਸਨੇ ਆਦਮੀ ਦੀ ਬਰਾਬਰ ਦੀ ਭਿਆਲ ਬਣਾਉਣਾ ਹੈ ਤਾਂ ਉਸਨੂੰ ਆਪਣੇ ਪਤੀ ਸਮੇਤ ਆਦਮੀਆਂ ਲਈ ਹਾਰ–ਸ਼ਿੰਗਾਰ ਕਰਨ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ। ਮੈਂ ਤਾਂ ਸੀਤਾ ਬਾਰੇ ਵੀ ਕਲਪਨਾ ਨਹੀਂ ਕਰ ਸਕਦਾ ਕਿ ਉਹ ਆਪਣੇ ਸਰੀਰਕ ਆਕਰਸ਼ਣਾਂ ਨਾਲ ਰਾਮ ਨੂੰ ਖੁਸ਼ ਕਰਨ ਉਤੇ ਇਕ ਵੀ ਘੜੀ ਜ਼ਾਇਆ ਕਰਦੀ ਹੋਵੇਗੀ।[70]

ਜੇ ਮੈਂ ਔਰਤ ਪੈਦਾ ਹੋਇਆ ਹੁੰਦਾ ਤਾਂ ਮੈਂ ਆਦਮੀ ਵਲੋਂ ਕੀਤੇ ਜਾਂਦੇ ਇਹੋ ਜਿਹੇ ਕਿਸੇ ਵੀ ਦਾਅਵੇ ਦੇ ਖਿਲਾਫ਼ ਬਗ਼ਾਵਤ ਕਰ ਦੇਂਦਾ ਕਿ ਔਰਤ ਉਸਦਾ ਖਿਡੌਣਾ ਬਨਣ ਲਈ ਹੀ ਪੈਦਾ ਹੋਈ ਹੈ। ਮੈਂ ਔਰਤ ਦੇ ਦਿਲ ਵਿਚ ਜਾ ਵੜਣ ਲਈ ਮਾਨਸਿਕ ਤੌਰ ਉਤੇ ਔਰਤ ਬਣ ਗਿਆ ਹਾਂ। ਮੈਂ ਆਪਣੀ ਪਤਨੀ ਦੇ ਦਿਲ ਵਿਚ ਉਦੋਂ ਤੱਕ ਨਹੀਂ ਸਾਂ ਵੜ ਸਕਿਆ, ਜਦੋਂ ਤੱਕ ਮੈਂ ਉਸ ਨਾਲ ਉਸ ਤਰ੍ਹਾਂ ਦੇ ਵਿਹਾਰ ਨਾਲੋਂ ਵਖਰਾ ਵਿਹਾਰ ਕਰਨ ਦਾ ਫ਼ੈਸਲਾ ਨਾ ਕਰ ਲਿਆ, ਜਿਸ ਤਰ੍ਹਾਂ ਦਾ ਮੈਂ ਪਹਿਲਾਂ ਕਰਦਾ ਹੁੰਦਾ ਸਾਂ, ਅਤੇ ਇਸ ਤਰ੍ਹਾਂ ਉਸਦੇ ਪਤੀ ਵਜੋਂ ਆਪਣੇ ਸਾਰੇ ਅਖਾਉਤੀ ਹੱਕਾਂ ਦਾ ਤਿਆਗ ਕਰਕੇ ਉਸਦੇ ਸਾਰੇ ਹੱਕ ਬਹਾਲ ਕਰ ਦਿਤੇ ਅਤੇ ਉਸਨੂੰ ਅੱਜ ਤੁਸੀਂ ਉਸੇ ਤਰ੍ਹਾਂ ਦੀ ਸਦਾ ਦੇਖਦੇ ਹੋ ਜਿਸ ਤਰ੍ਹਾਂ ਦਾ ਮੈਂ ਹਾਂ।

ਤੁਸੀਂ ਉਸਨੂੰ ਕੋਈ ਗਲ ਦਾ ਹਾਰ, ਕੋਈ ਗਹਿਣਾ ਪਾਏ ਨਹੀਂ ਦੇਖੋਗੇ। ਮੈਂ ਤੁਹਾਨੂੰ ਉਹੋ ਜਿਹੀਆਂ ਬਣਿਆ ਦੇਖਣਾ ਚਾਹੁੰਦਾ ਹਾਂ। ਆਪਣੇ ਹੀ ਖਬਤਾਂ ਅਤੇ ਕਲਪਨਾ–ਉਡਾਰੀਆਂ ਦੀਆਂ ਗ਼ੁਲਾਮ ਬਨਣ ਤੋਂ, ਮਰਦਾਂ ਦੀਆਂ ਗ਼ੁਲਾਮ ਬਣਨ ਤੋਂ ਇਨਕਾਰ ਕਰ ਦਿਓ। ਆਪਣੇ ਆਪ ਨੂੰ ਸਜਾਉਣ ਤੋਂ ਇਨਕਾਰ ਕਰ ਦਿਓ, ਅਤੇ ਕੋਈ ਅਤਰ ਲਵਿੰਡਰ ਨਾ ਖਰੀਦੋ, ਜੇ ਤੁਸੀਂ (ਔਰਤਾਂ) ਠੀਕ ਖੁਸ਼ਬੋ ਦੇਣਾ ਚਾਹੁੰਦੀਆਂ ਹੋ, ਤਾਂ ਇਹ ਤੁਹਾਡੇ ਦਿਲ ਵਿਚੋਂ ਆਉਣੀ

ਚਾਹੀਦੀ ਹੈ, ਫਿਰ ਤੁਸੀਂ ਆਦਮੀ ਨੂੰ ਨਹੀਂ ਸਗੋਂ ਮਨੁੱਖਤਾ ਨੂੰ ਮੁਗਧ ਕਰ ਲਵੋਗੀਆਂ। ਇਹ ਤੁਹਾਡਾ ਜਨਮ–ਸਿੱਧ ਅਧਿਕਾਰ ਹੈ। ਆਦਮੀ ਔਰਤ ਤੋਂ ਪੈਦਾ ਹੋਇਆ ਹੈ, ਉਸਦਾ ਹੱਡ ਮਾਸ ਹੈ। ਆਪਣੇ ਆਪ ਵਿਚ ਆਓ ਅਤੇ ਇਕ ਵਾਰੀ ਫਿਰ ਆਪਣਾ ਸੰਦੇਸ਼ ਦਿਓ।[71]

## ਕਮਜ਼ੋਰ ਲਿੰਗ ਨਹੀਂ

ਔਰਤ ਨੂੰ ਕਮਜ਼ੋਰ ਲਿੰਗ ਕਹਿਣਾ ਹੱਤਕ ਹੈ; ਇਹ ਆਦਮੀ ਵਲੋਂ ਔਰਤ ਨਾਲ ਅਨਿਆਂ ਹੈ। ਜੇ ਤਾਕਤ ਦਾ ਮਤਲਬ ਵਹਿਸ਼ੀ ਤਾਕਤ ਹੈ ਤਾਂ ਫਿਰ ਔਰਤ ਸਚਮੁਚ ਆਦਮੀ ਨਾਲੋਂ ਘੱਟ ਵਹਿਸ਼ੀ ਹੈ। ਜੇ ਤਾਕਤ ਤੋਂ ਭਾਵ ਨੈਤਿਕ ਤਾਕਤ ਹੈ, ਤਾਂ ਫਿਰ ਔਰਤ ਆਦਮੀ ਨਾਲੋਂ ਅਥਾਹ ਤੌਰ ਉਤੇ ਉਚੇਰੀ ਹੈ। ਕੀ ਉਸ ਵਿਚ ਵਧੇਰੇ ਅੰਤਰ ਸੂਝ ਨਹੀਂ ਹੁੰਦੀ, ਕੀ ਉਹ ਵਧੇਰੇ ਆਪਾ ਵਾਰੂ ਨਹੀਂ, ਕੀ ਉਸ ਵਿਚ ਵਧੇਰੇ ਸਹਿਣ–ਸ਼ਕਤੀ ਨਹੀਂ, ਕੀ ਉਸ ਵਿਚ ਵਧੇਰੇ ਹੌਸਲਾ ਨਹੀਂ ਹੁੰਦਾ? ਉਸ ਤੋਂ ਬਿਨ੍ਹਾਂ ਆਦਮੀ ਹੋ ਹੀ ਨਹੀਂ ਸੀ ਸਕਦਾ। ਜੇ ਅਹਿੰਸਾ ਸਾਡੀ ਹਸਤੀ ਦਾ ਨੇਮ ਹੈ ਤਾਂ ਭਵਿੱਖ ਔਰਤ ਦਾ ਹੈ। ਦਿਲ ਨੂੰ ਔਰਤ ਨਾਲੋਂ ਵਧੇਰੇ ਕਾਰਗਰ ਅਪੀਲ ਕੌਣ ਕਰ ਸਕਦਾ ਹੈ?[72]

ਜੇ ਕਿਤੇ ਆਦਮੀ ਨੇ ਆਪਣੀ ਅੰਨ੍ਹੀਂ ਖੁਦਗਰਜ਼ੀ ਨਾਲ ਔਰਤ ਦੀ ਆਤਮਾ ਨੂੰ ਕੁਚਲ ਨਾ ਦਿਤਾ ਹੁੰਦਾ, ਜਿਵੇਂ ਕਿ ਉਸਨੇ ਕੁਚਲ ਦਿਤਾ ਹੈ, ਜਾਂ ਜੇ ਕਿਤੇ ਔਰਤ ਨੇ ਖੁਸ਼ੀਆਂ ਮਾਨਣ ਅੱਗੇ ਗੋਡੇ ਨਾ ਟੇਕ ਦਿਤੇ ਹੁੰਦੇ, ਤਾਂ ਉਹ ਦੁਨੀਆ ਸਾਹਮਣੇ ਉਸ ਅਥਾਹ ਤਾਕਤ ਦੀ ਨੁਮਾਇਸ਼ ਕਰਦੀ ਜਿਹੜੀ ਉਸ ਵਿਚ ਲੁਕੀ ਹੋਈ ਹੈ। ਦੁਨੀਆ ਇਸਨੂੰ ਇਸਦੀ ਪੂਰੀ ਅਦਭੁਤਤਾ ਅਤੇ ਸ਼ਾਨ ਵਿਚ ਦੇਖੇਗੀ ਜਦੋਂ ਔਰਤ ਮਰਦ ਦੇ ਬਰਾਬਰ ਆਪਣੇ ਲਈ ਬਰਾਬਰ ਦੇ ਮੌਕੇ ਯਕੀਨੀ ਬਣਾ ਲਵੇਗੀ ਅਤੇ ਪ੍ਰਸਪਰ ਸਹਾਇਤਾ ਅਤੇ ਸੁਮੇਲ ਦੀਆਂ ਆਪਣੀਆਂ ਸ਼ਕਤੀਆਂ ਦਾ ਪੂਰੀ ਤਰ੍ਹਾਂ ਵਿਕਾਸ ਕਰ ਲਵੇਗੀ।[73]

ਮੇਰਾ ਯਕੀਨ ਹੈ ਕਿ ਔਰਤ ਸਵੈ–ਕੁਰਬਾਨੀ ਦਾ ਪੁਤਲਾ ਹੈ, ਪਰ ਬਦਕਿਸਮਤੀ ਨੂੰ ਉਹ ਅੱਜ ਨਹੀਂ ਸਮਝਦੀ ਕਿ ਆਦਮੀ ਉਤੇ ਉਸਨੂੰ ਕਿੰਨੀ ਬਰਤਰੀ ਹਾਸਲ ਹੈ। ਜਿਵੇਂ ਕਿ ਤਾਲਸਤਾਇ ਕਿਹਾ ਕਰਦੇ ਸਨ, ਉਹ ਆਦਮੀ ਦੇ ਮੰਤਰ–ਮੁਗਧ ਕਰਨ ਵਾਲੇ ਅਸਰ ਹੇਠ ਕੰਮ ਕਰ ਰਹੀਆਂ ਹਨ। ਜੇ ਉਹ ਅਹਿੰਸਾ ਦੀ ਤਾਕਤ ਨੂੰ ਸਮਝ ਲੈਣ ਤਾਂ ਉਹ ਕਮਜ਼ੋਰ–ਲਿੰਗ ਅਖਵਾਉਣ ਲਈ ਰਜ਼ਾਮੰਦ ਨਹੀਂ ਹੋਣਗੀਆਂ।[74]

## ਥਾਂ ਦਾ ਵਿਗਾੜ

ਔਰਤ ਆਦਮੀ ਦੀ ਸਾਥਣ ਹੈ, ਬਰਾਬਰ ਦੀਆਂ ਦਿਮਾਗ਼ੀ ਸਮਰੱਥਾਵਾਂ ਨਾਲ ਭਰਪੂਰ। ਮਨੁੱਖ ਦੀਆਂ ਸਰਗਰਮੀਆਂ ਦੇ ਬਹੁਤ ਨਿੱਕੇ ਤੋਂ ਨਿੱਕੇ ਵਿਸਥਾਰ ਵਿਚ ਵੀ ਭਾਗ ਲੈਣ ਦਾ ਉਸਨੂੰ ਹੱਕ ਹੈ ਅਤੇ ਆਜ਼ਾਦੀ ਅਤੇ ਖੁਲ੍ਹ ਦਾ ਉਸਨੂੰ ਆਦਮੀ ਦੇ ਬਰਾਬਰ ਅਧਿਕਾਰ ਹੈ।

ਔਰਤ ਸਰਗਰਮੀ ਦੇ ਆਪਣੇ ਖੇਤਰ ਵਿਚ ਸਰਵੁੱਚ ਥਾਂ ਦੀ ਹੱਕਦਾਰ ਹੈ, ਜਿਵੇਂ ਆਦਮੀ ਆਪਣੇ ਖੇਤਰ ਵਿਚ। ਇਹ ਸੁਭਾਵਿਕ ਹਾਲਤ ਹੋਣੀ ਚਾਹੀਦੀ ਹੈ, ਨਾ ਕਿ ਸਿਰਫ਼ ਲਿਖਣਾ ਪੜ੍ਹਨਾ ਸਿੱਖਣ ਦੇ ਸਿਟੇ ਵਜੋਂ।

ਵਿਹੂਲੀ ਰੀਤ ਦੀ ਨਿਰੀ ਤਾਕਤ ਕਾਰਨ ਹੀ, ਸਭ ਤੋਂ ਜਾਹਲ ਅਤੇ ਫ਼ਜ਼ੂਲ ਆਦਮੀ

ਵੀ ਔਰਤ ਨਾਲੋਂ ਉੱਚਤਾ ਮਾਣਦੇ ਰਹੇ ਹਨ, ਜਿਸਦੇ ਕਿ ਉਹ ਹੱਕਦਾਰ ਨਹੀਂ ਅਤੇ ਉਹਨਾਂ ਨੂੰ ਨਹੀਂ ਮਿਲਣੀ ਚਾਹੀਦੀ। ਸਾਡੀਆਂ ਔਰਤਾਂ ਦੀ ਹਾਲਤ ਕਾਰਨ ਸਾਡੀਆਂ ਕਈ ਲਹਿਰਾਂ ਅੱਧ ਵਿਚ ਰਹਿ ਜਾਂਦੀਆਂ ਹਨ।[75]

ਕਾਨੂੰਨ-ਘਾੜੇ ਆਦਮੀ ਨੂੰ ਉਸ ਅਪਮਾਨ ਲਈ ਭਿਆਨਕ ਹਰਜਾਨਾ ਅਦਾ ਕਰਨਾ ਪਵੇਗਾ, ਜਿਹੜਾ ਅਪਮਾਨ ਉਸਨੇ ਅਖਾਉਤੀ ਕਮਜ਼ੋਰ ਲਿੰਗ ਉਤੇ ਠੋਸਿਆ ਹੋਇਆ ਹੈ। ਜਦੋਂ ਮਰਦ ਦੇ ਚੁੰਗਲ ਵਿਚੋਂ ਆਜ਼ਾਦ ਹੋਈ ਔਰਤ ਪੂਰੀ ਉਚਾਈ ਤੱਕ ਉੱਪਰ ਉਠੇਗੀ ਅਤੇ ਮਰਦ ਦੇ ਥਾਪੇ ਕਾਨੂੰਨਾਂ ਅਤੇ ਉਸ ਵਲੋਂ ਘੜੀਆਂ ਗਈਆਂ ਸੰਸਥਾਵਾਂ ਦੇ ਖਿਲਾਫ਼ ਬਗ਼ਾਵਤ ਕਰ ਦੇਵੇਗੀ, ਤਾਂ ਉਸਦੀ ਬਗ਼ਾਵਤ, ਜਿਹੜੀ ਨਿਰਸੰਦੇਹ ਅਹਿੰਸਕ ਹੋਵੇਗੀ, ਤਾਂ ਵੀ ਕਾਰਗਰ ਹੋਵੇਗੀ।[76]

ਔਰਤ ਨੇ ਆਪਣੇ ਅਚੇਤ ਤੌਰ ਉਤੇ ਸੂਖਮ ਤਰੀਕਿਆਂ ਨਾਲ ਵੰਨ-ਸੁਵੰਨੀ ਤਰ੍ਹਾਂ ਨਾਲ ਆਦਮੀ ਨੂੰ ਛਲਿਆ ਹੈ, ਜਿਵੇਂ ਕਿ ਮਰਦ ਨੇ ਆਪਣੇ ਉਤੇ ਪਰਮੁਖਤਾ ਹਾਸਲ ਕਰਨ ਤੋਂ ਔਰਤ ਨੂੰ ਅਸਫ਼ਲ ਕਰਨ ਲਈ ਵਿਅਰਥ ਹੀ ਅਤੇ ਓਨਾ ਹੀ ਅਚੇਤ ਤੌਰ ਉਤੇ ਘੋਲ ਕੀਤਾ ਹੈ। ਸਿੱਟਾ ਖੜੋਤ ਵਿਚ ਨਿਕਲਿਆ ਹੈ। ਇਸ ਤਰ੍ਹਾਂ ਦੇਖਿਆਂ ਇਹ ਇਕ ਗੰਭੀਰ ਮਸਲਾ ਹੈ ਜਿਸ ਨੂੰ ਹਲ ਕਰਨ ਲਈ ਭਾਰਤ ਮਾਤਾ ਦੀਆਂ ਪਰਬੁੱਧ ਧੀਆਂ ਨੂੰ ਸੱਦਾ ਦਿੱਤਾ ਜਾਂਦਾ ਹੈ। ਜ਼ਰੂਰੀ ਨਹੀਂ ਉਹ ਪੱਛਮ ਦੇ ਤਰੀਕੇ ਦੀ ਨਕਲ ਕਰਨ, ਜਿਹੜਾ ਉਸਦੇ ਮਾਹੌਲ ਨੂੰ ਸੂਤ ਬੈਠਦਾ ਹੈ। ਉਹਨਾਂ ਨੂੰ ਉਹ ਢੰਗ ਲਾਗੂ ਕਰਨੇ ਚਾਹੀਦੇ ਹਨ ਜਿਹੜੇ ਭਾਰਤ ਦੀ ਪ੍ਰਤਿਭਾ ਅਤੇ ਭਾਰਤ ਦੇ ਮਾਹੌਲ ਲਈ ਠੀਕ ਹੋਣ। ਉਹਨਾਂ ਦਾ ਹੱਥ ਮਜ਼ਬੂਤ, ਕੰਟਰੋਲ ਕਰਨ ਵਾਲਾ, ਸ਼ੁਧ ਕਰਨ ਵਾਲਾ, ਸਥਿਰ ਬਣਾਉਣ ਵਾਲਾ ਹੋਣਾ ਚਾਹੀਦਾ ਹੈ, ਜਿਹੜਾ ਉਸ ਸਭ ਕੁਝ ਦੀ ਸੰਭਾਲ ਕਰੇ ਜੋ ਕੁਝ ਸਾਡੇ ਸਭਿਆਚਾਰ ਵਿਚ ਸਭ ਤੋਂ ਚੰਗਾ ਹੈ ਅਤੇ ਬੇਝਿਜਕ ਹੋ ਕੇ ਉਹ ਸਭ ਕੁਝ ਰੱਦ ਕਰ ਦੇਵੇ ਜਿਹੜਾ ਘਟੀਆ ਅਤੇ ਅਪਮਾਨਜਨਕ ਹੈ। ਇਹ ਸੀਤਾਵਾਂ ਦਾ, ਦਰੋਪਦੀਆਂ, ਸਾਵਿਤਰੀਆਂ ਅਤੇ ਦਮਿਅੰਤੀਆਂ ਦਾ ਕੰਮ ਹੋਣਾ ਚਾਹੀਦਾ ਹੈ ਨਾ ਕਿ ਮਰਦਊ ਤੀਵੀਆਂ ਅਤੇ ਨਖਰੇਬਾਜ਼ਾਂ ਦਾ।[77]

ਮਰਦ ਨੇ ਔਰਤ ਨੂੰ ਆਪਣਾ ਹਥਿਆਰ ਸਮਝਿਆ ਹੈ। ਉਸਨੇ ਮਰਦਾਂ ਦਾ ਹਥਿਆਰ ਹੋਣਾ ਸਿੱਖ ਲਿਆ ਹੈ, ਅਤੇ ਅਖੀਰ ਵਿਚ ਇਸ ਤਰ੍ਹਾਂ ਦਾ ਹਥਿਆਰ ਬਣਨਾ ਉਸਨੂੰ ਸੌਖਾ ਅਤੇ ਖੁਸ਼ੀ ਦੇਣ ਵਾਲਾ ਲੱਗਾ ਹੈ, ਕਿਉਂਕਿ ਜਦੋਂ ਇਕ ਜਣਾ ਕਿਸੇ ਦੂਜੇ ਡਿੱਗ ਰਹੇ ਨੂੰ ਖਿੱਚਦਾ ਹੈ, ਤਾਂ ਹੇਠਾਂ ਵੱਲ ਜਾਣਾ ਸੌਖਾ ਹੁੰਦਾ ਹੈ।[78]

ਮੇਰਾ ਯਕੀਨ ਹੈ ਕਿ ਇਸ ਦੇਸ਼ ਵਿਚ ਠੀਕ ਵਿਦਿਆ ਇਹ ਹੈ ਕਿ ਔਰਤ ਨੂੰ ਆਪਣੇ ਪਤੀ ਨੂੰ ਵੀ 'ਨਾਂਹ' ਕਹਿਣ ਦੀ ਕਲਾ ਸਿਖਾਈ ਜਾਏ, ਉਸਨੂੰ ਇਹ ਸਿਖਾਇਆ ਜਾਏ ਕਿ ਆਪਣੇ ਪਤੀ ਦੇ ਹਥਾਂ ਵਿਚ ਮਹਿਜ਼ ਹਥਿਆਰ ਜਾ ਕੱਠ-ਪੁਤਲੀ ਬਣ ਜਾਣਾ ਉਸਦੇ ਫ਼ਰਜ਼ ਦਾ ਕੋਈ ਹਿੱਸਾ ਨਹੀਂ। ਉਸਦੇ ਹੱਕ ਵੀ ਹਨ, ਫ਼ਰਜ਼ ਵੀ।[79]

## ਠੀਕ ਵਿਦਿਆ

ਮੈਂ ਔਰਤਾਂ ਦੀ ਠੀਕ ਵਿਦਿਆ ਵਿਚ ਯਕੀਨ ਰਖਦਾ ਹਾਂ। ਪਰ ਮੇਰਾ ਇਹ ਵੀ ਯਕੀਨ ਹੈ ਕਿ ਆਦਮੀ ਦੀ ਨਕਲ ਕਰਕੇ ਜਾਂ ਉਸ ਨਾਲ ਦੌੜ ਲਗਾ ਕੇ ਔਰਤ ਦੁਨੀਆ ਵਿਚ ਆਪਣਾ

ਯੋਗਦਾਨ ਨਹੀਂ ਪਾ ਸਕਦੀ। ਉਹ ਦੌੜ ਲਗਾ ਸਕਦੀ ਹੈ, ਪਰ ਆਦਮੀ ਦੀ ਨਕਲ ਕਰਕੇ ਉਹ ਉਹਨਾਂ ਭਾਰੀ ਉਚਾਣਾਂ ਤੱਕ ਉਤਾਂਹ ਨਹੀਂ ਉੱਠ ਸਕਦੀ ਜਿਸ ਦੇ ਉਹ ਸਮਰੱਥ ਹੈ। ਉਸ ਲਈ ਆਦਮੀ ਦਾ ਪੂਰਕ ਹੋਣਾ ਜ਼ਰੂਰੀ ਹੈ।[80]

## ਸਵੈ-ਰੱਖਿਆ

ਜਿਹੜੇ ਲੋਕ ਸੀਤਾ ਦੇ ਰੂਪ ਵਿਚ ਰਾਮ ਦੀ ਆਪਣੀ ਮਰਜ਼ੀ ਨਾਲ ਬਣੀ ਗ਼ੁਲਾਮ ਦੇਖਦੇ ਹਨ, ਉਹ ਨਾ ਤਾਂ ਉਸਦੀ ਸਵੈਧੀਨਤਾ ਦੇ ਅਤੇ ਨਾ ਹੀ ਹਰ ਚੀਜ਼ ਵਿਚ ਰਾਮ ਵਲੋਂ ਉਸ ਵੱਲ ਧਿਆਨ ਦਿਤੇ ਜਾਣ ਦੇ ਉੱਚੇ-ਸੁੱਚੇ ਹੋਣ ਨੂੰ ਸਮਝਦੇ ਹਨ। ਸੀਤਾ ਕੋਈ ਵਿਚਾਰੀ, ਕਮਜ਼ੋਰ ਔਰਤ ਨਹੀਂ ਸੀ ਜਿਹੜੀ ਆਪਣੀ ਜਾਂ ਆਪਣੀ ਇੱਜ਼ਤ ਦੀ ਰਾਖੀ ਨਾ ਕਰ ਸਕਦੀ ਹੋਵੇ।[81]

ਮੈਨੂੰ ਡਰ ਹੈ ਕਿ ਅੱਜ ਦੀ ਕੁੜੀ ਅੱਧੀ ਕੁ ਦਰਜਨ ਰੋਸੀਓਆਂ ਦੀ ਜੂਲੀਅਟ ਬਣਨਾ ਪਸੰਦ ਕਰਦੀ ਹੈ। ਉਸਨੂੰ ਮਾਅਰਕਾ ਪਸੰਦ ਹੈ। ... ਅੱਜ ਦੀ ਕੁੜੀ ਆਪਣੇ ਆਪ ਨੂੰ ਹਵਾ, ਮੀਂਹ ਅਤੇ ਧੁੱਪ ਤੋਂ ਬਚਾਉਣ ਲਈ ਨਹੀਂ, ਸਗੋਂ ਧਿਆਨ ਖਿੱਚਣ ਲਈ ਲਿਬਾਸ ਪਾਉਂਦੀ ਹੈ। ਉਹ ਆਪਣੇ ਆਪ ਨੂੰ ਰੰਗ ਕੇ ਅਤੇ ਅਸਾਧਾਰਣ ਦਿਖਾਈ ਦੇ ਕੇ ਪ੍ਰਕਿਰਤੀ ਵਿਚ ਸੁਧਾਰ ਕਰਦੀ ਹੈ। ਅਹਿੰਸਾ ਦਾ ਰਾਹ ਇਹੋ ਜਿਹੀਆਂ ਕੁੜੀਆਂ ਲਈ ਨਹੀਂ।[82]

ਔਰਤਾਂ ਨੂੰ ਆਦਮੀਆਂ ਵੱਲ ਰੱਖਿਆ ਲਈ ਦੇਖਣ ਦੀ ਕੋਈ ਲੋੜ ਨਹੀਂ। ਉਹਨਾਂ ਨੂੰ ਆਪਣੀ ਤਾਕਤ ਅਤੇ ਆਚਰਣ ਦੀ ਸ਼ੁਧਤਾਈ ਉਤੇ ਅਤੇ ਪਰਮਾਤਮਾ ਉਤੇ ਯਕੀਨ ਰੱਖਣਾ ਚਾਹੀਦਾ ਹੈ, ਜਿਵੇਂ ਕਦੀ ਦਰੋਪਦੀ ਨੇ ਰੱਖਿਆ ਸੀ।[83]

## ਹੱਕੀ ਥਾਂ

ਜ਼ਿੰਦਗੀ ਵਿਚ ਜੋ ਕੁਝ ਵੀ ਸ਼ੁੱਧ ਅਤੇ ਧਾਰਮਿਕ ਹੈ, ਔਰਤਾਂ ਉਸ ਸਭ ਕੁਝ ਦੀਆਂ ਵਿਸ਼ੇਸ਼ ਰਖਵਾਲੀਆਂ ਹਨ। ਸੁਭਾਅ ਵਿਚ ਹੀ ਪਰੰਪਰਾਵਾਦੀ ਹੋਣ ਕਰਕੇ, ਉਹ ਵਹਿਮਾਂ-ਭਰਮਾਂ ਵਾਲੀਆਂ ਆਦਤਾਂ ਸਹਿਜੇ ਨਹੀਂ ਛੱਡਦੀਆਂ, ਪਰ ਉਹ ਉਸ ਸਾਰੇ ਕੁਝ ਨੂੰ ਵੀ ਸਹਿਜੇ ਨਹੀਂ ਛੱਡਦੀਆਂ, ਜੋ ਜ਼ਿੰਦਗੀ ਵਿਚ ਸ਼ੁੱਧ ਅਤੇ ਉੱਤਮ ਹੈ।[84]

ਨਿਯਮਣ, ਮੈਂ ਅਜੇਹੀ ਪਤਨੀ ਦੀ ਕਲਪਨਾ ਨਹੀਂ ਕਰਦਾ ਜਿਹੜੀ ਆਪਣੇ ਪਤੀ ਤੋਂ ਸਵੈਧੀਨ ਤੌਰ ਉਤੇ ਕੋਈ ਕੰਮ ਕਰਦੀ ਹੋਵੇਗੀ। ਬੱਚਿਆਂ ਦਾ ਧਿਆਨ ਰੱਖਣਾ ਅਤੇ ਘਰ-ਗ੍ਰਹਿਸਥੀ ਨੂੰ ਚਲਾਉਣਾ ਉਸਦੀ ਸਾਰੀ ਸ਼ਕਤੀ ਨੂੰ ਪੂਰੀ ਤਰ੍ਹਾਂ ਕੰਮ ਵਿਚ ਲਾਉਣ ਲਈ ਬਿਲਕੁਲ ਕਾਫ਼ੀ ਹਨ।

ਚੰਗੇ ਨਿਯਮਿਤ ਸਮਾਜ ਵਿਚ, ਪਰਿਵਾਰ ਨੂੰ ਚਲਾਉਣ ਦਾ ਵਾਧੂ ਭਾਰ ਔਰਤ ਉਤੇ ਨਹੀਂ ਪੈਣਾ ਚਾਹੀਦਾ। ਆਦਮੀ ਨੂੰ ਪਰਿਵਾਰ ਦੀ ਪਾਲਣਾ ਦਾ ਖਿਆਲ ਰੱਖਣਾ ਚਾਹੀਦਾ ਹੈ, ਇਸਤਰੀ ਨੂੰ ਘਰ ਦੇ ਪ੍ਰਬੰਧ ਦਾ; ਇਸ ਤਰ੍ਹਾਂ ਦੋਵੇਂ ਹੀ ਇਕ ਦੂਜੇ ਦੇ ਕੰਮ ਨੂੰ ਪੂਰਦੇ ਹਨ।

ਨਾ ਹੀ ਮੈਂ ਇਸ ਵਿਚ ਔਰਤ ਦੇ ਹੱਕਾਂ ਉਤੇ ਕਿਸੇ ਹਮਲੇ ਨੂੰ ਜਾਂ ਉਸਦੀ ਆਜ਼ਾਦੀ ਨੂੰ ਦਬਾਇਆ ਜਾਣਾ ਦੇਖਦਾ ਹਾਂ। ... ਸਾਡੇ ਸਾਹਿਤ ਵਿਚ ਪਤਨੀ ਲਈ ਵਰਤੇ ਜਾਂਦੇ ਵਿਸ਼ੇਸ਼ਣ ਹਨ ਅਰਧਾਂਗਣੀ, 'ਚੰਗੇਰਾ ਅੱਧ', ਅਤੇ ਸਹਿਧਰਮਣੀ, 'ਸਹਾਇਤਾ ਕਰਨ ਵਾਲੀ'। ਪਤਨੀ ਨੂੰ ਦੇਵੀ ਵਜੋਂ ਸੰਬੋਧਿਤ ਕਰਕੇ ਕੋਈ ਅਪਮਾਨ ਨਹੀਂ ਕਰ ਰਿਹਾ ਹੁੰਦਾ।

... ਜਿਹੜੀ ਔਰਤ ਆਪਣਾ ਫ਼ਰਜ਼ ਜਾਣਦੀ ਹੈ ਅਤੇ ਪੂਰਾ ਕਰਦੀ ਹੈ, ਉਹ ਆਪਣੇ ਸ਼ਾਨ ਵਾਲੇ ਰੁਤਬੇ ਨੂੰ ਸਮਝਦੀ ਹੈ। ਜਿਸ ਘਰ ਦੀ ਉਹ ਪ੍ਰਮੁਖ ਹੁੰਦੀ ਹੈ, ਉਸਦੀ ਉਹ ਰਾਣੀ ਹੁੰਦੀ ਹੈ, ਗ਼ੁਲਾਮ ਨਹੀਂ।[85]

ਪਰ ਕਿਸੇ ਨਾ ਕਿਸੇ ਤਰ੍ਹਾਂ ਬੀਤੇ ਜੁਗਾਂ ਤੋਂ ਆਦਮੀ ਔਰਤ ਉਤੇ ਗ਼ਾਲਬ ਰਿਹਾ ਹੈ, ਜਿਸ ਕਰਕੇ ਔਰਤ ਵਿਚ ਘਟੀਆ ਹੋਣ ਦਾ ਅਹਿਸਾਸ ਭਰ ਗਿਆ ਹੈ। ਉਹ ਆਦਮੀ ਵਲੋਂ ਆਪਣੇ ਹਿਤ ਲਈ ਦਿਤੀ ਸਿੱਖਿਆ ਦੀ ਸਚਾਈ ਵਿਚ ਯਕੀਨ ਰੱਖਣ ਲੱਗ ਪਈ ਹੈ ਕਿ ਔਰਤ ਉਸ ਨਾਲੋਂ ਘਟੀਆ ਹੈ। ਪਰ ਆਦਮੀਆਂ ਵਿਚਲੇ ਦਰਵੇਸ਼ ਉਸਦੇ ਬਰਾਬਰ ਦੇ ਰੁਤਬੇ ਨੂੰ ਮੰਨਦੇ ਰਹੇ ਹਨ।

ਫਿਰ ਵੀ, ਇਸ ਵਿਚ ਕੋਈ ਸ਼ੱਕ ਨਹੀਂ ਕਿ ਕਿਸੇ ਨਾ ਕਿਸੇ ਨੁਕਤੇ ਉਤੇ ਜਾ ਕੇ ਵੰਡ ਹੋ ਜਾਂਦੀ ਹੈ। ਉਹ ਦੋਵੇਂ ਜਦ ਕਿ ਬੁਨਿਆਦੀ ਤੋਰ ਉਤੇ ਇਕ ਹਨ, ਇਹ ਗੱਲ ਵੀ ਓਨੀ ਹੀ ਸੱਚੀ ਹੈ ਕਿ ਰੂਪ ਦੇ ਪੱਖੋਂ ਦੋਹਾਂ ਵਿਚ ਬੁਨਿਆਦੀ ਫ਼ਰਕ ਹੈ। ਇਸ ਲਈ ਦੋਹਾਂ ਦੇ ਧੰਦੇ ਵਿਚ ਵੀ ਫ਼ਰਕ ਹੋਣਾ ਚਾਹੀਦਾ ਹੈ।[86]

## ਔਰਤ ਅਤੇ ਅਹਿੰਸਾ

ਮੇਰਾ ਇਹ ਵਿਸ਼ਵਾਸ ਜ਼ਰੂਰ ਹੈ ਕਿ ਸਰਵੁੱਚ ਅਤੇ ਸਰਵੋਤਮ ਪੱਧਰ ਉਤੇ ਅਹਿੰਸਾ ਦਾ ਪ੍ਰਗਟਾਵਾ ਕਰਨਾ ਔਰਤ ਦਾ ਮਿਸ਼ਨ ਹੈ। ... ਕਿਉਂਕਿ ਅਹਿੰਸਾ ਵਿਚ਼ ਵਧੇਰੇ ਦਲੇਰੀ ਵਾਲੇ ਕਾਰਜ ਕਰਨ ਅਤੇ ਖੋਜਾਂ ਕਰਨ ਲਈ ਔਰਤ ਮਰਦ ਨਾਲੋਂ ਵਧੇਰੇ ਸੁਯੋਗ ਹੈ। ... ਸਵੈਂ–ਕੁਰਬਾਨੀ ਦੀ ਦਲੇਰੀ ਲਈ ਔਰਤ ਕਿਸੇ ਤਰ੍ਹਾਂ ਵੀ ਮਨੁੱਖ ਨਾਲੋਂ ਉੱਤਮ ਹੈ, ਜਿਵੇਂ ਕਿ ਮੇਰਾ ਵਿਸ਼ਵਾਸ ਹੈ ਕਿ ਵਹਿਸ਼ੀ ਵਾਲੀ ਹਿੰਮਤ ਲਈ ਆਦਮੀ ਔਰਤ ਨਾਲੋਂ ਉੱਪਰ ਹੈ।[87]

ਮੇਰੀ ਆਪਣੀ ਰਾਏ ਇਹ ਹੈ ਕਿ ਜਿਵੇਂ ਬੁਨਿਆਦੀ ਤੌਰ ਉਤੇ ਆਦਮੀ ਅਤੇ ਔਰਤ ਇਕ ਹਨ, ਉਹਨਾਂ ਦੀ ਸਮੱਸਿਆ ਵੀ ਤੱਤ ਰੂਪ ਵਿਚ ਇਕ ਹੀ ਹੋਣੀ ਚਾਹੀਦੀ ਹੈ। ਦੋਹਾਂ ਵਿਚ ਇਕੋ ਆਤਮਾ ਦਾ ਵਾਸਾ ਹੈ। ਦੋਵੇਂ ਉਹੀ ਜੀਵਨ ਬਤੀਤ ਕਰਦੇ ਹਨ, ਉਹੀ ਅਹਿਸਾਸ ਰਖਦੇ ਹਨ। ਇਕ ਜਣਾ ਦੂਜੇ ਦਾ ਪੂਰਕ ਹੈ। ਇਕ ਜਣਾ ਦੂਜੇ ਦੀ ਸਰਗਰਮ ਸਹਾਇਤਾ ਤੋਂ ਬਿਨ੍ਹਾਂ ਨਹੀਂ ਰਹਿ ਸਕਦਾ।[88]

ਮੈਂ ਸੁਝਾਅ ਦਿਤਾ ਹੈ ਕਿ ਔਰਤ ਅਹਿੰਸਾ ਦਾ ਸਾਕਾਰ ਰੂਪ ਹੈ। ਅਹਿੰਸਾ ਦਾ ਮਤਲਬ ਹੈ ਅਸੀਮਤ ਪਿਆਰ, ਜਿਸਦਾ ਅਗੋਂ ਮਤਲਬ ਹੈ ਕਸ਼ਟ ਸਹਿਣ ਦੀ ਅਥਾਹ ਸਮਰੱਥਾ। ਮਨੁੱਖ ਦੀ ਮਾਤਾ, ਔਰਤ, ਤੋਂ ਬਿਨ੍ਹਾਂ ਹੋਰ ਕੌਣ ਇਸ ਸਮਰੱਥਾ ਦਾ ਵੱਧ ਤੋਂ ਵੱਧ ਹੱਦ ਤੱਕ ਪ੍ਰਗਟਾਵਾ ਕਰਦਾ ਹੈ? ਉਹ ਇਹ ਪ੍ਰਗਟਾਵਾ ਕਰਦੀ ਹੈ ਜਦੋਂ ਉਹ ਬੱਚੇ ਨੂੰ ਚੁੱਕੀ ਫਿਰਦੀ ਹੈ ਅਤੇ ਨੌ ਮਹੀਨੇ ਦੇ ਦੌਰਾਨ ਜਿਹੜਾ ਕਸ਼ਟ ਭੋਗਦੀ ਹੈ, ਉਹ ਉਸ ਵਿਚੋਂ ਖੁਸ਼ੀ ਪ੍ਰਾਪਤ ਕਰਦੀ ਹੈ। ਜੰਮਣ ਪੀੜਾਂ ਤੋਂ ਹੋਣ ਵਾਲੇ ਕਸ਼ਟ ਨੂੰ ਕਿਹੜਾ ਕਸ਼ਟ ਪਿੱਛੇ ਛੱਡ ਸਕਦਾ ਹੈ? ਪਰ ਸਿਰਜਣਾ ਦੀ ਖੁਸ਼ੀ ਵਿਚ ਉਹ ਉਹਨਾਂ ਨੂੰ ਭੁੱਲ ਜਾਂਦੀ ਹੈ।

ਫਿਰ, ਰੋਜ਼ਾਨਾ ਕੌਣ ਕਸ਼ਟ ਸਹਿੰਦਾ ਹੈ, ਤਾਂ ਕਿ ਉਸਦਾ ਬੱਚਾ ਦਿਨੋ ਦਿਨ ਵੱਡਾ ਹੁੰਦਾ ਜਾਏ? ਉਸਨੂੰ ਆਪਣਾ ਪਿਆਰ ਸਮੁੱਚੀ ਮਨੁੱਖਤਾ ਦੇ ਲੇਖੇ ਲਾਉਣ ਦਿਓ, ਉਸਨੂੰ ਭੁੱਲ ਜਾਣਾ ਚਾਹੀਦਾ ਹੈ ਕਿ ਉਹ ਆਦਮੀ ਦੀ ਸ਼ਹਿਵਤ ਦਾ ਕਦੀ ਵੀ ਸ਼ਿਕਾਰ ਰਹੀ ਸੀ ਜਾਂ ਹੋ ਸਕਦੀ

ਹੈ ਅਤੇ ਉਹ ਆਦਮੀ ਦੇ ਬਰਾਬਰ ਉਸਦੀ ਮਾਂ, ਸਿਰਜਕ ਅਤੇ ਮੂਕ ਆਗੂ ਵਜੋਂ ਆਪਣਾ ਮਾਨ–ਭਰਿਆ ਸਥਾਨ ਮੱਲੇਗੀ। ਅੰਮ੍ਰਿਤ ਲਈ ਤਰਸਦੇ ਜੰਗਾਂ ਮਾਰੇ ਸੰਸਾਰ ਨੂੰ ਸ਼ਾਂਤੀ ਦੀ ਕਲਾ ਸਿਖਾਉਣਾ ਉਸੇ ਦੇ ਹਿਸੇ ਆਇਆ ਹੈ।[89]

## ਵਿਸ਼ੇਸ਼ ਮਿਸ਼ਨ

ਮਾਤਰਿਤਵ ਦਾ ਫ਼ਰਜ਼ ਜਿਹੜਾ ਔਰਤਾਂ ਦੀ ਵਿਸ਼ਾਲ ਬਹੁਗਿਣਤੀ ਹਮੇਸ਼ਾ ਹੀ ਨਿਭਾਹੇਗੀ, ਅਜੇਹੇ ਗੁਣਾਂ ਦੀ ਮੰਗ ਕਰਦਾ ਹੈ ਜਿਹੜੇ ਆਦਮੀ ਲਈ ਰਖਣੇ ਕੋਈ ਜ਼ਰੂਰੀ ਨਹੀਂ। ਔਰਤ ਨਿਸ਼ਕਿਰਿਆ ਹੈ, ਆਦਮੀ ਸਕਿਰਿਆ ਹੈ। ਔਰਤ ਤੱਤ ਰੂਪ ਵਿਚ ਘਰ ਦੀ ਮਾਲਕਣ ਹੈ। ਆਦਮੀ ਰੋਟੀ ਕਮਾਉਣ ਵਾਲਾ ਹੈ, ਔਰਤ ਰੋਟੀ ਰੱਖਣ ਤੇ ਵੰਡਣ ਵਾਲੀ ਹੈ। ਔਰਤ ਸ਼ਬਦ ਦੇ ਹਰ ਅਰਥ ਵਿਚ ਸੰਭਾਲ ਕਰਨ ਵਾਲੀ ਹੈ। ਨਸਲ ਦੇ ਬਾਲਾਂ ਨੂੰ ਪਾਲਣ ਦੀ ਕਲਾ ਉਸਦਾ ਵਿਸ਼ੇਸ਼ ਅਤੇ ਇਕੋ ਇਕ ਪੂਰਵ–ਅਧਿਕਾਰ ਹੈ। ਉਸਦੀ ਸੰਭ ਲ ਤੋਂ ਬਿਨ੍ਹਾਂ ਨਸਲ ਖਤਮ ਹੋ ਜਾਇਗੀ।

ਮੇਰੀ ਰਾਇ ਵਿਚ, ਇਹ ਆਦਮੀ ਔਰਤ ਦੋਹਾਂ ਲਈ ਹੀ ਅਪਮਾਨਜਨਕ ਹੈ ਕਿ ਔਰਤ ਨੂੰ ਚੁਲ੍ਹਾ–ਚੌਕਾ ਛੱਡਣ ਲਈ ਅਤੇ ਉਸ ਚੁਲ੍ਹੇ–ਚੌਕੇ ਦੀ ਰਾਖੀ ਲਈ ਬੰਦੂਕ ਚੁੱਕਣ ਲਈ ਕਿਹਾ ਜਾਂ ਪਰੇਰਿਆ ਜਾਏ। ਜਿਸ ਘੋੜੇ ਦੀ ਸਵਾਰੀ ਆਦਮੀ ਕਰਦਾ ਹੈ, ਉਸਦੀ ਸਵਾਰੀ ਕਰਨ ਦੀ ਕੋਸ਼ਿਸ਼ ਵਿਚ ਉਹ ਆਪਣੇ ਆਪ ਨੂੰ ਅਤੇ ਆਦਮੀ ਨੂੰ ਵੀ ਹੇਠਾਂ ਸੁੱਟ ਲੈਂਦੀ ਹੈ।

ਆਪਣੇ ਸਾਥੀ ਨੂੰ ਉਸਦਾਂ ਵਿਸ਼ੇਸ਼ ਕਿੱਤਾ ਛੱਡਣ ਲਈ ਵਰਗਲਾਉਣ ਜਾਂ ਮਜਬੂਰ ਕਰਨ ਦਾ ਗੁਨਾਹ ਆਦਮੀ ਦੇ ਸਿਰ ਹੋਵੇਗਾ। ਘਰ ਨੂੰ ਠੀਕ ਠਾਕ ਅਤੇ ਚੰਗੀ ਹਾਲਤ ਵਿਚ ਰੱਖਣਾ ਵੀ ਓਡੀ ਹੀ ਬਹਾਦਰੀ ਹੈ, ਜਿੱਡੀ ਬਾਹਰਲੇ ਹਮਲੇ ਤੋਂ ਇਸਦੀ ਰਾਖੀ ਕਰਨਾ।

ਇਸ ਮਹਾਨ ਮਸਲੇ ਵਿਚ ਮੇਰਾ ਯੋਗਦਾਨ ਇਹ ਹੈ ਕਿ ਮੈਂ ਜ਼ਿੰਦਗੀ ਦੇ ਹਰ ਖੇਤਰ ਵਿਚ, ਭਾਵੇਂ ਉਹ ਵਿਅਕਤੀਆਂ ਲਈ ਹੋਵੇ ਅਤੇ ਭਾਵੇਂ ਕੌਮਾਂ ਲਈ, ਸੱਚ ਅਤੇ ਅਹਿੰਸਾ ਨੂੰ ਪ੍ਰਵਾਨਗੀ ਲਈ ਪੇਸ਼ ਕੀਤਾ ਹੈ। ਮੈਂ ਇਸ ਆਸ ਨੂੰ ਗਲੇ ਲਾਇਆ ਹੋਇਆ ਹੈ ਕਿ ਇਸ ਵਿਚ ਔਰਤ ਨਿਰਵਿਵਾਦ ਆਗੂ ਹੋਵੇਗੀ ਅਤੇ, ਇਸ ਤਰ੍ਹਾਂ ਮਨੁੱਖਾ ਵਿਕਾਸ ਵਿਚ ਆਪਣੀ ਥਾਂ ਲਭ ਲੈਣ ਪਿੱਛੋਂ, ਉਹ ਆਪਣੇ ਘਟੀਆ ਹੋਣ ਦੇ ਅਹਿਸਾਸ ਨੂੰ ਲਾਹ ਮਾਰੇਗੀ।

ਜੇ ਉਹ ਸਫਲਤਾ ਨਾਲ ਇੰਜ ਕਰਨ ਦੇ ਯੋਗ ਹੋ ਜਾਂਦੀ ਹੈ, ਤਾਂ ਉਸਨੂੰ ਇਸ ਅਜੋਕੀ ਸਿੱਖਿਆ ਵਿਚ ਵਿਸ਼ਵਾਸ ਕਰਨ ਤੋਂ ਦ੍ਰਿੜਤਾ ਨਾਲ ਇਨਕਾਰ ਕਰ ਦੇਣਾ ਚਾਹੀਦਾ ਹੈ ਕਿ ਕਾਮ ਵੇਗ ਹੀ ਸਭ ਕੁਝ ਨੂੰ ਨਿਸਚਿਤ ਅਤੇ ਨਿਯਮਿਤ ਕਰਦਾ ਹੈ।....[90]

ਔਰਤ ਪ੍ਰਕਿਰਤੀ ਵਲੋਂ ਹੀ ਵਧੇਰੇ ਕਸ਼ਟ ਸਹਿਣ ਵਾਲੀ ਹੈ। ਇਸ ਲਈ ਅਹਿੰਸਾ ਉਸਨੂੰ ਵਧੇਰੇ ਸੌਖੀ ਤਰ੍ਹਾਂ ਸਮਝ ਆਉਂਦੀ ਹੈ।[91]

ਮੈਂ ਆਦਮੀ ਨਾਲੋਂ ਔਰਤ ਤੋਂ ਪਿਆਰ ਅਤੇ ਸਹਿਣਸ਼ੀਲਤਾ ਵਿਚ ਉਚੇਰੇ ਦਰਜੇ ਦੀ ਆਸ ਰਖਦਾ ਹਾਂ। ਮੈਂ ਹੈਰਾਨ ਹੁੰਦਾ ਹਾਂ ਕਿ ਉਹ ਕਿਥੇ ਕੁਰਾਹੇ ਨਾ ਰਹੀਆਂ ਹਨ ਅਤੇ ਜੇ ਔਰਤਾਂ ਦੇ ਦਿਲਾਂ ਵਿਚ ਨਫ਼ਰਤ ਭਰੀ ਹੋਵੇਗੀ ਤਾਂ ਉਹ ਆਪਣੇ ਬੱਚਿਆਂ ਨੂੰ ਕੀ ਸਿਖਾਉਣਗੀਆਂ ਜਾਂ ਸਿਖਾ ਸਕਦੀਆਂ ਹਨ।[92]

## ਔਰਤ ਮਰਦ ਦੀ ਬਰਾਬਰੀ

ਮੈਂ ਔਰਤਾਂ ਦੇ ਹੱਕਾਂ ਦੇ ਮਾਮਲੇ ਵਿਚ ਕੋਈ ਸਮਝੌਤਾ ਨਹੀਂ ਕਰਦਾ। ਮੇਰੀ ਰਾਇ ਵਿਚ, ਉਸਨੂੰ ਕਿਸੇ ਅਜੇਹੀ ਕਾਨੂੰਨੀ ਨਿਰਯੋਗਤਾ ਹੇਠ ਕੰਮ ਨਹੀਂ ਕਰਨਾ ਚਾਹੀਦਾ, ਜਿਸਦੇ ਆਦਮੀ ਵੀ ਭਾਗੀ ਨਾ ਹੋਣ। ਮੈਨੂੰ ਧੀਆਂ ਪੁੱਤਰਾਂ ਨੂੰ ਪੂਰਨ ਬਰਾਬਰੀ ਦੇ ਆਧਾਰ ਉਤੇ ਪੇਸ਼ ਆਉਣਾ ਚਾਹੀਦਾ ਹੈ।[93]

ਔਰਤ ਮਰਦ ਦੀ ਬਰਾਬਰੀ ਦਾ ਮਤਲਬ ਕਿੱਤਿਆਂ ਦੀ ਬਰਾਬਰੀ ਨਹੀਂ। ਸ਼ਿਕਾਰ ਕਰਨ ਜਾਂ ਨੇਜ਼ਾ ਚਲਾਉਣ ਦੇ ਖਿਲਾਫ਼ ਹੋ ਸਕਦਾ ਹੈ ਔਰਤ ਉਤੇ ਕੋਈ ਕਾਨੂੰਨੀ ਬੰਦਸ਼ ਨਾ ਹੋਵੇ। ਪਰ ਮੂਲ ਪ੍ਰਵਿਰਤੀ ਵਿਚ ਹੀ ਉਹ ਉਸ ਕੰਮ ਤੋਂ ਤ੍ਰਾਹੁੰਦੀ ਹੈ ਜਿਹੜਾ ਮਨੁੱਖ ਦਾ ਹੈ। ਪ੍ਰਕਿਰਤੀ ਨੇ ਇਕ ਦੂਜੇ ਦੇ ਪੂਰਕਾਂ ਵਜੋਂ ਲਿੰਗ ਭੇਦ ਸਿਰਜੇ ਹਨ। ਜਿਵੇਂ ਉਹਨਾਂ ਦੇ ਰੂਪ ਨਿਸਚਿਤ ਹਨ, ਇਸੇ ਤਰ੍ਹਾਂ ਉਹਨਾਂ ਦੇ ਕੰਮ ਵੀ ਨਿਸਚਿਤ ਹਨ।[94]

ਕਾਨੂੰਨਸਾਜ਼ੀ ਵਧੇਰੇ ਕਰਕੇ ਆਦਮੀ ਦਾ ਕੰਮ ਰਹੀ ਹੈ; ਅਤੇ ਆਪੇ ਹੀ ਆਪਣੇ ਹੱਥ ਲਏ ਕੰਮ ਨੂੰ ਕਰਨ ਵਿਚ ਆਦਮੀ ਸਦਾ ਹੀ ਨਿਆਈ ਅਤੇ ਨਿਖੇੜ ਕਰਨ ਵਾਲਾ ਨਹੀਂ ਰਿਹਾ। ਔਰਤ ਦੇ ਪੁਨਰ-ਉਥਾਨ ਵਿਚ ਸਹਾਇਤਾ ਕਰਨ ਵਿਚ ਸਾਡੇ ਯਤਨ ਦਾ ਵਡੇਰਾ ਭਾਗ ਉਹਨਾਂ ਧੱਬਿਆਂ ਨੂੰ ਦੂਰ ਕਰਨ ਵੱਲ ਸੇਧਿਤ ਹੋਣਾ ਚਾਹੀਦਾ ਹੈ ਜਿਹੜੇ ਔਰਤਾਂ ਦੇ ਜ਼ਰੂਰੀ ਅਤੇ ਜਨਮ-ਸਿੱਧ ਲੱਛਣਾਂ ਵਜੋਂ ਸਾਡੇ ਸ਼ਾਸਤਰਾਂ ਵਿਚ ਪੇਸ਼ ਹੋਏ ਹੋਏ ਹਨ। ਇਸ ਵਾਸਤੇ ਕੌਣ ਹੰਭਲਾ ਮਾਰੇਗਾ ਅਤੇ ਕਿਵੇਂ?

ਮੇਰੀ ਨਾਚੀਜ਼ ਰਾਇ ਵਿਚ, ਹੰਭਲਾ ਮਾਰਨ ਲਈ ਸਾਨੂੰ ਸੀਤਾ, ਦਮਿਅੰਤੀ ਅਤੇ ਦਰੋਪਦੀ ਵਰਗੀਆਂ ਪਵਿੱਤਰ, ਦ੍ਰਿੜ੍ਹ ਅਤੇ ਸਵੈਕਾਬੂ ਵਾਲੀਆਂ ਔਰਤਾਂ ਪੈਦਾ ਕਰਨੀਆਂ ਪੈਣਗੀਆਂ। ਜੇ ਅਸੀਂ ਇਹ ਪੈਦਾ ਕਰ ਹੀ ਦੇਂਦੇ ਹਾਂ, ਤਾਂ ਇਹੋ ਜਿਹੀਆਂ ਆਧੁਨਿਕ ਭੈਣਾਂ ਨੂੰ ਹਿੰਦੂ ਸਮਾਜ ਵਲੋਂ ਉਹੀ ਸ਼ਰਧਾ ਭੇਟ ਕੀਤੀ ਜਾਇਗੀ ਜਿਹੜੀ ਅਤੀਤ ਵਿਚਲੀਆਂ ਉਹਨਾਂ ਵਰਗੀਆਂ ਭੈਣਾਂ ਨੂੰ ਪੇਸ਼ ਕੀਤੀ ਜਾਂਦੀ ਹੈ। ਉਹਨਾਂ ਦੇ ਬੋਲਾਂ ਨੂੰ ਸ਼ਾਸਤਰਾਂ ਵਾਲਾ ਅਧਿਕਾਰ ਪ੍ਰਾਪਤ ਹੋਵੇਗਾ। ਸਾਡੀਆਂ ਸਿਮਰਤੀਆਂ ਵਿਚ ਉਹਨਾਂ ਬਾਰੇ ਪ੍ਰਗਟ ਕੀਤੇ ਗਏ ਇੱਕਾ-ਦੁੱਕਾ ਖਿਆਲਾਂ ਉਤੇ ਅਸੀਂ ਸ਼ਰਮ ਮਹਿਸੂਸ ਕਰਾਂਗੇ ਅਤੇ ਜਲਦੀ ਹੀ ਉਹ ਭੁੱਲ ਜਾਵਾਂਗੇ। ਪਿਛਲੇ ਸਮਿਆਂ ਵਿਚ ਵੀ ਹਿੰਦੂ ਮਤ ਵਿਚ ਇਸ ਤਰ੍ਹਾਂ ਦੇ ਇਨਕਲਾਬ ਆਏ ਹਨ, ਅਤੇ ਭਵਿੱਖ ਵਿਚ ਵੀ ਆਉਂਦੇ ਰਹਿਣਗੇ, ਜੋ ਸਾਡੇ ਧਰਮ ਦੀ ਸਥਿਰਤਾ ਵੱਲ ਲੈ ਜਾਣਗੇ।[95]

ਮੈਂ ਆਦਮੀ ਅਤੇ ਔਰਤ ਵਿਚਕਾਰ ਕੋਈ ਫ਼ਰਕ ਨਹੀਂ ਸਮਝਦਾ। ਔਰਤ ਨੂੰ ਆਦਮੀ ਜਿੰਨੀ ਹੀ ਸਵੈਧੀਨ ਮਹਿਸੂਸ ਕਰਨਾ ਚਾਹੀਦਾ ਹੈ। ਬਹਾਦਰੀ ਕੋਈ ਆਦਮੀ ਦੀ ਇਜਾਰੇਦਾਰੀ ਨਹੀਂ।[96]

ਅੱਜ ਥੋਹੜੀਆਂ ਔਰਤਾਂ ਹੀ ਸਿਆਸਤ ਵਿਚ ਹਿੱਸਾ ਲੈਂਦੀਆਂ ਹਨ ਅਤੇ ਉਹਨਾਂ ਵਿਚ ਬਹੁਤੀਆਂ ਸਵੈਧੀਨ ਤੌਰ ਉਤੇ ਨਹੀਂ ਸੋਚਦੀਆਂ। ਉਹ ਅਪਾਣੇ ਮਾਪਿਆਂ ਜਾਂ ਆਪਣੇ ਪਤੀਆਂ ਦੀ ਇੱਛਾ ਪੂਰੀ ਕਰਕੇ ਸੰਤੁਸ਼ਟ ਰਹਿੰਦੀਆਂ ਹਨ। ਆਪਣੀ ਪਰਾਧੀਨਤਾ ਨੂੰ ਸਮਝਦਿਆਂ, ਉਹ ਔਰਤਾਂ ਦੇ ਹੱਕਾਂ ਲਈ ਪੁਕਾਰ ਕਰਦੀਆਂ ਹਨ। ਪਰ ਇਸ ਤਰ੍ਹਾਂ ਕਰਨ ਦੀ ਥਾਂ ਇਸਤਰੀ ਕਾਰਕੁਨਾਂ ਨੂੰ ਚਾਹੀਦਾ ਹੈ ਕਿ ਇਸਤਰੀਆਂ ਨੂੰ ਵੋਟਰ ਬਣਾਉਣ, ਉਹਨਾਂ ਨੂੰ ਰਾਜਸੀ ਵਿਦਿਆ ਦੇਣ ਜਾਂ ਦਿਵਾਉਣ, ਉਹਨਾਂ ਨੂੰ ਸਵੈਧੀਨ ਤੌਰ ਉਤੇ ਸੋਚਣਾ ਸਿਖਾਉਣ, ਉਹਨਾਂ ਨੂੰ ਜਾਤ-

ਪਾਤ ਦੀਆਂ ਜ਼ੰਜੀਰਾਂ ਵਿਚੋਂ ਕੱਢਣ ਜਿਨ੍ਹਾਂ ਨੇ ਉਹਨਾਂ ਨੂੰ ਬੰਨ੍ਹ ਰਖਿਆ ਹੈ, ਤਾਂ ਕਿ ਉਹਨਾਂ ਵਿਚ ਤਬਦੀਲੀ ਲਿਆਂਦੀ ਜਾ ਸਕੇ ਜਿਹੜੀ ਆਦਮੀਆਂ ਨੂੰ ਮਜਬੂਰ ਕਰੇਗੀ ਕਿ ਉਹ ਔਰਤ ਦੀ ਤਾਕਤ ਅਤੇ ਕੁਰਬਾਨੀ ਦੀ ਸਮਰੱਥਾ ਨੂੰ ਮਹਿਸੂਸ ਕਰਨ ਅਤੇ ਉਸਨੂੰ ਸਤਿਕਾਰਯੋਗ ਥਾਂ ਦੇਣ।[97]

ਕੋਈ ਕਾਰਨ ਨਹੀਂ ਕਿ ਔਰਤਾਂ ਆਪਣੇ ਆਪ ਨੂੰ ਮਰਦਾਂ ਦੇ ਅਧੀਨ ਜਾਂ ਉਹਨਾਂ ਤੋਂ ਘਟੀਆਂ ਸਮਝਣ। ਸਭ ਭਾਸ਼ਾਵਾਂ ਵਿਚ ਐਲਾਨਿਆ ਗਿਆ ਹੈ ਕਿ ਔਰਤ ਆਦਮੀ ਦਾ ਅੱਧ ਹੈ; ਅਤੇ ਤਰਕ ਦੀ ਬਰਾਬਰੀ ਅਨੁਸਾਰ, ਆਦਮੀ ਔਰਤ ਦਾ ਅੱਧ ਹੈ। ਉਹ ਦੋ ਵੱਖ ਵੱਖ ਹਸਤੀਆਂ ਨਹੀਂ ਸਗੋਂ ਇਕ ਦੇ ਦੋ ਅੱਧ ਹਨ। ਅੰਗਰੇਜ਼ੀ ਭਾਸ਼ਾ ਹੋਰ ਵੀ ਅੱਗੇ ਜਾਂਦੀ ਹੈ ਅਤੇ ਔਰਤ ਨੂੰ ਮਰਦ ਦਾ ਚੰਗੇਰਾ ਅੱਧ ਕਹਿੰਦੀ ਹੈ।

ਇਸ ਲਈ, ਮੈਂ ਔਰਤਾਂ ਨੂੰ ਸਾਰੀਆਂ ਅਣਉਚਿਤ ਅਤੇ ਅਯੋਗ ਬੰਦਸ਼ਾਂ ਦੇ ਖਿਲਾਫ਼ ਸਿਵਿਲ ਬਗ਼ਾਵਤ ਕਰ ਦੇਣ ਦੀ ਸਲਾਹ ਦੇਂਦਾ ਹਾਂ। ਲਾਭਕਾਰੀ ਹੋਣ ਲਈ ਜ਼ਰੂਰੀ ਹੈ ਕਿ ਸਾਰੀਆਂ ਬੰਦਸ਼ਾਂ ਸਵੈ-ਇੱਛਤ ਹੋਣ। ਸਿਵਿਲ ਬਗ਼ਾਵਤ ਦੇ ਸਿੱਟੇ ਵਜੋਂ ਨੁਕਸਾਨ ਪਹੁੰਚਣ ਦੀ ਕੋਈ ਸੰਭਾਵਨਾ ਨਹੀਂ। ਇਹ ਸ਼ੁਧਤਾਈ ਅਤੇ ਬਾਦਲੀਲ ਵਿਰੋਧ ਨੂੰ ਮਿਥ ਕੇ ਚੱਲਦੀ ਹੈ।[98]

ਆਦਮੀ ਨੂੰ ਚਾਹੀਦਾ ਹੈ ਕਿ ਔਰਤਾਂ ਨੂੰ ਉਚਿਤ ਥਾਂ ਦੇਣੀ ਸਿੱਖੇ ਅਤੇ ਜਿਸ ਦੇਸ਼ ਜਾਂ ਭਾਈਚਾਰੇ ਵਿਚ ਔਰਤਾਂ ਦਾ ਸਤਿਕਾਰ ਨਹੀਂ ਹੁੰਦਾ, ਉਸਨੂੰ ਸਭਯ ਨਹੀਂ ਸਮਝਿਆ ਜਾ ਸਕਦਾ।[99]

## ਪਰਦਾ

ਪਰਦਾ ਅਤੇ ਔਰਤ ਦੀ ਸ਼ੁੱਧਤਾ ਬਾਰੇ ਇਹ ਸਾਰਾ-ਬੀਮਾਰ ਕਿਸਮ ਦਾ ਫ਼ਿਕਰ ਕਿਉਂ? ਮਰਦ ਦੀ ਸ਼ੁੱਧਤਾਈ ਦੇ ਮਾਮਲੇ ਵਿਚ ਔਰਤਾਂ ਨੂੰ ਕੁਝ ਕਹਿਣ ਦਾ ਹੱਕ ਹੈ? ਆਦਮੀ ਦੀ ਪਵਿੱਤਰਤਾ ਬਾਰੇ ਔਰਤਾਂ ਦੇ ਫਿਕਰ ਬਾਰੇ ਕੁਝ ਨਹੀਂ ਸੁਣਨ ਵਿਚ ਆਉਂਦਾ । ਔਰਤਾਂ ਦੀ ਪਵਿੱਤਰਤਾ ਨੂੰ ਨਿਸਚਿਤ ਕਰਨ ਦਾ ਹੱਕ ਆਦਮੀ ਆਪਣੇ ਨਾਂ ਕਿਉਂ ਲੁਆ ਲੈਣ? ਇਸਨੂੰ ਬਾਹਰੋਂ ਨਹੀਂ ਠੋਸਿਆ ਜਾ ਸਕਦਾ। ਇਹ ਅੰਦਰ ਵਲੋਂ ਵਿਕਾਸ ਦਾ ਮਾਮਲਾ ਹੈ, ਜਿਸ ਕਰਕੇ ਵਿਅਕਤੀਗਤ ਸਵੈ-ਯਤਨ ਦਾ ਮਾਮਲਾ ਹੈ।[100]

ਪਵਿੱਤਰਤਾ ਕੋਈ ਪੌਦ-ਘਰ ਦੀ ਉਪਜ ਨਹੀਂ ਹੁੰਦੀ। ਆਲੇ-ਦੁਆਲੇ ਪਰਦੇ ਦੀ ਦੀਵਾਰ ਵਲਣ ਨਾਲ ਇਸਦੀ ਰਾਖੀ ਨਹੀਂ ਕੀਤੀ ਜਾ ਸਕਦੀ। ਇਹ ਅੰਦਰੋਂ ਵਧਣੀ-ਫੁਲਣੀ ਚਾਹੀਦੀ ਹੈ ਅਤੇ ਤਾਂ ਕਿ ਇਸਦੀ ਕੋਈ ਆਪਣੀ ਕੀਮਤ ਹੋਵੇ, ਇਸਨੂੰ ਹਰ ਅਣਚਾਹੀ ਲਾਲਸਾ ਦਾ ਮੁਕਾਬਲਾ ਕਰਨ ਦੇ ਸਮਰੱਥ ਹੋਣਾ ਚਾਹੀਦਾ ਹੈ।[101]

## ਦਾਜ ਦੀ ਪ੍ਰਥਾ

ਇਹ ਪ੍ਰਥਾ ਖਤਮ ਹੋਣੀ ਚਾਹੀਦੀ ਹੈ। ਵਿਆਹ ਇਹੋ ਜਿਹਾ ਮਾਮਲਾ ਨਹੀਂ ਰਹਿਣਾ ਚਾਹੀਦਾ ਜਿਸਦਾ ਪ੍ਰਬੰਧ ਪੈਸਿਆਂ ਦੀ ਖਾਤਰ ਮਾਪਿਆਂ ਵਲੋਂ ਕੀਤਾ ਜਾਂਦਾ ਹੈ। ਇਹ ਪ੍ਰਥਾ ਜ਼ਾਤ-ਪਾਤ ਨਾਲ ਡੂੰਘੀ ਤਰ੍ਹਾਂ ਜੁੜੀ ਹੋਈ ਹੈ। ਜਦੋਂ ਤੱਕ ਚੋਣ ਕਿਸੇ ਖਾਸ ਜ਼ਾਤ ਦੇ ਕੁਝ ਸੌ ਕੁੜੀਆਂ ਮੁੰਡਿਆਂ ਤੱਕ ਸੀਮਿਤ ਹੈ, ਇਹ ਪ੍ਰਥਾ ਜਾਰੀ ਰਹੇਗੀ ਭਾਵੇਂ ਇਸਦੇ ਖਿਲਾਫ਼ ਕੁਝ ਵੀ ਕਿਹਾ

ਜਾਂਦਾ ਰਹੇ। ਜੇ ਇਸ ਬੁਰਾਈ ਨੂੰ ਖਤਮ ਕੀਤਾ ਜਾਣਾ ਹੈ ਤਾਂ ਕੁੜੀਆਂ ਜਾਂ ਮੁੰਡੀਆਂ ਜਾਂ ਉਹਨਾਂ ਦੇ ਮਾਪਿਆਂ ਨੂੰ ਜ਼ਾਤ-ਪਾਤ ਦੇ ਬੰਧਨ ਤੋੜਨੇ ਪੈਣਗੇ। ਇਸ ਸਾਰੇ ਕੁਝ ਦਾ ਮਤਲਬ ਹੈ ਅਜੇਹੇ ਆਚਰਣ ਦੀ ਵਿਦਿਆ ਜਿਹੜਾ ਕੌਮ ਦੇ ਨੌਜਵਾਨਾਂ ਦੀ ਜ਼ਿਹਨੀਅਤ ਵਿਚ ਇਨਕਲਾਬ ਲੈ ਆਵੇਗਾ।[102]

ਜਿਹੜਾ ਵੀ ਕੋਈ ਨੌਜਵਾਨ ਦਾਜ ਨੂੰ ਵਿਆਹ ਦੀ ਸ਼ਰਤ ਬਣਾਉਂਦਾ ਹੈ, ਉਹ ਆਪਣੀ ਵਿਦਿਆ ਅਤੇ ਆਪਣੇ ਦੇਸ਼ ਨੂੰ ਬਦਨਾਮ ਕਰਦਾ ਹੈ ਅਤੇ ਇਸਤ੍ਰੀਤਵ ਦੀ ਬੇਇਜ਼ਤੀ ਕਰਦਾ ਹੈ।

...ਦਾਜ ਦੀ ਅਪਮਾਨਜਨਕ ਪ੍ਰਥਾ ਦੀ ਨਿਖੇਧੀ ਲਈ ਜ਼ੋਰਦਾਰ ਲੋਕ ਰਾਇ ਪੈਦਾ ਕੀਤੀ ਜਾਣੀ ਚਾਹੀਦੀ ਹੈ ਅਤੇ ਜਿਹੜੇ ਨੌਜਵਾਨ ਇਹੋ ਜਿਹੇ ਹਰਾਮ ਦੇ ਸੋਨੇ ਨਾਲ ਆਪਣੇ ਹੱਥ ਲਬੇੜਦੇ ਹਨ, ਉਹਨਾਂ ਨੂੰ ਸਮਾਜ ਵਿਚੋਂ ਛੇਕ ਦਿਤਾ ਜਾਣਾ ਚਾਹੀਦਾ ਹੈ। ਕੁੜੀਆਂ ਦੇ ਮਾਪਿਆਂ ਨੂੰ ਅੰਗਰੇਜ਼ੀ ਡਿਗਰੀਆਂ ਤੋਂ ਚਕਾਚੌਂਧ ਹੋਣਾ ਛੱਡ ਦੇਣਾ ਚਾਹੀਦਾ ਹੈ ਅਤੇ ਆਪਣੀਆਂ ਨਿੱਕੀਆਂ ਨਿੱਕੀਆਂ ਜ਼ਾਤਾਂ ਅਤੇ ਸੂਬਿਆਂ ਤੋਂ ਬਾਹਰ ਨਿਕਲਣ ਤੋਂ ਝਿਜਕਣਾ ਨਹੀਂ ਚਾਹੀਦਾ।[103]

## ਵਿਧਵਾ ਮੁੜ-ਵਿਆਹ

ਅਜੇਹੀ ਔਰਤ ਵਲੋਂ, ਜਿਹੜੀ ਆਪਣੇ ਸਾਥੀ ਦਾ ਪਿਆਰ ਮਹਿਸੂਸ ਕਰ ਚੁੱਕੀ ਹੈ, ਚੇਤੰਨ ਤੌਰ ਉਤੇ ਅਪਣਾਇਆ ਗਿਆ ਸਵੈ-ਇੱਛਤ ਵਿਧਵਾਪਨ ਜ਼ਿੰਦਗੀ ਨੂੰ ਇਕ ਸ਼ਾਨ ਅਤੇ ਵੱਕਾਰ ਬਖਸ਼ਦਾ ਹੈ, ਘਰ ਨੂੰ ਪਵਿੱਤਰ ਬਣਾਉਂਦਾ ਹੈ ਅਤੇ ਖੁਦ ਧਰਮ ਨੂੰ ਉੱਚਾ ਚੁੱਕਦਾ ਹੈ। ਧਰਮ ਜਾਂ ਰੀਤ ਵਲੋਂ ਠੋਸਿਆ ਗਿਆ ਵਿਧਵਾਪਨ ਅਸਹਿ ਬੋਝ ਹੁੰਦਾ ਹੈ ਅਤੇ ਲੁਕਵੀਂ ਬਦੀ ਨਾਲ ਘਰ ਨੂੰ ਅਪਵਿੱਤਰ ਬਣਾਉਂਦਾ ਅਤੇ ਧਰਮ ਨੂੰ ਨੀਵਾਂ ਕਰਦਾ ਹੈ।

ਜੇ ਅਸੀਂ ਪਵਿੱਤਰ ਬਨਣਾ ਹੈ, ਜੇ ਅਸੀਂ ਹਿੰਦੂਮਤ ਨੂੰ ਬਚਾਉਣਾ ਹੈ, ਤਾਂ ਸਾਨੂੰ ਇਸ ਜ਼ਬਰਦਸਤੀ ਦੇ ਵਿਧਵਾਪਨ ਦੀ ਜ਼ਹਿਰ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ। ਇਹ ਸੁਧਾਰ ਉਹਨਾਂ ਵਲੋਂ ਸ਼ੁਰੂ ਕੀਤਾ ਜਾਣਾ ਚਾਹੀਦਾ ਹੈ ਜਿਨ੍ਹਾਂ ਦੇ ਵਿਧਵਾ ਕੁੜੀਆਂ ਹਨ, ਉਹ ਆਪਣੇ ਦੋਹਾਂ ਹੱਥਾ ਨਾਲ ਹਿੰਮਤ ਫੜਣ ਅਤੇ ਦੇਖਣ ਕਿ ਉਹਨਾਂ ਦੀ ਸਰਪ੍ਰਸਤੀ ਹੇਠਲੀਆਂ ਬਾਲ-ਵਿਧਵਾਵਾਂ ਦਾ ਅਸਲ ਵਿਚ ਕਦੀ ਵਿਆਹ ਹੀ ਨਹੀਂ ਸੀ ਹੋਇਆ।[104]

## ਤਲਾਕ

ਬਾਕੀ ਸਭ ਨੂੰ ਬਾਹਰ ਰੱਖ ਕੇ ਵਿਆਹ ਦੋ ਸਾਥੀਆਂ ਵਿਚਕਾਰ ਮੇਲ ਦੇ ਹੱਕ ਦੀ ਪੁਸ਼ਟੀ ਕਰਨਾ ਹੈ ਜਦੋਂ, ਆਪਣੀ ਸਾਂਝੀ ਰਾਏ ਵਿਚ, ਉਹ ਇਹੋ ਜਿਹੇ ਮੇਲ ਨੂੰ ਉਚਿਤ ਸਮਝਦੇ ਹਨ, ਪਰ ਇਹ ਇਕ ਸਾਥੀ ਨੂੰ ਕੋਈ ਹੱਕ ਨਹੀਂ ਦੇਂਦਾ ਕਿ ਉਹ ਮੇਲ ਦੀ ਆਪਣੀ ਇੱਛਾ ਪ੍ਰਤਿ ਦੂਜੇ ਸਾਥੀ ਤੋਂ ਤਾਬੇਦਾਰੀ ਦੀ ਮੰਗ ਕਰੇ। ਜਦੋਂ ਇਕ ਸਾਥੀ ਇਖ਼ਲਾਕੀ ਜਾਂ ਹੋਰ ਕਿਸੇ ਆਧਾਰ ਉਤੇ ਦੂਜੇ ਦੀਆਂ ਇੱਛਾਵਾਂ ਦੇ ਅਨੁਕੂਲ ਨਹੀਂ ਚੱਲ ਸਕਦਾ ਤਾਂ ਉਦੋਂ ਕੀ ਕੀਤਾ ਜਾਏ, ਇਹ ਇਕ ਵੱਖਰਾ ਸਵਾਲ ਹੈ। ਜ਼ਾਤੀ ਤੌਰ ਉਤੇ, ਜੇ ਤਲਾਕ ਇਕੋ ਇਕ ਬਦਲ ਹੋਵੇ, ਤਾਂ ਮੈਂ ਇਸਨੂੰ ਪ੍ਰਵਾਨ ਕਰਨ ਤੋਂ ਨਾ ਝਿਜਕਾਂ, ਇਸ ਨਾਲੋਂ ਕਿ ਮੈਂ ਆਪਣੀ ਨੈਤਿਕ ਉੱਨਤੀ ਨੂੰ ਰੋਕ ਦੇਵਾਂ – ਇਹ ਫ਼ਰਜ਼ ਕਰਦਿਆਂ ਕਿ ਮੈਂ ਨਿਰੋਲ ਇਖ਼ਲਾਕੀ ਆਧਾਰ ਉਤੇ ਆਪਣੇ ਆਪ ਨੂੰ ਰੋਕ ਕੇ ਰੱਖਣਾ ਚਾਹੁੰਦਾ ਹਾਂ।[105]

# 61 ਯੌਨ ਵਿਦਿਆ

ਸਾਡੇ ਵਿਦਿਅਕ ਪ੍ਰਬੰਧ ਵਿਚ ਯੌਨ ਵਿਗਿਆਨ ਦੀ ਵਿਦਿਆ ਦਾ ਕੀ ਸਥਾਨ ਹੈ, ਜਾਂ ਕੋਈ ਸਥਾਨ ਹੈ ਵੀ? ਯੌਨ–ਵਿਗਿਆਨ ਦੋ ਤਰ੍ਹਾਂ ਦਾ ਹੁੰਦਾ ਹੈ – ਇਕ ਉਹ ਜਿਹੜਾ ਕਾਮ–ਵੇਗ ਨੂੰ ਕਾਬੂ ਵਿਚ ਰੱਖਣ ਜਾਂ ਅਧੀਨ ਕਰਨ ਲਈ ਵਰਤਿਆ ਜਾਂਦਾ ਹੈ, ਅਤੇ ਦੂਜਾ ਉਹ ਜਿਹੜਾ ਇਸਨੂੰ ਉਤੇਜਿਤ ਕਰਨ ਅਤੇ ਪਾਲਣ ਲਈ ਵਰਤਿਆ ਜਾਂਦਾ ਹੈ। ਪਹਿਲੀ ਤਰ੍ਹਾਂ ਦੇ ਵਿਗਿਆਨ ਦੀ ਵਿਦਿਆ ਬਾਲ–ਵਿਦਿਆ ਦਾ ਓਨਾ ਹੀ ਜ਼ਰੂਰੀ ਹਿੱਸਾ ਹੈ ਜਿੰਨੀ ਦੂਜੀ ਤਰ੍ਹਾਂ ਦੇ ਵਿਗਿਆਨ ਦੀ ਹਾਨੀਕਾਰਕ ਅਤੇ ਖਤਰਨਾਕ ਅਤੇ ਇਸ ਲਈ ਸਿਰਫ਼ ਛੱਡੇ ਜਾਣ ਦੇ ਯੋਗ ਹੈ। ਸਾਰੇ ਮਹਾਨ ਧਰਮਾਂ ਨੇ ਠੀਕ ਹੀ ਕਾਮ ਨੂੰ ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਸਮਝਿਆ ਹੈ ਜਦ ਕਿ ਕਰੋਧ ਜਾਂ ਨਫ਼ਰਤ ਦੂਜੀ ਥਾਂ ਤੇ ਆਉਂਦੇ ਹਨ। ਗੀਤਾ ਅਨੁਸਾਰ, ਕਰੋਧ ਕਾਮ ਦਾ ਹੀ ਬੱਚਾ ਹੁੰਦਾ ਹੈ। ਬੇਸ਼ਕ, ਗੀਤਾ ਵਿਚ ਸ਼ਬਦ 'ਕਾਮ' ਨੂੰ ਇਸਦੇ ਵਧੇਰੇ ਵਿਸ਼ਾਲ ਅਰਥਾਂ, ਇੱਛਾ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਪਰ ਸੀਮਿਤ ਅਰਥਾਂ ਲਈ ਵੀ, ਜਿਨਾਂ ਵਿਚ ਇਸਦੀ ਇਥੇ ਵਰਤੋਂ ਕੀਤੀ ਗਈ ਹੈ, ਇਹੀ ਗੱਲ ਠੀਕ ਹੈ।

ਪਰ ਇਸ ਨਾਲ ਇਸ ਸਵਾਲ ਦਾ ਫਿਰ ਵੀ ਜਵਾਬ ਨਹੀਂ ਮਿਲਦਾ ਕਿ ਕੀ ਗਭਰੇਟ ਵਿਦਿਆਰਥੀਆਂ ਨੂੰ ਜਨਣ–ਇੰਦਰਿਆਂ ਦੀ ਵਰਤੋਂ ਅਤੇ ਕਾਰਜ ਬਾਰੇ ਗਿਆਨ ਦੇਣਾ ਉਚਿਤ ਹੈ ਜਾਂ ਨਹੀਂ। ਮੈਨੂੰ ਲਗਦਾ ਹੈ ਕਿ ਇਕ ਖਾਸ ਹੱਦ ਤੱਕ ਇਸ ਤਰ੍ਹਾਂ ਦਾ ਗਿਆਨ ਦੇਣਾ ਜ਼ਰੂਰੀ ਹੈ। ਇਸ ਵੇਲੇ ਉਹਨਾਂ ਨੂੰ ਇਹ ਗਿਆਨ ਕਿਸੇ ਨਾ ਕਿਸੇ ਤਰ੍ਹਾਂ ਪ੍ਰਾਪਤ ਕਰਨ ਲਈ ਛੱਡ ਦਿਤਾ ਜਾਂਦਾ ਹੈ। ਜਿਸਦੇ ਸਿੱਟੇ ਵਜੋਂ ਉਹ ਗ਼ਲਤ ਅਮਲਾਂ ਵਿਚ ਜਾ ਡਿੱਗਦੇ ਹਨ। ਅਸੀਂ ਕਾਮ–ਵੇਗ ਵਲੋਂ ਅੱਖਾਂ ਬੰਦ ਰੱਖ ਕੇ ਇਸ ਨੂੰ ਠੀਕ ਤਰ੍ਹਾਂ ਕਾਬੂ ਨਹੀਂ ਕਰ ਸਕਦੇ, ਨਾ ਜਿੱਤ ਸਕਦੇ ਹਾਂ। ਇਸ ਲਈ ਮੈਂ ਨੌਜਵਾਨ ਮੁੰਡੇ ਕੁੜੀਆਂ ਨੂੰ ਆਪਣੇ ਜਨਣ–ਇੰਦਰਿਆਂ ਦੀ ਮਹੱਤਤਾ ਅਤੇ ਠੀਕ ਵਰਤੋਂ ਦੀ ਵਿਦਿਆ ਦੇਣ ਦਾ ਜ਼ੋਰਦਾਰ ਸਮਰਥਕ ਹਾਂ। ਅਤੇ ਆਪਣੇ ਹੀ ਤਰੀਕੇ ਨਾਲ ਮੈਂ ਮੁੰਡਿਆਂ ਕੁੜੀਆਂ ਦੋਹਾਂ ਨੂੰ ਹੀ, ਜਿਨ੍ਹਾਂ ਦੀ ਸਿਖਲਾਈ ਦੀ ਜ਼ਿੰਮੇਵਾਰੀ ਮੇਰੇ ਸਿਰ ਸੀ, ਇਹ ਗਿਆਨ ਦੇਣ ਦੀ ਕੋਸ਼ਿਸ਼ ਕੀਤੀ ਹੈ।

ਪਰ ਜਿਸ ਯੌਨ ਵਿਦਿਆ ਦੇ ਹੱਕ ਵਿਚ ਮੈਂ ਹਾਂ, ਉਸਦਾ ਨਿਸ਼ਾਨਾ ਕਾਮ–ਵੇਗ ਉਪਰ ਜਿੱਤ ਅਤੇ ਇਸਦਾ ਉਦਾਤੀਕਰਣ ਹੋਣਾ ਚਾਹੀਦਾ ਹੈ। ਇਹੋ ਜਿਹੀ ਵਿਦਿਆ ਨੂੰ ਆਪਣੇ ਆਪ ਹੀ ਬੱਚਿਆਂ ਨੂੰ ਆਦਮੀ ਅਤੇ ਜਾਨਵਰ ਵਿਚਲੇ ਬੁਨਿਆਦੀ ਫ਼ਰਕ ਬਾਰੇ ਸਮਝਾਉਣ ਦਾ ਕੰਮ ਕਰਨਾ ਚਾਹੀਦਾ ਹੈ, ਉਹਨਾਂ ਨੂੰ ਇਹ ਅਹਿਸਾਸ ਕਰਾਉਣ ਦਾ ਕੰਮ ਕਿ ਦਿਲ ਅਤੇ ਦਿਮਾਗ ਦੋਹਾਂ ਦੇ ਹੀ ਗੁਣਾਂ ਨਾਲ ਵਰੋਸਾਏ ਹੋਣਾ ਮਨੁੱਖ ਦਾ ਉਚੇਚਾ ਵਿਸ਼ੇਸ਼ਾਧਿਕਾਰ ਵੀ ਹੈ ਅਤੇ ਮਾਨ ਵੀ, ਕਿ ਉਹ ਮਹਿਸੂਸ ਕਰਨ ਜਿੰਨਾ ਹੀ ਸੋਚਣ ਵਾਲਾ ਜੀਵ ਵੀ ਹੈ। ਜਿਵੇਂ ਕਿ 'ਮਨੁੱਸ਼ਯ' ਸ਼ਬਦ ਦੀ ਵਿਉਤਪਤੀ ਤੋਂ ਹੀ ਪਤਾ ਲਗਦਾ ਹੈ। ਅਤੇ ਅੰਨ੍ਹੀਆਂ ਮੂਲ–ਪ੍ਰਵਿਰਤੀਆਂ ਉੱਪਰ ਤਰਕ ਦੀ ਖੁਦਮੁਖਤਾਰੀ ਦਾ ਤਿਆਗ ਕਰ ਦੇਣਾ, ਇਸ ਲਈ, ਮਨੁੱਖਾ ਸਥਿਤੀ ਦਾ ਤਿਆਗ ਕਰਨਾ ਹੈ। ਮਨੁੱਖ ਇਸ ਤਰਕ ਭਾਵਨਾ ਨੂੰ ਤੇਜ਼ ਕਰਦਾ ਅਤੇ ਅਗਵਾਈ ਦੇਂਦਾ ਹੈ। ਜਾਨਵਰ ਵਿਚ ਆਤਮਾ ਹਮੇਸ਼ਾ ਸੁੱਤੀ ਰਹਿੰਦੀ ਹੈ। ਦਿਲ ਨੂੰ ਜਗਾਉਣ ਦਾ ਮਤਲਬ ਸੁੱਤੀ ਆਤਮਾ ਨੂੰ ਜਗਾਉਣਾ, ਤਰਕ ਨੂੰ ਜਗਾਉਣਾ ਹੁੰਦਾ ਹੈ। ਅਤੇ ਚੰਗਿਆਈ ਅਤੇ ਬੁਰਾਈ ਵਿਚਕਾਰ ਨਿਖੇੜ ਕਰਨਾ ਹੁੰਦਾ ਹੈ।

ਇਸ ਅਸਲੀ ਯੌਨ–ਵਿਗਿਆਨ ਦੀ ਸਿੱਖਿਆ ਕੌਣ ਦੇਵੇ? ਸਪਸ਼ਟ ਤੌਰ ਉਤੇ, ਉਹੀ ਵਿਅਕਤੀ ਜਿਹੜਾ ਆਪਣੇ ਤੀਖਣ ਜਜ਼ਬਿਆ ਉਤੇ ਕਾਬੂ ਪਾ ਚੁੱਕਾ ਹੈ। ਤਾਰਾ–ਵਿਗਿਆਨ ਅਤੇ ਇਸ ਤਰ੍ਹਾਂ ਦੇ ਹੋਰ ਵਿਗਿਆਨਾਂ ਦੀ ਸਿੱਖਿਆ ਦੇਣ ਲਈ ਸਾਡੇ ਕੋਲ ਅਧਿਆਪਕ ਹੁੰਦੇ ਹਨ ਜਿਨ੍ਹਾਂ ਨੇ ਇਹਨਾਂ ਵਿਚ ਕੋਰਸ ਕੀਤਾ ਹੁੰਦਾ ਹੈ ਅਤੇ ਆਪਣੇ ਖੇਤਰ ਦੇ ਮਾਹਰ ਹੁੰਦੇ ਹਨ। ਬਿਲਕੁਲ ਇਸੇ ਤਰ੍ਹਾਂ ਹੀ ਸਾਡੇ ਕੋਲ ਯੌਨ–ਵਿਗਿਆਨ ਦੇ, ਅਰਥਾਤ, ਕਾਮ–ਨਿਯੰਤ੍ਰਣ ਦੇ ਵਿਗਿਆਨ ਦੇ ਅਧਿਆਪਕ ਹੋਣੇ ਚਾਹੀਦੇ ਹਨ ਜਿਹੜੇ ਇਸਦਾ ਅਧਿਐਨ ਕਰ ਚੁੱਕੇ ਹੋਣ ਅਤੇ ਆਪਣੇ ਉਤੇ ਕਾਬੂ ਹਾਸਲ ਕਰ ਚੁੱਕੇ ਹੋਣ। ਉੱਚਾ–ਸੁੱਚਾ ਬੋਲ ਵੀ ਜਿਸ ਦੇ ਪਿੱਛੇ ਸੁਹਿਰਦਤਾ ਅਤੇ ਤਜਰਬਾ ਨਹੀਂ ਕੰਮ ਕਰ ਰਿਹਾ ਹੋਵੇਗਾ ਨਿਸ਼ਕਿਰਿਆ ਅਤੇ ਬੇਜਾਨ ਹੋਵੇਗਾ, ਅਤੇ ਲੋਕਾਂ ਦੇ ਦਿਲਾਂ ਨੂੰ ਤੇਜ਼ ਕਰਨ ਅਤੇ ਉਹਨਾਂ ਵਿਚ ਘਰ ਕਰ ਜਾਣ ਵਿਚ ਬੁਰੀ ਤਰ੍ਹਾਂ ਅਸਫ਼ਲ ਰਹੇਗਾ ਜਦ ਕਿ ਆਤਮ–ਪਛਾਣ ਅਤੇ ਸੱਚੇ ਅਨੁਭਵ ਤੋਂ ਨਿਕਲਦੇ ਬੋਲ ਹਮੇਸ਼ਾ ਫ਼ਲਦਾਇਕ ਹੋਣਗੇ।

ਅੱਜ ਸਾਡਾ ਸਾਰਾ ਮਾਹੌਲ – ਸਾਡੀ ਪੜ੍ਹਾਈ, ਸਾਡੀ ਸੋਚ, ਸਾਡਾ ਸਮਾਜਕ ਵਿਵਹਾਰ –– ਆਮ ਕਰਕੇ ਗਿਣੇ–ਮਿਥੇ ਢੰਗ ਨਾਲ ਕਾਮ–ਚੇਸ਼ਟਾ ਦੀ ਸੇਵਾ ਕਰਨ ਅਤੇ ਇਸ ਨੂੰ ਪੂਰਿਆਂ ਕਰਨ ਵਿਚ ਲੱਗਾ ਹੋਇਆ ਹੈ। ਇਸਦੇ ਚੰਗੁਲ ਵਿਚੋਂ ਨਿਕਲਣਾ ਕੋਈ ਸੌਖਾ ਕੰਮ ਨਹੀਂ। ਪਰ ਇਹ ਕੰਮ ਸਾਡੀ ਉੱਚਤਮ ਘਾਲਣਾ ਦਾ ਹੱਕਦਾਰ ਹੈ। ਜੇ ਕਿਤੇ ਮੁੱਠੀ ਕੁ ਭਰ ਅਧਿਆਪਕ ਵੀ ਹੋਣ ਜਿਹੜੇ ਅਮਲੀ ਤਜਰਬਾ ਰਖਦੇ ਹੋਣ। ਜਿਹੜੇ ਸਵੈ–ਕਾਬੂ ਹਾਸਲ ਕਰਨ ਦੇ ਆਦਰਸ਼ ਨੂੰ ਆਦਮੀ ਦੇ ਸਰਵੁੱਚ ਫ਼ਰਜ਼ ਵਜੋਂ ਪ੍ਰਵਾਨ ਕਰਦੇ ਹੋਣ ਅਤੇ ਜਿਨ੍ਹਾਂ ਅੰਦਰ ਆਪਣੇ ਮਿਸ਼ਨ ਵਿਚ ਸੱਚੇ ਅਤੇ ਅਮਿਟ ਵਿਸ਼ਵਾਸ ਦੀ ਅਗਨੀ ਬਲ ਰਹੀ ਹੋਵੇ ਅਤੇ ਜਿਹੜੇ ਨੀਂਦਰ–ਰਹਿਤ ਤਰੀਕੇ ਨਾਲ ਚੌਕਸ ਅਤੇ ਸਰਗਰਮ ਹੋਣ, ਤਾਂ ਉਹਨਾਂ ਦੀ ਕਿਰਤ ਬੱਚਿਆਂ ਦਾ ਰਾਹ ਰੁਸ਼ਨਾਏਗੀ...ਅਸਾਵਧਾਨ ਬੱਚਿਆਂ ਨੂੰ ਕਾਮੁਕਤਾ ਦੀ ਦਲਦਲ ਵਿਚ ਜਾ ਡਿੱਗਣ ਤੋਂ ਬਚਾਏਗੀ ਅਤੇ ਜਿਹੜੇ ਪਹਿਲਾਂ ਹੀ ਇਸ ਵਿਚ ਡਿੱਗੇ ਹੋਣਗੇ, ਉਹਨਾਂ ਨੂੰ ਬਾਹਰ ਕੱਢੇਗੀ।।06

## 62 ਔਰਤਾਂ ਦੇ ਖਿਲਾਫ਼ ਜੁਰਮ

### ਔਰਤ ਦੀ ਪੱਤ

ਮੇਰਾ ਹਮੇਸ਼ਾ ਹੀ ਵਿਸ਼ਵਾਸ ਰਿਹਾ ਹੈ ਕਿ ਔਰਤ ਦੀ ਮਰਜ਼ੀ ਦੇ ਖਿਲਾਫ਼ ਉਸਦੀ ਪੱਤ ਲੁੱਟਣਾ ਸਰੀਰਕ ਤੌਰ ਉਤੇ ਅਸੰਭਵ ਹੈ। ਇਹ ਉਪੱਦਰ ਉਦੋਂ ਹੀ ਵਾਪਰਦਾ ਹੈ ਜਦੋਂ ਉਹ ਡਰ ਅੱਗੇ ਝੁਕ ਜਾਂਦੀ ਹੈ ਜਾਂ ਆਪਣੀ ਇਖ਼ਲਾਕੀ ਤਾਕਤ ਨੂੰ ਨਹੀਂ ਸਮਝਦੀ। ਜੇ ਉਹ ਹਮਲਾ ਕਰਨ ਵਾਲੇ ਦੀ ਸਰੀਰਕ ਸ਼ਕਤੀ ਦਾ ਮੁਕਾਬਲਾ ਨਹੀਂ ਕਰ ਸਕਦੀ, ਤਾਂ ਉਸਦੀ ਪਵਿੱਤਰਤਾ ਉਸਨੂੰ ਸ਼ਕਤੀ ਦੇਵੇਗੀ ਕਿ ਉਹ ਆਦਮੀ ਵਲੋਂ ਆਪਣੀ ਪੱਤ ਲੁੱਟੇ ਜਾਣ ਤੋਂ ਪਹਿਲਾਂ ਹੀ ਮਰ ਜਾਏ।

ਸੀਤਾ ਦੀ ਉਦਾਹਰਣ ਲਵੋ। ਸਰੀਰਕ ਤੌਰ ਉਤੇ ਉਹ ਰਾਵਣ ਅੱਗੇ ਨਿਤਾਣੀ ਜਿਹੀ ਸੀ, ਪਰ ਉਸਦੀ ਪਵਿੱਤਰਤਾ ਰਾਵਣ ਦੀ ਦੈਤ ਵਾਲੀ ਸ਼ਕਤੀ ਦੇ ਮੁਕਾਬਲੇ ਵਿਚ ਵੀ ਵਧੇਰੇ ਤਗੜੀ ਸੀ। ਉਸਨੇ ਹਰ ਤਰ੍ਹਾਂ ਦੇ ਲਾਲਚ ਦੇ ਕੇ ਸੀਤਾ ਨੂੰ ਜਿੱਤਣ ਦੀ ਕੋਸ਼ਿਸ਼ ਕੀਤੀ ਪਰ ਉਸਦੀ ਮਰਜ਼ੀ ਤੋਂ ਬਿਨ੍ਹਾਂ ਉਸ ਨੂੰ ਮੰਦ–ਭਾਵਨਾ ਨਾਲ ਛੂਹ ਤਕ ਨਾ ਸਕਿਆ। ਦੂਜੇ ਪਾਸੇ, ਜੇ ਕੋਈ ਔਰਤ ਆਪਣੀ ਹੀ ਸਰੀਰਕ ਸ਼ਕਤੀ ਉਤੇ ਜਾਂ ਆਪਣੇ ਕਬਜ਼ੇ ਹੇਠਲੇ ਕਿਸੇ ਹਥਿਆਰ

ਉਤੇ ਨਿਰਭਰ ਕਰਦੀ ਹੈ, ਤਾਂ ਉਹ ਯਕੀਨਨ ਹਾਰ ਜਾਏਗੀ ਜਦੋਂ ਉਸਦੀ ਤਾਕਤ ਖਤਮ ਹੋ ਜਾਂਦੀ ਹੈ।[107]

ਇਹ ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਇਕ ਨਿਡਰ ਔਰਤ ਜਿਹੜੀ ਜਾਣਦੀ ਹੈ ਕਿ ਉਸਦੀ ਪਵਿੱਤਰਤਾ ਉਸਦੀ ਸਭ ਤੋਂ ਚੰਗੀ ਢਾਲ ਹੈ ਕਦੀ ਵੀ ਬੇਪਤੀ ਨਹੀਂ ਕੀਤੀ ਜਾ ਸਕਦੀ। ਆਦਮੀ ਭਾਵੇਂ ਕਿੰਨਾ ਵੀ ਹੈਵਾਨ ਕਿਉਂ ਨਾ ਹੋਵੇ ਉਹ ਔਰਤ ਦੀ ਚੁੰਧਿਆ ਦੇਣ ਵਾਲੀ ਪਵਿੱਤਰਤਾ ਅੱਗੇ ਸ਼ਰਮਸਾਰ ਹੋਵੇਗਾ।

ਇਸ ਲਈ ਮੈਂ ਇਸ ਤਰ੍ਹਾਂ ਦੀ ਹਿੰਮਤ ਪੈਦਾ ਕਰਨ ਦੀ ਕੋਸ਼ਿਸ਼ ਕਰਨ ਦੀ...ਔਰਤਾਂ ਨੂੰ ਸਿਫ਼ਾਰਿਸ਼ ਕਰਦਾ ਹਾਂ। ਜੇ ਉਹ ਅਜਿਹਾ ਕਰ ਸੱਕਣ ਤਾਂ ਉਹ ਪੂਰੀ ਤਰ੍ਹਾਂ ਨਿਡਰ ਹੋ ਜਾਣਗੀਆ ਅਤੇ ਕੰਬਣੋਂ ਰੁਕ ਜਾਣਗੀਆਂ ਜਿਵੇਂ ਉਹ ਅੱਜ ਹਮਲੇ ਦੇ ਖਿਆਲ ਤੋਂ ਹੀ ਕੰਬਣ ਲੱਗ ਜਾਂਦੀਆਂ ਹਨ।....ਮਾਪਿਆਂ ਅਤੇ ਪਤੀਆਂ ਨੂੰ ਨਿਡਰ ਹੋਣ ਦੀ ਕਲਾ ਵਿਚ ਔਰਤਾਂ ਨੂੰ ਤਰਬੀਅਤ ਦੇਣੀ ਚਾਹੀਦੀ ਹੈ। ਪਰਮਾਤਮਾ ਵਿਚ ਸਜੀਵ ਵਿਸ਼ਵਾਸ ਤੋਂ ਇਹ ਸਭ ਤੋਂ ਚੰਗੀ ਤਰ੍ਹਾਂ ਸਿੱਖੀ ਜਾ ਸਕਦੀ ਹੈ। ਭਾਵੇਂ ਪਰਮਾਤਮਾ ਅਦਿੱਖ ਹੈ, ਉਹ ਸਾਡਾ ਅਚੁਕ ਰਾਖਾ ਹੈ। ਜਿਹੜਾ ਇਹ ਵਿਸ਼ਵਾਸ ਰਖਦਾ ਹੈ ਉਹ ਸਭ ਤੋਂ ਵੱਧ ਨਿਡਰ ਹੈ।

ਜਦੋਂ ਕਿਸੇ ਔਰਤ ਉਤੇ ਹਮਲਾ ਹੁੰਦਾ ਹੈ, ਤਾਂ ਉਹ ਰੁਕ ਕੇ ਹਿੰਸਾ ਅਹਿੰਸਾ ਦੀ ਦ੍ਰਿਸ਼ਟੀ ਤੋਂ ਨਾ ਸੋਚਣ ਲੱਗ ਜਾਏ। ਉਸਦਾ ਪਹਿਲਾ ਫ਼ਰਜ਼ ਆਤਮ–ਰਖਿਆ ਹੈ। ਆਪਣੀ ਪੱਤ ਬਚਾਉਣ ਲਈ ਉਸਦੇ ਮਨ ਵਿਚ ਜਿਹੜਾ ਵੀ ਢੰਗ ਜਾਂ ਸਾਧਨ ਆਉਂਦਾ ਹੈ, ਉਸਦੀ ਵਰਤੋਂ ਕਰਨ ਦੀ ਉਸਨੂੰ ਖੁੱਲ੍ਹ ਹੈ। ਰੱਬ ਨੇ ਉਸਨੂੰ ਦੰਦ ਅਤੇ ਨਹੁੰ ਦਿਤੇ ਹਨ। ਉਸਨੂੰ ਚਾਹੀਦਾ ਹੈ ਕਿ ਉਹ ਆਪਣੀ ਪੂਰੀ ਤਾਕਤ ਨਾਲ ਇਹਨਾਂ ਦੀ ਵਰਤੋਂ ਕਰੇ, ਅਤੇ ਜੇ ਲੋੜ ਪਵੇ ਤਾਂ ਇਹ ਯਤਨ ਕਰਦਿਆ ਜਾਨ ਦੇ ਦੇਵੇ। ਜਿਸ ਆਦਮੀ ਜਾਂ ਔਰਤ ਨੇ ਮੌਤ ਦਾ ਸਾਰਾ ਡਰ ਤਿਆਗ ਦਿਤਾ ਹੈ, ਉਹ ਨਾ ਸਿਰਫ਼ ਆਪਣੀ ਹੀ ਸਗੋਂ ਆਪਣੀ ਜਾਨ ਵਾਰ ਕੇ ਦੂਜਿਆਂ ਦੀ ਵੀ ਰਾਖੀ ਕਰਨ ਦੇ ਸਮਰੱਥ ਹੋ ਸਕੇਗੀ।[108]

ਜਿਸ ਸਮਾਜ ਵਿਚ ਅਸੀਂ ਰਹਿ ਰਹੇ ਹਾਂ ਉਥੇ ਇਹੋ ਜਿਹੇ ਉਪੱਦਰ ਹੁੰਦੇ ਰਹਿੰਦੇ ਹਨ। ਅਹਿੰਸਕ ਆਦਮੀ ਜਾਂ ਔਰਤ ਬਿਨ੍ਹਾਂ ਜਵਾਬੀ ਕਾਰਵਾਈ, ਗੁੱਸੇ ਜਾਂ ਨਫ਼ਰਤ ਦੇ ਆਤਮ–ਰੱਖਿਆ ਵਿਚ ਜਾਂ ਆਪਣੇ ਮਹਿਲਾ ਵਰਗ ਦੀ ਇੱਜ਼ਤ ਦੀ ਰਾਖੀ ਕਰਦਿਆਂ ਜਾਨ ਦੇ ਦੇਣਗੇ। ਇਹ ਬਹਾਦਰੀ ਦਾ ਸਰਵੁੱਚ ਰੂਪ ਹੈ।[109]

ਬਹਾਦਰੀ ਨਾਲ ਅਤੇ ਇੱਜ਼ਤ ਨਾਲ ਮਰਨ ਦੀ ਕਲਾ ਲਈ ਕਿਸੇ ਉਚੀ ਸਿਖਲਾਈ ਦੀ ਲੋੜ ਨਹੀਂ ਹੁੰਦੀ, ਸਿਰਫ਼ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਹੋਣਾ ਚਾਹੀਦਾ ਹੈ।[110]

## ਵੇਸ਼ਵਾਗਮਨੀ

ਵੇਸ਼ਵਾਗਮਨੀ ਦੁਨੀਆ ਜਿੰਨੀਂ ਹੀ ਪੁਰਾਣੀ ਚੀਜ਼ ਹੈ, ਪਰ ਮੇਰਾ ਨਹੀਂ ਖਿਆਲ ਕਿ ਇਹ ਸ਼ਹਿਰੀ ਜੀਵਨ ਦਾ ਉਸੇ ਤਰ੍ਹਾਂ ਦਾ ਕਦੀ ਬਾਕਾਇਦਾ ਲੱਛਣ ਹੁੰਦੀ ਸੀ, ਜਿਵੇਂ ਅੱਜ ਹੈ। ਜੋ ਵੀ ਹੈ, ਅਜਿਹਾ ਸਮਾਂ ਜ਼ਰੂਰ ਆਵੇਗਾ ਜਦੋਂ ਮਨੁੱਖਤਾ ਇਸ ਲਾਅਨਤ ਦੇ ਖਿਲਾਫ਼ ਉਠੇਗੀ ਅਤੇ ਵੇਸ਼ਵਾਗਮਨੀ ਨੂੰ ਬੀਤੇ ਦੀ ਗੱਲ ਬਣਾ ਦੇਵੇਗੀ ਜਿਵੇਂ ਕਿ ਇਹ ਕਈ ਮਾੜੀਆਂ ਰਸਮਾਂ ਤੋਂ ਖਹਿੜਾ ਛੁਡਾ ਚੁੱਕੀ ਹੈ, ਭਾਵੇਂ ਉਹ ਕਿੰਨੀਆਂ ਵੀ ਸਮੇਂ ਸਤਿਕਾਰੀਆਂ ਹੁੰਦੀਆਂ ਹਨ।[111]

ਚਕਲਿਆਂ ਨਾਲ ਨਜਿੱਠਣ ਦਾ ਠੀਕ ਢੰਗ ਇਹ ਹੈ ਕਿ ਔਰਤਾਂ ਦੂਹਰਾ ਪ੍ਰਚਾਰ ਚਲਾਉਣ. (ੳ) ਉਹਨਾਂ ਔਰਤਾਂ ਵਿਚਕਾਰ ਜਿਹੜੀਆਂ ਰੋਜ਼ੀ-ਰੋਟੀ ਲਈ ਇੱਜ਼ਤ ਵੇਚਦੀਆਂ ਹਨ ਅਤੇ (ਅ) ਆਦਮੀਆਂ ਵਿਚਕਾਰ ਜਿਨ੍ਹਾਂ ਨੂੰ ਸ਼ਰਮਿੰਦਾ ਕੀਤਾ ਜਾਣਾ ਚਾਹੀਦਾ ਹੈ ਕਿ ਉਹ ਆਪਣੀਆਂ ਭੈਣਾਂ ਵੱਲ ਚੰਗੇਰਾ ਵਿਹਾਰ ਅਪਣਾਉਣ, ਜਿਨ੍ਹਾਂ ਨੂੰ ਉਹ ਅਗਿਆਨਤਾ ਵਿਚ ਜਾਂ ਗੁਸਤਾਖ ਤਰ੍ਹਾਂ ਨਾਲ ਕਮਜ਼ੋਰ ਲਿੰਗ ਕਹਿੰਦੇ ਹਨ।

ਮੈਨੂੰ ਯਾਦ ਹੈ ਕਿ ਬਹੁਤ ਸਾਲ ਪਹਿਲਾਂ ਪਿਛਲੀ ਸਦੀ ਦੇ ਆਖਰੀ ਦਹਾਕੇ ਦੇ ਸ਼ੁਰੂ ਵਿਚ ਜਦੋਂ ਬਹਾਦਰ ਮੁਕਤੀ ਸੈਨਾ ਦੇ ਲੋਕ, ਆਪਣੀਆਂ ਜਾਨਾਂ ਖਤਰੇ ਵਿਚ ਪਾ ਕੇ, ਬੰਬਈ ਦੇ ਬਦਨਾਮ ਗਲੀਆਂ ਦੇ ਕੋਨਿਆਂ ਉਤੇ ਪਿਕਟਾਂ ਲਾਉਂਦੇ ਹੁੰਦੇ ਸਨ, ਜਿਹੜੀਆਂ ਗਲੀਆਂ ਬਦਨਾਮ ਭਾਵਨਾਂ ਨਾਲ ਭਰੀਆਂ ਹੁੰਦੀਆਂ ਹਨ ਕੋਈ ਕਾਰਨ ਨਹੀਂ ਕਿ ਕਿਉਂ ਇਹੋ ਜਿਹੀ ਕੋਈ ਚੀਜ਼ ਵੱਡੇ ਪੈਮਾਨੇ ਉਤੇ ਜੱਥੇਬੰਦ ਨਹੀਂ ਕੀਤੀ ਜਾ ਸਕਦੀ।[12]

ਆਮ ਕਰਕੇ ਫ਼ਰਜ਼ ਕੀਤਾ ਜਾਂਦਾ ਹੈ ਕਿ "ਵੇਸ਼ਵਾ" ਸ਼ਬਦ ਭੈੜੇ ਆਚਰਨ ਵਾਲੀਆਂ ਔਰਤਾਂ ਉਤੇ ਲਾਗੂ ਹੁੰਦਾ ਹੈ। ਪਰ ਜਿਹੜੇ ਆਦਮੀ ਬੁਰਾਈ ਵਿਚ ਪਏ ਹੁੰਦੇ ਹਨ ਉਹ ਉਹਨਾਂ ਔਰਤਾਂ ਨਾਲੋਂ ਜੇ ਜ਼ਿਆਦਾ ਨਹੀਂ ਤਾਂ ਘੱਟੋ ਘੱਟ ਓਨੇ ਹੀ ਵੇਸ਼ਵਾ ਹੁੰਦੇ ਹਨ ਜਿਨ੍ਹਾਂ ਔਰਤਾਂ ਨੂੰ ਰੋਜ਼ੀ ਕਮਾਉਣ ਦੀ ਖਾਤਰ ਆਪਣੇ ਸਰੀਰ ਵੇਚਣੇ ਪੈਂਦੇ ਹਨ। ਇਸ ਬੁਰੇ ਕੰਮ ਨੂੰ ਗੈਰ-ਕਾਨੂੰਨੀ ਕਰਾਰ ਦਿਤਾ ਜਾਣਾ ਚਾਹੀਦਾ ਹੈ। ਪਰ ਕਾਨੂੰਨ ਦੇ ਬਾਵਜੂਦ ਇਹ ਬੁਰਾਈ ਹਰ ਦੇਸ਼ ਵਿਚ ਚੋਰੀ-ਛਿਪੇ ਮੌਜੂਦ ਹੈ। ਜ਼ੋਰਦਾਰ ਲੋਕ ਰਾਏ ਕਾਨੂੰਨ ਦੀ ਓਨੀ ਹੀ ਮਦਦ ਕਰ ਸਕਦੀ ਹੈ ਜਿੰਨੀ ਰੁਕਾਵਟ ਬਣ ਸਕਦੀ ਹੈ।[13]

## 63 ਆਸ਼ਰਮ ਦੀਆਂ ਪ੍ਰਤਿੱਗਿਆਵਾਂ

ਇਹ ਜ਼ਿੰਦਗੀ ਦੀ ਨੀਤੀ ਹੈ ਜਿਹੜੀ ਮੈਂ ਪ੍ਰਵਾਨ ਕੀਤੀ ਹੋਈ ਹੈ, ਅਰਥਾਤ, ਕਿ ਕੋਈ ਮਨੁੱਖ ਭਾਵੇਂ ਕਿੰਨਾਂ ਵੀ ਮਹਾਨ ਹੋਵੇ, ਉਸ ਵਲੋਂ ਕੀਤਾ ਗਿਆ ਕੋਈ ਵੀ ਕੰਮ ਉਦੋਂ ਤੱਕ ਸਚਮੁਚ ਪ੍ਰਫੁੱਲਤ ਨਹੀਂ ਹੋਵੇਗਾ ਜਦੋਂ ਤੱਕ ਉਸਨੂੰ ਧਰਮ ਦਾ ਸਮਰਥਨ ਪ੍ਰਾਪਤ ਨਹੀਂ। ਪਰ ਧਰਮ ਕੀ ਹੈ?.... ਮੈਂ ਘੱਟੋ ਘੱਟ ਇਹ ਜਵਾਬ ਦੇਵਾਂਗਾ: ਉਹ ਧਰਮ ਨਹੀਂ ਜਿਹੜਾ ਤੁਸੀਂ ਦੁਨੀਆ ਦੇ ਸਾਰੇ ਧਰਮ-ਗ੍ਰੰਥ ਪੜ੍ਹ ਕੇ ਪ੍ਰਾਪਤ ਕਰੋਗੇ; ਇਹ ਅਸਲ ਵਿਚ ਦਿਮਾਗ਼ ਦੀ ਪਕੜ ਵਿਚ ਆਉਣ ਵਾਲੀ ਚੀਜ਼ ਨਹੀਂ, ਸਗੋਂ ਦਿਲ ਦੀ ਪਕੜ ਵਿਚ ਆਉਣ ਵਾਲੀ ਚੀਜ਼ ਹੈ। ਇਹ ਇਕ ਐਸੀ ਚੀਜ਼ ਹੈ ਜਿਹੜੀ ਸਾਡੇ ਲਈ ਓਪਰੀ ਨਹੀਂ, ਸਗੋਂ ਸਾਡੇ ਅੰਦਰੋਂ ਵਿਕਸਤ ਹੋਣੀ ਚਾਹੀਦੀ ਹੈ। ਇਹ ਸਦਾ ਸਾਡੇ ਅੰਦਰ ਹੁੰਦਾ ਹੈ : ਕੁਝ ਲੋਕਾਂ ਵਿਚ ਚੇਤੰਨ ਤੌਰ ਉਤੇ, ਕੁਝ ਵਿਚ ਬਿਲਕੁਲ ਅਚੇਤ ਤੌਰ ਉਤੇ। ਪਰ ਇਹ ਹੁੰਦਾ (ਹਮੇਸ਼ਾ) ਉਥੇ ਹੈ, ਅਤੇ ਭਾਵੇਂ ਅਸੀਂ ਇਸ ਧਾਰਮਿਕ ਮੂਲ-ਪ੍ਰਵਿਰਤੀ ਨੂੰ ਬਾਹਰਲੀ ਸਹਾਇਤਾ ਨਾਲ ਜਗਾਈਏ ਅਤੇ ਭਾਵੇਂ ਅੰਦਰਲੇ ਵਿਕਾਸ ਨਾਲ, ਕੋਈ ਫ਼ਰਕ ਨਹੀਂ ਪੈਂਦਾ ਕਿ ਇਹ ਕਿਵੇਂ ਕੀਤਾ ਜਾਂਦਾ ਹੈ, ਪਰ ਇਹ ਕੀਤਾ ਜਾਣਾ ਜ਼ਰੂਰੀ ਹੈ ਜੇ ਅਸੀਂ ਠੀਕ ਢੰਗ ਨਾਲ ਕੋਈ ਵੀ ਕੰਮ ਕਰਨਾ ਚਾਹੁੰਦੇ ਹਾਂ ਅਤੇ ਤਗਣਯੋਗ ਕੋਈ ਵੀ ਕੰਮ ਕਰਨਾ ਚਾਹੁੰਦੇ ਹਾਂ।

ਸਾਡੇ ਧਰਮ-ਗ੍ਰੰਥਾਂ ਵਿਚ ਕੁਝ ਨਿਯਮ ਜ਼ਿੰਦਗੀ ਦੇ ਨੀਤੀ-ਵਾਕਾਂ ਵਜੋਂ ਅਤੇ ਕਹਾਵਤਾਂ ਵਜੋਂ ਲਿਖੇ ਹੋਏ ਹਨ ਜਿਨ੍ਹਾਂ ਨੂੰ ਸਾਡੇ ਲਈ ਸਵੈ-ਪ੍ਰਤੱਖ ਸਚਾਈਆਂ ਵਜੋਂ ਪ੍ਰਵਾਨ ਕਰਨਾ ਜ਼ਰੂਰੀ

ਹੈ।.... ਇਹਨਾਂ ਸਾਰੇ ਲੰਮੇਂ ਸਾਲਾਂ ਦੇ ਦੌਰਾਨ ਪਰੋਖ ਤੌਰ ਉਤੇ ਇਹਨਾਂ ਵਿਚ ਵਿਸ਼ਵਾਸ ਰਖਦਾ ਰਿਹਾ ਹੋਣ ਕਰਕੇ ਅਤੇ ਇਹਨਾਂ ਆਦੇਸ਼ਾਂ ਨੂੰ ਅਮਲੀ ਜਾਮਾ ਪਹਿਨਾਉਣ ਦੀ ਸਚਮੁਚ ਕੋਸ਼ਿਸ਼ ਕੀਤੀ ਹੋਣ ਕਰਕੇ..., ਮੈਂ ਉਹਨਾਂ ਲੋਕਾਂ ਦਾ ਸਾਥ ਲੈਣਾ ਜ਼ਰੂਰੀ ਸਮਝਿਆ ਹੈ ਜਿਹੜੇ ਇਸ ਸੰਸਥਾ ਦੀ ਨੀਂਹ ਰੱਖਣ ਵਿਚ ਮੇਰੇ ਵਾਂਗ ਸੋਚਦੇ ਹਨ; ਜਿਹੜੇ ਨਿਯਮ ਉਲੀਕੇ ਗਏ ਹਨ ਅਤੇ ਜਿਨ੍ਹਾਂ ਦੀ ਉਹਨਾਂ ਸਾਰਿਆਂ ਵਲੋਂ ਪਾਲਣਾ ਕੀਤੀ ਜਾਣੀ ਜ਼ਰੂਰੀ ਹੈ ਜਿਹੜੇ ਇਸ ਆਸ਼ਰਮ ਦੇ ਮੈਂਬਰ ਬਨਣਾ ਚਾਹੁੰਦੇ ਹਨ (ਉਹ ਨਿਯਮ ਇਸ ਪ੍ਰਕਾਰ ਹਨ) :

## ਸੱਚ ਦੀ ਪ੍ਰਤਿੱਗਿਆ

ਸਿਰਫ਼ ਉਹ ਸੱਚ ਨਹੀਂ ਜਿਵੇਂ ਕਿ ਅਸੀਂ ਇਸਨੂੰ ਸਾਧਾਰਨ ਤੌਰ ਉਤੇ ਸਮਝਦੇ ਹਾਂ, ਸਿਰਫ਼ ਉਹ ਸੱਚ ਨਹੀਂ ਜਿਹੜਾ ਨਿਰਾ ਇਸ ਕਹਾਵਤ ਉਤੇ ਪੂਰਾ ਉਤਰਦਾ ਹੈ, 'ਈਮਾਨਦਾਰੀ ਸਭ ਤੋਂ ਚੰਗੀ ਨੀਤੀ ਹੈ, ਜਿਸਦਾ ਮਤਲਬ ਹੈ ਕਿ ਜੇ ਇਹ ਸਭ ਤੋਂ ਚੰਗੀ ਨੀਤੀ ਨਹੀਂ, ਤਾਂ ਅਸੀਂ ਇਸ ਤੋਂ ਲਾਂਭੇ ਵੀ ਜਾ ਸਕਦੇ ਹਾਂ। ਪਰ ਇਥੇ ਸੱਚ ਨੂੰ ਜਿਵੇਂ ਅਨੁਭਵ ਕੀਤਾ ਗਿਆ ਹੈ, ਉਸਦਾ ਮਤਲਬ ਇਹ ਹੈ ਕਿ ਅਸੀਂ ਹਰ ਕੀਮਤ ਉਤੇ ਸੱਚ ਦੇ ਇਸ ਨੇਮ ਅਨੁਸਾਰ ਆਪਣੀ ਜ਼ਿੰਦਗੀ ਨੂੰ ਚਲਾਉਣਾ ਹੈ। ਅਤੇ ਇਸ ਪਰਿਭਾਸ਼ਾ ਨੂੰ ਠੀਕ ਸਿੱਧ ਕਰਨ ਲਈ ਮੈਂ ਪ੍ਰਹਿਲਾਦ ਦੇ ਜੀਵਨ ਦੀ ਪ੍ਰਸਿੱਧ ਉਦਾਹਰਣ ਦਾ ਆਸਰਾ ਲਿਆ ਹੈ। ਸੱਚ ਦੀ ਖ਼ਾਤਰ ਉਸਨੇ ਆਪਣੇ ਪਿਤਾ ਦਾ ਵਿਰੋਧ ਕਰਨ ਦੀ ਜੁਰਅਤ ਕੀਤੀ; ਅਤੇ ਉਸਨੇ ਆਪਣੇ ਆਪ ਦੀ ਰਾਖੀ ਕੀਤੀ, ਜਵਾਬੀ ਹਮਲੇ ਨਾਲ ਨਹੀਂ, ਆਪਣੇ ਪਿਤਾ ਨੂੰ ਇੱਟ ਦਾ ਜਵਾਬ ਪੱਥਰ ਨਾਲ ਦੇਣ ਰਾਹੀਂ ਨਹੀਂ। ਪਰ ਸੱਚ ਦੀ ਰਾਖੀ ਲਈ, ਜਿਵੇਂ ਕਿ ਉਹ ਇਸਨੂੰ ਜਾਣਦਾ ਸੀ, ਉਹ ਜਾਨ ਦੇਣ ਨੂੰ ਤਿਆਰ ਸੀ, ਬਿਨ੍ਹਾਂ ਉਹਨਾਂ ਦਾ ਉੱਤਰ ਦਿੱਤੇ ਦੇ ਜਿਹੜੇ ਵਾਰ ਉਸਦੇ ਪਿਤਾ ਵਲੋਂ ਜਾਂ ਉਹਨਾਂ ਲੋਕਾਂ ਵਲੋਂ ਕੀਤੇ ਜਾ ਰਹੇ ਸਨ ਜਿਨਾਂ ਨੂੰ ਅਜਿਹਾ ਕਰਨ ਲਈ ਉਸਦੇ ਪਿਤਾ ਵਲੋਂ ਹਿਦਾਇਤਾ ਮਿਲੀਆਂ ਹੁੰਦੀਆਂ ਸਨ। ਸਿਰਫ਼ ਇਹੀ ਨਹੀਂ, ਉਹ ਸਗੋਂ ਕਿਸੇ ਤਰ੍ਹਾਂ ਵੀ ਇਹਨਾਂ ਵਾਰਾਂ ਤੋਂ ਬਚਣ ਦੀ ਵੀ ਕੋਸ਼ਿਸ਼ ਨਹੀਂ ਸੀ ਕਰਦਾ; ਇਸਦੇ ਉਲਟ, ਆਪਣੇ ਬੁਲ੍ਹਾਂ ਉਤੇ ਮੁਸਕਾਣ ਨਾਲ, ਉਸਨੇ ਆਪਣੇ ਉਤੇ ਢਾਹੇ ਗਏ ਅਣਗਿਣਤ ਤਸੀਹੇ ਝੱਲੇ, ਜਿਸਦਾ ਸਿੱਟਾ ਇਹ ਨਿਕਲਿਆ ਕਿ ਆਖ਼ਰ ਸੱਚ ਦੀ ਜਿੱਤ ਹੋਈ। ਗੱਲ ਇਹ ਨਹੀਂ ਕਿ ਪ੍ਰਹਿਲਾਦ ਨੇ ਇਹ ਸਾਰੇ ਤਸੀਹੇ ਇਸ ਕਰਕੇ ਝੱਲੇ ਕਿ ਉਹ ਜਾਣਦਾ ਸੀ ਕਿ ਉਸਨੇ ਜੀਵਨ–ਕਾਲ ਵਿਚ ਹੀ ਇਕ ਨਾ ਇਕ ਦਿਨ ਉਹ ਸੱਚ ਦੇ ਨੇਮ ਦਾ ਅਚੁਕ ਹੋਣਾ ਸਾਬਤ ਕਰ ਸਕੇਗਾ। ਹਕੀਕਤ ਸਾਫ਼ ਸੀ; ਪਰ ਜੇ ਉਹ ਤਸੀਹੇ ਸਹਿੰਦਾ ਹੋਇਆ ਮਾਰਿਆ ਜਾਂਦਾ, ਉਹ ਫਿਰ ਵੀ ਸੱਚ ਉਤੇ ਡਟਿਆ ਰਹਿੰਦਾ। ਇਹ ਹੈ ਸੱਚ ਜਿਸ ਦੇ ਮਗਰ ਮੈਂ ਚਲਣਾ ਚਾਹਾਂਗਾ।... ਆਪਣੇ ਆਸ਼ਰਮ ਵਿਚ ਅਸੀਂ ਨਿਯਮ ਬਣਾਇਆ ਹੋਇਆ ਹੈ ਕਿ ਸਾਨੂੰ 'ਨਾਂਹ' ਕਰ ਦੇਣੀ ਚਾਹੀਦੀ ਹੈ ਜਦੋਂ ਸਾਡਾ ਮਤਲਬ 'ਨਾਂਹ' ਕਰਨਾ ਹੁੰਦਾ ਹੈ, ਭਾਵੇਂ ਇਸਦੇ ਕੋਈ ਵੀ ਸਿੱਟੇ ਨਿਕਲਣ।

## ਅਹਿੰਸਾ ਦਾ ਸਿਧਾਂਤ

ਸ਼ਾਬਦਿਕ ਅਰਥਾਂ ਵਿਚ ਅਹਿੰਸਾ ਦਾ ਮਤਲਬ ਹੈ 'ਨਾ ਮਾਰਨਾ'। ਪਰ ਮੇਰੇ ਲਈ ਇਸਦਾ ਬਹੁਤ ਵਿਸ਼ਾਲ ਅਰਥ ਹੈ, ਅਤੇ ਇਹ ਮੈਨੂੰ ਬਹੁਤ ਉੱਚੇ, ਅਥਾਹ ਤੌਰ ਉਤੇ ਉੱਚੇ ਮੰਡਲਾਂ ਵਿਚ ਲੈ

ਜਾਂਦਾ ਹੈ।.... ਅਹਿੰਸਾ ਦਾ ਅਸਲ ਵਿਚ ਅਰਥ ਇਹ ਹੈ ਕਿ ਤੁਸੀਂ ਕਿਸੇ ਨੂੰ ਨਾਰਾਜ਼ ਨਹੀਂ ਕਰੋਗੇ; ਤੁਸੀਂ ਕਿਸੇ ਬਾਰੇ ਮਾੜਾ ਵਿਚਾਰ ਨਹੀਂ ਰਖੋਗੇ, ਉਸ ਬਾਰੇ ਵੀ ਨਹੀਂ ਜਿਹੜਾ ਆਪਣੇ ਆਪਨੂੰ ਤੁਹਾਡਾ ਦੁਸ਼ਮਣ ਸਮਝਦਾ ਹੋਵੇ? ਜਿਹੜਾ ਵੀ ਕੋਈ ਇਸ ਸਿਧਾਂਤ ਉਤੇ ਪੂਰਾ ਨਹੀਂ ਉਤਰਦਾ। ਪਰ ਜਦੋਂ ਮੈਂ ਕਹਿੰਦਾ ਹਾਂ ਕਿ ਸਾਨੂੰ ਗੁੱਸਾ ਨਹੀਂ ਮਨਾਉਣਾ ਚਾਹੀਦਾ, ਤਾਂ ਮੈਂ ਇਹ ਨਹੀਂ ਕਹਿ ਰਿਹਾ ਕਿ ਸਾਨੂੰ ਚੁੱਪਚਾਪ ਸਹਿ ਜਾਣਾ ਚਾਹੀਦਾ ਹੈ; ਪਰ 'ਗੁੱਸਾ ਮਨਾਉਣ' ਤੋਂ ਮੇਰਾ ਮਤਲਬ ਇਹ ਇੱਛਾ ਕਰਨਾ ਹੈ ਕਿ ਦੁਸ਼ਮਣ ਨੂੰ ਕੋਈ ਨੁਕਸਾਨ ਪੁੱਜੇ; ਜਾਂ ਉਸਨੂੰ ਰਾਹ ਤੋਂ ਲਾਂਭੇ ਕਰ ਦਿਤਾ ਜਾਏ, ਸਾਡੀ ਆਪਣੀ ਕਿਸੇ ਕਾਰਵਾਈ ਨਾਲ ਨਾ ਸਹੀ, ਕਿਸੇ ਹੋਰ ਦੀ, ਜਾਂ ਕਹਿ ਲਵੋ, ਰੱਬੀ ਸਾਧਨ ਦੀ ਕਾਰਵਾਈ ਨਾਲ ਹੀ ਸਹੀ। ਜੇ ਸਾਡੇ ਮਨ ਵਿਚ ਇਸ ਤਰ੍ਹਾਂ ਦਾ ਖਿਆਲ ਵੀ ਰਹਿੰਦਾ ਹੈ, ਤਾਂ ਅਸੀਂ ਅਹਿੰਸਾ ਦੇ ਸਿਧਾਂਤ ਤੋਂ ਲਾਂਭੇ ਚਲੇ ਜਾਦੇ ਹਾਂ। ਜਿਹੜੇ ਲੋਕ ਆਸ਼ਰਮ ਵਿਚ ਸ਼ਾਮਲ ਹੁੰਦੇ ਹਨ ਉਹਨਾਂ ਲਈ ਸ਼ਾਬਦਿਕ ਅਰਥਾਂ ਵਿਚ ਇਹ ਭਾਵ ਪ੍ਰਵਾਨ ਕਰਨਾ ਪੈਂਦਾ ਹੈ।

ਇਸਦਾ ਮਤਲਬ ਇਹ ਨਹੀਂ ਕਿ ਅਸੀਂ ਇਸ ਸਿਧਾਂਤ ਨੂੰ ਇਸਦੀ ਸਮੁੱਚਤਾ ਵਿਚ ਪ੍ਰਵਾਨ ਕਰਦੇ ਹਾਂ। ਇਸਤੋਂ ਬਹੁਤ ਦੂਰ। ਇਹ ਆਦਰਸ਼ ਹੈ ਜਿਸ ਤੱਕ ਅਸੀਂ ਪੁੱਜਣਾ ਹੈ, ਅਤੇ ਇਹ ਐਸਾ ਆਦਰਸ਼ ਹੈ ਜਿਸ ਤੱਕ ਬਿਲਕੁਲ ਇਸੇ ਘੜੀ ਪੁਜਿਆ ਜਾ ਸਕਦਾ ਹੈ ਜੇ ਅਸੀਂ ਇਸਦੇ ਸਮਰੱਥ ਹੋਈਏ। ਪਰ ਇਹ ਜ਼ਮੈਟਰੀ ਦੀ ਕੋਈ ਪ੍ਰਸਤਾਵਨਾ ਨਹੀਂ; ਇਹ ਤਾਂ ਸਗੋਂ ਉਚੇਰੇ ਗਣਿਤ ਦੇ ਮੁਸ਼ਕਲ ਮਸਲੇ ਹੱਲ ਕਰਨ ਵਾਂਗ ਵੀ ਨਹੀਂ – ਇਹ ਉਹਨਾਂ ਸਮੱਸਿਆਵਾਂ ਨੂੰ ਹਲ ਕਰਨ ਨਾਲੋਂ ਅਥਾਹ ਤੌਰ ਉਤੇ ਮੁਸ਼ਕਲ ਹੈ। ਤੁਹਾਡੇ ਵਿਚੋਂ ਕਈਆਂ ਨੇ ਇਹਨਾਂ ਸਵਾਲਾਂ ਨੂੰ ਹਲ ਕਰਨ ਲਈ ਅੱਧੀ ਅੱਧੀ ਰਾਤ ਤਕ ਮਗ਼ਜ਼–ਪੱਚੀ ਕੀਤੀ ਹੋਈ ਹੈ। ਜੇ ਤੁਸੀਂ ਇਸ ਸਿਧਾਂਤ ਉਤੇ ਚੱਲਣਾ ਚਾਹੁੰਦੇ ਹੋ ਤਾਂ ਤੁਹਾਨੂੰ ਅੱਧੀ ਅੱਧੀ ਰਾਤ ਤਕ ਮਗ਼ਜ਼–ਪੱਚੀ ਕਰਨ ਨਾਲੋਂ ਕਿਤੇ ਜ਼ਿਆਦਾ ਕੁਝ ਕਰਨਾ ਪਵੇਗਾ। ਤੁਹਾਨੂੰ ਕਈ ਉਨੀਂਦੀਆਂ ਰਾਤਾਂ ਕੱਟਣੀਆਂ ਪੈਣਗੀਆਂ ਅਤੇ ਕਈ ਜ਼ਿਹਨੀ ਤਸੀਹਿਆਂ ਅਤੇ ਪ੍ਰੇਸ਼ਾਨੀਆਂ ਵਿਚੋਂ ਲੰਘਣਾ ਪਵੇਗਾ, ਇਸ ਤੋਂ ਪਹਿਲਾਂ ਕਿ ਤੁਸੀਂ ਇਸ ਨਿਸ਼ਾਨੇ ਦੇ ਕਰੀਬ ਮਾਪਣਯੋਗ ਫ਼ਾਸਲੇ ਤੱਕ ਵੀ ਪੁੱਜ ਸਕੋ। ਇਹ ਟੀਚਾ ਹੈ, ਇਸ ਤੋਂ ਘੱਟ ਕੁਝ ਨਹੀਂ; ਜਿਸ ਤੱਕ ਤੁਹਾਡੇ ਅਤੇ ਮੇਰੇ ਲਈ ਪੁੱਜਣਾ ਜ਼ਰੂਰੀ ਹੈ ਜੇ ਅਸੀਂ ਸਮਝਣਾ ਚਾਹੁੰਦੇ ਹਾਂ ਕਿ ਧਾਰਮਕ ਜੀਵਨ ਦਾ ਮਤਲਬ ਕੀ ਹੈ।

....ਜਿਹੜਾ ਆਦਮੀ ਇਸ ਸਿਧਾਂਤ ਦੀ ਕਾਰਗਰਤਾ ਵਿਚ ਯਕੀਨ ਰਖਦਾ ਹੈ, ਉਸਨੂੰ ਅੰਤਮ ਪੜਾਅ ਉਤੇ, ਜਦੋਂ ਕਿ ਉਹ ਆਪਣੇ ਨਿਸ਼ਾਨੇ ਉਤੇ ਪੁੱਜਣ ਹੀ ਵਾਲਾ ਹੁੰਦਾ ਹੈ ਸਾਰੀ ਦੁਨੀਆ ਆਪਣੇ ਪੈਰਾਂ ਉਤੇ ਝੁਕੀ ਲਗਦੀ ਹੈ। ਜੇ ਤੁਸੀਂ ਆਪਣਾ ਪਿਆਰ ਅਹਿੰਸਾ – ਇਸ ਢੰਗ ਨਾਲ ਪ੍ਰਗਟ ਕਰਦੇ ਹੋ ਕਿ ਇਹ ਤੁਹਾਡੇ ਅਖਾਉਤੀ ਦੁਸ਼ਮਣ ਉਤੇ ਵੀ ਅਮਿਟ ਛਾਪ ਛੱਡ ਜਾਂਦਾ ਹੈ, ਤਾਂ ਉਹ ਤੁਹਾਡੇ ਪਿਆਰ ਦਾ ਜ਼ਰੂਰ ਹੁੰਗਾਰਾ ਭਰੇਗਾ।.... ਇਸ ਨਿਯਮ ਅਨੁਸਾਰ ਸੰਗਠਿਤ ਕਤਲਾਂ ਲਈ, ਜਾਂ ਖੁਲ੍ਹਮ–ਖੁੱਲਾ ਕੀਤੇ ਕਤਲਾਂ ਲਈ, ਜਾਂ.... ਆਪਣੇ ਦੇਸ਼ ਦੀ ਖਾਤਰ ਜਾਂ ਆਪਣੀ ਸਰਪ੍ਰਸਤੀ ਹੇਠਲੀਆਂ ਕੀਮਤੀ ਜਾਨਾਂ ਦੀ ਇੱਜ਼ਤ ਦੀ ਰਾਖੀ ਕਰਨ ਦੀ ਖਾਤਰ ਵੀ ਕਿਸੇ ਹਿੰਸਾ ਲਈ ਕੋਈ ਥਾਂ ਨਹੀਂ ਰਹੇਗੀ। ਆਖਰ, ਇਹ ਉਹਨਾਂ ਦੀ ਇੱਜ਼ਤ ਦੀ ਭੈੜੀ ਰਾਖੀ ਹੋਵੇਗੀ। ਇਹ ਸਿਧਾਂਤ ਸਾਨੂੰ ਦੱਸਦਾ ਹੈ ਕਿ ਅਸੀਂ ਆਪਣੀ ਸਰਪ੍ਰਸਤੀ ਹੇਠਲੇ ਜੀਵਾਂ ਦੀ ਇੱਜ਼ਤ ਦੀ ਰਾਖੀ ਆਪਣੇ ਆਪ ਨੂੰ ਉਸ ਆਦਮੀ ਦੇ ਹਵਾਲੇ ਕਰਕੇ ਕਰ ਸਕਦੇ ਹਾਂ,

ਜਿਹੜਾ ਇਹ ਕੁਕਰਮ ਕਰਨ ਲੱਗਾ ਹੋਵੇ। ਅਤੇ ਇਸ ਲਈ ਵਾਰ ਕਰਨ ਨਾਲੋਂ ਕਿਤੇ ਜ਼ਿਆਦਾ ਸਰੀਰਕ ਅਤੇ ਮਾਨਸਿਕ ਦਲੇਰੀ ਦੀ ਲੋੜ ਹੁੰਦੀ ਹੈ।... ਜੇ ਤੁਸੀਂ ਜਵਾਬੀ ਹਮਲਾ ਨਹੀਂ ਕਰਦੇ, ਸਗੋਂ ਆਪਣੀ ਜ਼ਿੰਮੇਵਾਰੀ ਹੇਠਲੇ ਜੀਵ ਅਤੇ ਵਿਰੋਧੀ ਦੇ ਵਿਚਕਾਰਲੀ ਥਾਂ ਉਤੇ ਡਟੇ ਰਹਿੰਦੇ ਹੋ। ਜਵਾਬ ਦਿਤੇ ਬਿਨ੍ਹਾਂ ਸਿਰਫ਼ ਵਾਰ ਸਹਿੰਦੇ ਰਹਿੰਦੇ ਹੋ, ਤਾਂ ਫਿਰ ਕੀ ਵਾਪਰੇਗਾ? ਮੈਂ ਤੁਹਾਨੂੰ ਵਚਨ ਦੇਂਦਾ ਹਾਂ ਕਿ ਉਸਦੀ ਸਾਰੀ ਹਿੰਸਾ ਤੁਹਾਡੇ ਉਤੇ ਖਰਚ ਹੋ ਜਾਏਗੀ ਅਤੇ ਤੁਹਾਡਾ ਦੋਸਤ ਅਛੋਹ ਬਚ ਜਾਏਗਾ। ਜ਼ਿੰਦਗੀ ਦੀ ਇਸ ਯੋਜਨਾ ਅਨੁਸਾਰ ਅਜਿਹੀ ਦੇਸ਼ਭਗਤੀ ਦਾ ਕੋਈ ਸੰਕਲਪ ਨਹੀਂ ਹੈ ਜਿਹੜੀ ਉਹੋ ਜਿਹੀਆਂ ਜੰਗਾਂ ਨੂੰ ਠੀਕ ਠਹਿਰਾਉਂਦੀ ਹੋਵੇ, ਜਿਸ ਤਰ੍ਹਾਂ ਦੀਆਂ ਤੁਸੀਂ ਅੱਜ ਯੂਰਪ ਵਿਚ ਦੇਖਦੇ ਹੋ।

## ਬ੍ਰਹਮਚਾਰੀ ਰਹਿਣ ਦੀ ਪ੍ਰਤਿੱਗਿਆ

ਜਿਹੜੇ ਲੋਕ ਕੌਮੀ ਸੇਵਾ ਕਰਨਾ ਚਾਹੁੰਦੇ ਹਨ, ਜਾਂ ਅਸਲ ਧਾਰਮਿਕ ਜੀਵਨ ਦੀ ਝਲਕ ਦੇਖਣਾ ਚਾਹੁੰਦੇ ਹਨ ਉਹਨਾਂ ਨੂੰ ਬ੍ਰਹਮਚਾਰੀ ਜੀਵਨ ਬਤੀਤ ਕਰਨਾ ਚਾਹੀਦਾ ਹੈ, ਭਾਵੇਂ ਉਹ ਵਿਆਹੇ ਹੋਣ ਭਾਵੇਂ ਕੁਆਰੇ। ਵਿਆਹ ਔਰਤ ਨੂੰ ਆਦਮੀ ਦੇ ਸਿਰਫ਼ ਵਧੇਰੇ ਨੇੜੇ ਲਿਆਉਂਦਾ ਹੈ, ਅਤੇ ਉਹ ਖਾਸ ਅਰਥਾਂ ਵਿਚ ਦੋਸਤ ਬਣ ਜਾਂਦੇ ਹਨ, ਜਿਨ੍ਹਾਂ ਨੂੰ ਕਦੀ ਵੱਖ ਨਹੀਂ ਕੀਤਾ ਜਾ ਸਕਦਾ, ਨਾ ਇਸ ਜੀਵਨ ਵਿਚ ਨਾ ਅਗਲੇ ਜੀਵਨ ਵਿਚ। ਪਰ ਮੇਰਾ ਨਹੀਂ ਖਿਆਲ ਕਿ ਵਿਆਹ ਬਾਰੇ ਸਾਡੇ ਸੰਕਲਪ ਵਿਚ, ਵਹਿਸ਼ਤ ਦਾ ਕੋਈ ਦਖ਼ਲ ਹੋਣਾ ਚਾਹੀਦਾ ਹੈ। ਜਿਵੇਂ ਵੀ ਹੋਵੇ, ਆਸ਼ਰਮ ਵਿਚ ਆਉਣ ਵਾਲਿਆਂ ਨੂੰ ਇਹ ਇਸੇ ਤਰ੍ਹਾਂ ਪੇਸ਼ ਕੀਤਾ ਜਾਂਦਾ ਹੈ। ਇਸ ਬਾਰੇ ਮੈਂ ਹੋਰ ਵਿਸਥਾਰ ਵਿਚ ਨਹੀਂ ਲਿਖਾਂਗਾ।

## ਜੀਭ ਦੇ ਸੁਆਦ ਨੂੰ ਕਾਬੂ ਵਿਚ ਰੱਖਣ ਦੀ ਪ੍ਰਤਿੱਗਿਆ

ਜਿਹੜਾ ਬੰਦਾ ਆਪਣੇ ਪਾਸ਼ਵੀ ਵੇਗਾਂ ਨੂੰ ਕੰਟਰੋਲ ਕਰਨਾ ਚਾਹੁੰਦਾ ਹੈ, ਉਹ ਸਹਿਜੇ ਹੀ ਇੰਝ ਕਰ ਸਕਦਾ ਹੈ ਜੇ ਉਹ ਆਪਣੇ ਜੀਭ ਦੇ ਸੁਆਦ ਨੂੰ ਕਾਬੂ ਵਿਚ ਰੱਖੇ। ਮੈਨੂੰ ਡਰ ਹੈ ਕਿ ਇਹ ਸਭ ਤੋਂ ਮੁਸ਼ਕਲ ਪ੍ਰਤਿੱਗਿਆਵਾਂ ਵਿਚੋਂ ਇਕ ਹੈ ਜਿਸ ਉਤੇ ਚੱਲਿਆ ਜਾ ਸਕਦਾ ਹੈ... ਜਦੋਂ ਤੱਕ ਅਸੀਂ ਉਤੇਜਿਤ ਕਰਨ ਵਾਲੇ, ਗਰਮੀ ਦੇਣ ਵਾਲੇ, ਅਤੇ ਜੋਸ਼ ਦੁਆਉਣ ਵਾਲੇ ਚਟਪਟੇ ਖਾਣਿਆਂ ਤੋਂ ਆਪਣਾ ਪਿੱਛਾ ਨਹੀਂ ਛੁਡਾਉਂਦੇ ਉਦੋਂ ਤੱਕ ਅਸੀਂ ਪਾਸ਼ਵੀ ਵੇਗਾਂ ਦੀ ਹੱਦੋਂ ਵੱਧ, ਗ਼ੈਰ–ਜ਼ਰੂਰੀ ਅਤੇ ਜੋਸ਼ ਦੁਆਉਂਦੀ ਉਤੇਜਨਾ ਨੂੰ ਯਕੀਨਨ ਕਾਬੂ ਵਿਚ ਨਹੀਂ ਰੱਖ ਸਕਾਂਗੇ।... ਜੇ ਅਸੀਂ ਅਜਿਹਾ ਨਹੀਂ ਕਰਦੇ..., ਤਾਂ ਅਸੀਂ ਸੰਭਵ ਤੌਰ ਉਤੇ ਆਪਣੇ ਸਰੀਰਾਂ ਦਾ ਪਵਿੱਤਰ ਵਿਸ਼ਵਾਸ ਗੁਆ ਬੈਠਾਂਗੇ ਜਿਹੜਾ ਕੇ ਸਾਨੂੰ ਦਿਤਾ ਗਿਆ ਹੈ ਅਤੇ ਅਸੀਂ ਜਾਨਵਰਾਂ ਅਤੇ ਵਹਿਸ਼ੀਆਂ ਤੋਂ ਵੀ ਘਟੀਆ ਹੋ ਜਾਵਾਂਗੇ। ਖਾਣ, ਪੀਣ ਅਤੇ ਵੇਗਾਂ ਵਿਚ ਵਿਲੀਨ, ਜਿਹੜੇ ਜਾਨਵਰਾਂ ਨਾਲ ਸਾਡੇ ਸਾਂਝੇ ਹਨ। ਪਰ ਕੀ ਤੁਸੀਂ ਕਦੀ ਕਿਸੇ ਘੋੜੇ ਜਾਂ ਗਾਂ ਨੂੰ ਜੀਭ ਦੇ ਸਵਾਦ ਦੀ ਦੁਰਵਰਤੋਂ ਕਰਨ ਵਿਚ ਖੱਚਤ ਹੋਏ ਦੇਖਿਆ ਹੈ, ਜਿਵੇਂ ਅਸੀਂ ਕਰਦੇ ਹਾਂ? ਤੁਹਾਡਾ ਕੀ ਖਿਆਲ ਹੈ ਕਿ ਇਹ ਸਭਿਅਤਾ ਦੀ ਨਿਸ਼ਾਨੀ ਹੈ, ਅਸਲ ਜੀਵਨ ਦੀ ਨਿਸ਼ਾਨੀ ਹੈ ਕਿ ਅਸੀਂ ਆਪਣੇ ਖਾਣਿਆਂ ਨੂੰ ਉਥੋਂ ਤੱਕ ਵਧਾਈ ਚਲੇ ਜਾਈਏ ਕਿ ਸਾਨੂੰ ਪਤਾ ਵੀ ਨਾ ਲੱਗੇ ਕਿ ਅਸੀਂ ਕਿਥੇ ਹਾਂ; ਅਤੇ ਅਸੀਂ ਖਾਣ ਵਾਲੀਆਂ ਵਸਤਾਂ ਢੂੰਡੀ ਜਾਈਏ ਜਦੋਂ ਤੱਕ ਕਿ ਅਸੀਂ ਬਿਲਕੁਲ

ਪਾਗਲ ਨਹੀਂ ਹੋ ਜਾਂਦੇ ਅਤੇ ਬਿਲਕੁਲ ਪਾਗਲਾਂ ਵਾਂਗ ਅਖਬਾਰਾਂ ਦੇ ਵਰਕਿਆ ਵੱਲ ਨਹੀਂ ਨੱਠਦੇ ਜਿਹੜੇ ਸਾਨੂੰ ਇਹਨਾਂ ਖਾਣਿਆਂ ਬਾਰੇ ਇਸ਼ਤਿਹਾਰ ਦੇਂਦੇ ਹਨ?

## ਚੋਰੀ ਨਾ ਕਰਨ ਦੀ ਪ੍ਰਤਿੱਗਿਆ

ਮੈਂ ਇਹ ਸੰਕੇਤ ਕਰ ਰਿਹਾ ਹਾਂ ਕਿ ਇਕ ਤਰ੍ਹਾਂ ਨਾਲ ਅਸੀਂ ਸਾਰੇ ਚੋਰ ਹਾਂ। ਜੇ ਮੈਂ ਕੋਈ ਵੀ ਐਸੀ ਚੀਜ਼ ਲੈਂਦਾ ਹਾਂ ਜਿਸਦੀ ਮੈਨੂੰ ਆਪਣੇ ਲਈ ਤੁਰਤ ਵਰਤੋਂ ਵਾਸਤੇ ਲੋੜ ਨਹੀਂ; ਅਤੇ ਇਸਨੂੰ ਰੱਖ ਛੱਡਦਾ ਹਾਂ, ਤਾਂ ਮੈਂ ਇਸਨੂੰ ਕਿਸੇ ਹੋਰ ਤੋਂ ਚੁਰਾ ਰਿਹਾ ਹਾਂ। ਇਹ ਪ੍ਰਕਿਰਤੀ ਦਾ ਬੁਨਿਆਦੀ ਨੇਮ ਹੈ, ਬਿਨ੍ਹਾਂ ਕਿਸੇ ਛੋਟ ਦੇ, ਕਿ ਪ੍ਰਕਿਰਤੀ ਸਾਡੀਆਂ ਨਿੱਤਾਪ੍ਰਤਿ ਲੋੜਾਂ ਪੂਰੀਆਂ ਕਰਨ ਲਈ ਕਾਫ਼ੀ ਕੁਝ ਪੈਦਾ ਕਰਦੀ ਹੈ; ਅਤੇ ਜੇ ਹਰ ਕੋਈ ਆਪਣੇ ਲਈ ਓਨਾ ਕੁਝ ਹੀ ਲਵੇ ਜੋ ਉਸ ਲਈ ਆਪਣੇ ਲਈ ਕਾਫ਼ੀ ਹੋਵੇ ਅਤੇ ਇਸ ਤੋਂ ਵੱਧ ਨਹੀਂ, ਤਾਂ ਇਸ ਦੁਨੀਆ ਵਿਚ ਕੋਈ ਮੰਗਤੇ ਨਹੀਂ ਹੋਣਗੇ, ਕੋਈ ਬੰਦਾ ਵੀ ਭੁੱਖ ਨਾਲ ਨਹੀਂ ਮਰੇਗਾ। ਮੈਂ ਸੋਸ਼ਲਿਸਟ ਨਹੀਂ ਹਾਂ, ਅਤੇ ਜਿਨ੍ਹਾਂ ਕੋਲ ਕੁਝ ਹੈ, ਉਹਨਾਂ ਤੋਂ ਮੈਂ ਉਹ ਖੋਹਣਾ ਨਹੀਂ ਚਾਹੁੰਦਾ; ਪਰ ਇਹ ਮੈਂ ਜ਼ਰੂਰ ਕਹਿੰਦਾ ਹਾਂ ਕਿ ਜ਼ਾਤੀ ਤੌਰ ਉਤੇ ਉਹਨਾਂ ਲੋਕਾਂ ਨੂੰ, ਜਿਹੜੇ ਹਨੇਰੇ ਵਿਚੋਂ ਚਾਨਣ ਦੇਖਣਾ ਚਾਹੁੰਦੇ ਹਨ, ਇਸ ਨਿਯਮ ਉਤੇ ਚੱਲਣਾ ਚਾਹੀਦਾ ਹੈ। ਮੈਂ ਕਿਸੇ ਤੋਂ ਵੀ ਜਾਇਦਾਦ ਖੋਹਣਾ ਨਹੀਂ ਚਾਹੁੰਦਾ; ਇਸ ਤਰ੍ਹਾਂ ਕਰਾਂ ਤਾਂ ਮੈਂ ਅਹਿੰਸਾ ਦੇ ਨਿਯਮ ਤੋਂ ਲਾਂਭੇ ਜਾ ਰਿਹਾ ਹੋਵਾਂਗਾ। ਜੇ ਕਿਸੇ ਦੂਜੇ ਕੋਲ ਮੇਰੇ ਨਾਲੋਂ ਜ਼ਿਆਦਾ ਕੁਝ ਹੈ, ਤਾਂ ਪਿਆ ਹੋਵੇ। ਪਰ ਜਿਥੋਂ ਤੱਕ ਮੇਰੀ ਆਪਣੀ ਜ਼ਿੰਦਗੀ ਦਾ ਨਿਯਮਿਤ ਕੀਤਾ ਜਾਣਾ ਜ਼ਰੂਰੀ ਹੈ, ਮੇਰੀ ਹਿੰਮਤ ਨਹੀਂ ਕਿ ਮੈਂ ਉਹ ਕੁਝ ਰੱਖਾਂ ਜਿਸਦੀ ਮੈਨੂੰ ਲੋੜ ਨਹੀਂ। ਭਾਰਤ ਵਿਚ, ਲੱਖਾਂ ਹੀ ਲੋਕ ਹਨ ਜਿਨ੍ਹਾਂ ਨੂੰ ਰੋਜ਼ ਦੇ ਇਕ ਖਾਣੇ ਨਾਲ ਸੰਤੁਸ਼ਟ ਰਹਿਣਾ ਪੈਂਦਾ ਹੈ, ਅਤੇ ਉਹ ਖਾਣਾ ਹੁੰਦਾ ਹੈ ਇਕ ਚਪਾਤੀ, ਚੁਟਕੀ ਕੁ ਲੂਣ ਪਰ ਘਿਓ ਬਿਲਕੁਲ ਨਹੀਂ। ਤੁਹਾਡਾ ਅਤੇ ਮੇਰਾ ਉਸ ਸਭ ਕੁਝ ਉਤੇ ਕੋਈ ਅਧਿਕਾਰ ਨਹੀਂ ਬਣਦਾ ਜੋ ਕੁਝ ਕਿ ਸਚਮੁਚ ਸਾਡੇ ਕੋਲ ਹੈ, ਜਦੋਂ ਤੱਕ ਇਹਨਾਂ ਲੱਖਾਂ ਲੋਕਾਂ ਨੂੰ ਖਾਣ ਅਤੇ ਪਹਿਨਣ ਨੂੰ ਨਹੀਂ ਮਿਲਦਾ। ਤੁਹਾਨੂੰ ਅਤੇ ਮੈਨੂੰ, ਜਿਨ੍ਹਾਂ ਨੂੰ ਕਿ ਵਧੇਰੇ ਚੰਗੀ ਤਰ੍ਹਾਂ, ਸਮਝਦਾਰ ਹੋਣਾ ਚਾਹੀਦਾ ਹੈ, ਆਪਣੀਆਂ ਲੋੜਾਂ ਨੂੰ ਸੰਤੁਲਤ ਕਰਨਾ ਚਾਹੀਦਾ ਹੈ, ਸਗੋਂ ਆਪਣੀ ਮਰਜ਼ੀ ਨਾਲ ਕੁਝ ਥੁੜ੍ਹ ਵੀ ਬਰਦਾਸ਼ਤ ਕਰਨੀ ਚਾਹੀਦੀ ਹੈ ਤਾਂ ਕਿ ਉਹਨਾਂ ਨੂੰ ਪਾਲਿਆ, ਖੁਆਇਆ ਅਤੇ ਪਹਿਨਾਇਆ ਜਾ ਸਕੇ।

## ਕਬਜ਼ੇ ਦੀ ਭਾਵਨਾ ਤੋਂ ਰਹਿਤ ਹੋਣ ਦੀ ਪ੍ਰਤਿੱਗਿਆ

(ਇਹ) ਉਪ੍ਰੋਕਤ ਵਿਚੋਂ ਆਪਣੇ ਆਪ ਹੀ ਨਿਕਲ ਆਉਂਦੀ ਹੈ।

## ਸਵਦੇਸ਼ੀ ਦੀ ਪ੍ਰਤਿੱਗਿਆ

ਸਵਦੇਸ਼ੀ ਦੀ ਪ੍ਰਤਿੱਗਿਆ ਲਾਜ਼ਮੀ ਪ੍ਰਤਿਗਿਆ ਹੈ ਅਸੀਂ ਆਪਣੀ ਹਸਤੀ ਦੇ ਪਵਿੱਤਰ ਨੇਮ ਤੋਂ ਲਾਂਭੇ ਜਾ ਰਹੇ ਹੁੰਦੇ ਹਾਂ ਜਦੋਂ ਅਸੀਂ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਗੁਆਂਢ ਨੂੰ ਛੱਡ ਕੇ ਕਿਸੇ ਹੋਰ ਥਾਂ ਚਲੇ ਜਾਂਦੇ ਹਾਂ। ਜੇ ਕੋਈ ਆਦਮੀ ਬੰਬਈ ਤੋਂ ਆਉਂਦਾ ਹੈ ਅਤੇ ਤੁਹਾਨੂੰ ਆਪਣਾ ਮਾਲ ਪੇਸ਼ ਕਰਦਾ ਹੈ, ਤਾਂ ਬੰਬਈ ਦੇ ਸੌਦਾਗਰ ਦੀ ਹਿਮਾਇਤ ਕਰਨਾ ਤੁਹਾਡੇ ਲਈ

ਉਦੋਂ ਤੱਕ ਉਚਿਤ ਨਹੀਂ, ਜਦੋਂ ਤੱਕ ਤੁਹਾਡੀਆਂ ਆਪਣੀਆਂ ਬਰੂਹਾਂ ਉਤੇ ਮਦਰਾਸ ਵਿਚ ਹੀ ਜੰਮਿਆ ਅਤੇ ਪਲਿਆ ਕੋਈ ਸੋਦਾਗਰ ਹੈ।

ਇਹ ਹੈ ਸਵਦੇਸ਼ੀ ਬਾਰੇ ਮੇਰਾ ਵਿਚਾਰ। ਆਪਣੇ ਪਿੰਡ ਵਿਚ ਤੁਹਾਡੇ ਲਈ ਮਦਰਾਸ ਤੋਂ ਆਉਣ ਵਾਲੇ ਬਣੇ-ਸੰਵਰੇ ਨਾਈ ਨੂੰ ਛੱਡ ਕੇ ਆਪਣੇ ਪਿੰਡ ਦੇ ਨਾਈ ਦੀ ਸਹਾਇਤਾ ਕਰਨਾ ਲਾਜ਼ਮੀ ਹੈ। ਜੇ ਤੁਹਾਨੂੰ ਜ਼ਰੂਰੀ ਲੱਗੇ ਕਿ ਤੁਹਾਡੇ ਪਿੰਡ ਦੇ ਨਾਈ ਨੂੰ ਮਦਰਾਸ ਤੋਂ ਆਉਣ ਵਾਲੇ ਨਾਈ ਦੀਆਂ ਪ੍ਰਾਪਤੀਆਂ ਤੱਕ ਪਹੁੰਚਣਾ ਜ਼ਰੂਰੀ ਹੈ, ਤਾਂ ਤੁਸੀਂ ਉਸਨੂੰ ਇਸਦੀ ਸਿਖਲਾਈ ਦੇ ਸਕਦੇ ਹੋ। ਜੇ ਚਾਹੋ ਤਾਂ ਉਸਨੂੰ ਮਦਰਾਸ ਜ਼ਰੂਰ ਭੇਜੋ ਤਾਂ ਕਿ ਉਹ ਆਪਣਾ ਕਿੱਤਾ ਸਿੱਖ ਸਕੇ। ਜਦੋਂ ਤੱਕ ਤੁਸੀਂ ਇੰਝ ਨਹੀਂ ਕਰਦੇ, ਉਦੋਂ ਤੱਕ ਕਿਸੇ ਦੂਜੇ ਨਾਈ ਕੋਲ ਜਾਣਾ ਤੁਹਾਡੇ ਲਈ ਉਚਿਤ ਨਹੀਂ। ਇਹ ਹੈ ਸਵਦੇਸ਼ੀ। ਇਸ ਤਰ੍ਹਾਂ ਜਦੋਂ ਅਸੀਂ ਦੇਖਦੇ ਹਾਂ ਕਿ ਬਹੁਤ ਸਾਰੀਆਂ ਚੀਜ਼ਾਂ ਹਨ ਜਿਹੜੀਆਂ ਸਾਨੂੰ ਭਾਰਤ ਵਿਚ ਨਹੀਂ ਮਿਲ ਸਕਦੀਆਂ, ਤਾਂ ਸਾਨੂੰ ਉਹਨਾਂ ਤੋਂ ਬਿਨ੍ਹਾਂ ਗੁਜ਼ਾਰਾ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਹੋ ਸਕਦਾ ਹੈ ਸਾਨੂੰ ਬਹੁਤ ਸਾਰੀਆਂ ਚੀਜ਼ਾਂ ਤੋਂ ਬਿਨ੍ਹਾਂ ਗੁਜ਼ਾਰਾ ਕਰਨਾ ਪਵੇ; ਪਰ ਮੇਰੇ ਉਤੇ ਯਕੀਨ ਕਰੋ ਕਿ ਜਦੋਂ ਤੁਹਾਡਾ ਸੋਚਣ ਦਾ ਢੰਗ ਇਸ ਪ੍ਰਕਾਰ ਦਾ ਹੋ ਜਾਏਗਾ ਤਾਂ ਤੁਹਾਨੂੰ ਆਪਣੇ ਮੋਢਿਆਂ ਤੋਂ ਬਹੁਤ ਵੱਡਾ ਭਾਰ ਲਹਿ ਗਿਆ ਲੱਗੇਗਾ, ਬਿਲਕੁਲ ਜਿਵੇਂ ਉਸ ਲਾਸਾਨੀ ਪੁਸਤਕ ਪਿਲਗਰਿਮਜ਼ ਪਰਾਗਰੈੱਸ ਵਿਚਲੇ ਯਾਤਰੀ ਨੂੰ ਲੱਗਾ ਸੀ। ਇਕ ਸਮਾਂ ਆਇਆ ਜਦੋਂ ਯਾਤਰੀ ਦੇ ਮੋਢਿਆਂ ਤੋਂ ਉਹ ਭਾਰੀ-ਭਰਕਮ ਬੋਝ ਲੱਥ ਕੇ ਡਿੱਗ ਪਿਆ ਜਿਹੜਾ ਉਹ ਅਚੇਤ ਹੀ ਚੁੱਕੀ ਫਿਰਦਾ ਸੀ ਤਾਂ ਉਸਨੇ ਆਪਣੇ ਆਪ ਨੂੰ ਉਦੋਂ ਨਾਲੋਂ ਵਧੇਰੇ ਆਜ਼ਾਦ ਆਦਮੀ ਦੇਖਿਆ ਜਿਸ ਤਰ੍ਹਾਂ ਦਾ ਕਿ ਉਹ ਸਫ਼ਰ ਦੇ ਸ਼ੁਰੂ ਵਿਚ ਸੀ। ਇਸੇ ਤਰ੍ਹਾਂ ਹੀ ਤੁਸੀਂ ਹੁਣ ਨਾਲੋਂ ਵਧੇਰੇ ਆਜ਼ਾਦ ਮਨੁੱਖ ਮਹਿਸੂਸ ਕਰੋਗੇ, ਜੇ ਤੁਸੀਂ ਤੁਰਤ ਸਵਦੇਸ਼ੀ ਜੀਵਨ-ਢੰਗ ਅਪਣਾ ਲਵੋ।

## ਨਿਡਰਤਾ ਦੀ ਪ੍ਰਤਿੱਗਿਆ

ਆਪਣੇ ਭਾਰਤ ਭਰਮਣਾਂ ਦੇ ਦੌਰਾਨ ਮੈਨੂੰ ਪਤਾ ਲੱਗਾ ਕਿ ਮੇਰਾ ਦੇਸ਼ ਅਧਰੰਗ ਕਰ ਦੇਣ ਵਾਲੇ ਡਰ ਦੀ ਜਕੜ ਵਿਚ ਹੈ। ਅਸੀਂ ਖੁਲ੍ਹੇਆਮ ਆਪਣੇ ਬੁਲ੍ਹ ਨਹੀਂ ਖੋਹਲਦੇ : ਸਿਰਫ਼ ਖੁਫ਼ੀਆ ਤੌਰ ਉਤੇ ਅਸੀਂ ਆਪਣੀਆਂ ਰਾਵਾਂ ਬਾਰੇ ਦੱਸਦੇ ਹਾਂ। ਆਪਣੇ ਘਰ ਦੀ ਚਾਰ-ਦੀਵਾਰੀ ਦੇ ਅੰਦਰ ਅਸੀਂ ਜੋ ਮਰਜ਼ੀ ਹੈ ਕਰੀਏ; ਪਰ ਉਹਨਾਂ ਗੱਲਾਂ ਬਾਰੇ ਲੋਕਾਂ ਨੂੰ ਪਤਾ ਨਹੀਂ ਲੱਗਣਾ ਚਾਹੀਦਾ।

ਜੇ ਅਸੀਂ ਮੌਨ ਰਖਣਾ ਹੁੰਦਾ ਤਾਂ ਠੀਕ ਸੀ। ਮੇਰਾ ਤੁਹਾਨੂੰ ਸੁਝਾਅ ਹੈ ਕਿ ਸਿਰਫ਼ ਇਕ ਸ਼ਕਤੀ ਹੈ ਜਿਸ ਤੋਂ ਸਾਨੂੰ ਡਰਨਾ ਚਾਹੀਦਾ ਹੈ, ਅਤੇ ਉਹ ਹੈ ਪਰਮਾਤਮਾ। ਜਦੋਂ ਅਸੀਂ ਪਰਮਾਤਮਾ ਤੋਂ ਡਰਾਂਗੇ ਤਾਂ ਅਸੀਂ ਫਿਰ ਕਿਸੇ ਮਨੁੱਖ ਤੋਂ ਨਹੀਂ ਡਰਾਂਗੇ, ਭਾਵੇਂ ਉਹ ਕਿੰਨੀ ਵੀ ਉੱਚੀ ਪਦਵੀ ਉਤੇ ਕਿਉਂ ਨਾ ਹੋਵੇ; ਜੇ ਤੁਸੀਂ ਸੱਚ ਦੀ ਪ੍ਰਤਿੱਗਿਆ ਪੂਰੀ ਕਰਨਾ ਚਾਹੁੰਦੇ ਹੋ ਤਾਂ ਨਿਡਰਤਾ ਬਿਲਕੁਲ ਜ਼ਰੂਰੀ ਹੈ। ਇਸ ਤੋਂ ਪਹਿਲਾਂ ਕਿ ਅਸੀਂ ਭਾਰਤ ਦੀ ਹੋਣੀ ਦੀ ਅਗਵਾਈ ਕਰਨ ਦੀ ਚੇਸ਼ਟਾ ਕਰੀਏ, ਸਾਨੂੰ ਨਿਡਰਤਾ ਦੀ ਇਹ ਆਦਤ ਅਪਣਾਉਣੀ ਪਵੇਗੀ।

## ਅਛੂਤਾਂ ਸੰਬੰਧੀ ਪ੍ਰਤਿੱਗਿਆ

ਇਕ ਅਮਿਟ ਦਾਗ਼ ਹੈ ਜਿਹੜਾ ਹਿੰਦੂ ਮਤ ਅੱਜ ਚੁੱਕੀ ਫਿਰਦਾ ਹੈ। ਮੈਂ ਇਹ ਵਿਸ਼ਵਾਸ ਕਰਨ ਤੋਂ ਇਨਕਾਰ ਕੀਤਾ ਹੈ ਕਿ ਇਹ ਆਦਿ ਕਾਲ ਤੋਂ ਸਾਨੂੰ ਵਿਰਸੇ ਵਿਚ ਮਿਲਿਆ ਹੈ। ਮੇਰਾ ਖਿਆਲ ਹੈ ਕਿ 'ਅਛੂਤਪੁਣੇ' ਦੀ ਇਹ ਘਿਣਾਉਣੀ, ਭੈੜੀ, ਗ਼ੁਲਾਮ ਬਣਾਉਣ ਵਾਲੀ ਭਾਵਨਾ ਸਾਡੇ ਵਿਚ ਉਦੋਂ ਆਈ ਹੋਵੇਗੀ ਜਦੋਂ ਅਸੀਂ ਮਾੜੀ ਤੋਂ ਮਾੜੀ ਸਥਿਤੀ ਵਿਚ ਸਾਂ। ਇਹ ਬੁਰਾਈ ਸਾਨੂੰ ਚੰਬੜ ਗਈ ਹੈ ਅਤੇ ਅਜੇ ਤੱਕ ਚੰਬੜੀ ਹੋਈ ਹੈ। ਮੇਰੇ ਖਿਆਲ ਵਿਚ ਇਹ ਇਕ ਲਾਅਨਤ ਹੈ ਜਿਹੜੀ ਸਾਨੂੰ ਮਿਲੀ ਹੈ; ਅਤੇ ਜਦੋਂ ਤੱਕ ਇਹ ਲਾਅਨਤ ਸਾਡੇ ਨਾਲ ਰਹਿੰਦੀ ਹੈ, ਉਦੋਂ ਤੱਕ ਮੇਰਾ ਖਿਆਲ ਹੈ ਕਿ ਅਸੀਂ ਲਾਜ਼ਮੀ ਤੌਰ ਉੱਤੇ ਇਹ ਸੋਚਦੇ ਰਹਾਂਗੇ ਕਿ ਇਸ ਪਵਿੱਤਰ ਧਰਤੀ ਉਪਰਲੀ ਹਰ ਬੀਮਾਰੀ ਉਸ ਅਮਿਟ ਜੁਰਮ ਦੀ ਨਿਆਈਂ ਸਜ਼ਾ ਹੈ ਜਿਹੜਾ ਅਸੀਂ ਕਰ ਰਹੇ ਹਾਂ। ਆਪਣੇ ਕਿੱਤੇ ਕਾਰਨ ਕਿਸੇ ਵਿਅਕਤੀ ਨੂੰ ਅਛੂਤ ਸਮਝਿਆ ਜਾਏ, ਇਹ ਗੱਲ ਮੇਰੀ ਸਮਝ ਵਿਚ ਨਹੀਂ ਆਉਂਦੀ; ਅਤੇ ਤੁਸੀਂ, ਵਿਦਿਆਰਥੀ ਸੰਸਾਰ, ਜਿਹੜੇ ਕਿ ਇਹ ਸਾਰੀ ਆਧੁਨਿਕ ਵਿਦਿਆ ਪ੍ਰਾਪਤ ਕਰ ਰਹੇ ਹੋ, ਜੇ ਤੁਸੀਂ ਇਸ ਜੁਰਮ ਵਿਚ ਸ਼ਾਮਲ ਹੋ ਜਾਂਦੇ ਹੋ, ਤਾਂ ਇਸ ਤੋਂ ਚੰਗਾ ਤਾਂ ਇਹੀ ਹੋਵੇਗਾ ਕਿ ਤੁਸੀਂ ਕੋਈ ਵੀ ਵਿਦਿਆ ਪ੍ਰਾਪਤ ਨਾ ਕਰੋ।

## ਸਥਾਨਕ ਭਾਸ਼ਾਵਾਂ ਰਾਹੀਂ ਵਿਦਿਆ

ਯੂਰਪ ਵਿਚ, ਹਰ ਸਭਿਆਚਾਰ ਵਾਲਾ ਆਦਮੀ ਸਿਰ ਆਪਣੀ ਭਾਸ਼ਾ ਹੀ ਨਹੀਂ, ਸਗੋਂ ਦੂਜੀਆਂ ਭਾਸ਼ਾਵਾਂ ਵੀ ਸਿੱਖਦਾ ਹੈ।

ਭਾਰਤ ਵਿਚ ਭਾਸ਼ਾ ਸਮੱਸਿਆ ਨੂੰ ਹਲ ਕਰਨ ਲਈ, ਇਸ ਆਸ਼ਰਮ ਵਿਚ ਸਾਨੂੰ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਜਿੰਨੀਆਂ ਸੰਭਵ ਹੋ ਸੱਕਣ ਭਾਰਤੀ ਭਾਸ਼ਾਵਾਂ ਸਿੱਖੀਏ। ਅੰਗਰੇਜ਼ੀ ਵਿਚ ਨਿਪੁੰਨਤਾ ਪ੍ਰਾਪਤ ਕਰਨ ਦੇ ਮੁਕਾਬਲੇ ਉੱਤੇ ਇਹ ਭਾਸ਼ਾਵਾਂ ਸਿੱਖਣ ਦਾ ਕਸ਼ਟ ਕੁਝ ਵੀ ਨਹੀਂ। ਆਪਣੀ ਯਾਦਦਾਸ਼ਤ ਵਿਚੋਂ ਅਸੀਂ ਆਪਣੇ ਬਾਲਪਨ ਦੇ ਸਾਰੇ ਸਾਲ ਮਿਟਾਉਣ ਦੀ ਕਿਵੇਂ ਹਿੰਮਤ ਕਰ ਸਕਦੇ ਹਾਂ? ਪਰ ਅਸੀਂ ਬਿਲਕੁਲ ਇਹੀ ਕਰ ਰਹੇ ਹੁੰਦੇ ਹਾਂ ਜਦੋਂ ਅਸੀਂ ਆਪਣਾ ਉਚੇਰਾ ਜੀਵਨ ਬਦੇਸ਼ੀ ਭਾਸ਼ਾ ਦੇ ਮਾਧਿਅਮ ਰਾਹੀਂ ਸ਼ੁਰੂ ਕਰਦੇ ਹਾਂ। ਇਸ ਨਾਲ ਇਕ ਖੱਪਾ ਪੈਦਾ ਹੋ ਜਾਂਦਾ ਹੈ ਇਸ ਲਈ ਸਾਨੂੰ ਭਾਰੀ ਕੀਮਤ ਅਦਾ ਕਰਨੀ ਪਵੇਗੀ ਅਤੇ ਤੁਸੀਂ ਹੁਣ ਇਸ ਵਿਦਿਆ ਅਤੇ ਅਛੂਤਪੁਣੇ ਵਿਚਕਾਰ ਸੰਬੰਧ ਦੇਖੋਗੇ–ਗਿਆਨ ਅਤੇ ਵਿਦਿਆ ਤੇ ਪਸਾਰ ਦੇ ਬਾਵਜੂਦ ਅਛੂਤਪੁਣੇ ਦਾ ਜਾਰੀ ਰਹਿਣਾ। ਵਿਦਿਆ ਸਾਨੂੰ ਭਿਅੰਕਰ ਜੁਰਮ ਦੇਖਣ ਦੇ ਯੋਗ ਬਣਾਉਂਦੀ ਹੈ, ਪਰ ਸਾਨੂੰ ਡਰ ਨੇ ਜਕੜ ਰਖਿਆ ਹੈ, ਅਤੇ ਇਸ ਲਈ, ਅਸੀਂ ਇਹ ਸਿਧਾਂਤ ਆਪਣੇ ਘਰਾਂ ਤੱਕ ਨਹੀਂ ਲਿਜਾ ਸਕਦੇ।

## ਖੱਦਰ ਦੀ ਪ੍ਰਤਿੱਗਿਆ

ਤੁਸੀਂ ਪੁੱਛ ਸਕਦੇ ਹੋ ਕਿ 'ਅਸੀਂ ਆਪਣੇ ਹੱਥ ਕਿਉਂ ਵਰਤੀਏ?' ਤੁਸੀਂ ਕਹਿ ਸਕਦੇ ਹੋ, 'ਸਰੀਰਕ ਕੰਮ ਉਹਨਾਂ ਲੋਕਾਂ ਵਲੋਂ ਕੀਤਾ ਜਾਣਾ ਚਾਹੀਦਾ ਹੈ ਜਿਹੜੇ ਅਨਪੜ੍ਹ ਹਨ। ਮੈਂ ਤਾਂ ਸਾਹਿਤ ਅਤੇ ਰਾਜਸੀ ਲੇਖ ਪੜ੍ਹਨ ਨਾਲ ਹੀ ਸਿਰਫ਼ ਆਪਣੇ ਆਪ ਨੂੰ ਰੁਝਿਆ ਰੱਖ ਸਕਦਾ ਹਾਂ।' ਸਾਨੂੰ ਕਿਰਤ ਦਾ ਵੱਕਾਰ ਸਮਝਣਾ ਚਾਹੀਦਾ ਹੈ। ਜੇ ਕੋਈ ਨਾਈ ਜਾਂ ਮੋਚੀ ਕਾਲਜ ਜਾਂਦਾ ਹੈ, ਤਾਂ

ਉਸ ਲਈ ਆਪਣਾ ਕਿੱਤਾ ਛੱਡਣਾ ਕੋਈ ਜ਼ਰੂਰੀ ਨਹੀਂ। ਮੈਂ ਸਮਝਦਾ ਹਾਂ ਕਿ ਇਹੋ ਜਿਹੇ ਕਿੱਤੇ ਉੱਨੇ ਹੀ ਚੰਗੇ ਹਨ, ਜਿੰਨਾ ਡਾਕਟਰੀ ਦਾ ਕਿੱਤਾ।

ਅਖ਼ੀਰ ਵਿਚ ਜਦੋਂ ਤੁਸੀਂ ਇਹਨਾਂ ਨਿਯਮਾਂ ਉਤੇ ਪੂਰੇ ਉਤਰਦੇ ਹੋ, ਤਾਂ ਤੁਸੀਂ ਪੁੱਜ ਸਕਦੇ ਹੋ:

## ਰਾਜਨੀਤੀ ਦੀ ਧਾਰਮਿਕ ਵਰਤੋਂ ਤੱਕ

ਧਰਮ ਤੋਂ ਵਿਪਰੀਤ ਰਾਜਨੀਤੀ ਦਾ ਬਿਲਕੁਲ ਕੋਈ ਅਰਥ ਨਹੀਂ। ਜੇ ਵਿਦਿਆਰਥੀ ਜਗਤ ਇਸ ਦੇਸ਼ ਦੇ ਰਾਜਸੀ ਮੰਚਾਂ ਉਤੇ ਭੀੜ ਪਾ ਦੇਂਦਾ ਹੈ ਤਾਂ ਜ਼ਰੂਰੀ ਨਹੀਂ ਕਿ ਇਹ ਕੌਮੀ ਵਿਕਾਸ ਦੀ ਸਿਹਤਮੰਦ ਨਿਸ਼ਾਨੀ ਹੋਵੇ; ਪਰ ਇਸਦਾ ਮਤਲਬ ਇਹ ਨਹੀਂ ਕਿ ਤੁਹਾਨੂੰ ਅਪਣੇ ਵਿਦਿਆਰਥੀ ਜੀਵਨ ਦੇ ਦੌਰਾਨ ਰਾਜਨੀਤੀ ਦਾ ਅਧਿਐਨ ਨਹੀਂ ਕਰਨਾ ਚਾਹੀਦਾ। ਰਾਜਨੀਤੀ ਸਾਡੀ ਹਸਤੀ ਦਾ ਅੰਗ ਹੈ; ਸਾਨੂੰ ਆਪਣੀਆਂ ਕੌਮੀ ਸੰਸਥਾਵਾਂ ਦੀ ਸਮਝ ਹੋਣੀ ਚਾਹੀਦੀ ਹੈ। ਆਪਣੇ ਬਾਲਪਨ ਤੋਂ ਹੀ ਅਸੀਂ ਅਜੇਹਾ ਕਰ ਸਕਦੇ ਹਾਂ। ਇਸ ਲਈ, ਸਾਡੇ ਆਸ਼ਰਮ ਵਿਚ ਹਰ ਬੱਚੇ ਨੂੰ ਆਪਣੇ ਦੇਸ਼ ਦੀਆਂ ਰਾਜਸੀ ਸੰਸਥਾਵਾਂ ਬਾਰੇ ਸਮਝਣਾ ਸਿਖਾਇਆ ਜਾਂਦਾ ਹੈ ਅਤੇ ਇਹ ਜਾਨਣਾ ਸਿਖਾਇਆ ਜਾਂਦਾ ਹੈ ਕਿ ਦੇਸ਼ ਕਿਵੇਂ ਜਜ਼ਬਿਆਂ, ਨਵੀਆਂ ਆਸ਼ਾਵਾਂ, ਨਵੇਂ ਜੀਵਨ ਨਾਲ ਧੜਕ ਰਿਹਾ ਹੈ। ਪਰ ਸਾਨੂੰ ਧਾਰਮਿਕ ਵਿਸ਼ਵਾਸ ਦੇ ਇਕਸਾਰ ਚਾਨਣ ਦੀ, ਅਚੁਕ ਚਾਨਣ ਦੀ ਵੀ ਲੋੜ ਹੈ; ਸਿਰਫ਼ ਉਹ ਵਿਸ਼ਵਾਸ ਨਹੀਂ ਜਿਹੜਾ ਸਾਡੀ ਬੁਧੀ ਨੂੰ ਅਪੀਲ ਕਰਦਾ ਹੋਵੇ, ਸਗੋਂ ਅਜੇਹਾ ਵਿਸ਼ਵਾਸ ਜਿਹੜਾ ਸਾਡੇ ਦਿਲ ਉਤੇ ਅਮਿਟ ਤਰ੍ਹਾਂ ਨਾਲ ਉੱਕਰਿਆ ਗਿਆ ਹੋਵੇ। ਸਭ ਤੋਂ ਪਹਿਲਾਂ ਅਸੀਂ ਆਪਣੀ ਧਾਰਮਿਕ ਚੇਤਨਾ ਪ੍ਰਾਪਤ ਕਰਨਾ ਚਾਹੁੰਦੇ ਹਾਂ, ਅਤੇ ਇਸ ਤੋਂ ਤੁਰਤ ਮਗਰੋਂ ਜ਼ਿੰਦਗੀ ਦਾ ਸਾਰਾ ਵਿਭਾਗ ਸਾਡੇ ਲਈ ਖੁਲ੍ਹ ਜਾਇਗਾ; ਅਤੇ ਫਿਰ ਇਹ ਸਾਡਾ ਸਾਰਿਆਂ ਦਾ ਪਵਿੱਤਰ ਵਿਸ਼ੇਸ਼ਾਧਿਕਾਰ ਬਣ ਜਾਣਾ ਚਾਹੀਦਾ ਹੈ, ਤਾਂ ਕਿ ਜਦੋਂ ਗਭਰੀਟ ਵੱਡੇ ਹੋ ਕੇ ਪੂਰੇ ਆਦਮੀ ਬਨਣ ਤਾਂ ਉਹ ਜਿੰਦਗੀ ਦੇ ਘੋਲ ਵਿਚ ਪੂਰੀ ਤਰ੍ਹਾਂ ਲੈਸ ਹੋ ਕੇ ਅਜੇਹਾ ਕਰਨ। ਅੱਜ ਜੋ ਕੁਝ ਵਾਪਰ ਰਿਹਾ ਹੈ, ਉਹ ਇਹ ਹੈ: ਬਹੁਤਾ ਰਾਜਸੀ ਜੀਵਨ ਵਿਦਿਆਰਥੀਆਂ ਤੱਕ ਸੀਮਿਤ ਹੈ, ਪਰ ਜਿਉਂ ਹੀ ਉਹ ਵਿਦਿਆਰਥੀ ਨਹੀਂ ਰਹਿੰਦੇ, ਉਹ ਤੁਰਤ ਲੋਪ ਹੋ ਜਾਂਦੇ ਹਨ, ਮਾਮੂਲੀ ਮਾਮੂਲੀ ਨੌਕਰੀਆਂ ਲੱਭਦੇ ਫਿਰਦੇ ਹਨ, ਪਰਮਾਤਮਾ ਬਾਰੇ, ਤਾਜ਼ਾ ਹਵਾ ਜਾਂ ਤੇਜ਼ ਰੋਸ਼ਨੀ ਬਾਰੇ, ਜਾਂ ਅਸਲੀ ਪਰਜੋਸ਼ ਸਵੈਧੀਨਤਾ ਬਾਰੇ ਕੁਝ ਨਹੀਂ ਜਾਣਦੇ ਹੁੰਦੇ, ਜਿਹੜੀ ਸਵੈਧੀਨਤਾ ਕਿ ਉਹਨਾਂ ਕਾਨੂੰਨਾਂ ਨੂੰ ਮੰਨਣ ਤੋਂ ਮਿਲਦੀ ਹੈ ਜਿਹੜੇ ਮੈਂ ਤੁਹਾਡੇ ਅੱਗੇ ਰੱਖੇ ਹਨ।....[114]

# 12. ਆਜ਼ਾਦੀ ਅਤੇ ਲੋਕਤੰਤਰ

## 64. ਆਜ਼ਾਦੀ ਦਾ ਧਰਮ ਸਿਧਾਂਤ

ਧੀਮੀ ਚਾਲ ਵਾਲੀ ਆਜ਼ਾਦੀ ਵਰਗੀ ਕੋਈ ਚੀਜ਼ ਨਹੀਂ ਹੁੰਦੀ। ਆਜ਼ਾਦੀ ਜਨਮ ਵਾਂਗ ਹੁੰਦੀ ਹੈ। ਜਦੋਂ ਤੱਕ ਅਸੀਂ ਪੂਰੀ ਤਰ੍ਹਾ ਆਜ਼ਾਦ ਨਹੀਂ ਹੁੰਦੇ, ਅਸੀਂ ਗੁਲਾਮ ਹੁੰਦੇ ਹਾਂ। ਸਭ ਜਨਮ ਘੜੀ–ਪਲ ਵਿਚ ਹੀ ਹੁੰਦੇ ਹਨ।[1]

### ਮੁਲੰਮੇ ਵਾਲੀ ਗ਼ੁਲਾਮੀ

ਆਤਮ–ਸਨਮਾਨ ਵਾਲੇ ਆਦਮੀ ਲਈ ਸੋਨੇ ਦੀਆਂ ਜ਼ੰਜੀਰਾਂ ਲੋਹੇ ਦੀਆਂ ਜ਼ੰਜੀਰਾਂ ਨਾਲੋਂ ਘੱਟ ਕਸ਼ਟਦਾਇਕ ਨਹੀਂ ਹੁੰਦੀਆਂ। ਡੰਗ ਜ਼ੰਜੀਰਾਂ ਵਿਚ ਹੁੰਦਾ ਹੈ, ਧਾਤ ਵਿਚ ਨਹੀਂ।[2]

ਮੇਰੇ ਖਿਆਲ ਵਿਚ ਸੁਨਹਿਰੀ ਜ਼ੰਜੀਰਾਂ ਲੋਹੇ ਦੀਆਂ ਜ਼ੰਜੀਰਾਂ ਨਾਲੋਂ ਭੈੜੀਆਂ ਹੁੰਦੀਆਂ ਹਨ, ਕਿਉਂਕਿ ਲੋਹੇ ਦੀਆਂ ਜ਼ੰਜੀਰਾਂ ਦੀ ਤੰਗ ਕਰਨ ਵਾਲੀ ਅਤੇ ਕਸ਼ਟਦਾਇਕ ਪ੍ਰਕਿਰਤੀ ਨੂੰ ਬੰਦਾ ਸੌਖੀ ਤਰ੍ਹਾਂ ਮਹਿਸੂਸ ਕਰ ਲੈਂਦਾ ਹੈ, ਪਰ ਸੁਨਹਿਰੀ ਜ਼ੰਜੀਰਾਂ ਦਾ ਦੁੱਖ ਭੁਲ ਜਾਂਦਾ ਹੈ। ਜੇ ਭਾਰਤ ਨੇ ਜ਼ੰਜੀਰਾਂ ਵਿਚ ਰਹਿਣਾ ਹੀ ਹੈ ਤਾਂ ਮੈਂ ਚਾਹਾਂਗਾ ਕਿ ਇਹ ਲੋਹੇ ਦੀਆਂ ਹੋਣ, ਨਾ ਕਿ ਸੋਨੇ ਜਾਂ ਕਿਸੇ ਹੋਰ ਕੀਮਤੀ ਧਾਤ ਦੀਆਂ।[3]

### ਆਜ਼ਾਦੀ ਦਾ ਹੱਕ

ਆਜ਼ਾਦੀ ਰੱਖਣ ਦੇ ਯੋਗ ਨਹੀਂ, ਜੇ ਇਸਦਾ ਅਰਥ ਗ਼ਲਤੀ ਕਰਨ ਜਾਂ ਸਗੋਂ ਪਾਪ ਕਰਨ ਦੀ ਵੀ ਆਜ਼ਾਦੀ ਨਹੀਂ ਤਾਂ ਜੇ ਸਰਬ–ਸ਼ਕਤੀਮਾਨ ਪਰਮਾਤਮਾ ਨੇ ਆਪਣੇ ਜੀਵਾਂ ਵਿਚੋਂ ਸਭ ਤੋਂ ਨੀਵੇਂ ਨੂੰ ਵੀ ਗ਼ਲਤੀ ਕਰਨ ਦੀ ਖੁਲ੍ਹ ਦਿਤੀ ਹੋਈ ਹੈ, ਤਾਂ ਇਹ ਗੱਲ ਮੇਰੀ ਸਮਝ ਤੋਂ ਬਾਹਰ ਹੈ ਕਿ ਮਨੁੱਖ, ਭਾਵੇਂ ਉਹ ਕਿੰਨੇ ਵੀ ਤਜਰਬਾਕਾਰ ਅਤੇ ਯੋਗ ਕਿਉਂ ਨਾ ਹੋਣ, ਦੂਜੇ ਮਨੁੱਖਾਂ ਨੂੰ ਇਸ ਕੀਮਤੀ ਅਧਿਕਾਰ ਤੋਂ ਵਾਂਝਿਆਂ ਰਖ ਕੇ ਕਿਵੇਂ ਖੁਸ਼ੀ ਮਹਿਸੂਸ ਕਰ ਸਕਦੇ ਹਨ।[4]

ਜਿਵੇਂ ਹਰ ਦੇਸ਼ ਖਾਣ, ਪੀਣ ਅਤੇ ਸਾਹ ਲੈਣ ਦੇ ਯੋਗ ਹੈ, ਇਸੇ ਤਰ੍ਹਾਂ ਹਰ ਕੌਮ ਆਪਣੇ ਮਾਮਲੇ ਆਪ ਨਜਿੱਠਣ ਦੇ ਯੋਗ ਹੁੰਦੀ ਹੈ, ਭਾਵੇਂ ਕਿੰਨੀ ਭੈੜੀ ਤਰ੍ਹਾਂ ਹੀ ਸਹੀ।[5]

ਉਪਰੋਂ ਠੋਸਿਆ ਜ਼ਬਤ ਕਿਸੇ ਵੇਲੇ ਵੀ ਮਾੜਾ ਹੁੰਦਾ ਹੈ।... ਜਦੋਂ ਇਹ ਜ਼ਬਤ ਹਟਾ ਲਿਆ ਜਾਂਦਾ ਹੈ, ਤਾਂ ਕੌਮ ਆਜ਼ਾਦੀ ਨਾਲ ਸਾਹ ਲੈ ਸਕੇਗੀ, ਇਸਨੂੰ ਗ਼ਲਤੀਆਂ ਕਰਨ ਦਾ ਹੱਕ ਹੋਵੇਗਾ। ਗ਼ਲਤੀਆਂ ਕਰਨ ਅਤੇ ਉਹਨਾਂ ਨੂੰ ਠੀਕ ਕਰਕੇ ਤਰੱਕੀ ਕਰਨ ਦਾ ਇਹ ਪੁਰਾਤਨ ਢੰਗ ਠੀਕ ਤਰੀਕਾ ਹੈ।[6]

## ਵਿਅਕਤੀਗਤ ਆਜ਼ਾਦੀ

ਇਹ ਮੇਰਾ ਪੱਕਾ ਵਿਸ਼ਵਾਸ ਹੈ ਕਿ ਕੋਈ ਵੀ ਆਦਮੀ ਆਪਣੀ ਆਜ਼ਾਦੀ ਨਹੀਂ ਗੁਆਉਂਦਾ ਸਿਵਾਏ ਖੁਦ ਆਪਣੀ ਕਮਜ਼ੋਰੀ ਰਾਹੀਂ ਗੁਆਉਣ ਦੇ।[7]

ਮੈਂ ਵਿਅਕਤੀਗਤ ਆਜਾਦੀ ਦੀ ਕਦਰ ਕਰਦਾ ਹਾਂ, ਪਰ ਤੁਹਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਮਨੁੱਖ ਤੱਤਰੂਪ ਵਿਚ ਸਮਾਜਕ ਜੀਵ ਹੈ। ਆਪਣੇ ਵਿਅਕਤੀਵਾਦ ਨੂੰ ਸਮਾਜਕ ਤਰੱਕੀ ਦੀਆਂ ਲੋੜਾਂ ਨਾਲ ਸੁਮੇਲਣਾ ਸਿੱਖ ਕੇ ਉਹ ਆਪਣੇ ਮੌਜੂਦਾ ਰੁਤਬੇ ਤੱਕ ਪੁੱਜਾ ਹੈ। ਸੀਮਾ-ਰਹਿਤ ਵਿਅਕਤੀਵਾਦ ਜੰਗਲ ਦੇ ਜਾਨਵਰ ਦਾ ਕਾਨੂੰਨ ਹੈ। ਸਾਨੂੰ ਵਿਅਕਤੀਗਤ ਆਜ਼ਾਦੀ ਅਤੇ ਸਮਾਜਕ ਕੰਟਰੋਲ ਦੇ ਵਿਚਕਾਰਲਾ ਰਾਹ ਲੱਭਣਾ ਸਿੱਖਣਾ ਚਾਹੀਦਾ ਹੈ। ਸਮੁੱਚੇ ਸਮਾਜ ਦੇ ਭਲੇ ਲਈ ਸਮਾਜਕ ਕੰਟਰੋਲ ਨੂੰ ਆਪਣੀ ਮਰਜ਼ੀ ਨਾਲ ਮੰਨਣਾ ਵਿਅਕਤੀ ਅਤੇ ਸਮਾਜ, ਜਿਸਦਾ ਉਹ ਵਿਅਕਤੀ ਮੈਂਬਰ ਹੁੰਦਾ ਹੈ, ਦੋਹਾਂ ਨੂੰ ਭਰਪੂਰ ਬਣਾਉਂਦਾ ਹੈ।[8]

ਜੇ ਇਹ (ਵਿਅਕਤੀਗਤ ਆਜ਼ਾਦੀ) ਖਤਮ ਹੋ ਜਾਂਦੀ ਹੈ, ਤਾਂ ਯਕੀਨਨ ਸਭ ਕੁਝ ਖਤਮ ਹੋ ਜਾਂਦਾ ਹੈ ਕਿਉਂਕਿ ਜੇ ਵਿਅਕਤੀ ਦੀ ਹੀ ਕੋਈ ਵੁੱਕਤ ਨਹੀਂ ਰਹਿੰਦੀ ਤਾਂ ਸਮਾਜ ਦਾ ਕੀ ਰਹਿ ਜਾਂਦਾ ਹੈ? ਸਿਰਫ਼ ਵਿਅਕਤੀਗਤ ਆਜ਼ਾਦੀ ਹੀ ਮਨੁੱਖ ਨੂੰ ਇਸਦੇ ਯੋਗ ਬਣਾ ਸਕਦੀ ਹੈ ਕਿ ਉਹ ਆਪਣੇ ਆਪ ਨੂੰ ਸਵੈਇੱਛਤ ਢੰਗ ਨਾਲ ਪੂਰੀ ਤਰ੍ਹਾਂ ਸਮਾਜ ਦੀ ਸੇਵਾ ਦੇ ਅਰਪਨ ਕਰ ਸਕੇ। ਜੇ ਇਹ ਉਸ ਤੋਂ ਖੋਹ ਲਈ ਜਾਂਦੀ ਹੈ, ਤਾਂ ਉਹ ਸਵੈਚਾਰ ਮਸ਼ੀਨ ਬਣ ਜਾਂਦਾ ਹੈ ਅਤੇ ਸਮਾਜ ਬਰਬਾਦ ਹੋ ਜਾਦਾ ਹੈ। ਸੰਭਵ ਤੋਰ ਉਤੇ ਕੋਈ ਵੀ ਸਮਾਜ ਵਿਅਕਤੀਗਤ ਆਜ਼ਾਦੀ ਦੀ ਅਣਹੋਂਦ ਉਤੇ ਨਹੀ ਉਸਾਰਿਆ ਜਾ ਸਕਦਾ। ਇਹ ਮਨੁੱਖ ਦੇ ਸੁਭਾਅ ਦੇ ਹੀ ਉਲਟ ਹੈ। ਜਿਸ ਤਰ੍ਹਾਂ ਮਨੁੱਖ ਦੇ ਸਿੰਗ ਜਾਂ ਪੂਛਲ ਨਹੀਂ ਉੱਗ ਸਕਦੀ ਉਸੇ ਤਰ੍ਹਾਂ ਉਹ ਮਨੁੱਖ ਵਜੋਂ ਨਹੀਂ ਰਹਿ ਸਕੇਗਾ ਜੇ ਉਸਦਾ ਆਪਣਾ ਕੋਈ ਦਿਮਾਗ਼ ਨਹੀਂ ਤਾਂ। ਅਸਲ ਵਿਚ, ਜਿਹੜੇ ਲੋਕ ਵਿਅਕਤੀ ਦੀ ਆਜ਼ਾਦੀ ਵਿਚ ਵਿਸ਼ਵਾਸ ਨਹੀਂ ਰਖਦੇ, ਉਹ ਵੀ ਆਪਣੀ ਆਜ਼ਾਦੀ ਵਿਚ ਵਿਸ਼ਵਾਸ ਰਖਦੇ ਹਨ। ਚੰਗੇਜ਼ ਖਾਂ ਦੀਆਂ ਅੱਜ ਦੀਆਂ ਐਡੀਸ਼ਨਾਂ ਆਪਣੀ ਆਜ਼ਾਦੀ ਕਾਇਮ ਰਖਦੀਆਂ ਹਨ।[9]

## ਆਜ਼ਾਦੀ ਦਾ ਸੰਕਲਪ

ਆਜਾਦੀ ਬਾਰੇ ਮੇਰਾ ਸੰਕਲਪ ਕੋਈ ਤੰਗ ਸੰਕਲਪ ਨਹੀਂ। ਇਹ ਮਨੁੱਖ ਦੀ ਸਾਰੀ ਸ਼ਾਨੋ-ਸ਼ੌਕਤ ਵਿਚ, ਉਸਦੀ ਆਜ਼ਾਦੀ ਜਿੰਨਾ ਹੀ ਵਿਸ਼ਾਲ ਹੈ।[10]

ਹਰ ਮਨੁੱਖ ਨੂੰ ਆਪਣੀਆਂ ਕਲਾ-ਕੁਸ਼ਲਤਾਵਾਂ ਦੀ ਵਰਤੋਂ ਕਰਨ ਦੀ ਪੂਰੀ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ, ਜਿਹੜੀ ਗੁਆਂਢੀਆਂ ਵਲੋਂ ਓਨੀ ਹੀ ਵਰਤੋਂ ਕਰਨ ਨਾਲ ਮੇਲ ਖਾਂਦੀ ਹੋਵੇ, ਪਰ ਕਿਸੇ ਨੂੰ ਵੀ ਆਪਣੇ ਗੁਣਾਂ ਤੋਂ ਹੁੰਦੀਆਂ ਪ੍ਰਾਪਤੀਆਂ ਦੀ ਮਨਮਰਜ਼ੀ ਦੀ ਵਰਤੋਂ ਕਰਨ ਦਾ ਹੱਕ ਨਹੀਂ ਹੋਣਾ ਚਾਹੀਦਾ। ਮਨੁੱਖ ਕੌਮ ਦਾ, ਜਾਂ ਕਹਿ ਲਵੋ, ਆਪਣੇ ਆਲੇ-ਦੁਆਲੇ ਦੀ ਸਮਾਜਕ ਬਣਤਰ ਦਾ ਅੰਗ ਹੁੰਦਾ ਹੈ। ਇਸ ਲਈ ਉਹ ਆਪਣੇ ਗੁਣਾਂ ਦੀ ਵਰਤੋਂ ਨਾ ਸਿਰਫ਼ ਆਪਣੇ ਲਈ ਸਗੋਂ ਉਸ ਸਮਾਜਕ ਬਣਤਰ ਲਈ ਵੀ ਕਰ ਸਕਦਾ ਹੈ ਜਿਸਦਾ ਉਹ ਸਿਰਫ਼ ਇਕ ਅੰਗ ਹੁੰਦਾ ਹੈ ਅਤੇ ਜਿਸਦੀ ਰਜ਼ਾਮੰਦੀ ਨਾਲ ਉਹ ਜਿਊ ਰਿਹਾ ਹੁੰਦਾ ਹੈ।[11]

## ਆਜ਼ਾਦ ਹੋਣ ਦੀ ਦ੍ਰਿੜ–ਇੱਛਾ

ਕੋਈ ਵੀ ਜ਼ਾਲਮ ਅੱਜ ਤੱਕ ਅਜੇ ਆਪਣੇ ਮੰਤਵ ਵਿਚ ਸਫ਼ਲ ਨਹੀਂ ਹੋਇਆ ਜਦੋਂ ਤੱਕ ਉਹ ਆਪਦੇ ਸ਼ਿਕਾਰ ਨੂੰ ਆਪਣੇ ਨਾਲ ਨਹੀਂ ਲੈ ਜਾਂਦਾ, ਭਾਵੇਂ ਹੋ ਸਕਦਾ ਹੈ, ਜਿਵੇਂ ਕਿ ਅਕਸਰ ਹੁੰਦਾ ਹੈ, ਤਾਕਤ ਨਾਲ। ਬਹੁਤੇ ਲੋਕ ਵਿਰੋਧ ਕਰਨ ਦੇ ਸਿੱਟੇ ਭੁਗਤਣ ਨਾਲੋਂ ਜ਼ਾਲਮ ਦੀ ਰਜ਼ਾ ਮੰਨਣਾ ਚੁਣਦੇ ਹਨ। ਇਸੇ ਕਰਕੇ ਦਹਿਸ਼ਤਗਰਦੀ ਦਹਿਸ਼ਤਗਰਦ ਦੀ ਮਰਜ਼ੀ ਉਸਦੇ ਸ਼ਿਕਾਰ ਉਤੇ ਠੋਸਣ ਵਿਚ ਅਸਫ਼ਲ ਰਹੀ ਹੈ।[12]

ਵੱਧ ਤੋਂ ਵੱਧ ਤਾਨਾਸ਼ਾਹ ਸਰਕਾਰ ਵੀ ਆਪਣੀ ਪਰਜਾ ਦੀ ਰਜ਼ਾਮੰਦੀ ਤੋਂ ਬਿਨ੍ਹਾਂ ਕਾਇਮ ਨਹੀਂ ਰਹਿ ਸਕਦੀ, ਜਿਹੜੀ ਰਜ਼ਾਮੰਦੀ ਕਿ ਅਕਸਰ ਤਾਨਾਸ਼ਾਹ ਵਲੋਂ ਜ਼ਬਰਦਸਤੀ ਪ੍ਰਾਪਤ ਕੀਤੀ ਗਈ ਹੁੰਦੀ ਹੈ। ਜਿਉਂ ਹੀ ਪਰਜਾ ਤਾਨਾਸ਼ਾਹੀ ਤਾਕਤ ਤੋਂ ਡਰਨਾ ਛੱਡ ਦੇਂਦੀ ਹੈ, ਤਾਨਾਸ਼ਾਹ ਦੀ ਤਾਕਤ ਖਤਮ ਹੋ ਜਾਂਦੀ ਹੈ।[13]

ਜਿਉਂ ਹੀ ਗ਼ੁਲਾਮ ਫ਼ੈਸਲਾ ਕਰ ਲੈਂਦਾ ਹੈ ਕਿ ਉਹ ਹੋਰ ਗ਼ੁਲਾਮ ਨਹੀਂ ਰਹੇਗਾ, ਉਸਦੀਆਂ ਜੰਜੀਰਾਂ ਟੁੱਟ ਜਾਂਦੀਆਂ ਹਨ। ਉਹ ਆਪਣੇ ਆਪ ਨੂੰ ਆਜਾਦ ਕਰ ਲੈਂਦਾ ਹੈ ਅਤੇ ਦੂਜਿਆਂ ਨੂੰ ਰਾਹ ਦਿਖਾਉਂਦਾ ਹੈ। ਆਜਾਦੀ ਅਤੇ ਗ਼ੁਲਾਮੀ ਮਾਨਸਿਕ ਹਾਲਤਾਂ ਹਨ। ਇਸ ਲਈ ਪਹਿਲੀ ਗੱਲ ਇਹ ਹੈ ਕਿ ਆਪਣੇ ਆਪ ਨੂੰ ਕਹੋ : 'ਮੈਂ ਗ਼ੁਲਾਮ ਵਾਲੀ ਭੂਮਿਕਾ ਹੋਰ ਪ੍ਰਵਾਨ ਨਹੀਂ ਕਰਾਂਗਾ। ਮੈਂ ਜਿਉਂ ਦੇ ਤਿਉਂ ਹੁਕਮ ਨਹੀਂ ਮੰਨਾਂਗਾ, ਸਗੋਂ ਹੁਕਮ–ਅਦੂਲੀ ਕਰਾਂਗਾ ਜਦੋਂ ਉਹ ਮੇਰੀ ਜ਼ਮੀਰ ਨਾਲ ਟੱਕਰਾਅ ਵਿਚ ਆਉਂਦੇ ਹੋਏ।'

ਅਖਾਉਤੀ ਮਾਲਕ, ਹੋ ਸਕਦਾ ਹੈ, ਤੁਹਾਨੂੰ ਕੋੜੇ ਮਾਰੇ ਅਤੇ ਤੁਹਾਨੂੰ ਆਪਣੀ ਸੇਵਾ ਲਈ ਮਜਬੂਰ ਕਰੇ। ਤੁਸੀਂ ਕਹੋਗੇ : 'ਨਹੀਂ, ਮੈਂ ਤੇਰੇ ਪੈਸੇ ਦੀ ਖਾਤਰ ਜਾਂ ਡਰਾਵੇ ਨਾਲ ਤੇਰੀ ਸੇਵਾ ਨਹੀਂ ਕਰਾਂਗਾ।' ਹੋ ਸਕਦਾ ਹੈ ਇਸਦਾ ਮਤਲਬ ਕਸ਼ਟ ਸਹਿਣਾ ਹੋਵੇ। ਕਸ਼ਟ ਸਹਿਣ ਲਈ ਤੁਹਾਡੀ ਤਤਪਰਤਾ ਆਜ਼ਾਦੀ ਦੀ ਮਿਸ਼ਾਲ ਰੌਸ਼ਨ ਕਰੇਗੀ, ਜਿਸਨੂੰ ਕਦੀ ਨਹੀਂ ਬੁਝਾਇਆ ਜਾ ਸਕੇਗਾ।[14]

## ਆਜ਼ਾਦੀ ਦੀ ਕੀਮਤ

ਅਸੀ ਇੱਕਲੇ ਹੋਈਏ ਜਾਂ ਬਹੁਤ ਸਾਰੇ, ਸਾਨੂੰ ਆਪਣੇ ਆਤਮ–ਸਨਮਾਨ ਜਾਂ ਆਪਣੇ ਦਿਲੀ ਵਿਸ਼ਵਾਸਾਂ ਦੀ ਕੀਮਤ ਉਤੇ ਆਜ਼ਾਦੀ ਖਰੀਦਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ। ਮੈਨੂੰ ਨਿੱਕੇ ਨਿੱਕੇ ਬੱਚਿਆਂ ਦਾ ਪਤਾ ਹੈ ਜਿਹੜੇ ਅੜ੍ਹਕ ਹੋ ਜਾਂਦੇ ਹਨ ਜਦੋਂ ਉਹਨਾਂ ਦੇ ਐਲਾਨੇ ਇਰਾਦੇ ਦੇ ਉਲਟ ਜਾਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਭਾਵੇਂ ਉਹਨਾਂ ਦੇ ਮਾਪਿਆਂ ਦੀ ਰਾਏ ਵਿਚ ਇਹ ਬਿਲਕੁਲ ਨਿਗੂਣਾ ਜਿਹਾ ਹੀ ਕਿਉਂ ਨਾ ਹੋਵੇ।[15]

ਜੇ ਅਸੀਂ ਆਜ਼ਾਦ ਮਰਦਾਂ ਔਰਤਾਂ ਵਜੋਂ ਨਹੀਂ ਜਿਊ ਸਕਦੇ, ਤਾਂ ਸਾਨੂੰ ਮਰ ਜਾਣ ਵਿਚ ਸੰਤੁਸ਼ਟ ਹੋਣਾ ਚਾਹੀਦਾ ਹੈ।[16]

ਆਦਮੀ ਨੂੰ ਆਪਣੀ ਪਰਾਧੀਨਤਾ ਲਈ ਆਪਣਾ ਹੀ ਧੰਨਵਾਦ ਕਰਨਾ ਚਾਹੀਦਾ ਹੈ। ਉਹ ਸਵੈਧੀਨ ਹੋ ਜਾਏਗਾ ਜਿਉਂ ਹੀ ਉਹ ਇਸਦੀ ਇੱਛਾ ਕਰੇਗਾ।[17]

ਆਜ਼ਾਦੀ ਕਿਸੇ ਕੀਮਤ ਉਤੇ ਵੀ ਮਹਿੰਗੀ ਨਹੀਂ ਹੁੰਦੀ। ਇਹ ਜ਼ਿੰਦਗੀ ਦਾ ਸਵਾਸ ਹੁੰਦੀ ਹੈ। ਜਿਊਣ ਲਈ ਬੰਦਾ ਕੀ ਕੁਝ ਅਦਾ ਕਰਨ ਲਈ ਤਿਆਰ ਨਹੀਂ ਹੁੰਦਾ?[18]

## ਨੀਚ ਤੋਂ ਨੀਚ ਲਈ ਆਜ਼ਾਦੀ

ਮੈਨੂੰ ਦੁੱਖ ਵੀ ਹੁੰਦਾ ਹੈ ਅਤੇ ਹੈਰਾਨੀ ਵੀ ਜਦੋਂ ਮੈਨੂੰ ਅਜਿਹੇ ਲੋਕ ਮਿਲਦੇ ਹਨ ਜਿਹੜੇ ਆਜ਼ਾਦ ਭਾਰਤ ਵਿਚ ਆਪਣੇ ਭਵਿੱਖ ਬਾਰੇ ਫਿਕਰਮੰਦੀ ਮਹਿਸੂਸ ਕਰਦੇ ਹਨ। ਮੇਰੇ ਲਈ ਅਜਿਹਾ ਭਾਰਤ ਆਜ਼ਾਦ ਭਾਰਤ ਨਹੀਂ, ਜਿਹੜਾ ਸਿਰਫ਼ ਆਪਣੀਆਂ ਬਣਾਵਟੀ ਹੱਦਾਂ ਵਿੱਚ ਹੀ ਨਹੀਂ ਸਗੋਂ ਆਪਣੀਆ ਅਸਲੀ ਹੱਦਾਂ ਦੇ ਅੰਦਰ, ਆਪਣੇ ਵਿਚ ਪੈਦਾ ਹੋਏ ਨੀਚ ਤੋਂ ਨੀਚ ਨੂੰ ਵੀ ਆਜਾਦੀ ਦੀ ਜ਼ਮਾਨਤ ਨਹੀਂ ਦੇਂਦਾ।

ਸਾਡਾ ਡਰ ਸਾਡੀ ਸੋਚ ਸ਼ਕਤੀ ਨੂੰ ਜਕੜ ਲੈਂਦਾ ਹੈ, ਨਹੀਂ ਤਾਂ ਸਾਨੂੰ ਇਕਦਮ ਪਤਾ ਲਗ ਜਾਏ ਕਿ ਆਜ਼ਾਦੀ ਦਾ ਮਤਲਬ ਇਕ ਅਜਿਹੀ ਸਥਿਤੀ ਹੈ ਜਿਹੜੀ ਹਰ ਈਮਾਨਦਾਰ ਆਦਮੀ ਜਾਂ ਔਰਤ ਲਈ, ਹਰ ਸੂਰਤ ਵਿਚ, ਹੁਣ ਨਾਲੋਂ ਕੁਝ ਚੰਗੇਰੀ ਹੋਵੇਗੀ। ਆਜ਼ਾਦੀ ਦੀ ਆਮਦ ਤੋਂ ਸਿਰਫ਼ ਲੋਟੂਆਂ, ਪੈਸੇ ਬਟੋਰਨ ਵਾਲਿਆਂ, ਧੋਖੇਬਾਜ਼ਾਂ ਅਤੇ ਉਹਨਾਂ ਵਰਗੇ ਲੋਕਾਂ ਨੂੰ ਹੀ ਡਰਨਾ ਚਾਹੀਦਾ ਹੈ।[19]

ਮੈਂ ਅਜਿਹੇ ਸੰਵਿਧਾਨ ਲਈ ਯਤਨ ਕਰਾਂਗਾ ਜਿਹੜਾ ਹਰ ਤਰ੍ਹਾਂ ਦੀ ਦਾਸਤਾ ਅਤੇ ਸਰਪ੍ਰਸਤੀ ਤੋਂ ਭਾਰਤ ਦਾ ਛੁਟਕਾਰਾ ਕਰਾਏਗਾ, ਅਤੇ ਉਸਨੂੰ ਜੇ ਲੋੜ ਪਵੇ ਤਾਂ ਗੁਨਾਹ ਕਰਨ ਦਾ ਹੱਕ ਦੇਵੇਗਾ। ਮੈਂ ਅਜਿਹੇ ਭਾਰਤ ਲਈ ਕੰਮ ਕਰਾਂਗਾ ਜਿਸ ਵਿਚ ਗ਼ਰੀਬ ਤੋਂ ਗ਼ਰੀਬ ਵੀ ਮਹਿਸੂਸ ਕਰਨ ਕਿ ਇਹ ਉਹਨਾਂ ਦਾ ਦੇਸ ਹੈ, ਜਿਸਨੂੰ ਬਣਾਉਣ ਵਿਚ ਉਹਨਾਂ ਦੀ ਆਵਾਜ਼ ਅਸਰ ਰਖਦੀ ਹੈ। ਅਜਿਹਾ ਭਾਰਤ ਜਿਸ ਵਿਚ ਲੋਕਾਂ ਦੀ ਕੋਈ ਉੱਚੀ ਸ਼ਰੇਣੀ ਅਤੇ ਨੀਵੀਂ ਸ਼ਰੇਣੀ ਨਹੀਂ ਹੋਵੇਗੀ; ਅਜਿਹਾ ਭਾਰਤ ਜਿਸ ਵਿਚ ਸਭ ਭਾਈਚਾਰੇ ਪੂਰਨ ਇਕਸੁਰਤਾ ਨਾਲ ਰਹਿਣਗੇ। ਇਹੋ ਜਿਹੇ ਭਾਰਤ ਵਿਚ ਅਛੂਤਪੁਣੇ ਦੀ ਲਾਅਨਤ ਲਈ, ਜਾਂ ਸ਼ਰਾਬਾਂ ਅਤੇ ਨਸ਼ੀਲੀਆਂ ਦਵਾਈਆਂ ਦੀ ਲਾਅਨਤ ਲਈ ਕੋਈ ਥਾਂ ਨਹੀਂ ਹੋ ਸਕਦੀ। ਔਰਤਾਂ ਨੂੰ ਆਦਮੀਆਂ ਦੇ ਬਰਾਬਰ ਅਧਿਕਾਰ ਹੋਣਗੇ।

ਕਿਉਂਕਿ ਅਸੀਂ ਬਾਕੀ ਦੀ ਸਾਰੀ ਦੁਨੀਆ ਨਾਲ ਸ਼ਾਂਤੀ ਨਾਲ ਰਹਿ ਰਹੇ ਹੋਵਾਂਗੇ ਨਾ ਸ਼ੋਸ਼ਣ ਕਰਨ ਵਾਲੇ ਹੋਵਾਂਗੇ ਨਾ ਸ਼ੋਸ਼ਿਤ, ਇਸ ਲਈ ਸਾਡੇ ਕੋਲ ਛੋਟੀ ਤੋਂ ਛੋਟੀ ਫ਼ੌਜ ਹੋਵੇਗੀ ਜਿਸਦੀ ਕਿ ਕਲਪਨਾ ਕੀਤੀ ਜਾ ਸਕਦੀ ਹੈ। ਮੂਕ ਲੱਖਾਂ ਲੋਕਾਂ ਦੇ ਹਿਤਾਂ ਨਾਲ ਜਿਹੜੇ ਹਿੱਤ ਟੱਕਰ ਵਿਚ ਨਹੀਂ ਆਉਂਦੇ, ਉਹਨਾਂ ਸਾਰਿਆਂ ਦਾ ਬੜੇ ਧਿਆਨ ਨਾਲ ਸਤਿਕਾਰ ਕੀਤਾ ਜਾਏਗਾ ਭਾਵੇਂ ਉਹ ਬਦੇਸ਼ੀ ਹੋਣ, ਭਾਵੇਂ ਸਥਾਨਕ। ਜ਼ਾਤੀ ਤੌਰ ਉਤੇ ਮੈਂ ਬਦੇਸ਼ੀ ਅਤੇ ਸਥਾਨਕ ਵਿਚਕਾਰ ਨਿਖੇੜ ਨੂੰ ਨਫ਼ਰਤ ਕਰਦਾ ਹਾਂ। ਇਹ ਹੈ ਮੇਰੇ ਸੁਪਨਿਆਂ ਦਾ ਭਾਰਤ। ....ਮੈਂ ਹੋਰ ਕਿਸੇ ਚੀਜ਼ ਨਾਲ ਸੰਤੁਸ਼ਟ ਨਹੀਂ ਹੋਵਾਂਗਾ।[20]

## ਕੋਈ ਸ਼ੋਸ਼ਣ ਨਹੀਂ

ਜੇ ਮੈਂ ਆਪਣੇ ਦੇਸ਼ ਲਈ ਆਜ਼ਾਦੀ ਚਾਹੁੰਦਾ ਹਾਂ, ਤਾਂ ਯਕੀਨ ਜਾਣੋ, ਜੇ ਮੈਂ ਸੰਭਵ ਤੌਰ ਉਤੇ ਅਜਿਹਾ ਕਰ ਸਕਾਂ ਤਾਂ ਮੈਂ ਉਹ ਆਜ਼ਾਦੀ ਇਸ ਲਈ ਨਹੀਂ ਚਾਹੁੰਦਾ ਕਿ ਮੈਂ, ਜਿਹੜਾ ਐਸੀ ਕੌਮ ਨਾਲ ਸੰਬੰਧ ਰਖਦਾ ਹਾਂ ਜਿਹੜੀ ਮਨੁੱਖੀ ਨਸਲ ਦਾ ਪੰਜਵਾਂ ਹਿੱਸਾ ਹੈ, ਧਰਤੀ ਉਪਰਲੀ ਕਿਸੇ ਵੀ ਦੂਜੀ ਕੌਮ ਦਾ ਜਾਂ ਕਿਸੇ ਇਕ ਵਿਅਕਤੀ ਦਾ ਸ਼ੋਸ਼ਣ ਕਰ ਸਕਾਂ। ਜੇ ਮੈਂ ਆਪਣੇ ਦੇਸ਼ ਲਈ ਇਹ ਆਜ਼ਾਦੀ ਚਾਹੁੰਦਾ ਹਾਂ, ਤਾਂ ਮੈਂ ਉਸ ਆਜ਼ਾਦੀ ਦੇ ਯੋਗ ਨਹੀਂ ਹੋਵਾਂਗਾ। ਜੇ

ਮੈਂ ਹੋਰ ਹਰ ਕੌਮ ਦੇ, ਭਾਵੇਂ ਉਹ ਕਮਜ਼ੋਰ ਹੋਵੇ ਜਾਂ ਤਗੜੀ, ਉਸੇ ਆਜ਼ਾਦੀ ਲਈ ਬਰਾਬਰ ਦੇ ਹੱਕ ਦੀ ਇੱਛਾ ਨਾ ਰੱਖਾਂ ਜਾਂ ਕਦਰ ਨਾ ਕਰਾਂ।[21]

ਆਜ਼ਾਦ ਹੋਣ ਦੀ ਆਸ ਰਖਦੇ ਆਦਮੀ ਦੂਜਿਆਂ ਨੂੰ ਗ਼ੁਲਾਮ ਬਣਾਉਣ ਬਾਰੇ ਸੋਚ ਵੀ ਨਹੀਂ ਸਕਦੇ। ਜੇ ਉਹ ਇੰਝ ਕਰਨ ਦੀ ਕੋਸ਼ਿਸ਼ ਕਰਦੇ ਹਨ ਤਾਂ ਉਹ ਆਪਣੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਹੀ ਹੋਰ ਘੁੱਟ ਕੇ ਬੰਨ੍ਹ ਰਹੇ ਹੋਣਗੇ।[22]

ਮੇਰੇ ਸੰਕਲਪ ਅਨੁਸਾਰ ਸਵੈਧੀਨਤਾ ਦਾ ਅਰਥ ਤੁਹਾਡੇ ਅੰਦਰ ਅਤੇ ਇਸ ਧਰਤੀ ਉਤੇ "ਰੱਬ ਦੀ ਬਾਦਸ਼ਾਹਤ" ਨੂੰ ਸਾਕਾਰ ਕਰਨ ਤੋਂ ਘੱਟ ਕੁਝ ਵੀ ਨਹੀਂ। ਮੈਂ ਇਸ ਸੁਪਨੇ ਦੀ ਖਾਤਰ ਕੰਮ ਕਰਨ ਨੂੰ ਅਤੇ ਮਰਨ ਨੂੰ ਤਰਜੀਹ ਦੇਵਾਂਗਾ। ਭਾਵੇਂ ਇਹ ਕਦੀ ਵੀ ਪੂਰਾ ਨਾ ਕੀਤਾ ਜਾ ਸਕੇ। ਇਸਦਾ ਮਤਲਬ ਹੈ ਅਥਾਹ ਸਬਰ ਅਤੇ ਸਿਰੜ੍ਹ।

ਜੇ ਭਾਰਤ ਨਿਰੀ ਰਾਜਸੀ ਸਵੈਧੀਨਤਾ ਪ੍ਰਾਪਤ ਕਰਨ ਨਾਲ ਹੀ ਸੰਤੁਸ਼ਟ ਹੋ ਜਾਂਦਾ ਹੈ ਅਤੇ ਮੇਰੇ ਵਾਸਤੇ ਕਰਨ ਲਈ ਕੋਈ ਚੰਗੇਰਾ ਕੰਮ ਨਹੀਂ ਰਹਿੰਦਾ ਤਾਂ ਤੁਸੀਂ ਦੇਖੋਗੇ ਕਿ ਮੈਂ ਉਹਨਾਂ ਸਾਰਿਆਂ ਨੂੰ ਜਿਹੜੇ ਮੈਨੂੰ ਸੁਨਣਾ ਚਾਹੁੰਦੇ ਹਨ, ਛੱਡ ਛੜਾ ਕੇ ਹਿਮਾਲੀਆ ਵਿਚ ਜਾ ਟਿਕਾਂਗਾ, ਤਾਂ ਕਿ ਉਹ ਮੈਨੂੰ ਉਥੇ ਲੱਭਦੇ ਫਿਰਨ।[23]

ਠੋਸ ਸ਼ਬਦਾਂ ਵਿਚ... ਸਵੈਧੀਨਤਾ ਰਾਜਸੀ, ਆਰਥਕ ਅਤੇ ਨੈਤਿਕ ਹੋਣੀ ਚਾਹੀਦੀ ਹੈ।

'ਰਾਜਸੀ' ਦਾ ਲਾਜ਼ਮੀ ਤੌਰ ਉਤੇ ਮਤਲਬ ਹੈ ਕਿ ਬਰਤਾਨਵੀ ਫ਼ੌਜ ਦਾ ਕੰਟਰੋਲ ਹਰ ਸ਼ਕਲ ਤੇ ਰੂਪ ਵਿਚ ਖਤਮ ਕਰਨਾ। 'ਆਰਥਕ' ਦਾ ਮਤਲਬ ਹੈ ਬਰਤਾਵਨੀ ਸਰਮਾਇਦਾਰਾਂ ਅਤੇ ਸਰਮਾਏ ਤੋਂ, ਅਤੇ ਉਹਨਾਂ ਦੇ ਭਾਰਤੀ ਸਹਿ-ਰੂਪ ਤੋਂ ਪੂਰਨ ਆਜ਼ਾਦੀ। ਦੂਜੇ ਸ਼ਬਦਾਂ ਵਿਚ, ਅਤਿ ਦੇ ਨੀਵੇਂ ਨੂੰ ਵੀ ਅਤਿ ਦੇ ਉੱਚੇ ਦੇ ਬਰਾਬਰ ਮਹਿਸੂਸ ਕਰਨਾ ਚਾਹੀਦਾ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਸਰਮਾਇਆ ਜਾਂ ਸਰਮਾਇਦਾਰ ਆਪਣੀ ਕੁਸਲਤਾ ਅਤੇ ਸਰਮਾਏ ਨੂੰ ਨੀਵੇਂ ਤੋਂ ਨੀਵੇਂ ਅਤੇ ਥੋਹੜਿਆਂ ਤੋਂ ਥੋਹੜਿਆਂ ਨਾਲ ਸਾਂਝਿਆਂ ਕਰਨ।

'ਨੈਤਿਕ' ਦਾ ਮਤਲਬ ਹੈ ਸੁਸ਼ਸਤਰ ਸੁਰੱਖਿਆ ਫੌਜਾਂ ਤੋਂ ਆਜ਼ਾਦੀ।[24]

## ਸ਼ਾਂਤੀ ਦੇ ਸਾਧਨ

ਭਾਰਤ ਨੇ ਕਦੀ ਕਿਸੇ ਕੌਮ ਦੇ ਖਿਲਾਫ਼ ਜੰਗ ਨਹੀਂ ਛੇੜੀ। ਇਸ ਨੇ ਨਿਰੋਲ ਅਤੇ ਸਾਦੀ ਸਵੈ-ਰੱਖਿਆ ਵਿਚ, ਕਦੀ ਕਦੀ ਭੈੜੀ ਤਰ੍ਹਾਂ ਸੰਗਠਿਤ ਜਾਂ ਅਰਧ-ਸੰਗਠਿਤ ਮੁਕਾਬਲਾ ਜ਼ਰੂਰ ਕੀਤਾ ਹੈ। ਇਸ ਲਈ, ਸ਼ਾਂਤੀ ਲਈ ਇੱਛਾ ਪੈਦਾ ਕਰਨਾ ਇਸਦੀ ਕੋਈ ਮਜ਼ਬੂਰੀ ਨਹੀਂ। ਇਸਨੂੰ ਪਤਾ ਹੋਵੇ ਜਾਂ ਨਾ, ਇਹ ਇੱਛਾ ਪਹਿਲਾਂ ਹੀ ਇਸ ਵਿਚ ਬਹੁਤ ਹੈ।

ਸ਼ਾਂਤੀ ਵਿਚ ਜਿਸ ਤਰੀਕੇ ਨਾਲ ਇਹ ਸਹਾਈ ਹੋ ਸਕਦਾ ਹੈ ਉਹ ਹੈ ਸ਼ਾਂਤਮਈ ਸਾਧਨਾਂ ਰਾਹੀਂ ਆਪਣੇ ਸ਼ੋਸ਼ਣ ਦਾ ਸਫ਼ਲ ਮੁਕਾਬਲਾ ਕਰਨਾ। ਅਰਥਾਤ, ਇਸ ਲਈ ਸ਼ਾਂਤਮਈ ਸਾਧਨਾਂ ਰਾਹੀਂ ਆਪਣੀ ਸਵੈਧੀਨਤਾ ਪ੍ਰਾਪਤ ਕਰਨਾ ਜ਼ਰੂਰੀ ਹੈ। ਜੇ ਇਹ ਇੰਝ ਕਰ ਸਕਦਾ ਹੈ ਤਾਂ ਇਹ ਸਭ ਤੋਂ ਵੱਡਾ ਯੋਗਦਾਨ ਹੋਵੇਗਾ ਜਿਹੜਾ ਕਿਸੇ ਇਕ ਕੌਮ ਨੇ ਸੰਸਾਰ ਅਮਨੋ ਵਿਚ ਪਾਇਆ ਹੋਵੇਗਾ।[25]

ਜ਼ਾਤੀ ਤੌਰ ਉਤੇ ਮੈਂ, ਜੇ ਲੋੜ ਹੋਈ ਤਾਂ, ਖੂਨੀ ਸਾਧਨਾਂ ਰਾਹੀਂ ਆਪਣੇ ਦੇਸ਼ ਦੀ ਆਜ਼ਾਦੀ ਪ੍ਰਾਪਤ ਕਰਨ ਦੀ ਕੋਸ਼ਿਸ਼ ਨਾਲੋਂ ਯੁਗਾਂ ਤੱਕ ਉਡੀਕਾਂਗਾ। ਲਗਭਗ ਪੈਂਤੀ ਸਾਲ ਦੇ ਨਿਰੰਤਰ

ਸਮੇਂ ਉਤੇ ਫ਼ੈਲੇ ਹੋਏ ਰਾਜਸੀ ਤਜਰਬੇ ਤੋਂ ਪਿੱਛੋਂ, ਮੈਂ ਆਪਣੇ ਦਿਲ ਦੀਆਂ ਧੁਰ–ਡੂੰਘਾਣਾਂ ਵਿਚ ਮਹਿਸੂਸ ਕਰਦਾ ਹਾਂ ਕਿ ਦੁਨੀਆ ਖ਼ੂਨ–ਖਰਾਬੇ ਤੋਂ ਅੱਕ ਕੇ ਮਰਨਹਾਕੀ ਹੋ ਚੁੱਕੀ ਹੈ। ਦੁਨੀਆ ਬਾਹਰ ਨਿਕਲਣ ਦਾ ਕੋਈ ਰਾਹ ਲੱਭ ਰਹੀ ਹੈ, ਤੇ ਮੈਂ ਆਪਣੇ ਆਪ ਨੂੰ ਇਸ ਵਿਸ਼ਵਾਸ ਨਾਲ ਵਡਿਆਉਂਦਾ ਹਾਂ ਕਿ ਸ਼ਾਇਦ ਹਾਬੜੀ ਹੋਈ ਦੁਨੀਆ ਨੂੰ ਬਾਹਰ ਨਿਕਲਣ ਦਾ ਉਹ ਰਸਤਾ ਦਿਖਾਉਣਾ ਭਾਰਤ ਦੀ ਇਸ ਪੁਰਾਣੀ ਭੂਮੀ ਦਾ ਹੀ ਵਿਸ਼ੇਸ਼ਾਧਿਕਾਰ ਹੋਵੇਗਾ।

ਇਸ ਲਈ, ਦੁਨੀਆ ਦੀਆਂ ਸਾਰੀਆਂ ਮਹਾਨ ਕੌਮਾਂ ਨੂੰ ਇਹ ਸੱਦਾ ਦੇਣ ਵਿਚ ਮੈਨੂੰ ਕੋਈ ਝਿਜਕ ਨਹੀਂ ਕਿ ਉਹ ਭਾਰਤ ਨੂੰ ਇਸਦੇ ਸ਼ਕਤੀਸ਼ਾਲੀ ਘੋਲ ਵਿਚ ਦਿਲੀ ਮਿਲਵਰਤਣ ਦੇਣ। ਇਹ ਜ਼ਰੂਰ ਕਲਪਨਾ ਕਰਨ ਅਤੇ ਸੰਭਾਲਣ ਦੇ ਯੋਗ ਦ੍ਰਿਸ਼ ਹੋਵੇਗਾ ਕਿ ਲੱਖਾਂ ਹੀ ਲੋਕਾਂ ਨੇ ਆਪਣੇ ਆਪ ਨੂੰ ਜਵਾਬੀ ਹਮਲਾ ਕੀਤੇ ਬਿਨ੍ਹਾਂ ਕਸ਼ਟ ਸਹਿਣ ਵੱਲ ਲਾ ਦਿਤਾ ਹੈ ਤਾਂ ਕਿ ਉਹ ਕੌਮ ਦੇ ਵੱਕਾਰ ਅਤੇ ਸਨਮਾਨ ਦਾ ਬਦਲਾ ਲੈ ਸੱਕਣ।[26]

ਇਸ ਨਾਲੋਂ ਕਿ ਭਾਰਤ ਸੱਚ ਦੀ ਕੁਰਬਾਨੀ ਦੇ ਕੇ ਆਜ਼ਾਦੀ ਜਿੱਤੇ, ਮੈਂ ਇਸਨੂੰ ਕਿਤੇ ਵੱਧ ਤਰਜੀਹ ਦੇਵਾਂਗਾ ਕਿ ਇਹ ਤਬਾਹ ਹੋ ਜਾਏ।[27]

ਮੈਂ ਆਪਣੀ ਆਤਮਾ ਨੂੰ ਸੰਤੁਸ਼ਟ ਨਹੀਂ ਕਰ ਸਕਾਂਗਾ ਜੇ ਮੈਂ ਭਾਰਤ ਲਈ ਆਜ਼ਾਦੀ ਪ੍ਰਾਪਤ ਕਰ ਲਵਾਂ ਪਰ ਦੁਨੀਆ ਦੀ ਸ਼ਾਂਤੀ ਵਿਚ ਕੋਈ ਸਹਾਇਤਾ ਨਾ ਕਰਾਂ। ਮੇਰੇ ਮਨ ਦਾ ਇਹ ਵਿਸ਼ਵਾਸ ਹੈ ਕਿ, ਜਦੋਂ ਇੰਗਲੈਂਡ ਭਾਰਤ ਨੂੰ ਆਪਣਾ ਸ਼ਿਕਾਰ ਬਣਾਉਣਾ ਛੱਡ ਦੇਂਦਾ ਹੈ, ਤਾਂ ਉਹ ਦੂਜੀਆਂ ਕੌਮਾਂ ਨੂੰ ਵੀ ਸ਼ਿਕਾਰ ਬਣਾਉਣਾ ਛੱਡ ਦੇਵੇਗਾ। ਜੋ ਵੀ ਹੋਵੇ, ਖ਼ੂਨ ਦੇ ਅਪਰਾਧ ਵਿਚ ਭਾਰਤ ਦਾ ਕੋਈ ਹਿੱਸਾ ਨਹੀਂ ਹੋਵੇਗਾ।[28]

## ਭਾਰਤ ਦੀ ਸਵੈਧੀਨਤਾ ਦਾ ਅਰਥ

ਭਾਰਤ ਦੀ ਆਜ਼ਾਦੀ ਨੂੰ ਜੰਗ ਅਤੇ ਅਮਨ ਬਾਰੇ ਦੁਨੀਆ ਦੇ ਦ੍ਰਿਸ਼ਟੀਕੋਣ ਵਿਚ ਇਨਕਲਾਬ ਲੈ ਆਉਣਾ ਚਾਹੀਦਾ ਹੈ। ਇਸ ਦੀ ਨਿਪੁੰਸਕਤਾ ਸਾਰੀ ਮਨੁੱਖਤਾ ਨੂੰ ਪ੍ਰਭਾਵਿਤ ਕਰਦੀ ਹੈ।[29]

ਮੇਰੀ ਅਕਾਂਖਿਆ ਸਵੈਧੀਨਤਾ ਨਾਲੋਂ ਕਿਤੇ ਉਚੇਰੀ ਹੈ। ਭਾਰਤ ਦੀ ਮੁਕਤੀ ਰਾਹੀਂ ਮੈਂ ਧਰਤੀ ਉਪਰਲੀਆਂ ਅਖਾਉਤੀ ਕਮਜ਼ੋਰ ਨਸਲਾਂ ਦੀ ਪੱਛਮੀ ਸ਼ੋਸ਼ਣ ਦੀਆਂ ਪੀਹ ਸੁੱਟਣ ਵਾਲੀਆਂ ਅੱਡੀਆਂ ਤੋਂ ਮੁਕਤੀ ਕਰਾਉਣਾ ਚਾਹੁੰਦਾ ਹਾਂ।...[30]

ਕੌਮੀ ਸਵੈਧੀਨਤਾ ਕੋਈ ਘਾੜਤ ਨਹੀਂ ਹੈ। ਇਹ ਵਿਅਕਤੀਗਤ ਸਵੈਧੀਨਤਾ ਜਿੰਨੀਂ ਹੀ ਜ਼ਰੂਰੀ ਹੈ। ਪਰ ਇਹਨਾਂ ਵਿਚੋਂ ਕੋਈ ਵੀ ਜੇ ਇਹ ਅਹਿੰਸਾ ਉਪਰ ਆਧਾਰਿਤ ਹੈ ਤਾਂ, ਕੌਮ ਜਾਂ ਵਿਅਕਤੀ ਦੀ, ਜੋ ਵੀ ਸੂਰਤ ਹੋਵੇ, ਬਰਾਬਰ ਦੀ ਸਵੈਧੀਨਤਾ ਲਈ ਕਦੀ ਖਤਰਾ ਨਹੀਂ ਬਣ ਸਕਦੀ। ਜੋ ਕੁਝ ਵਿਅਕਤੀਗਤ ਅਤੇ ਕੌਮੀ ਸਵੈਧੀਨਤਾ ਬਾਰੇ ਠੀਕ ਹੈ, ਉਹੋ ਕੁਝ ਕੌਮਾਂਤਰੀ ਬਾਰੇ ਵੀ ਠੀਕ ਹੈ। ਕਾਨੂੰਨੀ ਨੀਤੀ–ਵਾਕ ਓਨਾ ਹੀ ਨੈਤਿਕ ਵੀ ਹੈ ਕਿ – "ਤੁਸੀ ਆਪਣੀ ਸੰਪਤੀ ਦਾ ਉਪਯੋਗ ਇਸ ਤਰ੍ਹਾਂ ਕਰੋ ਕਿ ਇਹ ਕਿਸੇ ਹੋਰ ਦੇ ਅਧਿਕਾਰਾਂ ਨੂੰ ਹਾਨੀ ਨਾ ਪਹੁੰਚਾਏ।" ਇਹ ਬੜਾ ਵਧੀਆ ਕਿਹਾ ਗਿਆ ਹੈ ਕਿ ਬ੍ਰਹਿਮੰਡ ਇਕ ਐਟਮ ਵਿਚ ਸਮਾਇਆ ਹੋਇਆ ਹੈ। ਐਟਮ ਲਈ ਕੋਈ ਇਕ ਕਾਨੂੰਨ ਅਤੇ ਬ੍ਰਹਿਮੰਡ ਲਈ ਕੋਈ ਦੂਜਾ ਕਾਨੂੰਨ ਨਹੀਂ ਹੈ।[31]

## ਕੌਮਾਂਤਰੀ ਮਿਲਵਰਤਣ

ਮੈਂ ਸਭਿਅਤਾ ਨੂੰ ਬਚਾਉਣ ਲਈ ਕੌਮਾਂ ਵਿਚਕਾਰ ਮਿਲਵਰਤਣ ਚਾਹੁੰਦਾ ਹਾਂ, ਪਰ ਮਿਲਵਰਤਣ ਆਜ਼ਾਦ ਕੌਮਾਂ ਨੂੰ ਮਿਥ ਕੇ ਚੱਲਦੀ ਹੈ, ਜਿਹੜੀਆਂ ਮਿਲਵਰਤਣ ਕਰਨ ਦੇ ਯੋਗ ਹੋਣ।[32]

## ਸ਼ੋਸ਼ਿਤ ਨਸਲਾਂ ਦੀ ਆਜ਼ਾਦੀ

ਜਦੋਂ ਮੈਂ ਨਹੀਂ ਹੋਵਾਂਗਾ, ਭਾਰਤ ਆਜ਼ਾਦ ਹੋਵੇਗਾ ਅਤੇ ਸਿਰਫ਼ ਭਾਰਤ ਹੀ ਨਹੀਂ ਸਗੋਂ ਸਾਰੀ ਦੁਨੀਆ ਆਜ਼ਾਦ ਹੋਵੇਗੀ। ਮੇਰਾ ਵਿਸ਼ਵਾਸ ਨਹੀਂ ਕਿ ਅਮਰੀਕਨ ਜਾਂ ਅੰਗਰੇਜ਼ ਆਜ਼ਾਦ ਹਨ। ਉਹ ਉਦੋਂ ਤੱਕ ਆਜ਼ਾਦ ਨਹੀਂ ਹੋਣਗੇ ਜਦੋਂ ਤੱਕ ਰੰਗਦਾਰ ਕੌਮਾਂ ਨੂੰ ਗ਼ੁਲਾਮ ਰੱਖਣ ਦੀ ਉਹਨਾਂ ਕੋਲ ਤਾਕਤ ਹੈ। ਮੈਨੂੰ ਆਪਣੇ ਮੰਤਵ ਦਾ ਪਤਾ ਹੈ ਅਤੇ ਮੈਨੂੰ ਪਤਾ ਹੈ ਕਿ ਆਜ਼ਾਦੀ ਕੀ ਹੁੰਦੀ ਹੈ। ਅੰਗਰੇਜ਼ ਅਧਿਆਪਕਾਂ ਨੇ ਮੈਨੂੰ ਇਸਦਾ ਅਰਥ ਸਮਝਾਇਆ ਸੀ, ਅਤੇ ਉਸ ਆਜ਼ਾਦੀ ਦੀ ਵਿਆਖਿਆ ਮੈਨੂੰ ਜੋ ਕੁਝ ਮੈਂ ਦੇਖਦਾ ਹਾਂ ਅਤੇ ਜੋ ਮੇਰਾ ਤਜਰਬਾ ਹੈ, ਉਸ ਅਨੁਸਾਰ ਕਰਨੀ ਚਾਹੀਦੀ ਹੈ।[33]

ਭਾਰਤ ਦੀ ਆਜ਼ਾਦੀ ਧਰਤੀ ਉਪਰਲੀਆਂ ਸਾਰੀਆ ਸ਼ੋਸ਼ਿਤ ਕੌਮਾਂ ਨੂੰ ਦਿਖਾਲ ਦੇਵੇਗੀ ਕਿ ਉਹਨਾਂ ਦੀ ਆਜ਼ਾਦੀ ਬਹੁਤ ਨੇੜੇ ਹੈ ਅਤੇ ਅੱਗੇ ਤੋਂ ਉਹਨਾਂ ਦਾ ਕਿਸੇ ਸੂਰਤ ਵਿਚ ਵੀ ਸ਼ੋਸ਼ਣ ਨਹੀਂ ਕੀਤਾ ਜਾਏਗਾ।[34]

# 65 ਸਵਰਾਜ ਦਾ ਮੇਰੇ ਲਈ ਕੀ ਮਤਲਬ ਹੈ

ਮੇਰੇ ਲਈ ਸਵਰਾਜ ਦਾ ਮਤਲਬ ਹੈ ਸਾਡੇ ਦੇਸ਼ ਵਾਸੀਆਂ ਵਿਚੋਂ ਨੀਵੇਂ ਤੋਂ ਨੀਵੇਂ ਲਈ ਵੀ ਆਜ਼ਾਦੀ।.... ਮੈਂ ਭਾਰਤ ਨੂੰ ਨਿਰਾ ਅੰਗਰੇਜ ਦੇ ਜੂਲੇ ਤੋਂ ਆਜ਼ਾਦ ਕਰਾਉਣ ਵਿਚ ਦਿਲਚਸਪੀ ਨਹੀਂ ਰਖਦਾ। ਮੈਂ ਹਰ ਤਰ੍ਹਾਂ ਦੇ ਜੂਲੇ ਤੋਂ ਭਾਰਤ ਨੂੰ ਆਜ਼ਾਦ ਕਰਾਉਣ ਉਤੇ ਤੁਲਿਆ ਹੋਇਆ ਹਾਂ। ਇਕ ਰਾਜੇ ਨੂੰ ਦੂਜੇ ਰਾਜੇ ਨਾਲ ਬਦਲਣ ਦੀ ਮੇਰੀ ਕੋਈ ਇੱਛਾ ਨਹੀਂ।35

ਸਵਰਾਜ ਤੋਂ ਮੇਰਾ ਮਤਲਬ ਲੋਕਾਂ ਦੀ ਸਹਿਮਤੀ ਨਾਲ ਭਾਰਤ ਦੀ ਸਰਕਾਰ ਤੋਂ ਹੈ, ਇਸ ਸਹਿਮਤੀ ਦੀ ਪੁਸ਼ਟੀ ਵੱਸੋਂ ਦੀ ਸਭ ਤੋਂ ਵੱਧ ਗਿਣਤੀ ਕਰੇਗੀ ਜਿਸ ਵਿਚ ਮਰਦ ਔਰਤ, ਏਥੇ ਜਨਮੇ ਜਾਂ ਬਾਹਰੋਂ ਆ ਕੇ ਵੱਸੇ ਲੋਕ ਸ਼ਾਮਲ ਹਨ, ਜਿਨ੍ਹਾਂ ਨੇ ਸਰੀਰਕ ਕਿਰਤ ਰਾਹੀਂ ਰਾਜ ਦੀ ਸੇਵਾ ਵਿਚ ਹਿੱਸਾ ਪਾਇਆ ਹੈ ਅਤੇ ਜਿਨ੍ਹਾਂ ਨੇ ਆਪਣੇ ਨਾਂ ਵੋਟਰਾਂ ਵਜੋਂ ਦਰਜ ਕਰਾਉਣ ਦਾ ਕਸ਼ਟ ਕੀਤਾ ਹੈ।

ਅਸਲ ਸਵਰਾਜ ਆਏਗਾ, ਕੁਝ ਲੋਕਾਂ ਵੱਲੋਂ ਸੱਤਾ ਪ੍ਰਾਪਤ ਕਰ ਲੈਣ ਨਾਲ ਨਹੀਂ, ਸਗੋਂ ਜਦੋਂ ਸਾਰੇ ਲੋਕ ਸੱਤਾ ਦਾ ਵਿਰੋਧ ਕਰਨ ਦੀ ਸਮਰੱਥਾ ਪ੍ਰਾਪਤ ਕਰ ਲੈਣਗੇ, ਜਦੋਂ ਉਸਦੀ ਦੁਰਵਰਤੋਂ ਕੀਤੀ ਜਾਂਦੀ ਹੈ। ਦੂਜੇ ਸ਼ਬਦਾਂ ਵਿਚ, ਸੱਤਾ ਨੂੰ ਨਿਯਮਿਤ ਅਤੇ ਕੰਟਰੋਲ ਕਰਨ ਦੀ ਲੋਕਾਂ ਦੀ ਸਮਰੱਥਾ ਦੀ ਚੇਤਨਤਾ ਬਾਰੇ ਉਹਨਾਂ ਨੂੰ ਵਿਦਿਆ ਦੇਣ ਰਾਹੀਂ ਸਵਰਾਜ ਪ੍ਰਾਪਤ ਕੀਤਾ ਜਾਣਾ ਚਾਹੀਦਾ ਹੈ।[36]

ਸਵੈ–ਸਰਕਾਰ ਦਾ ਮਤਲਬ ਹੈ ਸਰਕਾਰ ਦੇ ਕੰਟਰੋਲ ਤੋਂ ਆਜ਼ਾਦ ਹੋਣ ਦਾ ਨਿਰੰਤਰ ਯਤਨ, ਸਰਕਾਰ ਭਾਵੇਂ ਬਦੇਸ਼ੀ ਹੋਵੇ, ਭਾਵੇਂ ਕੌਮੀ।[37]

ਸਵਰਾਜ ਸ਼ਬਦ ਪਵਿੱਤਰ ਸ਼ਬਦ ਹੈ, ਵੈਦਿਕ ਸ਼ਬਦ ਹੈ, ਜਿਸਦਾ ਅਰਥ ਸਵੈ–ਰਾਜ ਅਤੇ ਆਤਮ-ਸੰਜਮ ਹੈ ਨਾ ਕਿ ਹਰ ਤਰ੍ਹਾਂ ਦੀ ਬੰਦਸ਼ ਤੋਂ ਆਜ਼ਾਦੀ ਜੋ ਕਿ 'ਸਵੈਧੀਨਤਾ' ਦਾ ਅਕਸਰ ਮਤਲਬ ਹੁੰਦਾ ਹੈ।[38]

## ਗਰੀਬਾਂ ਲਈ ਸਵਰਾਜ

ਮੇਰੇ–ਸਾਡੇ–ਸੁਪਨਿਆਂ ਦਾ ਸਵਰਾਜ ਕਿਸੇ ਨਸਲੀ ਜਾਂ ਧਾਰਮਿਕ ਵੱਖਰੇਵਿਆਂ ਨੂੰ ਨਹੀਂ ਮੰਨਦਾ। ਨਾ ਇਹ ਪੜ੍ਹਿਆ–ਲਿਖਿਆਂ ਦਾ, ਅਤੇ ਹੋਰ ਵੀ ਘੱਟ ਪੈਸੇ ਵਾਲਿਆਂ ਦਾ ਇਜਾਰਾ ਹੋਣਾ ਚਾਹੀਦਾ ਹੈ। ਸਵਰਾਜ ਸਾਰਿਆਂ ਲਈ ਹੋਵੇਗਾ ਸਮੇਤ ਉਪ੍ਰੋਕਤ ਲੋਕਾਂ ਦੇ, ਪਰ ਉਘੜਵੀਂ ਤਰ੍ਹਾਂ ਨਾਲ, ਸਮੇਤ ਅਪੰਗ, ਅੰਨ੍ਹੇ, ਭੁੱਖੇ, ਮਿਹਨਤਕਸ਼ ਲੱਖਾਂ ਲੋਕਾਂ ਦੇ।[39]

ਮੇਰੇ ਸੁਪਨੇ ਦਾ ਸਵਰਾਜ ਗ਼ਰੀਬ ਆਦਮੀ ਦਾ ਸਵਰਾਜ ਹੈ। ਜ਼ਿੰਦਗੀ ਦੀਆਂ ਜ਼ਰੂਰੀ ਵਸਤਾਂ ਤੁਹਾਡੇ ਵਲੋਂ ਉਹਨਾਂ ਨਾਲ ਸਾਂਝੇ ਤੌਰ ਉਤੇ ਮਾਣੀਆਂ ਜਾਣੀਆ ਚਾਹੀਦੀਆਂ ਹਨ ਜਿਹੜੀਆਂ ਰਾਜੇ ਅਤੇ ਪੈਸੇ ਵਾਲੇ ਮਾਣਦੇ ਹਨ। ਪਰ ਇਸਦਾ ਮਤਲਬ ਇਹ ਨਹੀਂ ਕਿ ਉਹਨਾਂ ਕੋਲ ਉਹੋ ਜਿਹੇ ਮਹੱਲ ਹੋਣੇ ਚਾਹੀਦੇ ਹਨ ਜਿਹੜੇ ਉਹਨਾਂ ਕੋਲ ਹਨ। ਖੁਸ਼ੀ ਲਈ ਇਹ ਕੋਈ ਜ਼ਰੂਰੀ ਨਹੀਂ। ਤੁਸੀਂ ਜਾਂ ਮੈਂ ਉਹਨਾਂ ਵਿਚ ਗਵਾਚ ਜਾਵਾਂਗੇ। ਪਰ ਤੁਹਾਡੇ ਕੋਲ ਜ਼ਿੰਦਗੀ ਦੀਆਂ ਸਾਰੀਆਂ ਸਾਧਾਰਣ ਸੁੱਖ–ਸਹੂਲਤਾਂ ਹੋਣੀਆ ਚਾਹੀਦੀਆਂ ਹਨ ਜਿਹੜੀਆਂ ਅਮੀਰ ਆਦਮੀ ਮਾਣਦਾ ਹੈ। ਮੈਨੂੰ ਜ਼ਰਾ ਵੀ ਸੰਦੇਹ ਨਹੀਂ ਕਿ ਸਵਰਾਜ ਉਦੋਂ ਤੱਕ ਪੂਰਨ ਸਵਰਾਜ ਨਹੀਂ ਹੋਵੇਗਾ। ਜਦੋਂ ਤੱਕ ਇਸ ਹੇਠ ਇਹ ਸੁਖ–ਸਹੂਲਤਾਂ ਯਕੀਨੀ ਨਹੀਂ ਕਰਾਈਆਂ ਜਾਂਦੀਆਂ।[40]

...ਪੂਰਨ ਸਵਰਾਜ ਤੋਂ ਜੋ ਸਾਡਾ ਭਾਵ ਹੈ ਅਤੇ ਇਸ ਰਾਹੀਂ ਜੋ ਅਸੀਂ ਚਾਹੁੰਦੇ ਹਾਂ... ਉਹ ਹੈ ਜਨਤਾ ਵਿਚ ਜਾਗ੍ਰਿਤੀ, ਆਪਣੇ ਸੱਚੇ ਹਿਤ ਦਾ ਉਹਨਾਂ ਵਿਚ ਗਿਆਨ ਅਤੇ ਸਾਰੀ ਦੁਨੀਆ ਦੇ ਮੁਕਾਬਲੇ ਉਤੇ ਉਸ ਹਿਤ ਦੀ ਸੇਵਾ ਕਰਨ ਮਨੁੱਖ ਦੀ ਯੋਗਤਾ....ਇਕਸੁਰਤਾ, ਅੰਦਰੋਂ ਅਤੇ ਬਾਹਰੋਂ ਹਮਲੇ ਤੋਂ ਆਜ਼ਾਦੀ ਅਤੇ ਜਨਤਾ ਦੀ ਆਰਥਕ ਹਾਲਤ ਵਿਚ ਲਗਾਤਾਰ ਸੁਧਾਰ....[41]

ਅਸਲ ਸਵਰਾਜ ਸਾਰਿਆਂ ਵਲੋਂ ਮਹਿਸੂਸ ਕੀਤਾ ਜਾਣਾ ਚਾਹੀਦਾ ਹੈ ਆਦਮੀ ਔਰਤ ਅਤੇ ਬੱਚੇ ਵਲੋਂ। ਉਸ ਸਿਖਰ–ਪ੍ਰਾਪਤੀ ਲਈ ਕੰਮ ਕਰਨਾ ਅਸਲੀ ਇਨਕਲਾਬ ਹੈ। ਭਾਰਤ ਧਰਤੀ ਉਪਰਲੀਆਂ ਸਾਰੀਆਂ ਸ਼ੋਸ਼ਿਤ ਕੌਮਾਂ ਲਈ ਨਮੂਨਾ ਬਣ ਗਿਆ ਹੈ, ਕਿਉਂਕਿ ਭਾਰਤ ਦਾ ਯਤਨ ਸਪਸ਼ਟ ਨਿਰ–ਹਥਿਆਰ ਘਾਲਣਾ ਦਾ ਰਿਹਾ ਹੈ ਜਿਹੜਾ ਲੋਟੂ ਨੂੰ ਵੀ ਨੁਕਸਾਨ ਪੁਚਾਏ ਬਿਨ੍ਹਾਂ ਸਾਰਿਆਂ ਤੋਂ ਕੁਰਬਾਨੀ ਦੀ ਮੰਗ ਕਰਦਾ ਹੈ। ਭਾਰਤ ਵਿਚ ਲੱਖਾਂ ਲੋਕਾਂ ਵਿਚ ਜਾਗ੍ਰਿਤੀ ਨਾ ਆਉਂਦੀ ਜੇ ਸਪਸ਼ਟ ਨਿਰ–ਹਥਿਆਰ ਘੋਲ ਨਾ ਚੱਲਦਾ। ਇਸ ਸਿੱਧੇ ਰਸਤੇ ਤੋਂ ਕਿਸੇ ਵੀ ਕੁਰਾਹੇ ਦਾ ਮਤਲਬ ਕਰਮ–ਵਿਕਾਸੀ ਇਨਕਲਾਬ ਵਿਚ ਆਰਜ਼ੀ ਰੁਕਾਵਟ ਪੈਣਾ ਸੀ।[42]

## ਕੋਈ ਬਹੁਗਿਣਤੀ ਹਕੂਮਤ ਨਹੀਂ

ਇਹ ਕਿਹਾ ਗਿਆ ਹੈ ਕ ਭਾਰਤੀ ਸਵਰਾਜ ਬਹੁਗਿਣਤੀ ਭਾਈਚਾਰੇ, ਭਾਵ, ਹਿੰਦੂਆਂ ਦਾ ਰਾਜ ਹੋਵੇਗਾ। ਇਸ ਨਾਲੋਂ ਵੱਡੀ ਗ਼ਲਤੀ ਕੋਈ ਨਹੀਂ ਹੋ ਸਕਦੀ। ਜੇ ਕਿਤੇ ਇਹ ਸੱਚ ਹੋਵੇ ਤਾਂ

ਮੈਂ ਘੱਟੋ ਘੱਟ ਇਸਨੂੰ ਸਵਰਾਜ ਕਹਿਣ ਤੋਂ ਇਨਕਾਰ ਕਰ ਦੇਵਾਂਗਾ ਅਤੇ ਆਪਣੀ ਸਾਰੀ ਤਾਕਤ ਨਾਲ ਇਸਦਾ ਵਿਰੋਧ ਕਰਾਂਗਾ। ਕਿਉਂਕਿ ਮੇਰੇ ਲਈ ਹਿੰਦ ਸਵਰਾਜ ਸਾਰੇ ਲੋਕਾਂ ਦਾ ਰਾਜ ਹੈ, ਨਿਆਂ ਦਾ ਰਾਜ ਹੈ, ਇਸ ਰਾਜ ਹੇਠ ਭਾਵੇਂ ਮੰਤਰੀ ਹਿੰਦੂ ਹੁੰਦੇ ਹਨ, ਮੁਸਲਮਾਨ ਹੁੰਦੇ ਹਨ ਜਾਂ ਸਿੱਖ। ਭਾਵੇਂ ਵਿਧਾਨ-ਸਭਾਵਾਂ ਨਿਰੋਲ ਰੂਪ ਵਿਚ ਹਿੰਦੂਆਂ ਨਾਲ, ਜਾਂ ਮੁਸਲਮਾਨਾਂ ਨਾਲ ਜਾਂ ਕਿਸੇ ਹੋਰ ਭਾਈਚਾਰੇ ਨਾਲ ਭਰੀਆਂ ਜਾਂਦੀਆਂ ਹਨ। ਉਹਨਾਂ ਨੂੰ ਸੰਤੁਲਤ ਇਨਸਾਫ਼ ਕਰਨਾ ਪਵੇਗਾ।[43]

ਅੱਜ ਸਾਡੇ ਮਨ ਭੁਲੇਖਿਆਂ ਨਾਲ ਧੁੰਦਲੇ ਹੋਏ ਪਏ ਹਨ। ਆਪਣੀ ਅਗਿਆਨਤਾ ਵਿਚ ਅਸੀਂ ਇਕ ਦੂਜੇ ਨਾਲ ਝਗੜਦੇ ਹਾਂ, ਆਪਣੇ ਭਰਾਵਾਂ ਦੇ ਖਿਲਾਫ਼ ਗੁੰਡਾਗਰਦੀ ਕਰਦੇ ਹਾਂ। ਇਹੋ ਜਿਹਾਂ ਵਾਸਤੇ ਨਾ ਮੁਕਤੀ ਹੈ ਨਾ ਸਵਰਾਜ। ਸਵੈ-ਅਨੁਸ਼ਾਸਨ ਜਾਂ ਆਪੇ ਉਤੇ ਰਾਜ ਸਵੈ-ਰਾਜ ਜਾਂ ਸਵਰਾਜ ਦੀ ਪਹਿਲੀ ਸ਼ਰਤ ਹੈ।[44]

## ਪ੍ਰਗਟਾਅ ਦੀ ਆਜ਼ਾਦੀ

ਸਾਡੇ ਵਰਗੇ ਵਿਸ਼ਾਲ ਦੇਸ਼ ਵਿਚ, ਈਮਾਨਦਾਰ ਚਿੰਤਨ ਦੀਆ ਸਾਰੀਆਂ ਪਰਪਾਟੀਆਂ ਲਈ ਥਾਂ ਹੋਣੀ ਚਾਹੀਦੀ ਹੈ। ਇਸ ਲਈ, ਆਪਣੇ ਵਾਸਤੇ ਅਤੇ ਦੂਜਿਆਂ ਵਾਸਤੇ ਅਸੀਂ ਘੱਟ ਤੋਂ ਘੱਟ ਜੋ ਕਰ ਸਕਦੇ ਹਾਂ ਉਹ ਹੈ ਵਿਰੋਧੀ ਦਾ ਦ੍ਰਿਸ਼ਟੀਕੋਨ ਸਮਝਣ ਦੀ ਕੋਸ਼ਿਸ਼ ਕਰਨਾ ਅਤੇ ਜੇ ਅਸੀਂ ਇਸ ਨੂੰ ਪਰਵਾਨ ਨਹੀਂ ਕਰ ਸਕਦੇ ਤਾਂ ਅਸੀਂ ਇਸਦਾ ਓਨਾ ਹੀ ਪੂਰੀ ਤਰ੍ਹਾਂ ਸਤਿਕਾਰ ਕਰੀਏ ਜਿੰਨਾਂ ਅਸੀਂ ਉਸ ਤੋਂ ਆਸ ਰਖਦੇ ਹਾਂ ਕਿ ਉਹ ਸਾਡੇ ਦ੍ਰਿਸ਼ਟੀਕੋਨ ਦਾ ਸਤਿਕਾਰ ਕਰੇ। ਇਹ ਸਵਸਥ ਲੋਕ ਜੀਵਨ ਅਤੇ, ਇਸ ਲਈ, ਸਵਰਾਜ ਦੇ ਯੋਗ ਹੋਣ ਦੀਆਂ ਲਾਜ਼ਮੀ ਅਜ਼ਮਾਇਸ਼ਾਂ ਵਿਚੋਂ ਇਕ ਹੈ।[45]

ਬੋਲਣ ਅਤੇ ਲਿਖਣ ਦੀ ਆਜ਼ਾਦੀ ਸਵਰਾਜ ਦੀ ਬੁਨਿਆਦ ਹੈ। ਜੇ ਨੀਂਹ-ਪੱਥਰ ਹੀ ਖਤਰੇ ਵਿਚ ਹੋਵੇ, ਤਾਂ ਉਸ ਇਕ ਪੱਥਰ ਨੂੰ ਬਚਾਉਣ ਲਈ ਤੁਹਾਨੂੰ ਆਪਣੀ ਸਾਰੀ ਤਾਕਤ ਲਾਉਣੀ ਪੈਂਦੀ ਹੈ।[46]

## ਸਵਰਾਜ ਦੀ ਪ੍ਰਾਪਤੀ

ਮੇਰੇ ਵਿਚ ਇਹ ਕਹਿਣ ਦੀ ਢੀਠਤਾਈ ਹੈ ਕਿ ਸਵਰਾਜ ਤਾਂ ਰੱਬ ਵੱਲੋਂ ਵੀ ਨਹੀਂ ਬਖਸ਼ਿਆ ਜਾ ਸਕਦਾ। ਇਹ ਸਾਨੂੰ ਆਪ ਕਮਾਉਣਾ ਪਵੇਗਾ। ਆਪਣੀ ਪ੍ਰਕਿਰਤੀ ਕਰਕੇ ਹੀ ਸਵਰਾਜ ਕਿਸੇ ਦੇ ਦੇਣ ਵਾਲੀ ਚੀਜ਼ ਨਹੀਂ।[47]

ਸਵਰਾਜ ਮੌਤ ਦਾ ਡਰ ਤਿਆਗਣਾ ਹੈ। ਜਿਹੜੀ ਕੌਮ ਆਪਣੇ ਆਪ ਨੂੰ ਮੌਤ ਦੇ ਡਰ ਤੋਂ ਪ੍ਰਭਾਵਿਤ ਹੋਣ ਦੇਂਦੀ ਹੈ ਉਹ ਸਵਰਾਜ ਪ੍ਰਾਪਤ ਨਹੀਂ ਕਰ ਸਕਦੀ ਅਤੇ ਜੇ ਕਿਸੇ ਤਰ੍ਹਾਂ ਕਰ ਵੀ ਲਵੇ ਤਾਂ ਕਾਇਮ ਨਹੀਂ ਰਖ ਸਕਦੀ।[48]

ਸਵਰਾਜ ਕਦੀ ਵੀ ਇਕ ਕੌਮ ਵਲੋਂ ਦੂਜੀ ਕੌਮ ਨੂੰ ਦਿਤੀ ਗਈ ਮੁਫ਼ਤ ਸੁਗਾਤ ਨਹੀਂ ਹੋ ਸਕਦਾ। ਇਹ ਕੌਮ ਦੇ ਅਤਿ ਚੰਗੇ ਖ਼ੂਨ ਨਾਲ ਖਰੀਦਿਆ ਗਿਆ ਖਜ਼ਾਨਾ ਹੁੰਦਾ ਹੈ। ਇਹ ਸੁਗ਼ਾਤ ਨਹੀਂ ਰਹੇਗਾ ਜਦੋਂ ਅਸੀਂ ਇਸਨੂੰ ਮਹਿੰਗੇ ਭਾਅ ਖਰੀਦਿਆ ਹੋਵੇਗਾ।... ਸਵਰਾਜ ਨਿਰੰਤਰ ਮਿਹਨਤ, ਹੱਦੋਂ ਵੱਧ ਕਸ਼ਟ ਸਹਿਣ ਦਾ ਫਲ ਹੋਵੇਗਾ।[49]

ਯਕੀਨਨ, ਸਵਰਾਜ ਅਰਸ਼ੋਂ ਨਹੀਂ ਡਿੱਗਣ ਲੱਗਾ। ਇਹ ਸਬਰ, ਸਿਰੜ, ਨਿਰੰਤਰ ਘਾਲ, ਹਿੰਮਤ ਅਤੇ ਮਾਹੌਲ ਦਾ ਸਿਆਣਾ ਜਾਇਜ਼ਾ ਲੈਣ ਦਾ ਫਲ ਹੋਵੇਗਾ।[50]

ਮੇਰੇ ਲਈ ਸਵਰਾਜ ਦੀ ਇਕੋ ਇਕ ਸਿਖਲਾਈ, ਜਿਸਦੀ ਸਾਨੂੰ ਲੋੜ ਹੈ, ਉਹ ਹੈ ਸਾਰੀ ਦੁਨੀਆ ਤੋਂ ਆਪਣੀ ਰਾਖੀ ਕਰ ਸੱਕਣਾ, ਅਤੇ ਪੂਰੀ ਆਜ਼ਾਦੀ ਨਾਲ ਆਪਣਾ ਕੁਦਰਤੀ ਜੀਵਨ ਜਿਊਣ ਦੀ ਯੋਗਤਾ – ਭਾਵੇਂ ਇਹ ਨੁਕਸਾਂ ਭਰਿਆ ਹੀ ਕਿਉਂ ਨਾ ਹੋਵੇ। ਚੰਗਾ ਸ਼ਾਸਨ ਸਵੈ–ਸ਼ਾਸਨ ਦਾ ਕੋਈ ਬਦਲ ਨਹੀਂ।[51]

ਸਵਰਾਜ ਦੀ ਯਾਤਰਾ ਕਸ਼ਟ ਭਰੀ ਚੜ੍ਹਾਈ ਹੈ। ਇਹ ਨਿੱਕੀਆਂ ਨਿੱਕੀਆ ਗੱਲਾਂ ਵੱਲ ਵੀ ਧਿਆਨ ਮੰਗਦੀ ਹੈ। ਇਸਦਾ ਮਤਲਬ ਹੈ ਵਿਸ਼ਾਲ ਜਥੇਬੰਦਕ ਯੋਗਤਾ, ਇਸਦਾ ਮਤਲਬ ਹੈ ਸਿਰਫ਼ ਪਿੰਡਾਂ ਵਾਲਿਆਂ ਦੀ ਸੇਵਾ ਖਾਤਰ ਹੀ ਪਿੰਡਾਂ ਵਿਚ ਜਾਣਾ। ਦੂਜੇ ਸ਼ਬਦਾਂ ਵਿਚ ਇਸਦਾ ਮਤਲਬ ਹੈ ਕੌਮੀ ਵਿਦਿਆ, ਭਾਵ ਜਨਤਾ ਦੀ ਵਿਦਿਆ। ਇਸਦਾ ਮਤਲਬ ਹੈ ਜਨਤਾ ਵਿਚ ਕੌਮੀ ਚੇਤਨਾ ਜਾਗ੍ਰਿਤ ਕਰਨਾ। ਇਹ ਜਾਦੂਗਰ ਦੇ ਅੰਬ ਵਾਂਗ ਨਹੀਂ ਨਿਕਲੇਗਾ। ਇਹ ਲਗਭਗ ਅਪੋਹ ਤਰ੍ਹਾਂ ਨਾਲ ਬੋਹੜ ਵਾਂਗ ਉੱਗੇਗਾ। ਖੂਨੀ ਇਨਕਲਾਬ ਕਦੀ ਕੰਮ ਨਹੀਂ ਸਾਰੇਗਾ। ਇਥੇ ਕਾਹਲੀ ਯਕੀਨਨ ਬਰਬਾਦੀ ਹੈ।[52]

ਕਦੀ ਕਦੀ ਇਹ ਕਹਿੰਦਿਆਂ ਸੁਣੀਦਾ ਹੈ : 'ਭਾਰਤ ਦੀ ਸਰਕਾਰ ਆਪਣੇ ਹੱਥ ਵਿੱਚ ਲੈ ਲਈਏ ਤਾਂ ਫਿਰ ਸਭ ਕੁਝ ਠੀਕ ਠਾਕ ਹੋ ਜਾਵੇਗਾ।' ਇਸ ਨਾਲੋਂ ਵੱਡਾ ਵਹਿਮ ਹੋਰ ਕੋਈ ਨਹੀਂ ਹੋ ਸਕਦਾ। ਕਿਸੇ ਕੌਮ ਨੇ ਇਸ ਤਰ੍ਹਾਂ ਨਾਲ ਆਪਣੀ ਸਵੈਧੀਨਤਾ ਨਹੀਂ ਜਿੱਤੀ। ਬਸੰਤ ਦੀ ਸ਼ਾਨ ਹਰ ਦਰੱਖ਼ਤ ਵਿਚ ਝਲਕਦੀ ਹੈ, ਸਾਰੀ ਧਰਤੀ ਉਦੋਂ ਜਵਾਨੀ ਵਾਲੀ ਤਾਜ਼ਗੀ ਨਾਲ ਭਰੀ ਹੁੰਦੀ ਹੈ। ਇਸੇ ਤਰ੍ਹਾਂ ਜਦੋਂ ਸਵਰਾਜ ਦੀ ਭਾਵਨਾ ਸਚਮੁਚ ਸਮਾਜ ਵਿਚ ਰਚ ਜਾਏਗੀ, ਤਾਂ ਸਾਡੇ ਕੋਲ ਅਚਨਚੇਤ ਆਇਆ ਕੋਈ ਓਪਰਾ ਬੰਦਾ ਜ਼ਿੰਦਗੀ ਦੇ ਹਰ ਖੇਤਰ ਵਿਚ ਸ਼ਕਤੀ ਦੇਖੇਗਾ। ਉਹ ਦੇਖੇਗਾ ਕਿ ਕੌਮੀ ਸੇਵਾਦਾਰ ਆਪੋ ਆਪਣੀ ਸਾਮਰੱਥਾ ਅਨੁਸਾਰ ਭਾਂਤ ਭਾਂਤ ਦੀਆਂ ਲੋਕ ਸਰਗਰਮੀਆ ਵਿਚ ਜੁੱਟੇ ਹੋਏ ਹਨ।[53]

## ਬੁਨਿਆਦ ਸਵੈ–ਕੁਰਬਾਨੀ ਵਿਚ ਹੈ

ਸਵਰਾਜ ਸਿਰਫ਼ ਉਥੇ ਹੀ ਕਾਇਮ ਰਖਿਆ ਜਾ ਸਕਦਾ ਹੈ ਜਿੱਥੇ ਬਹੁਗਿਣਤੀ ਵਫ਼ਾਦਾਰ ਅਤੇ ਦੇਸ਼ਭਗਤ ਲੋਕਾਂ ਦੀ ਹੋਵੇ, ਜਿਨ੍ਹਾਂ ਲਈ ਕੌਮ ਦਾ ਭਲਾ ਹੋਰ ਹਰ ਤਰ੍ਹਾਂ ਦੀਆਂ ਗਿਣਤੀਆਂ ਮਿਣਤੀਆਂ ਨਾਲੋਂ, ਸਮੇਤ ਆਪਣੇ ਨਿੱਜੀ ਲਾਭ ਦੇ, ਸਰਵੁੱਚਤਾ ਰਖਦਾ ਹੋਵੇ।[54]

ਮੇਰਾ ਸਵਰਾਜ ਦੂਜਿਆਂ ਦੇ ਕਤਲ ਦਾ ਸਿੱਟਾ ਨਹੀਂ ਹੋਵੇਗਾ ਸਗੋਂ ਨਿਰੰਤਰ ਸਵੈ–ਕੁਰਬਾਨੀ ਦਾ ਸਵੈ–ਇੱਛਤ ਕਾਰਜ ਹੋਵੇਗਾ। ਮੇਰਾ ਸਵਰਾਜ ਖੂਨੀ ਢੰਗ ਨਾਲ ਹੱਕਾਂ ਨੂੰ ਹੜੱਪਣਾ ਨਹੀਂ ਹੋਵੇਗਾ ਸਗੋਂ ਸੱਤਾ ਦੀ ਪ੍ਰਾਪਤੀ ਚੰਗੀ ਤਰ੍ਹਾਂ ਅਤੇ ਸੱਚੇ ਦਿਲੋਂ ਅਦਾ ਕੀਤੇ ਗਏ ਫ਼ਰਜ਼ ਦਾ ਸੁੰਦਰ ਅਤੇ ਕੁਦਰਤੀ ਫਲ ਹੋਵੇਗੀ। ਇਹ ਨੀਰੋ ਕਿਸਮ ਦਾ ਨਹੀਂ, ਚੈਤਨਯ ਕਿਸਮ ਦਾ ਵੱਧ ਤੋਂ ਵੱਧ ਉਤਸ਼ਾਹ ਮੁਹਈਆ ਕਰੇਗੀ।.... ਇਹ ਉਦੋਂ ਆ ਸਕਦਾ ਹੈ, ਅਕਸਰ ਉਦੋਂ ਆਉਂਦਾ ਹੈ, ਜਦੋਂ ਦੁਮੇਲ ਕਾਲੇ ਤੋਂ ਕਾਲਾ ਹੋਵੇਗਾ। ਪਰ ਮੈਨੂੰ ਪਤਾ ਹੈ ਕਿ ਇਸ ਤੋਂ ਪਹਿਲਾਂ ਯੁਵਕਾਂ ਅਤੇ ਯੁਵਤੀਆਂ ਦੀ ਇਕ ਸ਼ਰੇਣੀ ਪੈਦਾ ਹੋਵੇਗੀ ਜਿਹੜੀ ਕੰਮ ਵਿਚ, ਕੰਮ ਲਈ ਕੰਮ ਅਤੇ ਸਿਰਫ਼ ਕੰਮ ਵਿਚ ਪੂਰਾ ਉਤਸ਼ਾਹ ਮਹਿਸੂਸ ਕਰੇਗੀ।[55]

ਸਵੈ–ਕੁਰਬਾਨੀ ਕਰਨ ਵਾਲੇ ਅਤੇ ਦ੍ਰਿੜ ਕਾਮਿਆਂ ਦੀ ਇਕ ਵੱਡੀ, ਬਹੁਤ ਵੱਡੀ ਫ਼ੌਜ ਤੋਂ ਬਿਨ੍ਹਾਂ ਜਨਤਾ ਦੀ ਅਸਲ ਤਰੱਕੀ ਮੈਨੂੰ ਅਸੰਭਵ ਲਗਦੀ ਹੈ। ਅਤੇ ਇਸ ਤਰੱਕੀ ਤੋਂ ਬਿਨ੍ਹਾਂ ਸਵਰਾਜ ਵਰਗੀ ਕੋਈ ਚੀਜ਼ ਨਹੀਂ ਹੁੰਦੀ। ਸਵਰਾਜ ਵੱਲ ਪ੍ਰਗਤੀ ਬਿਲਕੁਲ ਉਸੇ ਤਨਾਸਬ ਵਿਚ ਹੀ ਹੋਵੇਗੀ ਜਿਸ ਵਿਚ ਅਜਿਹੇ ਕਾਮਿਆਂ ਦੀ ਗਿਣਤੀ ਵਿਚ ਵਾਧਾ ਹੋਵੇਗਾ, ਜਿਹੜੇ ਗ਼ਰੀਬਾਂ ਦੇ ਉਦੇਸ਼ ਲਈ ਆਪਣਾ ਸਾਰਾ ਕੁਝ ਕੁਰਬਾਨ ਕਰਨ ਦੀ ਹਿੰਮਤ ਰਖਦੇ ਹੋਣਗੇ।[56]

ਲੋਕਾਂ ਦੇ ਸਵਰਾਜ ਦਾ ਮਤਲਬ ਹੈ ਵਿਅਕਤੀਆਂ ਦੇ ਸਵਰਾਜ (ਸਵੈ–ਸ਼ਾਸਨ) ਦਾ ਕੁਲ ਜੋੜ। ਅਤੇ ਇਹੋ ਜਿਹਾ ਸਵਰਾਜ ਉਦੋਂ ਹੀ ਆਉਂਦਾ ਹੈ, ਜਦੋਂ ਵਿਅਕਤੀ ਸ਼ਹਿਰੀਆਂ ਵਜੋਂ ਆਪਣੇ ਫ਼ਰਜ਼ ਪੂਰੇ ਕਰਦੇ ਹਨ। ਇਸ ਵਿਚ ਕੋਈ ਵੀ ਆਪਣੇ ਹੱਕਾਂ ਬਾਰੇ ਨਹੀਂ ਸੋਚਦਾ। ਇਹ ਆਪੇ ਆ ਜਾਂਦੇ ਹਨ, ਜਦੋਂ ਵਧੇਰੇ ਚੰਗੀ ਤਰ੍ਹਾਂ ਫ਼ਰਜ਼ ਨਿਭਾਉਣ ਲਈ ਇਹਨਾਂ ਦੀ ਲੋੜ ਹੁੰਦੀ ਹੈ।[57]

## ਸੱਚ ਅਤੇ ਅਹਿੰਸਾ ਰਾਹੀਂ

ਜੇ ਅਸੀਂ ਸੱਚ ਅਤੇ ਅਹਿੰਸਾ ਰਾਹੀਂ ਸਵਰਾਜ ਪ੍ਰਾਪਤ ਕਰਨਾ ਚਾਹੁੰਦੇ ਹਾਂ, ਤਾਂ ਇਸਦਾ ਇਕੋ ਤਰੀਕਾ ਇਹ ਹੈ ਕਿ ਉਸਾਰੂ ਯਤਨ ਨਾਲ ਇਸਦੀ ਹੇਠਾਂ ਵਲੋਂ ਉੱਪਰ ਵੱਲ ਨੂੰ ਦਰਜਾ–ਬਦਰਜਾ ਅਤੇ ਲਗਾਤਾਰ ਉਸਾਰੀ ਕੀਤੀ ਜਾਏ। ਇਹ ਗੱਲ ਸਥਾਪਿਤ ਨਿਜ਼ਾਮ ਨੂੰ ਉਲਟਾਉਣ ਲਈ ਕਿਸੇ ਅਰਾਜਕਤਾਵਾਦੀ ਰਾਜ ਦੀ ਇਸ ਆਸ ਵਿਚ ਜਾਣ ਬੁਝ ਕੇ ਸਿਰਜਣਾ ਕਰਨ ਨੂੰ ਰੱਦ ਕਰਦੀ ਹੈ, ਕਿ ਅੰਦਰੋਂ ਹੀ ਕੋਈ ਡਿਕਟੇਟਰ ਪੈਦਾ ਹੋ ਜਾਏਗਾ ਜਿਹੜਾ ਲੋਹੇ ਦੀ ਲੱਠ ਨਾਲ ਰਾਜ ਕਰੇਗਾ ਅਤੇ ਬਦਇੰਤਜ਼ਾਮੀ ਵਿਚੋਂ ਇੰਤਜ਼ਾਮ ਪੈਦਾ ਕਰ ਦੇਵੇਗਾ।[58]

ਅਸੀਂ ਸਾਰੇ ਹੀ –ਹਾਕਮ ਅਤੇ ਮਹਿਕੂਮ– ਏਨੇਂ ਲੰਮੇਂ ਸਮੇਂ ਤੋਂ ਸਾਹ–ਘੁਟਵੇਂ, ਗ਼ੈਰ–ਕੁਦਰਤੀ ਮਾਹੌਲ ਵਿਚ ਰਹਿੰਦੇ ਆ ਰਹੇ ਹਾਂ ਕਿ ਹੋ ਸਕਦਾ ਹੈ ਅਸੀਂ ਸ਼ੁਰੂ ਸ਼ੁਰੂ ਵਿਚ ਇੰਝ ਮਹਿਸੂਸ ਕਰੀਏ ਜਿਵੇਂ ਆਜਾਦੀ ਦੀ ਸ਼ਕਤੀਦਾਤਾ ਵਾਤਾਵਰਣ ਵਿਚ ਸਾਹ ਲੈਣ ਵਾਸਤੇ ਅਸੀਂ ਫ਼ੇਫ਼ੜੇ ਹੀ ਖੋਹ ਚੁੱਕੇ ਹਾਂ। ਜੇ ਹਕੀਕਤ ਬਾਤਰਤੀਬ ਢੰਗ ਨਾਲ, ਅਰਥਾਤ, ਅਹਿੰਸਕ ਤਰੀਕੇ ਨਾਲ ਆਉਂਦੀ ਹੈ, ਕਿਉਂਕਿ ਸੰਬੰਧਿਤ ਧਿਰਾਂ ਮਹਿਸੂਸ ਕਰਦੀਆਂ ਹਨ ਕਿ ਇਹ ਠੀਕ ਹੈ, ਤਾਂ ਇਹ ਦੁਨੀਆ ਲਈ ਅੱਖਾਂ ਖੋਹਲ ਦੇਣ ਵਾਲਾ ਸਬਕ ਹੋਵੇਗਾ।[59]

## ਸਾਡੀ ਸਭਿਅਤਾ ਦੀ ਪ੍ਰਤਿਭਾ

ਮੇਰਾ ਸਵਰਾਜ ਆਪਣੀ ਸਭਿਅਤਾ ਦੀ ਪ੍ਰਤਿਭਾ ਨੂੰ ਜਿਉਂ ਦਾ ਤਿਉਂ ਕਾਇਮ ਰੱਖਣਾ ਹੈ। ਮੈਂ ਕਈ ਨਵੀਆਂ ਗੱਲਾਂ ਲਿਖਣਾ ਚਾਹੁੰਦਾ ਹਾਂ, ਪਰ ਇਹ ਸਾਰੀਆਂ ਭਾਰਤੀ ਸਲੇਟ ਉਤੇ ਲਿਖੀਆਂ ਜਾਣੀਆਂ ਚਾਹੀਦੀਆਂ ਹਨ। ਮੈਂ ਪੱਛਮ ਤੋਂ ਬੜਾ ਖੁਸ਼ੀ ਖੁਸ਼ੀ ਹੁਦਾਰ ਲੈ ਲਵਾਂਗਾ ਜਦੋਂ ਮੈਂ ਇਹ ਹੁਦਾਰ ਚੰਗੇ ਸੂਦ ਦੇ ਨਾਲ ਮੋੜ ਸਕਦਾ ਹੋਵਾਂਗਾ।[60]

ਜੇ ਸਵਰਾਜ ਦਾ ਮਤਲਬ ਸਾਨੂੰ ਸਭਯ ਬਣਾਉਣਾ, ਅਤੇ ਸਾਡੀ ਸਭਿਆਤਾ ਨੂੰ ਸ਼ੁੱਧ ਬਣਾਉਣਾ ਅਤੇ ਸਥਿਰ ਕਰਨਾ ਨਹੀਂ ਹੋਵੇਗਾ, ਤਾਂ ਇਸਦੀ ਕੋਈ ਕੀਮਤ ਨਹੀਂ ਹੋਵੇਗੀ। ਸਾਡੀ ਸਭਿਅਤਾ ਦਾ ਸਾਰ–ਤੱਤ ਹੀ ਇਹ ਹੈ ਕਿ ਅਸੀਂ ਆਪਣੇ ਜਨਤਕ ਜਾਂ ਨਿੱਜੀ, ਸਾਰੇ ਮਾਮਲਿਆਂ ਵਿਚ ਨੈਤਿਕਤਾ ਨੂੰ ਸਰਵੁੱਚ ਥਾਂ ਦੇਂਦੇ ਹਾਂ।[61]

## 66. ਮੈਂ ਬਰਤਾਨੀਆ–ਵਿਰੋਧੀ ਨਹੀਂ ਹਾਂ

ਮਨੁਖਾ ਪ੍ਰਕਿਰਤੀ ਵਿਚ ਮੇਰਾ ਵਿਸ਼ਵਾਸ ਅਟੱਲ ਹੈ ਅਤੇ ਵੱਧ ਤੋਂ ਵੱਧ ਮਾੜੇ ਖਾਸੇ ਵਾਲੀਆਂ ਹਾਲਤਾਂ ਵਿਚ ਵੀ, ਮੈਂ ਦੇਖਿਆ ਹੈ ਕਿ ਅੰਗਰੇਜ਼ ਦਲੀਲ ਦੀ ਗੱਲ ਸੁਣਦੇ ਹਨ, ਅਤੇ ਕਿਉਂਕਿ ਉਹ ਹਮੇਸ਼ਾ ਹੀ ਨਿਆਈਂ ਲੱਗਣਾ ਚਾਹੁੰਦੇ ਹਨ, ਉਦੋਂ ਵੀ ਜਦੋਂ ਅਸਲ ਵਿਚ ਉਹ ਅਨਿਆਈ ਹੁੰਦੇ ਹਨ, ਉਹਨਾਂ ਨੂੰ ਸ਼ਰਮਿੰਦਾ ਕਰਕੇ ਠੀਕ ਗੱਲ ਕਰਨ ਵੱਲ ਲੈ ਆਉਣਾ ਦੂਜਿਆਂ ਵਲੋਂ ਸੌਖਾ ਹੈ।[62]

ਮੇਰਾ ਨਿੱਜੀ ਧਰਮ...... ਮੈਨੂੰ ਇਸ ਗੱਲ ਦੇ ਯੋਗ ਬਣਾਉਂਦਾ ਹੈ ਕਿ ਮੈਂ ਅੰਗਰੇਜ਼ਾਂ ਨੂੰ, ਜਾਂ ਫਿਰ ਹੋਰ ਕਿਸੇ ਨੂੰ ਵੀ, ਤਕਲੀਫ ਪੁਚਾਏ ਬਿਨ੍ਹਾਂ ਆਪਣੇ ਦੇਸ਼ਵਾਸੀਆਂ ਦੀ ਸੇਵਾ ਕਰ ਸਕਾਂ। ਜੋ ਕੁਝ ਮੈਂ ਆਪਣੇ ਸਕੇ ਭਰਾ ਨਾਲ ਕਰਨ ਨੂੰ ਤਿਆਰ ਨਹੀਂ, ਉਹ ਕੁਝ ਮੈਂ ਅੰਗਰੇਜ਼ ਨਾਲ ਵੀ ਨਹੀਂ ਕਰਾਂਗਾ। ਮੈਂ ਬਾਦਸ਼ਾਹਤ ਲੈਣ ਦੀ ਖਾਤਰ ਵੀ ਉਸਨੂੰ ਚੋਟ ਨਹੀਂ ਮਾਰਾਂਗਾ। ਪਰ ਮੈਂ, ਜੇ ਜ਼ਰੂਰੀ ਹੋ ਗਿਆ ਤਾਂ, ਉਸ ਨਾਲ ਮਿਲਵਰਤਣ ਕਰਨਾ ਛੱਡ ਦੇਵਾਂਗਾ, ਜਿਵੇਂ ਮੈਂ ਆਪਣੇ ਸਕੇ ਭਰਾ ਨਾਲ (ਹੁਣ ਮਰ ਚੁੱਕਾ ਹੈ) ਕਰਨਾ ਛੱਡ ਦਿਤਾ ਸੀ, ਜਦੋਂ ਇਹ ਜ਼ਰੂਰੀ ਹੋ ਗਿਆ ਸੀ। ਮੈਂ ਸਲਤਨਤ ਦੇ ਗ਼ਲਤ ਕੰਮਾਂ ਵਿਚ ਹਿੱਸਾ ਲੈਣ ਤੋਂ ਇਨਕਾਰ ਕਰਕੇ ਇਸਦੀ ਸੇਵਾ ਕਰਦਾ ਹਾਂ।[63]

ਮੈਂ ਅੰਗਰੇਜ਼–ਵਿਰੋਧੀ ਨਹੀਂ; ਮੈਂ ਬਰਤਾਨੀਆ ਵਿਰੋਧੀ ਨਹੀਂ; ਮੈਂ ਕਿਸੇ ਸਰਕਾਰ ਦਾ ਵਿਰੋਧੀ ਨਹੀਂ; ਪਰ ਮੈਂ ਝੂਠ–ਵਿਰੋਧੀ ਹਾਂ, ਪਖੰਡ–ਵਿਰੋਧੀ ਹਾਂ, ਅਤੇ ਅਨਿਆਂ–ਵਿਰੋਧੀ ਹਾਂ। ਜਦੋਂ ਤੱਕ ਸਰਕਾਰ ਅਨਿਆਂ ਕਰਦੀ ਹੈ, ਇਹ ਮੈਨੂੰ ਆਪਣਾ ਦੁਸ਼ਮਣ, ਕੱਟੜ ਦੁਸ਼ਮਣ, ਸਮਝ ਸਕਦੀ ਹੈ।[64]

ਕੋਈ ਵੀ ਮੇਰੇ ਉਤੇ ਕਿਸੇ ਅੰਗਰੇਜ਼–ਵਿਰੋਧੀ ਰੁਚੀ ਦਾ ਦੋਸ਼ ਨਹੀਂ ਲਾ ਸਕੇਗਾ। ਬੇਸ਼ਕ ਆਪਣੀ ਨਿਖੇੜ ਕਰ ਸੱਕਣ ਦੀ ਸਮਰੱਥਾ ਉਤੇ ਮੈਂ ਮਾਣ ਕਰਦਾ ਹਾਂ। ਮੈਂ ਉਹਨਾਂ ਦੀਆਂ ਕਈ ਗੱਲਾਂ ਦੀ ਧੰਨਵਾਦ ਸਹਿਤ ਨਕਲ ਕੀਤੀ ਹੈ। ਵਕਤ ਦੀ ਪਾਬੰਦੀ, ਘੱਟ ਬੋਲਣਾ, ਆਮ ਸਫ਼ਾਈ, ਸਵੈਧੀਨ ਸੋਚਣੀ, ਨਿਰਣਾ ਕਰ ਸੱਕਣਾ ਅਤੇ ਕਈ ਹੋਰ ਚੀਜ਼ਾਂ ਮੇਰੇ ਵਿਚ ਉਹਨਾਂ ਨਾਲ ਮੇਰੇ ਸੰਬੰਧਾਂ ਕਰਕੇ ਹਨ।[65]

ਮੇਰੀ ਕੌਮਪ੍ਰਸਤੀ ਏਨੀਂ ਸੰਕੀਰਣ ਨਹੀਂ ਕਿ ਮੈਂ..... (ਅੰਗਰੇਜ਼ਾਂ ਦੀ) ਮੁਸੀਬਤ ਨੂੰ ਵੀ ਮਹਿਸੂਸ ਨਾ ਕਰਾਂ ਜਾਂ ਇਸ ਉਤੇ ਖੁਸ਼ੀਆਂ ਮਨਾਵਾਂ। ਮੈਂ ਕਿਸੇ ਦੂਜੇ ਦੇਸ਼ ਦੀ ਖੁਸ਼ੀ ਦੀ ਕੁਰਬਾਨੀ ਦੇ ਕੇ ਆਪਣੇ ਦੇਸ਼ ਦੀ ਖੁਸ਼ੀ ਨਹੀਂ ਚਾਹੁੰਦਾ।[66]

ਮੇਰੇ ਵਿਚ ਕੋਈ ਕੌੜ ਨਹੀਂ। ਮੈਂ ਨੀਵੇਂ ਤੋਂ ਨੀਵੇਂ ਜਾਨਵਰ ਨਾਲ ਵੀ ਦੋਸਤੀ ਦਾ ਦਾਅਵਾ ਕਰਦਾ ਹਾਂ। ਤਾਂ ਫਿਰ ਅੰਗਰੇਜ਼ਾਂ ਨਾਲ ਕਿਉਂ ਨਾ ਕਰਾਂ ਜਿਨ੍ਹਾਂ ਨਾਲ ਅਸੀਂ ਇਕ ਸਦੀ ਤੋਂ ਵੱਧ ਸਮੇਂ ਤੋਂ, ਚੰਗੇ ਜਾਂ ਮਾੜੇ ਲਈ, ਜੁੜੇ ਹੋਏ ਹਾਂ, ਅਤੇ ਜਿਨ੍ਹਾਂ ਵਿਚੋਂ ਕੁਝ ਉਤੇ ਮੈਂ ਆਪਣੇ ਸਭ ਤੋਂ ਪਿਆਰੇ ਮਿੱਤਰ ਹੋਣ ਦਾ ਦਾਅਵਾ ਕਰਦਾ ਹਾਂ? ਤੁਸੀਂ (ਅੰਗਰੇਜ਼) ਦੇਖੋਗੇ ਕਿ ਮੈਂ ਸੌਖੀ ਜਿਹੀ ਪ੍ਰਸਤਾਵਨਾ ਹਾਂ, ਪਰ ਤੁਸੀਂ ਜੇ ਆਪਣੇ ਵੱਲ ਮੇਰੇ ਉਮਾਹ ਨਾਲ ਵੱਧਣ ਨੂੰ ਰੋਕ ਦਿਓਗੇ ਤਾਂ ਮੈਂ ਵਾਪਸ ਚਲਾ ਜਾਵਾਂਗਾ, ਕੌੜ ਵਿਚ ਨਹੀਂ, ਸਗੋਂ ਇਸ ਭਾਵਨਾ ਨਾਲ ਕਿ ਮੈਂ ਏਨਾਂ ਸ਼ੁੱਧ ਨਹੀਂ ਸਾਂ ਕਿ ਤੁਹਾਡੇ ਦਿਲਾਂ ਵਿਚ ਥਾਂ ਬਣਾ ਸਕਦਾ।[67]

ਅੰਗਰੇਜ਼ਾਂ ਲਈ ਮੇਰਾ ਪਿਆਰ ਆਪਣੇ ਲੋਕਾਂ ਲਈ ਮੇਰੇ ਪਿਆਰ ਦੇ ਬਰਾਬਰ ਹੈ। ਮੈਂ ਇਸ ਲਈ ਕਿਸੇ ਤਾਰੀਫ਼ ਦਾ ਦਾਅਵਾ ਨਹੀਂ ਕਰਦਾ, ਕਿਉਂਕਿ ਮੈਂ ਬਿਨ੍ਹਾਂ ਕਿਸੇ ਛੋਟ ਦੇ ਸਾਰੀ ਮਨੁੱਖਤਾ ਨੂੰ ਇਕੋ ਜਿੰਨਾਂ ਪਿਆਰ ਕਰਦਾ ਹਾਂ। ਇਹ ਮੋੜਵੇਂ ਪਿਆਰ ਦੀ ਮੰਗ ਨਹੀਂ ਕਰਦਾ। ਧਰਤੀ ਉਤੇ ਮੈਂ ਕਿਸੇ ਨੂੰ ਆਪਣਾ ਦੁਸ਼ਮਣ ਨਹੀਂ ਸਮਝਦਾ। ਇਹ ਮੇਰਾ ਮਤ ਹੈ।[68]

......ਕਿਸੇ ਭਾਰਤੀ ਨੇ ਅੰਗਰੇਜ਼ਾਂ ਨਾਲ ਏਨੀਂ ਮਿਲਵਰਤਣ ਨਹੀਂ ਕੀਤੀ ਹੋਵੇਗੀ, ਜਿੰਨੀਂ ਆਪਣੇ ਜਨਤਕ ਜੀਵਨ ਦੇ ਉਨੱਤੀ ਸਾਲਾਂ ਦੇ ਦੌਰਾਨ ਨਿਰੰਤਰ ਮੈਂ ਕੀਤੀ ਹੈ, ਅਜੇਹੀਆਂ ਹਾਲਤਾਂ ਦੇ ਹੁੰਦਿਆਂ ਹੋਇਆਂ ਵੀ ਜਿਹੜੀਆਂ ਹੋਰ ਕਿਸੇ ਵੀ ਆਦਮੀ ਨੂੰ ਬਾਗ਼ੀ ਬਣਾ ਸਕਦੀਆਂ ਹਨ.......

ਸਾਮਰਾਜ ਦੀ ਖਾਤਰ ਮੈਂ ਆਪਣੀ ਜ਼ਿੰਦਗੀ ਨੂੰ ਚਾਰ ਵਾਰੀ ਖਤਰੇ ਵਿਚ ਪਾ ਚੁੱਕਾ ਹਾਂ; ਬੋਅਰ ਜੰਗ ਦੇ ਦੌਰਾਨ ਜਦੋਂ ਮੈਂ ਐਮਬੂਲੈਂਸ ਕੋਰ ਦਾ ਇਨਚਾਰਜ ਸਾਂ, ਜਿਸ ਦੇ ਕੰਮ ਦਾ ਜਰਨੈਲ ਬੁੱਲਰ ਦੇ ਡਿਸਪੈਚਾਂ ਵਿਚ ਜ਼ਿਕਰ ਮਿਲਦਾ ਹੈ; ਨੈਟਲ ਵਿਚ ਜ਼ੂਲੂ ਬਗ਼ਾਵਤ ਸਮੇਂ, ਜਦੋਂ ਮੈਂ ਇਸੇ ਤਰ੍ਹਾਂ ਦੀ ਇਕ ਕੋਰ ਦਾ ਇਨਚਾਰਜ ਸਾਂ; ਪਿਛਲੀ ਜੰਗ ਦੇ ਸ਼ੁਰੂ ਹੋਣ ਸਮੇਂ, ਜਦੋਂ ਮੈਂ ਐਮਬੂਲੇਂਸ ਕੋਰ ਕਾਇਮ ਕੀਤੀ ਅਤੇ ਸਖਤ ਸਿਖਲਾਈ ਦੇ ਸਿੱਟੇ ਵਜੋਂ ਮੈਂ ਜ਼ਬਰਦਸਤ ਪਲੂਰਸੀ ਦਾ ਸ਼ਿਕਾਰ ਹੋ ਗਿਆ; ਅਤੇ ਅਖੀਰ ਵਿਚ, ਦਿੱਲੀ ਵਿਚ ਹੋਈ ਜੰਗੀ ਕਾਨਫਰੰਸ ਸਮੇਂ ਲਾਰਡ ਚੈਮਸਫੋਰਡ ਨਾਲ ਕੀਤੇ ਵਾਅਦੇ ਨੂੰ ਪੂਰਿਆਂ ਕਰਨ ਸਮੇਂ, ਮੈਂ ਖੇੜ੍ਹਾ ਜ਼ਿਲੇ ਵਿਚ ਆਪਣੇ ਆਪ ਨੂੰ ਭਰਤੀ ਦੀ ਏਨੀ ਗਰਮ ਮੁਹਿੰਮ ਵਿਚ ਲਾ ਦਿਤਾ, ਇਸ ਲਈ ਲੰਮੀਆਂ ਅਤੇ ਕਸ਼ਟਦਾਇਕ ਮਾਰਚਾਂ ਕਰਨੀਆਂ ਪੈਂਦੀਆਂ ਸਨ, ਜਿਸ ਨਾਲ ਮੈਨੂੰ ਮਰੋੜ ਲੱਗੇ ਜਿਹੜੇ ਲਗਭਗ ਜਾਨਲੇਵਾ ਸਾਬਤ ਹੋਏ। ਇਹ ਸਾਰਾ ਕੁਝ ਮੈਂ ਇਸ ਪੂਰਨ ਵਿਸ਼ਵਾਸ ਨਾਲ ਕੀਤਾ ਸੀ ਕਿ ਜੋ ਕੰਮ ਮੈਂ ਕਰ ਰਿਹਾ ਹਾਂ ਉਹ ਸਾਮਰਾਜ ਵਿਚ ਮੇਰੇ ਦੇਸ਼ ਲਈ ਜ਼ਰੂਰ ਇਕ ਬਰਾਬਰ ਦਾ ਰੁਤਬਾ ਬਣਾ ਦੇਵੇਗਾ।[69]

ਭਾਰਤ ਸਰਕਾਰ ਵਰਗੇ* ਬੰਦ ਇਜਾਰੇਦਾਰਾ ਸੰਗਠਨ ਵਿਚ ਮੌਲਿਕਤਾ ਕੋਈ ਹੋ ਨਹੀਂ ਸੀ ਸਕਦੀ। ਇਹ ਦੁਨੀਆ ਵਿਚ ਜਾਣੀ ਜਾਂਦੀ ਸਭ ਤੋਂ ਵੱਡੀ ਤਾਨਾਸ਼ਾਹੀ ਹੈ। ਲੋਕਤੰਤਰ ਸਿਰਫ਼ ਬਰਤਾਨੀਆ ਲਈ ਰਾਖਵਾਂ ਰਹਿਣ ਦਿਤਾ ਗਿਆ ਹੈ। ਅਤੇ ਜਦੋਂ ਇਹ ਦੂਜੀਆਂ ਕੌਮਾਂ ਦੇ ਲੱਖਾਂ ਲੋਕਾਂ ਉਪਰ ਰਾਜ ਕਰਦਾ ਅਤੇ ਉਹਨਾਂ ਦਾ ਸ਼ੋਸ਼ਣ ਕਰਦਾ ਹੈ ਤਾਂ ਇਹ ਪੂਰਤਨ ਬੁਰਾਈ ਬਣ ਜਾਂਦਾ ਹੈ। ਇਹ ਸਾਰੇ ਟਾਪੂ ਨੂੰ ਇਸ ਵਿਚਾਰ ਨਾਲ ਭ੍ਰਿਸ਼ਟ ਕਰ ਦੇਂਦਾ ਹੈ ਕਿ ਇਕ ਪ੍ਰਬੁੱਧ ਲੋਕਤੰਤਰ ਲਈ ਇਹੋ ਜਿਹਾ ਸ਼ੋਸ਼ਣ ਸਭ ਤੋਂ ਚੰਗੀ ਚੀਜ਼ ਹੈ ਜੋ ਇਹ ਕਰ ਸਕਦਾ ਹੈ। ਇਹ ਬੁਨਿਆਦੀ ਤੱਥ ਯਾਦ ਰੱਖਣਾ ਚੰਗਾ ਰਹੇਗਾ, ਜੇ ਮੈਂ ਇਸ ਬਾਰੇ ਠੀਕ ਜਾਇਜ਼ਾ ਲਿਆ ਹੈ ਤਾਂ। ਜੇ ਅਸੀਂ ਫੌਰੀ ਮਸਲਾ ਨਜਿੱਠਣ ਵੇਲੇ ਇਹ ਗੱਲ ਸਮਝ ਜਾਈਏ, ਤਾਂ ਮੌਜੂਦਾ ਐਕਟਰਾਂ ਨਾਲ ਅਸੀਂ ਸਹਿਣਸ਼ੀਲਤਾ ਨਾਲ ਪੇਸ਼ ਆਵਾਂਗੇ। ਇਥੇ ਬੁਰਾਈ ਨਾਲ ਸਹਿਣਸ਼ੀਲ ਹੋਣ ਦਾ ਬੁਲਾਵਾ ਨਹੀਂ ਦਿਤਾ ਜਾ ਰਿਹਾ। ਇਹ ਨਿਖੇੜ ਸਾਨੂੰ ਬਦੀ ਨਾਲ ਨਜਿੱਠਣ ਦੇ ਵਧੇਰੇ ਚੰਗੀ ਤਰਾਂ ਸਮਰੱਥ ਬਣਾਇਗਾ।[70]

ਕਿਸੇ ਵੀ ਦੋਸਤ ਦਾ ਜਿਹੜਾ ਸੱਚਾ ਦੋਸਤ ਹੋਵੇ ਅਤੇ ਜਿਹੜਾ ਸੇਵਾ–ਭਾਵਨਾ ਨਾਲ ਆਉਂਦਾ ਹੈ ਨਾ ਕਿ ਉੱਚੇ ਦਰਜੇ ਦੇ ਵਿਅਕਤੀ ਵਾਂਗ, ਲਾਜ਼ਮੀ ਤੌਰ ਉਤੇ ਸੁਆਗਤ ਹੋਵੇਗਾ।

---

* 1947 ਤੋਂ ਪਹਿਲਾਂ

ਭਾਰਤ ਨੂੰ ਜਦੋਂ ਇਹ ਆਪਣੇ ਪੈਰਾਂ ਉਤੇ ਹੁੰਦਾ ਹੈ, ਇਹੋ ਜਿਹੀ ਹਰ ਸਹਾਇਤਾ ਦੀ ਲੋੜ ਹੋਵੇਗੀ। ਅੰਗਰੇਜ਼ਾਂ ਉੱਪਰ ਬੇਵਿਸ਼ਵਾਸੀ .....ਮੌਜੂਦ ਹੈ। ਇਹ ਖਤਮ ਨਹੀ ਹੋਣ ਲੱਗੀ ਭਾਵੇਂ ਤੁਸੀਂ ਭਾਰਤੀ ਵਿਦਿਆਰਥੀਆਂ ਨੂੰ ਇੰਗਲੈਂਡ ਭੇਜ ਦਿਓ। ਤੁਹਾਡੇ ਲਈ ਇਹ ਸਮਝਣਾ ਜ਼ਰੂਰੀ ਹੈ ਅਤੇ ਇਸਨੂੰ ਮੰਨ ਕੇ ਚਲੋ। ਇਸ ਦੀਆਂ ਜੜ੍ਹਾਂ ਇਤਿਹਾਸ ਵਿਚ ਹਨ।[71]

...... ਹੁਣ ਤੱਕ ਭਾਰਤੀਆਂ ਨੇ ਅੰਗਰੇਜ਼ਾਂ ਨੂੰ ਸਿਰਫ਼ ਹਾਕਮ ਕੌਮ ਦੇ ਮੈਂਬਰ ਵਜੋਂ ਜਾਣਿਆ ਹੈ–ਜਿਹੜੇ ਨੱਕ–ਚੜ੍ਹੇ ਹੁੰਦੇ ਹਨ ਜਦੋਂ ਸਰਪ੍ਰਸਤੀ ਨਹੀਂ ਕਰ ਰਹੇ ਹੁੰਦੇ। ਆਮ ਆਦਮੀ ਇਹੋ ਜਿਹੇ ਅੰਗਰੇਜ਼ ਅਤੇ ਚੰਗੇ, ਸਨਿਮਰ ਯੂਰਪੀਨ ਵਿਚਕਾਰ ਪੁਰਾਣੀ ਕਿਸਮ ਦੇ ਸਾਮਰਾਜ਼ ਕਾਇਮ ਕਰਨ ਵਾਲੇ ਅੰਗਰੇਜ਼ ਜਿਸ ਨੂੰ ਉਹ ਜਾਣਦਾ ਹੈ ਅਤੇ ਨਵੀਂ ਤਰ੍ਹਾਂ ਦੇ ਅੰਗਰੇਜ਼ ਵਿਚਕਾਰ ਜਿਹੜਾ ਹੁਣ ਹੋਂਦ ਵਿਚ ਆ ਰਿਹਾ ਹੈ ਅਤੇ ਆਪਣੇ ਪੂਰਵਜਾਂ ਵਲੋਂ ਕੀਤੇ ਗਏ ਗ਼ਲਤ ਕੰਮਾਂ ਦੀ ਤਲਾਫ਼ੀ ਕਰਨ ਲਈ ਕਾਹਲਾ ਪੈ ਰਿਹਾ ਹੈ, ਕੋਈ ਨਿਖੇੜ ਨਹੀਂ ਕਰਦਾ।[72]

## ਨਵਾਂ ਕਾਂਡ

ਮੈਂ ਇਹ ਨਹੀਂ ਭੁੱਲ ਸਕਦਾ ਕਿ ਭਾਰਤ ਨਾਲ ਬਰਤਾਨੀਆਂ ਦੇ ਸੰਬੰਧਾਂ ਦੀ ਕਹਾਣੀ ਪੂਰੇ ਨਾ ਕੀਤੇ ਗਏ ਵਾਅਦਿਆਂ ਅਤੇ ਮਾਯੂਸ ਉਮੀਦਾਂ ਦਾ ਦੁਖਾਂਤ ਹੈ। ਸਾਨੂੰ ਆਪਣਾ ਮਨ ਖੁੱਲ੍ਹਾ ਰੱਖਣਾ ਚਾਹੀਦਾ ਹੈ। ਸੱਚ ਦਾ ਖੋਜੀ ਆਪਣੇ ਵਿਰੋਧੀ ਦੇ ਬਿਆਨ ਨੂੰ ਵਿਸ਼ਵਾਸ ਦੇ ਅਯੋਗ ਸਮਝਣ ਨਾਲ ਕੋਈ ਵੀ ਗੱਲ ਸ਼ੁਰੂ ਨਹੀਂ ਕਰੇਗਾ। ਇਸ ਲਈ ਮੈਂ ਆਸਵੰਦ ਹਾਂ, ਅਤੇ ਬੇਸ਼ਕ, ਕਈ ਵੀ ਜ਼ਿਮੇਵਾਰ ਭਾਰਤੀ ਕਿਸੇ ਹੋਰ ਤਰ੍ਹਾਂ ਮਹਿਸੂਸ ਨਹੀਂ ਕਰਦਾ। ਇਸ ਵਾਰੀ ਮੇਰਾ ਵਿਸ਼ਵਾਸ ਹੈ ਕਿ ਅੰਗਰੇਜ਼ ਗੰਭੀਰ ਹਨ। ਪਰ (ਸਵੈਧੀਨਤਾ ਦੀ) ਪੇਸ਼ਕਸ਼ ਅਚਨਚੇਤ ਹੋਈ ਹੈ......

ਕੌੜ ਦਾ ਤੂਫਾਨ ਤੇਜ਼ ਹੋ ਚੁੱਕਾ ਹੈ ਅਤੇ ਆਤਮਾ ਲਈ ਇਹ ਚੰਗੀ ਗੱਲ ਨਹੀਂ। ..... ਇਹ ਨਾ ਸਿਰਫ਼ ਭਾਰਤ ਦੇ ਅਤੇ ਬਰਤਾਨੀਆਂ ਦੇ ਇਤਿਹਾਸ ਵਿਚ ਹੀ ਸਗੋਂ ਸਾਰੀ ਦੁਨੀਆ ਦੇ ਇਤਿਹਾਸ ਵਿਚ ਇਕ ਮੀਲ–ਪੱਥਰ ਹੈ........[73]

### ਕੌਮਾਂ ਦੀ ਕਾਮਨਵੈਲਥ

ਭਾਰਤ ਦੀ ਸਭ ਤੋਂ ਵੱਡੀ ਸ਼ਾਨ ਇਸ ਗੱਲ ਵਿਚ ਨਹੀਂ ਹੋਵੇਗੀ ਕਿ ਇਹ ਅੰਗਰੇਜ਼ਾਂ ਨੂੰ ਆਪਣੇ ਕੱਟੜ ਦੁਸ਼ਮਣ ਸਮਝੇ ਜਿਹੜੇ ਪਹਿਲਾ ਮੌਕਾ ਮਿਲਣ ਉਤੇ ਭਾਰਤ ਤੋਂ ਬਾਹਰ ਕੱਢੇ ਜਾਣ ਦੇ ਹੀ ਯੋਗ ਹਨ, ਸਗੋਂ ਇਸ ਗੱਲ ਵਿਚ ਹੈ ਕਿ ਉਹਨਾਂ ਨੂੰ ਸਾਮਰਾਜ ਦੀ ਥਾਂ, ਜਿਸ ਦੀ ਬੁਨਿਆਦ ਧਰਤੀ ਉਪਰਲੀਆਂ ਵਧੇਰੇ ਕਮਜ਼ੋਰ ਜਾਂ ਅਵਿਕਸਤ ਕੌਮਾਂ ਅਤੇ ਨਸਲਾਂ ਦੇ ਸ਼ੋਸ਼ਣ ਉਪਰ ਅਤੇ ਇਸ ਲਈ ਅੰਤਮ ਤੌਰ ਉਤੇ ਤਾਕਤ ਉਪਰ ਹੈ, ਕੌਮਾਂ ਦੀ ਇਕ ਨਵੀਂ ਕਾਮਨਵੈਲਥ ਵਿਚ ਦੋਸਤ ਅਤੇ ਪਿਆਰ ਬਣਾ ਲਿਆ ਜਾਵੇ।[74]

ਐਂਡਰਿਊਜ਼ ਨੇ ਮੈਨੂੰ ਬਾਦਸ਼ਾਹ–ਸਮਰਾਟ ਦੀ ਮਹੱਤਤਾ ਸਮਝਾਈ। ਬਰਤਾਨਵੀ ਬਾਦਸ਼ਾਹ ਡੁਮੀਨੀਅਨਾਂ ਵਿਚ ਵੀ ਬਾਦਸ਼ਾਹ ਹੈ, ਪਰ ਭਾਰਤ ਵਿਚ ਉਹ ਸਮਰਾਟ ਹੈ। ਸਿਰਫ਼ ਭਾਰਤ ਹੀ ਸਾਮਰਾਜ ਬਣਾਉਂਦਾ ਹੈ। ਡੁਮੀਨੀਅਨਾਂ ਵਿਚ ਤੁਹਾਡੇ (ਬਰਾਤਨਵੀ ਲੋਕਾਂ ਦੇ) ਚਚੇਰੇ ਫੁਫੇਰੇ ਵੱਸੇ ਹੋਏ ਹਨ। ਪਰ ਅਸੀਂ ਭਾਰਤੀ, ਆਪਣੇ ਵੱਖਰੇ ਸਭਿਆਚਾਰ ਅਤੇ ਪ੍ਰੰਪਰਾਵਾਂ ਨਾਲ ਕਦੀ ਵੀ ਬਰਾਤਨਵੀ ਪਰਿਵਾਰ ਨਾਲ ਸੰਬੰਧਤਿ ਨਹੀਂ ਹੋ ਸਕਦੇ। ਅਸੀਂ ਕੌਮਾਂ ਦੇ ਸੰਸਾਰ–

ਵਿਆਪੀ ਪਰਿਵਾਰ ਨਾਲ ਸੰਬੰਧਿਤ ਹੋ ਸਕਦੇ ਹਾਂ, ਪਰ ਉਸ ਲਈ ਪਹਿਲਾਂ ਜ਼ਰੂਰੀ ਹੈ ਕਿ ਅਸੀਂ ਪਰਾਧੀਨ ਨਾ ਰਹੀਏ। ਇਸ ਲਈ ਮੈਂ ਆਪਣੇ ਅੱਗੇ ਸਵੈਧੀਨਤਾ ਪ੍ਰਾਪਤ ਕਰਨ ਦਾ ਨਿਸ਼ਾਨਾ ਰੱਖ ਲਿਆ ਹੈ।......

ਅੰਗਰੇਜ਼ਾਂ ਨੂੰ ਬਾਣੀਏ ਨਹੀਂ, ਬ੍ਰਾਹਮਣ ਬਨਣਾ ਸਿੱਖਣਾ ਚਾਹੀਦਾ ਹੈ। ਮੈ ਵਿਆਖਿਆ ਕਰ ਦੇਵਾਂ, ਬਾਣੀਆਂ ਵਪਾਰੀ ਹੁੰਦਾ ਹੈ, ਜਿਵੇਂ ਨੈਪੋਲੀਅਨ ਨੇ ਕਿਹਾ ਸੀ, ਦੁਕਾਨਦਾਰ ਹੁੰਦਾ ਹੈ। ਬ੍ਰਾਹਮਣ ਅਜੇਹਾ ਮਨੁੱਖ ਹੁੰਦਾ ਹੈ ਜਿਹੜਾ ਏਨਾਂ ਕੁ ਸਿਆਣਾ ਹੁੰਦਾ ਹੈ ਕਿ ਜਿੰਦਗੀ ਦੀਆਂ ਪਦਾਰਥਕ ਕਦਰਾਂ ਨਾਲੋਂ ਨੈਤਿਕ ਕਦਰਾਂ ਨੂੰ ਉੱਚਾ ਰੁਤਬਾ ਦੇਵੇ।...... ਅੰਗਰੇਜ਼ਾਂ ਨੇ ਅਜੇ ਬਰਤਾਨਵੀ ਬ੍ਰਾਹਮਣੀ ਸਪਿਰਿਟ ਪੈਦਾ ਕਰਨੀ ਹੈ।.......

ਜੇ ਭਾਰਤ ਸਵੈਧੀਨਤਾ ਦੀ ਲੋਅ ਮਹਿਸੂਸ ਕਰਨ ਲੱਗ ਪੈਂਦਾ ਹੈ, ਤਾਂ ਉਹ ਆਪਣੀ ਆਜ਼ਾਦ ਮਰਜ਼ੀ ਨਾਲ ਹੀ ਸ਼ਾਇਦ ਇਹੋ ਜਿਹੀ (ਬਰਤਾਨੀਆਂ ਨਾਲ ਰੱਖਿਆਤਮਕ ਦੋਸਤੀ ਵਾਲੀ) ਸੰਧੀ ਕਰ ਲਵੇ। ਭਾਰਤ ਅਤੇ ਬਰਤਾਨੀਆਂ ਵਿਚਕਾਰ ਆਪ ਮੁਹਾਰੀ ਮਿੱਤਰਤਾ ਫਿਰ ਦੂਜੀਆਂ ਤਾਕਤਾਂ ਤੱਕ ਵੀ ਪਸਾਰੀ ਜਾ ਸਕਦੀ ਹੈ ਅਤੇ, ਉਹਨਾਂ ਵਿਚਕਾਰ ਇਹਨਾਂ ਦੇ ਹੱਥ ਸੰਤੁਲਨ ਹੋਵੇਗਾ, ਕਿਉਂਕਿ ਸਿਰਫ਼ ਇਹਨਾਂ ਕੋਲ ਹੀ ਨੈਤਿਕ ਸ਼ਕਤੀ ਹੋਵਗੀ। ਇਸ ਸੁਪਨੇ ਨੂੰ ਸਾਕਾਰ ਹੋਇਆ ਦੇਖਣ ਲਈ, ਮੈਂ 125 ਸਾਲ ਤੱਕ ਜਿਊਣਾ ਚਾਹੁੰਦਾ ਹਾਂ।[75]

## 67 ਰਾਮਰਾਜ

ਰਾਮਰਾਜ ਤੋਂ ਮੇਰਾ ਭਾਵ ਹਿੰਦੂ ਰਾਜ ਨਹੀਂ। ਰਾਮਰਾਜ ਤੋਂ ਮੇਰਾ ਮਤਲਬ ਰੱਬੀ ਰਾਜ, ਪਰਮਾਤਮਾ ਦੀ ਬਾਦਸ਼ਾਹਤ ਹੈ। ਮੇਰੇ ਲਈ ਰਾਮ ਅਤੇ ਰਹੀਮ ਇਕੋ ਚੀਜ਼ ਹਨ। ਮੈਂ ਹੋਰ ਕੋਈ ਪਰਮਾਤਮਾ ਨਹੀਂ ਮੰਨਦਾ ਸਿਵਾਇ ਸੱਚ ਅਤੇ ਇਨਸਾਫ਼ ਦੇ ਇਕੋ ਇਕ ਪਰਮਾਤਮਾ ਦੇ।

ਮੇਰੀ ਕਲਪਨਾ ਦਾ ਰਾਮ ਕਦੀ ਇਸ ਧਰਤੀ ਉਤੇ ਰਿਹਾ ਹੋਵੇ ਜਾਂ ਨਾ, ਰਾਮਰਾਜ ਦਾ ਪੁਰਾਤਨ ਆਦਰਸ਼ ਨਿਰਸੰਦੇਹ ਸੱਚੇ ਲੋਕਤੰਤਰ ਵਾਲਾ ਆਦਰਸ਼ ਹੈ ਜਿਸ ਵਿਚ ਨੀਵੇਂ ਤੋਂ ਨੀਵੇਂ ਸ਼ਹਿਰੀ ਨੂੰ ਵੀ ਯਕੀਨ ਹੋ ਸਕਦਾ ਸੀ ਕਿ ਉਸਨੂੰ ਲੰਮੇਂ ਚੌੜੇ ਅਤੇ ਮਹਿੰਗੇ ਮੁਕੱਦਮੇ ਵਿਚ ਪੈਣ ਤੋਂ ਬਿਨ੍ਹਾਂ ਜਲਦੀ ਇਨਸਾਫ਼ ਮਿਲੇਗਾ। ਕਵੀ ਨੇ ਤਾਂ ਇਥੋਂ ਤਕ ਲਿਖਿਆ ਹੈ ਕਿ ਰਾਮਰਾਜ ਵਿਚ ਕੁੱਤੇ ਨੂੰ ਵੀ ਇਨਸਾਫ਼ ਮਿਲਦਾ ਸੀ।[76]

ਮੇਰੇ ਸੁਪਨੇ ਦਾ ਰਾਮਰਾਜ ਰਾਜੇ ਅਤੇ ਫ਼ਕੀਰ ਦੇ ਇਕੋ ਜਿੰਨੇਂ ਹੱਕਾਂ ਨੂੰ ਯਕੀਨੀ ਬਣਾਉਂਦਾ ਹੈ।[77]

### ਸਵੈਧੀਨਤਾ ਦੀ ਪਰਿਭਾਸ਼ਾ

ਰਾਜਸੀ ਆਜ਼ਾਦੀ ਤੋਂ ਮੇਰਾ ਮਤਲਬ ਬਰਤਾਨੀਆ ਦੇ ਹਾਊਸ ਆਫ਼ ਕਾਮਨਜ਼ ਦੀ, ਜਾਂ ਰੂਸ ਵਿਚਲੇ ਸੋਵੀਅਤ ਰਾਜ ਦੀ, ਜਾਂ ਇਟਲੀ ਦੇ ਫਾਸਿਸਟ ਰਾਜ ਦੀ ਜਾਂ ਜਰਮਨੀ ਦੀ ਨਾਜ਼ੀ ਹਕੂਮਤ ਦੀ ਨਕਲ ਕਰਨਾ ਨਹੀਂ। ਉਹਨਾਂ ਦੇ ਆਪਣੀ ਆਪਣੀ ਪ੍ਰਤਿਭਾ ਨੂੰ ਸੂਤ ਬੈਠਦੇ ਪ੍ਰਬੰਧ ਹਨ। ਸਾਨੂੰ ਆਪਣੀ ਪ੍ਰਤਿਭਾ ਨੂੰ ਸੂਤ ਬੈਠਦਾ ਨਿਸ਼ਾਨ ਕਾਇਮ ਕਰਨਾ ਚਾਹੀਦਾ ਹੈ। ਇਹ ਕੀ ਹੋਵੇਗਾ, ਇਹ ਮੇਰੇ ਦੱਸਣ ਤੋਂ ਬਾਹਰੀ ਗੱਲ ਹੈ। ਮੈਂ ਇਸਨੂੰ ਰਾਮਰਾਜ ਕਿਹਾ ਹੈ, ਅਰਥਾਤ, ਨਿਰੋਲ ਨੈਤਿਕ ਅਧਿਕਾਰਿਤਾ ਉਤੇ ਆਧਾਰਿਤ ਲੋਕਾਂ ਦੀ ਖੁਦਮੁਖਤਾਰੀ।[78]

ਦੋਸਤਾਂ ਨੇ ਮੁੜ ਮੁੜ ਕੇ ਮੈਨੂੰ ਸਵੈਧੀਨਤਾ ਦੀ ਪਰਿਭਾਸ਼ਾ ਦੇਣ ਲਈ ਵੰਗਾਰਿਆ ਹੈ। ਦੁਹਰਾਅ ਦਾ ਖਤਰਾ ਮੁੱਲ ਲੈ ਕੇ ਵੀ, ਮੈਂ ਜ਼ਰੂਰ ਕਹਾਂਗਾ ਕਿ ਮੇਰੇ ਸੁਪਨਿਆਂ ਦੀ ਸਵੈਧੀਨਤਾ ਦਾ ਅਰਥ ਰਾਮਰਾਜ ਹੈ, ਅਰਥਾਤ ਧਰਤੀ ਉਤੇ ਪਰਮਾਤਮਾ ਦੀ ਬਾਦਸ਼ਾਹਤ ਹੈ। ਮੈਨੂੰ ਨਹੀਂ ਪਤਾ ਸੁਰਗਾਂ ਵਿਚ ਇਹ ਕਿਸ ਤਰ੍ਹਾਂ ਦਾ ਹੋਵੇਗਾ। ਦੂਰ ਦੇ ਦ੍ਰਿਸ਼ ਬਾਰੇ ਜਾਨਣ ਦੀ ਮੇਰੀ ਕੋਈ ਇੱਛਾ ਨਹੀਂ। ਜੇ ਵਰਤਮਾਨ ਕਾਫ਼ੀ ਆਕਰਸ਼ਕ ਹੈ, ਤਾਂ ਭਵਿੱਖ ਬਹੁਤਾ ਵੱਖਰਾ ਨਹੀਂ ਹੋ ਸਕਦਾ।[79]

## ਕੋਈ ਜ਼ਬਰਦਸਤੀ ਨਹੀਂ

ਰਾਮਰਾਜ ਬਾਰੇ ਮੇਰੇ ਸੰਕਲਪ ਵਿਚ ਬਰਤਾਨਵੀ ਫ਼ੌਜ ਦੀ ਥਾਂ ਕਬਜ਼ੇ ਦੀ, ਕੌਮੀ ਫ਼ੌਜ ਵਲੋਂ ਥਾਂ ਲੈਣਾ ਸ਼ਾਮਲ ਨਹੀਂ। ਕਿਸੇ ਦੇਸ਼ ਦੀ ਹਕੂਮਤ ਭਾਵੇਂ ਉਸਦੀ ਆਪਣੀ ਕੌਮੀ ਫ਼ੌਜ ਹੀ ਚਲਾ ਰਹੀ ਹੋਵੇ, ਉਹ ਨੈਤਿਕ ਤੌਰ ਉਤੇ ਆਜ਼ਾਦ ਨਹੀਂ ਹੋ ਸਕਦਾ ਅਤੇ, ਇਸ ਲਈ, ਇਹਦਾ ਅਖਾਉਤੀ ਕਮਜ਼ੋਰ ਤੋਂ ਕਮਜ਼ੋਰ ਮੈਂਬਰ ਆਪਣੀ ਵਧ ਤੋਂ ਵਧ ਪੂਰਨ ਨੈਤਿਕ ਤਕ ਕਦੀ ਨਹੀਂ ਪੁਜ ਸਕਦਾ।[80]

ਅਨਿਆਈ ਨਾਬਰਾਬਰੀਆਂ ਦੀ ਮੌਜੂਦਾ ਅਵਸਥਾ ਵਿਚ ਕੋਈ ਰਾਮਰਾਜ ਨਹੀਂ ਹੋ ਸਕਦਾ, ਜਿਸ ਵਿਚ ਕੁਝ ਤਾਂ ਧਨ ਨਾਲ ਆਫ਼ਰੇ ਹੋਏ ਹਨ ਅਤੇ ਜਨਤਾ ਨੂੰ ਖਾਣ ਲਈ ਵੀ ਕਾਫ਼ੀ ਨਹੀਂ ਮਿਲਦਾ।...... ਸੋਸ਼ਲਿਸਟਾਂ ਅਤੇ ਹੋਰਨਾਂ ਪ੍ਰਤਿ ਮੇਰਾ ਵਿਰੋਧ ਕਿਸੇ ਸਥਾਈ ਸੁਧਾਰ ਨੂੰ ਲਿਆਉਣ ਦੇ ਸਾਧਨ ਵਜੋਂ ਹਿੰਸਾ ਦੀ ਆਲੋਚਨਾ ਕਰਨ ਵਿਚ ਪਾਇਆ ਜਾਂਦਾ ਹੈ।[81]

ਮੈਂ ਨਿਰਵਾਨ ਦੀ ਤੁਲਨਾ ਰਾਮਰਾਜ ਜਾਂ ਧਰਤੀ ਉਤੇ ਅਰਸ਼ਾਂ ਦੀ ਬਾਦਸ਼ਾਹਤ ਨਾਲ ਕਰਦਾ ਹਾਂ।....... ਬਰਤਾਨਵੀ ਸੱਤਾ ਦੀ ਵਾਪਸੀ ਦਾ ਮਤਲਬ ਰਾਮਰਾਜ ਨਹੀਂ। ਇਹ ਕਿਵੇਂ ਆ ਸਕਦਾ ਹੈ ਜਦ ਕਿ ਅਹਿੰਸਾ ਦੇ ਪਰਦੇ ਹੇਠ ਅਸੀਂ ਸਾਰਾ ਸਮਾਂ ਆਪਣੇ ਦਿਲਾਂ ਵਿਚ ਹਿੰਸਾ ਪਾਲਦੇ ਰਹੇ ਹਾਂ?[82]

ਮੇਰਾ ਹਿੰਦੂ ਮਤ ਮੈਨੂੰ ਸਾਰੇ ਧਰਮਾਂ ਦਾ ਸਤਿਕਾਰ ਕਰਨਾ ਸਿਖਾਉਂਦਾ ਹੈ। ਇਸੇ ਵਿਚ ਹੀ ਰਾਮਰਾਜ ਦਾ ਭੇਤ ਲੁਕਿਆ ਹੋਇਆ ਹੈ।[83]

ਜੇ ਤੁਸੀਂ ਰਾਮਰਾਜ ਦੇ ਰੂਪ ਵਿਚ ਪਰਮਾਤਮਾ ਨੂੰ ਦੇਖਣਾ ਚਾਹੁੰਦੇ ਹੋ, ਤਾਂ ਇਸਦੀ ਪਹਿਲੀ ਲੋੜ ਆਪਣੇ ਅੰਦਰ ਝਾਤੀ ਮਾਰਨਾ ਹੈ। ਤੁਹਾਨੂੰ ਆਪਣੇ ਨੁਕਸ ਹਜ਼ਾਰ ਗੁਣਾ ਵਧਾ ਕੇ ਦੇਖਣੇ ਪੈਣਗੇ ਅਤੇ ਆਪਣੇ ਗੁਆਂਢੀ ਦੇ ਨੁਕਸਾਂ ਵਲੋਂ ਅੱਖਾਂ ਮੀਟਣੀਆਂ ਪੈਣਗੀਆਂ। ਅਸਲੀ ਤਰੱਕੀ ਦਾ ਇਹੀ ਇਕੋ ਇਕ ਰਸਤਾ ਹੈ।[84]

# 68 ਕਸ਼ਮੀਰ

## ਮਸਲਾ ਅਤੇ ਹਲ

ਸਥਿਤੀ ਕੀ ਹੈ? ਇਹ ਕਿਹਾ ਜਾਂਦਾ ਹੈ ਕਿ ਅਫ਼ਰੀਕੀਆਂ ਆਦਿ ਤੋਂ ਮਿਲ ਕੇ ਬਣੀ, ਯੋਗ ਅਫ਼ਸਰਾਂ ਦੀ ਅਗਵਾਈ ਹੇਠ, ਬਾਗ਼ੀ ਫ਼ੌਜ ਸਿਰੀਨਗਰ ਉਤੇ ਚੜ੍ਹਾਈ ਕਰ ਰਹੀ ਸੀ, ਰਸਤੇ ਵਿਚ ਆਉਂਦੇ ਪਿੰਡਾਂ ਨੂੰ ਸਾੜ ਅਤੇ ਲੁੱਟ ਰਹੀ ਸੀ, ਬਿਜਲੀਘਰ ਵੀ ਤਬਾਹ ਕਰੀ ਜਾ ਰਹੀ

ਸੀ ਅਤੇ ਇਸ ਤਰ੍ਹਾਂ ਸਿਰੀਨਗਰ ਵਿਚ ਹਨੇਰਾ ਕਰ ਰਹੀ ਸੀ। ਇਹ ਵਿਸ਼ਵਾਸ ਕਰਨਾ ਮੁਸ਼ਕਲ ਹੈ ਕਿ ਪਾਕਿਸਤਾਨ ਸਰਕਾਰ ਦੀ ਕਿਸੇ ਨਾ ਕਿਸੇ ਸ਼ਹਿ ਤੋਂ ਬਿਨ੍ਹਾਂ ਇਹ ਫ਼ੌਜਾਂ ਦਾਖਲ ਹੋ ਸਕਦੀਆਂ ਸਨ। ਮੇਰੇ ਕੋਲ ਕਾਫ਼ੀ ਤੱਥ ਨਹੀਂ ਹਨ ਕਿ ਮੈਂ ਇਸ ਮਾਮਲੇ ਦੇ ਠੀਕ ਗ਼ਲਤ ਹੋਣ ਬਾਰੇ ਨਿਰਣਾ ਕਰ ਸਕਾਂ। ਨਾ ਹੀ ਮੇਰਾ ਮੰਤਵ ਲਈ ਇਹ ਜ਼ੂਰਰੀ ਹੈ। ਮੈਨੂੰ ਤਾਂ ਬੱਸ ਇਹ ਪਤਾ ਹੈ ਕਿ ਸੰਘੀ ਸਰਕਾਰ ਵਲੋਂ ਜਲਦੀ ਨਾਲ, ਭਾਵੇਂ ਮੁੱਠੀ ਕੁ ਭਰ ਹੀ, ਫ਼ੌਜਾਂ ਸਿਰੀਨਗਰ ਭਿਜਵਾਇਆ ਜਾਣਾ ਠੀਕ ਸੀ। ਇਸ ਨਾਲ ਇਸ ਹੱਦ ਤੱਕ ਹਾਲਤ ਜ਼ਰੂਰ ਬਚਾਅ ਵਾਲੀ ਹੋ ਜਾਇਗੀ ਕਿ ਕਸ਼ਮੀਰੀਆਂ ਵਿਚ ਵਿਸ਼ਵਾਸ ਜਾਗ ਜਾਇਗਾ।........ ਸਿੱਟਾ ਪਰਮਾਤਮਾ ਦੇ ਹੱਥ ਹੈ। ਆਦਮੀ ਤਾਂ ਕਰ ਜਾਂ ਮਰ ਹੀ ਸਕਦੇ ਹਨ। ਮੈਂ ਇਕ ਅਥਰੂ ਵੀ ਨਹੀਂ ਵਹਾਵਾਂਗਾ ਜੇ ਛੋਟੀ ਜਿਹੀ ਯੂਨੀਅਨ੍ਹ ਫ਼ੌਜ, ਸਪਾਰਟਨਾਂ ਵਾਂਗ, ਕਸ਼ਮੀਰ ਦੀ ਰਾਖੀ ਕਰਦੀ ਹੋਈ ਸਾਰੀ ਦੀ ਸਾਰੀ ਮਾਰੀ ਜਾਂਦੀ ਹੈ। ਨਾ ਹੀ ਮੈਂ ਬੁਰਾ ਮਨਾਵਾਂਗਾ ਜੇ ਮੁਸਲਿਮ, ਹਿੰਦੂ ਅਤੇ ਸਿੱਖ ਕਾਮਰੇਡ, ਮਰਦ ਔਰਤਾਂ, ਕਸ਼ਮੀਰ ਦੀ ਰਾਖੀ ਕਰਦਿਆਂ ਆਪਣੇ ਮੋਰਚੇ ਉਤੇ ਮਾਰੇ ਜਾਂਦੇ ਹਨ। ਇਹ ਬਾਕੀ ਦੇ ਭਾਰਤ ਲਈ ਸ਼ਾਨਦਾਰ ਮਿਸਾਲ ਹੋਵੇਗੀ। ਇਹੋ ਜਿਹੀ ਬਹਾਦਰਾਨਾ ਰਖਿਆ ਸਾਰੇ ਭਾਰਤ ਨੂੰ ਜਾਗ ਲਾ ਦੇਵੇਗੀ ਅਤੇ ਅਸੀਂ ਭੁੱਲ ਜਾਵਾਂਗੇ ਕਿ ਹਿੰਦੂ, ਮੁਸਲਿਮ ਅਤੇ ਸਿੱਖ ਕਦੀ ਦੁਸ਼ਮਣ ਵੀ ਹੁੰਦੇ ਸਨ।[85]

ਮੈਨੂੰ ਇਹ ਦੇਖ ਕੇ ਹੈਰਾਨੀ ਹੋਈ ਹੈ ਕਿ ਪਾਕਿਸਤਾਲ ਸਰਕਾਰ ਯੂਨੀਅਨ ਵਲੋਂ ਮਾਮਲੇ ਨੂੰ ਸੰਯੁਕਤ ਰਾਸ਼ਟਰ ਅੱਗੇ ਪੇਸ਼ ਕੀਤੇ ਜਾਣ ਦੀ ਅਤੇ ਪਾਕਿਸਤਾਨ ਉਤੇ ਇਹ ਦੋਸ਼ ਲਾਏ ਜਾਣ ਦੀ ਯਥਾਰਥਕਤਾ ਨੂੰ ਗ਼ਲਤ ਦੱਸ ਰਹੀ ਹੈ ਕਿ ਧਾੜਵੀਆਂ ਵਲੋਂ ਕਸ਼ਮੀਰ ਉਤੇ ਹਮਲੇ ਵਿਚ ਪਾਕਿਸਤਾਨ ਦਾ ਹੱਥ ਹੈ। ਨਿਰੇ ਇਨਕਾਰਾਂ ਨਾਲ ਕੋਈ ਫ਼ਰਕ ਨਹੀਂ ਪੈਂਦਾ। ਕਸ਼ਮੀਰ ਦੀ ਮਦਦ ਲਈ ਜਾਣਾ ਭਾਰਤੀ ਯੂਨੀਅਨ ਦਾ ਫ਼ਰਜ਼ ਬਣ ਜਾਂਦਾ ਸੀ ਜਦੋਂ ਕਸ਼ਮੀਰ ਨੇ ਹਮਲਾਵਰਾਂ ਨੂੰ ਬਾਹਰ ਕੱਢਣ ਵਿਚ ਇਸ ਦੀ ਸਹਾਇਤਾ ਮੰਗੀ, ਅਤੇ ਪਾਕਿਸਤਾਨ ਦਾ ਇਹ ਫ਼ਰਜ਼ ਬਣਦਾ ਸੀ ਕਿ ਯੂਨੀਅਨ ਨਾਲ ਮਿਲਵਰਤਣ ਕਰਦਾ। ਪਰ ਪਾਕਿਸਤਾਲ ਭਾਵੇਂ ਮਿਲਵਰਤਣ ਕਰਨ ਲਈ ਆਪਣੀ ਰਜ਼ਾਮੰਦੀ ਦਾ ਦਾਅਵਾ ਕਰਦਾ ਸੀ, ਇਸਨੇ ਇਸ ਪਾਸੇ ਵੱਲ ਠੋਸ ਕਦਮ ਕੋਈ ਨਾ ਚੁਕਿਆ।...

ਜੰਗ ਦੋਹਾਂ ਡੁਮੀਨੀਅਨਾਂ ਨੂੰ ਕਿਸੇ ਤੀਜੀ ਤਾਕਤ ਦੇ ਅਸਰ ਹੇਠ ਲੈ ਜਾਇਗੀ ਅਤੇ ਇਸ ਤੋਂ ਮਾੜੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਮੈਂ ਮਿਤਰਤਾ ਅਤੇ ਸਦਭਾਵਨਾਂ ਲਈ ਵਾਸਤਾ ਪਾਉਂਦਾ ਹਾਂ।.... ਪਰ ਸਹਿਮਤੀ ਸੱਚੀ ਹੋਣੀ ਚਾਹੀਦੀ ਹੈ। ਅੰਦਰੋਂ ਅੰਦਰ ਨਫ਼ਰਤ ਪਾਲੀ ਜਾਣਾ ਜੰਗ ਨਾਲੋਂ ਵੀ ਮਾੜਾ ਹੋ ਸਕਦਾ ਹੈ।[86]

## 69. ਭਾਰਤ ਵਿਚ ਬਦੇਸ਼ੀ ਬਸਤੀਆਂ

### (ੳ) ਗੋਆ

**ਪਰਿਵਰਤਨ ਦਾ ਸਮਾਂ**

ਨਿੱਕੀ ਜਿਹੀ ਪੁਰਤਗੇਜ਼ੀ ਬਸਤੀ, ਜਿਹੜੀ ਬਰਤਾਨਵੀ ਸਰਕਾਰ ਦੇ ਰਹਿਮੋ–ਕਰਮ ਕਾਰਨ ਹੀ ਹੋਂਦ ਰਖਦੀ ਹੈ ਇਸਦੇ ਚਾਲਿਆਂ ਦੀ ਨਕਲ ਕਰਨਾ ਗਵਾਰਾ ਨਹੀਂ ਕਰ ਸਕਦੀ। ਆਜ਼ਾਦ

ਭਾਰਤ ਵਿਚ, ਆਜ਼ਾਦ ਰਾਜ ਦੇ ਕਾਨੂੰਨਾਂ ਦੇ ਵਿਰੋਧ ਵਿਚਲੀ ਇਕ ਵੱਖਰੀ ਹਸਤੀ ਵਜੋਂ ਗੋਆ ਨੂੰ ਕਾਇਮ ਰਹਿਣ ਦੀ ਆਗਿਆ ਨਹੀਂ ਦਿਤੀ ਜਾ ਸਕਦੀ। ਇਕ ਵੀ ਗੋਲੀ ਚਲਾਏ ਬਿਨ੍ਹਾਂ, ਗੋਆ ਦੇ ਲੋਕ ਆਜ਼ਾਦ ਰਾਜ ਦੀ ਸ਼ਹਿਰੀਅਤ ਦੇ ਹੱਕ ਮੰਗ ਸੱਕਣ ਅਤੇ ਪ੍ਰਾਪਤ ਕਰ ਸੱਕਣਗੇ। ਮੌਜੂਦਾ ਪੁਰਤਗੇਜ਼ੀ ਸਰਕਾਰ ਗੋਆ ਦੇ ਵਾਸੀਆਂ ਨੂੰ ਉਹਨਾਂ ਦੀ ਮਰਜ਼ੀ ਦੇ ਵਿਰੁੱਧ ਵੱਖ ਕਰਕੇ ਅਤੇ ਅਧੀਨ ਕਰਕੇ ਰੱਖਣ ਲਈ ਬਰਤਾਨਵੀ ਹਥਿਆਰਾਂ ਦੀ ਰਾਖੀ ਉਤੇ ਹੋਰ ਭਰੋਸਾ ਨਹੀਂ ਰੱਖ ਸਕੇਗੀ। ਮੈਂ ਗੋਆ ਦੀ ਪੁਰਤਗੇਜ਼ੀ ਸਰਕਾਰ ਨੂੰ ਸਲਾਹ ਦੇਣ ਦੀ ਦਲੇਰੀ ਕਰਾਂਗਾ ਕਿ ਉਹ ਸਮੇਂ ਦੇ ਸੰਕੇਤਾਂ ਨੂੰ ਪਛਾਣੇ ਅਤੇ ਗੋਆ ਵਾਸੀਆਂ ਨਾਲ ਸਤਿਕਾਰਯੋਗ ਸ਼ਰਤਾਂ ਉਤੇ ਸਮਝੌਤਾ ਕਰ ਲਵੇ, ਨਾ ਕਿ ਉਹਦੇ ਅਤੇ ਬਰਤਾਨਵੀ ਸਰਕਾਰ ਵਿਚਕਾਰ ਹੋਈ ਹੋਈ ਕਿਸੇ ਸੰਧੀ ਦੇ ਆਧਾਰ ਉਤੇ ਕਾਰਵਾਈ ਕਰੀ ਜਾਏ।[87]

## ਦਹਿਸ਼ਤ ਦਾ ਰਾਜ

...ਮੈਂ ਮੁਜ਼ਮਬੀਕ, ਡਿਲਾਗੋਆ ਅਤੇ ਇਨਹਮਬਾਨੇ ਦੇਖ ਚੁੱਕਾ ਹਾਂ। ਮੈਨੂੰ ਉਥੇ ਮਾਨਵ–ਹਿਤੈਸ਼ੀ ਮੰਤਵਾਂ ਲਈ ਕੋਈ ਸਰਕਾਰ ਦੇਖਣ ਨੂੰ ਨਹੀਂ ਮਿਲੀ। ਸਗੋਂ ਮੈਂ ਉਹ ਨਿਖੇੜ ਦੇਖ ਕੇ ਹੈਰਾਨ ਹੋ ਗਿਆ ਸਾਂ, ਜਿਹੜਾ ਸਰਕਾਰ ਭਾਰਤੀਆਂ ਅਤੇ ਪੁਰਤਗੇਜ਼ੀਆਂ ਵਿਚਕਾਰ, ਅਫ਼ਰੀਕਨਾਂ ਅਤੇ ਆਪਣੇ ਵਿਚਕਾਰ ਕਰਦੀ ਸੀ। ਨਾ ਹੀ ਭਾਰਤ ਵਿਚ ਪੁਰਤਗੇਜ਼ੀ ਬਸਤੀ ਦਾ ਇਤਿਹਾਸ ਸਖੀ ਹਕੂਮਤ ਹੋਣ ਦੇ ਦਾਅਵੇ ਨੂੰ ਸਾਬਤ ਕਰਦਾ ਹੈ। ਸਗੋਂ, ਗੋਆ ਵਿਚਲੀਆਂ ਹਾਲਤਾਂ ਬਾਰੇ ਜੋ ਕੁਝ ਮੈਂ ਦੇਖਦਾ ਅਤੇ ਜਾਣਦਾ ਹਾਂ, ਉਹ ਕਿਸੇ ਤਰ੍ਹਾਂ ਵੀ ਚੰਗਾ ਲੱਗਣ ਵਾਲਾ ਨਹੀਂ। ਗੋਆ ਵਿਚਲੇ ਭਾਰਤੀ ਬੋਲਦੇ ਨਹੀਂ, ਇਹ ਗੱਲ ਪੁਰਤਗੇਜ਼ੀ ਸਰਕਾਰ ਦੀ ਮਸੂਮੀਅਤ ਜਾਂ ਮਾਨਵ–ਹਿਤੈਸ਼ੀ ਪ੍ਰਕਿਰਤੀ ਦਾ ਸਬੂਤ ਨਹੀਂ, ਸਗੋਂ ਦਹਿਸ਼ਤ ਦਾ ਰਾਜ ਹੋਣ ਦਾ ਸਬੂਤ ਹੈ।[88]

...ਇਹ ਲਿਖਣਾ ਕਿ ਪੁਰਤਗਾਲ ਗੋਆ ਦੇ ਭਾਰਤੀਆਂ ਦੀ ਮਾਤਰਭੂਮੀ ਹੈ... ਹਾਸੋਹੀਣੀ ਗੱਲ ਹੈ। ਭਾਰਤ ਉਹਨਾਂ ਦੀ ਓਨੀ ਹੀ ਮਾਤਰਭੂਮੀ ਹੈ, ਜਿੰਨੀਂ ਮੇਰੀ। ਗੋਆ ਬਰਤਾਨਵੀ ਭਾਰਤ ਤੋਂ ਬਾਹਰ ਹੈ, ਪਰ ਇਹ ਸਮੁੱਚੇ ਤੌਰ ਉਤੇ ਭੂਗੋਲਿਕ ਭਾਰਤ ਦੇ ਅੰਦਰ ਹੈ। ਅਤੇ ਗੋਆ ਵਿਚਲੇ ਪੁਰਤਗੇਜ਼ੀਆਂ ਅਤੇ ਭਾਰਤੀਆਂ ਵਿਚ ਬੜੀ ਘੱਟ ਸਾਂਝ ਹੈ, ਜੇ ਕੋਈ ਹੈ ਵੀ ਤਾਂ।[89]

## ਸ਼ਹਿਰੀ ਆਜ਼ਾਦੀ

ਗੋਆ ਦੇ ਵਾਸੀਆਂ ਨੂੰ ਮੈਂ ਕਹਾਂਗਾ ਕਿ ਉਹ ਪੁਰਤਗੇਜ਼ੀ ਸਰਕਾਰ ਤੋਂ ਡਰਨਾ ਛੱਡ ਦੇਣ, ਜਿਵੇਂ ਭਾਰਤ ਦੇ ਦੂਜੇ ਹਿੱਸਿਆਂ ਦੇ ਲੋਕਾਂ ਨੇ ਸ਼ਕਤੀਸ਼ਾਲੀ ਬਰਤਾਨਵੀ ਸਰਕਾਰ ਤੋਂ ਡਰਨਾ ਛੱਡ ਦਿਤਾ ਹੈ, ਅਤੇ ਸ਼ਹਿਰੀ ਆਜ਼ਾਦੀ ਦੇ ਅਤੇ ਜੋ ਵੀ ਇਸਦਾ ਮਤਲਬ ਹੈ, ਆਪਣੇ ਬੁਨਿਆਦੀ ਹੱਕ ਦੀ ਮੰਗ ਕਰਨ।[90]

ਲਹਿਰ ਦੀ ਸਫ਼ਲਤਾ ਲਈ ਇਹ ਬਿਲਕੁਲ ਲਾਜ਼ਮੀ ਹੈ ਕਿ ਇਹ ਵੱਧ ਤੋਂ ਵੱਧ ਸਪਸ਼ਟ ਸਵਾਲ, ਅਰਥਾਤ, ਸ਼ਹਿਰੀ ਆਜ਼ਾਦੀ ਦੇ ਸਵਾਲ ਉਤੇ ਗੋਮੰਤਕਾ ਵਲੋਂ ਚਲਾਈ ਜਾਏ। ਸਵਰਾਜ ਦੇ ਵਡੇਰੇ ਸਵਾਲ ਨੂੰ ਸਮੁੱਚੇ ਭਾਰਤ ਵਲੋਂ ਪ੍ਰਾਪਤ ਕੀਤੇ ਜਾਣ ਤੱਕ ਉਡੀਕ ਕਰ ਲੈਣੀ ਚਾਹੀਦੀ ਹੈ, ਜਦੋਂ ਤੱਕ ਕਿ ਬੇਸ਼ਕ, ਪੁਰਤਗੇਜ਼ੀ ਸਰਕਾਰ ਬਸਤੀ ਦੇ ਵਾਸੀਆਂ ਨਾਲ ਦੋਸਤਾਨਾ ਗੱਲਬਾਤ

ਰਾਹੀਂ ਸਿਆਣੀ ਤਰ੍ਹਾਂ ਕੋਈ ਸਮਝੌਤਾ ਨਹੀਂ ਕਰ ਲੈਂਦੀ। ਇਹ ਸ਼ਹਿਰੀਆਂ ਦੀ ਕਿਸੇ ਵੀ, ਹਿੰਸਕ ਜਾਂ ਅਹਿੰਸਕ, ਸਿੱਧੀ ਕਾਰਵਾਈ ਨਾਲ ਪ੍ਰਾਪਤ ਨਹੀਂ ਹੋ ਸਕਦਾ। ਅਹਿੰਸਕ ਕਾਰਵਾਈ ਵਿਚ ਸਫ਼ਲਤਾ ਯਕੀਨੀ ਹੋਵੇਗੀ ਜੇ ਹਰ ਵਾਸੀ ਇਕ ਯੋਧਾ ਹੋਵੇਗਾ ਜਿਹੜਾ ਆਪਣੀ ਜਾਨ ਵਾਰਨ ਲਈ ਤਿਆਰ ਹੋਵੇਗਾ। ਵਧੇਰੇ ਗਿਣਤੀ ਵਾਲੇ ਅਤੇ ਵਧੇਰੇ ਪ੍ਰੌਢ ਅਤੇ ਜਾਗ੍ਰਿਤ ਬਰਤਾਨਵੀ ਭਾਰਤ ਨਾਲੋਂ ਗੋਆ ਵਿਚ ਇਸਦੀ ਸੰਭਾਵਨਾ ਘੱਟ ਹੋ ਸਕਦੀ ਹੈ। ਇਸ ਲਈ ਸ਼ਹਿਰੀ ਆਜ਼ਾਦੀ ਦਾ ਵੱਧ ਤੋਂ ਵੱਧ ਸਪਸ਼ਟ ਸੰਭਵ ਮਸਲਾ ਲਗਾਤਾਰ ਨਜ਼ਰਾਂ ਸਾਹਮਣੇ ਰਖਿਆ ਜਾਣਾ ਚਾਹੀਦਾ ਹੈ।

ਸਫ਼ਲਤਾ ਦੀ ਦੂਜੀ ਸ਼ਰਤ ਇਹ ਹੈ ਕਿ ਲੜਾਈ ਅਹਿੰਸਕ, ਅਤੇ ਇਸ ਲਈ ਪੂਰੀ ਤਰ੍ਹਾਂ ਸਪਸ਼ਟ ਸਾਧਨਾਂ ਰਾਹੀਂ ਹੋਣੀ ਚਾਹੀਦੀ ਹੈ।

ਤੀਜੀ ਗੱਲ, ਸੱਤਾ ਅਤੇ ਪੁਜੀਸ਼ਨ ਕਈ ਘੋਲ ਕਰ ਰਹੀਆਂ ਕੋਈਂ ਪਾਰਟੀਆਂ ਨਹੀਂ ਹੋਣੀਆਂ ਚਹੀਦੀਆਂ। ਜਿੱਥੇ ਨਿਸ਼ਾਨਾ ਸਾਂਝਾ ਹੋਵੇ, ਉਥੇ ਵੱਖ ਵੱਖ ਪਾਰਟੀਆਂ ਦਾ ਕੋਈ ਮਤਲਬ ਨਹੀਂ।[91]

ਨਿੱਜੀ ਤੌਰ ਉੱਤੇ ਮੈਨੂੰ ਮਿਲਦਾ ਅਤੇ ਭਾਰਤ ਦੇ ਇਸ ਹਿੱਸੇ ਵਿਚਲੇ ਅਖਬਾਰਾਂ ਵਿਚ ਦੇਖਣ ਵਿਚ ਆਉਂਦਾ ਹਰ ਵੇਰਵਾ ਉਲਟੀ ਤਸਵੀਰ ਦੀ ਪੁਸ਼ਟੀ ਕਰਦਾ ਹੈ ਕਿ ਗੋਆ ਵਿਚ ਕੋਈ ਸ਼ਹਿਰੀ ਆਜ਼ਾਦੀ ਨਹੀਂ। ਮੇਰਾ ਖਿਆਲ ਹੈ ਕਿ ਕੋਰਟ ਮਾਰਸ਼ਲ ਵਲੋਂ ਡਾਕਟਰ ਬਰਗੇਂਜ਼ਾ ਨੂੰ ਦਿੱਤੀ ਗਈ ਅੱਠ ਸਾਲ ਦੀ ਸਜ਼ਾ ਬਾਰੇ ਅਤੇ ਕਿਸੇ ਦੂਰ–ਦੁਰਾਡੇ ਦੀ ਪੁਰਤਗੇਜ਼ੀ ਬਸਤੀ ਵਿਚ ਉਸ ਲਈ ਸੋਚੇ ਜਾ ਰਹੇ ਦੇਸ਼–ਨਿਕਾਲੇ ਬਾਰੇ ਰੀਪੋਰਟ ਆਪਣੇ ਆਪ ਵਿਚ ਇਸ ਤੱਥ ਦੀ ਉਘੜਵੀਂ ਪੁਸ਼ਟੀ ਹੈ ਕਿ ਗੋਆ ਵਿਚ ਸ਼ਹਿਰੀ ਆਜ਼ਾਦੀ ਦੁਰਲੱਭ ਚੀਜ਼ ਹੈ। ਡਾਕਟਰ ਬਰਗੇਂਜ਼ਾ ਵਰਗੇ ਕਾਨੂੰਨ ਮੰਨਣ ਵਾਲੇ ਸ਼ਹਿਰੀ ਨੂੰ ਏਨਾਂ ਖਤਰਨਾਕ ਕਿਓਂ ਸਮਝਿਆ ਜਾਏ ਕਿ ਉਸਨੂੰ ਦੇਸ਼–ਨਿਕਾਲੇ ਲਈ ਚੁਣਿਆ ਜਾਏ?...

ਗੋਆ ਦੇ ਵਾਸੀ ਸਵੈਧੀਨਤਾ ਲਈ ਉਡੀਕ ਕਰ ਸਕਦੇ ਹਨ ਜਦੋਂ ਤੱਕ ਕਿ ਕਿਤੇ ਵਡੇਰਾ ਭਾਰਤ ਇਸ ਨੂੰ ਮੁੜ ਪ੍ਰਾਪਤ ਨਹੀਂ ਕਰ ਲੈਂਦਾ। ਪਰ ਕੋਈ ਵੀ ਵਿਅਕਤੀ ਜਾਂ ਗਰੁੱਪ ਸਵੈ–ਸਤਿਕਾਰ ਗੁਆਏ ਤੋਂ ਬਿਨ੍ਹਾਂ ਸ਼ਹਿਰੀ ਆਜ਼ਾਦੀ ਤੋਂ ਵਾਂਝਿਆਂ ਨਹੀਂ ਰਹਿ ਸਕਦਾ।[92]

.....ਸ਼ਹਿਰੀ ਆਜ਼ਾਦੀ ਦੇ ਪ੍ਰੇਮੀਆਂ ਦਾ ਸ਼ਿਕਾਰ ਕਰਨ ਦੀ ਖੇਡ ਗੋਆ ਵਿਚ ਬੜੀ ਮੌਜ ਨਾਲ ਚੱਲ ਰਹੀ ਹੈ। ਛੋਟੀ ਜਿਹੀ ਤਾਕਤ, ਆਪਣੇ ਛੋਟੇਪਨ ਕਾਰਨ ਹੀ, ਅਕਸਰ ਸਜ਼ਾ ਦੇ ਡਰ ਤੋਂ ਬਿਨ੍ਹਾਂ ਕੰਮ ਕਰਦੀ ਹੈ ਜਿੱਥੇ ਕਿ ਵੱਡੀ ਤਾਕਤ ਇੰਝ ਨਹੀਂ ਕਰ ਸਕਦੀ।.....ਪੁਰਤਗੇਜ਼ੀ ਸੱਤਾ ਬਾਰੇ ਕੀ ਵਿਚਾਰ ਹੈ ਜਿਹੜੀ ਰੋਮਨ ਕੈਥੋਲਿਕ ਚਰਚ ਨਾਲ ਗਠਜੋੜ ਦੀਆਂ ਅਤੇ ਮਾਨਵ–ਪ੍ਰੇਮ ਦੀਆ ਫੜ੍ਹਾਂ ਮਾਰਦੀ ਹੈ? ਇਸ ਸੱਤਾ ਨੂੰ ਮਨੁੱਖ ਅਤੇ ਪਰਮਾਤਮਾ ਸਾਹਮਣੇ ਆਪਣੇ ਆਪ ਨੂੰ ਨਿਆਈਂ ਸਾਬਤ ਕਰਨਾ ਪਵੇਗਾ। ਮਾਸੂਮਾਂ ਦਾ ਖ਼ੂਨ.... ਉਹਨਾਂ ਦੀਆਂ ਕਬਰਾਂ ਵਿਚੋਂ ਜਾਂ ਉਹਨਾਂ ਦੀ ਰਾਖ ਵਿਚੋਂ ਪੁਕਾਰ ਕਰੇਗਾ। ਇਹ ਜਿਊਂਦਿਆਂ ਦੀ ਆਵਾਜ਼ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੁੰਦੀ ਹੈ, ਭਾਵੇਂ ਉਹ ਕਿੰਨੀ ਵੀ ਜ਼ੋਰਦਾਰ ਅਤੇ ਸਪਸ਼ਟ ਕਿਉਂ ਨਾ ਹੋਵੇ।[93]

## (ਅ) ਫਰਾਂਸੀਸੀ ਭਾਰਤ

... ਸਾਮਰਾਜ ਦੇ ਹੱਥ ਹਮੇਸ਼ਾ ਹੀ ਲਾਲ ਰੰਗੇ ਹੁੰਦੇ ਹਨ। ਜਿੰਨੀ ਜਲਦੀ ਸਾਮਰਾਜੀ ਸ਼ਕਤੀਆਂ ਅਸ਼ੋਕ ਵਾਂਗ ਆਪਣਾ ਸਾਮਰਾਜ ਛੱਡ ਦੇਂਦੀਆਂ ਹਨ, ਕੱਰਾਹ ਰਹੀ ਦੁਨੀਆ ਲਈ ਇਹ ਓਨਾ

ਹੀ ਚੰਗਾ ਹੋਵੇਗਾ। ਫ਼ਰਾਂਸ ਦੀ ਪ੍ਰਸੰਸਾ ਕਰਨ ਲਈ ਕਿਸੇ ਨੂੰ ਮੁਆਫ਼ ਕੀਤਾ ਜਾ ਸਕਦਾ ਹੈ, ਜਿਥੇ ਇਹ ਪ੍ਰਸੰਸਾ ਉਚਿਤ ਹੈ, ਜਿਵੇਂ ਕਿ ਫ਼ਰਾਂਸੀਸੀ ਭਾਰਤ ਦੇ ਮਾਮਲੇ ਵਿਚ...[94]

ਮੈਂ ਨਿਰਸੰਦੇਹ ਇਹ ਵਿਚਾਰ ਰਖਦਾ ਹਾਂ ਕਿ ਇਹਨਾਂ ਬਸਤੀਆਂ ਵਿਚਲੇ ਭਾਰਤੀ ਸਮਾਂ ਪਾ ਕੇ ਸਵੈਧੀਨ ਭਾਰਤ ਵਿਚ ਲਾਜ਼ਮੀ ਤੌਰ ਉੱਤੇ ਸ਼ਾਮਲ ਹੋ ਜਾਣਗੇ। ਸਿਰਫ਼, ਇਹਨਾਂ ਇਲਾਕਿਆਂ ਵਿਚਲੇ ਭਾਰਤੀਆਂ ਨੂੰ ਕਾਨੂੰਨ ਆਪਣੇ ਹੱਥਾਂ ਵਿਚ ਨਹੀਂ ਲੈਣਾ ਚਾਹੀਦਾ। ਉਹਨਾਂ ਸਾਹਮਣੇ ਸੰਵਿਧਾਨਿਕ ਸਾਧਨ ਪਏ ਹਨ ਅਤੇ ਫਿਰ, ਸਾਡਾ ਮੁਖ ਮੰਤਰੀ (ਜਵਾਹਰਲਾਲ ਨਹਿਰੂ) ਵੀ ਹੈ, ਜਿਸਨੇ ਇੰਡੋਨੇਸ਼ੀਆ ਦੀ ਆਜਾਦੀ ਨੂੰ ਠੀਕ ਸਾਬਤ ਕੀਤਾ ਹੈ। ਯਕੀਨਨ, ਉਹ ਦੋਹਾਂ ਇਲਾਕਿਆਂ ਵਿਚਲੇ ਆਪਣੇ ਸਕੇ ਸੰਬੰਧੀਆਂ ਨੂੰ ਅੱਖੋਂ ਉਹਲੇ ਨਹੀਂ ਕਰਨ ਲੱਗਾ।[95]

...ਆਖ਼ਰ ਫ਼ਰਾਂਸੀਸੀ ਮਹਾਨ ਲੋਕ ਹਨ, ਆਜ਼ਾਦੀ ਦੇ ਪ੍ਰੇਮੀ ਹਨ। ਉਹਨਾਂ ਉਤੇ ਭਾਰਤ ਵਲੋਂ ਕੋਈ ਦਬਾਅ ਨਹੀਂ ਪਾਇਆ ਜਾਣਾ ਚਾਹੀਦਾ, ਜਿਸ ਨੇ ਕਿ ਆਜ਼ਾਦੀ ਪ੍ਰਾਪਤ ਕਰ ਲਈ ਹੈ।[96]

...ਮੇਰੀ ਰਾਇ ਬਿਲਕੁਲ ਸਪਸ਼ਟ ਹੈ। ਇਹ ਸੰਭਵ ਨਹੀਂ ਕਿ ਇਹਨਾਂ ਛੋਟੀਆਂ ਛੋਟੀਆਂ ਬਦੇਸ਼ੀ ਬਸਤੀਆਂ ਦੇ ਵਾਸੀਆਂ ਨੂੰ ਗ਼ੁਲਾਮੀ ਦੀ ਹਾਲਤ ਵਿਚ ਰਹਿਣ ਲਈ ਮਜਬੂਰ ਕੀਤਾ ਜਾ ਸਕੇਗਾ ਜਦ ਕਿ ਉਹਨਾਂ ਦੇ ਲੱਖਾਂ ਹੀ ਦੇਸ਼ਵਾਸੀ ਬਰਤਾਨਵੀ ਹਕੂਮਤ ਤੋਂ ਆਜ਼ਾਦ ਹੋ ਚੁੱਕੇ ਹਨ। ਭਾਰਤ ਵਿਚਲੀਆਂ ਨਿੱਕੀਆਂ ਬਦੇਸ਼ੀ ਬਸਤੀਆਂ ਵਿਚ ਮੈਂ ਘਟੀਆ ਰੁਤਬੇ ਨੂੰ ਕਦੀ ਨਹੀਂ ਬਰਦਾਸ਼ਤ ਕਰ ਸਕਦਾ। ਮੈਨੂੰ ਆਸ ਹੈ ਕਿ ਮਹਾਨ ਫਰਾਂਸੀਸੀ ਕੌਮ ਆਪਣੀ, ਪਛਾਣ ਲੋਕਾਂ ਦੇ ਦਮਨ ਨਾਲ ਨਹੀਂ ਜੋੜੇਗੀ, ਭਾਵੇਂ ਉਹ ਕਾਲੇ ਹੋਣ ਭਾਵੇਂ ਭੂਰੇ, ਭਾਰਤ ਵਿਚ ਹੋਣ ਜਾਂ ਹੋਰ ਕਿਤੇ।[97]

## 70. ਭਾਰਤ ਅਤੇ ਪਾਕਿਸਤਾਨ

### ਵੰਡ ਗ਼ੈਰ-ਇਸਲਾਮੀ ਹੈ

ਮੇਰਾ ਪੱਕਾ ਵਿਸ਼ਵਾਸ ਹੈ ਕਿ ਪਾਕਿਸਤਾਨ ਦੀ ਮੰਗ, ਜਿਵੇਂ ਕਿ ਇਹ ਮੁਸਲਿਮ ਲੀਗ ਵਲੋਂ ਪੇਸ਼ ਕੀਤੀ ਗਈ ਹੈ, ਗ਼ੈਰ-ਇਸਲਾਮੀ ਹੈ ਅਤੇ ਮੈਂ ਇਸਨੂੰ ਪਾਪ ਭਰੀ ਕਹਿਣ ਤੋਂ ਹਿਚਕਿਚਾਇਆ ਨਹੀਂ।

ਇਸਲਾਮ ਮਨੁੱਖਤਾ ਦੀ ਏਕਤਾ ਅਤੇ ਭਰੱਪਣ ਦੇ ਹੱਕ ਵਿਚ ਹੈ, ਮਨੁੱਖਾ ਪਰਿਵਾਰ ਦੀ ਏਕਤਾ ਨੂੰ ਭੰਗ ਕਰਨ ਦੇ ਹੱਕ ਵਿਚ ਨਹੀਂ। ਇਸ ਲਈ ਜਿਹੜੇ ਲੋਕ ਭਾਰਤ ਨੂੰ ਸੰਭਵ ਤੌਰ ਉਤੇ ਯੁੱਧ-ਚੁੱਟੇ ਗਰੁੱਪਾਂ ਵਿਚ ਵੰਡਣਾ ਚਾਹੁੰਦੇ ਹਨ, ਉਹ ਭਾਰਤ ਦੇ ਵੀ ਅਤੇ ਇਸਲਾਮ ਦੇ ਵੀ ਇਕੋ ਜਿੰਨੇ ਦੁਸ਼ਮਣ ਹਨ।[98]

### ਦੋ ਕੌਮਾਂ ਦੇ ਸਿਧਾਂਤ

ਇਹ ਵਿਸ਼ਵਾਸ ਕਰਨ ਲਈ, ਕਿ ਭਾਰਤ ਵਿਚਲੇ ਮੁਸਲਮਾਨ ਇਕ ਵੱਖਰੀ ਕੌਮ ਹਨ, ਕੋਈ ਬਹਿਸਯੋਗ ਆਧਾਰ ਹੋ ਸਕਦਾ ਹੈ। ਪਰ ਮੈਂ ਇਹ ਕਦੀ ਵੀ ਕਿਹਾ ਜਾਂਦਾ ਨਹੀਂ ਸੁਣਿਆ ਕਿ ਧਰਤੀ ਉਤੇ ਜਿੰਨੇ ਧਰਮ ਹਨ, ਓਨੀਆਂ ਹੀ ਕੌਮਾਂ ਹਨ।[99]

ਦੋ ਕੌਮਾਂ ਦਾ ਸਿਧਾਂਤ ਝੂਠ ਹੈ। ਭਾਰਤ ਦੇ ਮੁਸਲਮਾਨਾਂ ਦੀ ਭਾਰੀ ਬਹੁਗਿਣਤੀ ਨੇ ਧਰਮ ਬਦਲੀ ਕਰਕੇ ਇਸਲਾਮ ਧਾਰਨ ਕੀਤਾ ਹੋਇਆ ਹੈ, ਜਾਂ ਫਿਰ ਅਜੇਹੇ ਲੋਕਾਂ ਦੇ ਉੱਤਰਾਧਿਕਾਰੀ ਹਨ। ਉਹ ਧਰਮ ਬਦਲਣ ਤੋਂ ਤੁਰਤ ਮਗਰੋਂ ਇਕ ਵੱਖਰੀ ਕੌਮ ਨਹੀਂ ਸੀ ਬਣ ਗਏ।[100]

ਮੇਰਾ ਹਮੇਸ਼ਾ ਵਿਚਾਰ ਰਿਹਾ ਹੈ ਕਿ ਦੋਹਾਂ (ਹਿੰਦੂਆਂ ਅਤੇ ਮੁਸਲਮਾਨਾਂ) ਵਿਚ ਕੋਈ ਫ਼ਰਕ ਨਹੀਂ। ਭਾਵੇਂ ਉਹਨਾਂ ਦੀਆਂ ਰਹੁ-ਰੀਤਾਂ ਵਿਚ ਫ਼ਰਕ ਹੈ, ਪਰ ਇਹ ਉਹਨਾਂ ਨੂੰ ਵੱਖ ਵੱਖ ਨਹੀਂ ਕਰਦੀਆਂ। ਉਹ ਨਿਰਸੰਦੇਹ ਵੱਖ ਵੱਖ ਧਰਮ ਮੰਨਦੇ ਹਨ, ਪਰ ਦੂਜਿਆਂ ਵਾਂਗ ਉਹਨਾਂ ਦੀ ਜੜ੍ਹ ਇਕੋ ਥਾਂ ਹੈ।[101]

### ਵੰਡ ਦਾ ਕੋਈ ਜ਼ਬਰਦਸਤੀ ਵਿਰੋਧ ਨਹੀਂ

ਅਹਿੰਸਾ ਦਾ ਪੁਜਾਰੀ ਹੋਣ ਦੇ ਨਾਤੇ ਮੈਂ ਪ੍ਰਸਤਾਵਤ ਵੰਡ ਦਾ ਜ਼ਬਰਦਸਤੀ ਵਿਰੋਧ ਨਹੀਂ ਕਰ ਸਕਦਾ ਜੇ ਭਾਰਤ ਦੇ ਮੁਸਲਮਾਨ ਸਚਮੁਚ ਇਸ ਉਤੇ ਜ਼ਿਦ ਕਰਦੇ ਹਨ ਤਾਂ। ਪਰ ਮੈਂ ਦੇਸ਼ ਦੇ ਟੋਟੇ ਕਰਨ ਵਿਚ ਆਪਣੀ ਮਰਜ਼ੀ ਨਾਲ ਕਦੀ ਸ਼ਾਮਲ ਨਹੀ ਹੋ ਸਕਦਾ।[102]

ਮੇਰੀ ਜ਼ਿੰਦਗੀ ਸਮਝੌਤਿਆਂ ਤੋਂ ਮਿਲ ਕੇ ਬਣੀ ਹੋਈ ਹੈ ਪਰ ਇਹ ਸਾਮਝੌਤੇ ਇਸ ਤਰ੍ਹਾਂ ਦੇ ਸਨ ਜਿਨ੍ਹਾਂ ਨੇ ਨਿਸ਼ਾਨੇ ਨੂੰ ਨੇੜੇ ਲਿਆਂਦਾ ਹੈ।.... ਜੇ ਪਰਮਾਤਮਾ ਦੀ ਇਹੀ ਇੱਛਾ ਹੋਈ ਤਾਂ ਹੋ ਸਕਦਾ ਹੈ ਮੈਨੂੰ ਆਪਣੇ ਸੁਪਨੇ ਦੇ ਖਤਮ ਹੋਣ ਦਾ ਲਾਚਾਰ ਦਰਸ਼ਕ ਬਨਣਾ ਪਵੇ।[103]

.....ਜੇ ਅੱਠ ਕਰੋੜ ਮੁਸਲਮਾਨ ਇਹ ਚਾਹੁੰਦੇ ਹੋਣ, ਤਾਂ ਧਰਤੀ ਉਪਰਲੀ ਕੋਈ ਤਾਕਤ ਇਸਨੂੰ ਰੋਕ ਨਹੀਂ ਸਕਦੀ, ਇਸਦਾ ਵਿਰੋਧ ਹਿੰਸਕ ਹੋਵੇ ਜਾਂ ਅਹਿੰਸਕ।[104]

ਤਾਕਤ ਨਾਲ ਪਾਕਿਸਤਾਨ ਖਤਮ ਕਰਨ ਦਾ ਮਤਲਬ ਸਵਰਾਜ ਨੂੰ ਖਤਮ ਕਰਨਾ ਹੋਵੇਗਾ।[105]

ਪਾਕਿਸਤਾਨ ਨੂੰ ਮੈਂ ਬੁਰਾਈ ਕਿਹਾ ਹੈ, ਪਰ ਇਸਨੂੰ ਸ਼ੁਧ ਚੰਗਿਆਈ ਵਿਚ ਬਦਲਣਾ ਸੰਭਵ ਹੈ ਜੇ ਸਾਰੇ ਡਰ ਖਤਮ ਕਰ ਦਿਤੇ ਜਾਣ ਅਤੇ ਦੁਸ਼ਮਣੀਆਂ ਨੂੰ ਦੋਸਤੀ ਵਿਚ ਬਦਲ ਦਿਤਾ ਜਾਏ ਅਤੇ ਪ੍ਰਸਪਰ ਬੇਵਿਸ਼ਵਾਸੀ ਦੀ ਥਾਂ ਵਿਸ਼ਵਾਸ ਲੈ ਲਵੇ।[106]

### ਘੱਟ ਗਿਣਤੀਆਂ ਦੀ ਰਾਖੀ

ਇਹੋ ਜਿਹਾ ਪਾਕਿਸਤਾਨ ਮੇਰੀ ਸਮਝ ਵਿਚ ਨਹੀਂ ਆਉਂਦਾ ਜਿੱਥੇ ਕੋਈ ਗ਼ੈਰਮੁਸਲਿਮ ਸ਼ਾਂਤੀ ਵਿਚ ਅਤੇ ਸੁਰੱਖਿਆ ਨਾਲ ਨਾ ਰਹਿ ਸਕਦਾ ਹੋਵੇ, ਨਾ ਹੀ ਇਹੋ ਜਿਹਾ ਹਿੰਦੁਸਤਾਨ ਜਿੱਥੇ ਮੁਸਲਮਾਨ ਗ਼ੈਰ-ਮਹਿਫ਼ੂਜ਼ ਹੋਣ।[107]

ਮੈਂ ਇਸ ਮੰਤਵ ਲਈ ਕੰਮ ਕਰ ਰਿਹਾ ਹਾਂ। ਮੈਂ ਇਸ ਢੰਗ ਲਾਲ ਕੰਮ ਕਰ ਰਿਹਾ ਹਾਂ ਕਿ ਹਰ ਸੂਬੇ ਵਿਚ ਬਹੁਗਿਣਤੀ ਭਾਈਚਾਰਾ ਅੱਗੇ ਵਧੇ ਅਤੇ ਆਜ਼ਾਦੀ ਲਈ ਜ਼ਰੂਰੀ ਹਾਲਤਾਂ ਪੈਦਾ ਕਰੇ।[108]

ਮੇਰੀ ਅਹਿੰਸਾ ਮੈਨੂੰ ਹੁਕਮ ਦੇਂਦੀ ਹੈ ਕਿ ਮੈ ਆਪਣੇ ਆਪ ਨੂੰ ਘੱਟ-ਗਿਣਤੀਆਂ ਦੀ ਸੇਵਾ ਵਿਚ ਲਾਵਾਂ। ਇਹ ਨਵੇਂ ਜਨਮ ਵਾਂਗ ਹੋਵੇਗਾ ਅਤੇ ਮੈਨੂੰ ਹੋਰ ਜ਼ਿਆਦਾ ਤਾਕਤ ਦੇਵੇਗਾ ਜੇ ਇਹਨਾਂ ਦੋਹਾਂ ਥਾਵਾਂ ਦੇ ਹਿੰਦੂ ਅਤੇ ਮੁਸਲਮਾਨ ਇਕ ਦੂਜੇ ਨਾਲ ਸ਼ਾਂਤੀ ਨਾਲ ਰਹਿਣਾ ਸਿੱਖ ਲੈਣ ਅਤੇ ਆਪਸੀ ਦੁਸ਼ਮਣੀ ਛੱਡ ਦੇਣ।[109]

ਪਾਕਿਸਤਾਨ ਵਿਚਲੀ ਬਹੁਗਿਣਤੀ ਦਾ ਇਹ ਲਾਜ਼ਮੀ ਫ਼ਰਜ਼ ਬਣਦਾ ਹੈ, ਜਿਵੇਂ ਕਿ ਯੂਨੀਅਨ ਵਿਚਲੀ ਬਹੁਗਿਣਤੀ ਦਾ, ਕਿ ਉਹ ਛੋਟੀ ਜਿਹੀ ਘੱਟ ਗਿਣਤੀ ਦੀ ਰਾਖੀ ਕਰੇ ਜਿਸਦੀ ਇੱਜ਼ਤ, ਜ਼ਿੰਦਗੀ ਅਤੇ ਜਾਇਦਾਦ ਉਸਦੇ ਹੱਥ ਵਿਚ ਹੈ।....

ਭਾਰਤ ਵਿਚ ਹਰ ਮੁਸਲਮਾਨ ਨੂੰ ਅਤੇ ਪਾਕਿਸਤਾਨ ਵਿਚੋਂ ਹਰ ਹਿੰਦੂ ਅਤੇ ਸਿੱਖ ਨੂੰ ਕੱਢ ਦੇਣ ਦਾ ਮਤਲਬ ਹੋਵੇਗਾ ਜੰਗ ਅਤੇ ਦੇਸ ਦੀ ਸਦੀਵੀ ਬਰਬਾਦੀ।[10]

### ਮੱਤਭੇਦਾਂ ਦਾ ਨਿਪਟਾਰਾ : ਜੰਗ ਨਹੀਂ

ਭਾਰਤ ਅਤੇ ਪਾਕਿਸਤਾਨ ਆਪਣੇ ਮੱਤਭੇਦ ਪ੍ਰਸਪਰ ਸਲਾਹ–ਮਸ਼ਵਰੇ ਨਾਲ ਨਿਪਟਾਉਣ, ਜਾਂ ਫਿਰ ਸਾਲਸੀ ਦਾ ਆਸਰਾ ਲੈਣ।[11]

ਜੇ ਪਾਕਿਸਤਾਨ ਗ਼ਲਤ ਕੰਮ ਕਰਨ ਉਤੇ ਅੜਿਆ ਰਹਿੰਦਾ ਹੈ ਤਾਂ, ਭਾਰਤ ਅਤੇ ਪਾਕਿਸਤਾਨ ਵਿਚਕਾਰ ਲਾਜਮੀ ਤੌਰ ਉਤੇ ਜੰਗ ਹੋਵੇਗੀ।[12]

ਜੇ ਭਾਰਤ ਅਤੇ ਪਾਕਿਸਤਾਨ ਲਗਾਤਾਰ ਦੁਸ਼ਮਣ ਬਣੇ ਰਹਿੰਦੇ ਹਨ, ਅਤੇ ਇਕ ਦੂਜੇ ਦੇ ਵਿਰੁੱਧ ਜੰਗ ਛੇੜਦੇ ਹਨ, ਤਾਂ ਇਹ ਦੋਹਾਂ ਡੁਮੀਨੀਅਨਾਂ ਨੂੰ ਬਰਬਾਦ ਕਰ ਦੇਵੇਗੀ ਅਤੇ ਉਹਨਾਂ ਦੀ ਮੁਸ਼ਕਲਾਂ ਨਾਲ ਪ੍ਰਾਪਤ ਕੀਤੀ ਆਜ਼ਾਦੀ ਜਲਦੀ ਹੀ ਜਾਂਦੀ ਰਹੇਗੀ। ਉਹ ਦਿਨ ਦੇਖਣ ਲਈ ਜਿਊਂਦਿਆਂ ਰਹਿਣ ਦੀ ਮੇਰੀ ਕੋਈ ਇੱਛਾ ਨਹੀਂ।[13]

ਇਹ ਸੱਚ ਹੈ ਕਿ ਦੋਹਾਂ ਡੁਮੀਨੀਅਨਾਂ ਵਿਚਕਾਰ ਕੋਈ ਜੰਗ ਨਹੀਂ ਹੋਣੀ ਚਾਹੀਦੀ। ਉਹਨਾਂ ਨੂੰ ਦੋਸਤਾਂ ਵਜੋਂ ਜਿਊਣਾ ਅਤੇ ਦੋਸਤਾਂ ਵਜੋਂ ਮਰਨਾ ਚਾਹੀਦਾ ਹੈ। ਦੋਹਾਂ ਨੂੰ ਡੂੰਘੀ ਮਿਲਵਰਤਣ ਨਾਲ ਕੰਮ ਕਰਨਾ ਪਵੇਗਾ। ਇਕ ਦੂਜੇ ਤੋਂ ਸਵੈਧੀਨ ਹੋਣ ਦੇ ਬਾਵਜੂਦ, ਉਹਨਾਂ ਵਿਚ ਕਈ ਚੀਜ਼ਾਂ ਸਾਂਝੀਆਂ ਹੋਣਗੀਆਂ। ਜੇ ਉਹ ਦੁਸ਼ਮਣ ਬਣੇ ਰਹਿਣਗੇ ਤਾਂ ਉਹਨਾਂ ਵਿਚ ਕੁਝ ਵੀ ਸਾਂਝਾ ਨਹੀਂ ਰਹੇਗਾ। ਜੇ ਸੱਚੀ ਮਿੱਤਰਤਾ ਹੋਵੇਗੀ, ਤਾਂ ਦੋਹਾਂ ਰਾਜਾਂ ਦੇ ਲੋਕ ਦੋਹਾਂ ਵੱਲ ਵਫ਼ਾਦਾਰ ਰਹਿ ਸਕਦੇ ਹਨ। ਇਹ ਦੋਵੇਂ ਕੌਮਾ ਦੀ ਇਕੋ ਕਾਮਨ ਵੈਲਥ ਦੇ ਮੈਂਬਰ ਹਨ। ਉਹ ਇਕ ਦੂਜੇ ਦੇ ਦੁਸ਼ਮਣ ਕਿਵੇਂ ਬਣ ਸਕਦੇ ਹਨ?[14]

## 71. ਭਾਰਤ ਦਾ ਮਿਸ਼ਨ

### ਆਤਮਾ ਦੀ ਸ਼ਕਤੀ ਦਾ ਆਸਰਾ ਲੈਣਾ

ਮੈਂ ਮਹਿਸੂਸ ਕਰਦਾ ਹਾਂ ਕਿ ਭਾਰਤ ਦਾ ਮਿਸ਼ਨ ਦੂਜਿਆਂ ਨਾਲੋਂ ਵੱਖਰਾ ਹੈ। ਭਾਰਤ ਦੁਨੀਆ ਵਿਚ ਧਾਰਮਿਕ ਸਰਵੁੱਚਤਾ ਪ੍ਰਾਪਤ ਕਰਨ ਲਈ ਯੋਗ ਹੈ। ਉਸ ਸ਼ੁਧੀਕਰਣ ਦੇ ਅਮਲ ਦੀ ਦੁਨੀਆ ਭਰ ਵਿਚ ਕੋਈ ਮਿਸਾਲ ਨਹੀਂ ਮਿਲਦੀ, ਜਿਸ ਵਿਚੋਂ ਇਹ ਦੇਸ਼ ਸਵੈ–ਇੱਛਤ ਢੰਗ ਨਾਲ ਲੰਘਿਆ ਹੈ। ਭਾਰਤ ਨੂੰ ਫ਼ੋਲਾਦੀ ਹਥਿਆਰਾਂ ਦੀ ਘੱਟ ਲੋੜ ਹੈ, ਇਹ ਦੈਵੀ ਹਥਿਆਰਾਂ ਨਾਲ ਲੜਿਆ ਹੈ ਇਹ ਅਜੇ ਵੀ ਅਜੇਹਾ ਕਰ ਸਕਦਾ ਹੈ। ਦੂਜੀਆਂ ਕੌਮਾਂ ਵਹਿਸ਼ੀ ਤਾਕਤ ਦੀਆਂ ਸਮਰਥਕ ਰਹੀਆਂ ਹਨ। ਯੂਰਪ ਵਿਚ ਚੱਲ ਰਹੀ ਭਿਆਨਕ ਜੰਗ ਇਸ ਸਚਾਈ ਦੀ ਜ਼ੋਰਦਾਰ ਉਦਾਹਰਣ ਪੇਸ਼ ਕਰਦੀ ਹੈ। ਭਾਰਤ ਆਤਮਾ ਦੀ ਸ਼ਕਤੀ ਨਾਲ ਸਭ ਨੂੰ ਜਿੱਤ ਸਕਦਾ ਹੈ।

ਇਤਿਹਾਸ ਵਿਚ ਇਹ ਸਾਬਤ ਕਰਨ ਲਈ ਅਣਗਿਣਤ ਉਦਾਹਰਣਾਂ ਮਿਲਦੀਆਂ ਹਨ ਕਿ ਆਤਮਾ ਦੀ ਸ਼ਕਤੀ ਸਾਹਮਣੇ ਵਹਿਸ਼ੀ ਸ਼ਕਤੀ ਕੁਝ ਵੀ ਨਹੀਂ। ਕਵੀਆਂ ਨੇ ਇਸਦੇ ਗੀਤ ਗਾਏ ਹਨ ਅਤੇ ਪੈਗੰਬਰਾਂ ਨੇ ਆਪਣੇ ਤਜਰਬੇ ਬਿਆਨ ਕੀਤੇ ਹਨ।[115]

ਭਾਰਤ ਬੁਜ਼ਦਿਲਾਂ ਦੀ ਕੌਮ ਨਹੀਂ, ਇਹ ਗੱਲ ਇਸ ਦੀਆਂ ਜੰਗਜੂ ਜਾਤੀਆਂ, ਭਾਵੇਂ ਉਹ ਹਿੰਦੂ ਹੋਣ, ਮੁਸਲਮਾਨ, ਸਿੱਖ ਜਾਂ ਗੋਰਖੇ ਹੋਣ, ਦੀ ਨਿੱਜੀ ਬਹਾਦਰੀ ਅਤੇ ਦਲੇਰੀ ਤੋਂ ਸਾਬਤ ਹੋ ਚੁੱਕੀ ਹੈ। ਮੇਰਾ ਨੁਕਤਾ ਇਹ ਹੈ ਕਿ ਲੜਾਈ ਦੀ ਸਪਿਰਿਟ ਭਾਰਤੀ ਭੂਮੀ ਲਈ ਓਪਰੀ ਹੈ ਅਤੇ ਦੁਨੀਆ ਦੇ ਵਿਕਾਸ ਵਿਚ ਇਸਨੇ ਸ਼ਾਇਦ ਉਚੇਰੀ ਭੂਮਿਕਾ ਨਿਭਾਉਣੀ ਹੈ। ਸਮਾਂ ਹੀ ਦੱਸੇਗਾ ਕਿ ਇਸਦੀ ਹੋਣੀ ਕੀ ਹੋਵੇਗੀ।[116]

ਮੈਂ ਪਰਮਾਤਮਾ ਨੂੰ ਆਹਮੋ-ਸਾਹਮਣੇ ਹੋ ਕੇ ਦੇਖਣਾ ਚਾਹੁੰਦਾ ਹਾਂ। ਮੈਨੂੰ ਪਤਾ ਹੈ ਕਿ ਪਰਮਾਤਮਾ ਸੱਚ ਹੈ। ਮੇਰੇ ਲਈ ਪਰਮਾਤਮਾ ਨੂੰ ਜਾਨਣ ਦਾ ਇਕੋ ਇਕ ਯਕੀਨੀ ਸਾਧਨ ਅਹਿੰਸਾ ਅਤੇ ਪਿਆਰ ਦਾ ਹੈ। ਮੈਂ ਭਾਰਤ ਦੀ ਆਜ਼ਾਦੀ ਲਈ ਜਿਊਂਦਾ ਹਾਂ ਅਤੇ ਇਸਦੀ ਖਾਤਰ ਮਰਾਂਗਾ, ਕਿਉਂਕਿ ਇਹ ਸੱਚ ਦਾ ਹਿੱਸਾ ਹੈ। ਸਿਰਫ਼ ਆਜ਼ਾਦ ਭਾਰਤ ਹੀ ਸੱਚੇ ਰੱਬ ਦੀ ਪੂਜਾ ਕਰ ਸਕਦਾ ਹੈ।

ਮੈਂ ਭਾਰਤ ਦੀ ਆਜ਼ਾਦੀ ਲਈ ਕੰਮ ਕਰਦਾ ਹਾਂ ਕਿਉਂਕਿ ਮੇਰਾ ਸਵਦੇਸ਼ੀ ਮੈਨੂੰ ਸਿਖਾਉਂਦਾ ਹੈ ਕਿ, ਇਸਦੇ ਅੰਦਰ ਹੋਣ ਕਰਕੇ ਅਤੇ ਇਸਦਾ ਸਭਿਆਚਾਰ ਵਿਰਸੇ ਵਿਚ ਲਿਆ ਹੋਣ ਕਰਕੇ, ਮੈਂ ਇਸਦੀ ਸੇਵਾ ਕਰਨ ਦੇ ਵੱਧ ਤੋਂ ਵੱਧ ਯੋਗ ਹਾਂ, ਅਤੇ ਮੇਰੀ ਸੇਵਾ ਉਤੇ ਪਹਿਲਾਂ ਹੱਕ ਇਸਦਾ ਬਣਦਾ ਹੈ।

ਪਰ ਮੇਰੀ ਦੇਸ਼ਭਗਤੀ ਨਿਵੇਕਲੀ ਨਹੀਂ; ਇਹ ਇਸ ਹਿਸਾਬ ਨਾਲ ਚੱਲਦੀ ਹੈ ਕਿ ਨਾ ਸਿਰਫ਼ ਹੋਰ ਕਿਸੇ ਕੌਮ ਨੂੰ ਕੋਈ ਨੁਕਸਾਨ ਨਾ ਪੁਚਾਇਆ ਜਾਏ, ਸਗੋਂ ਸ਼ਬਦ ਦੇ ਅਸਲੀ ਅਰਥਾਂ ਵਿਚ ਸਾਰਿਆਂ ਨੂੰ ਲਾਭ ਪੁਚਾਏ। ਭਾਰਤ ਦੀ ਆਜ਼ਾਦੀ, ਜਿਵੇਂ ਕਿ ਮੈਂ ਇਸਦੀ ਕਲਪਣਾ ਕਰਦਾ ਹਾਂ, ਕਦੀ ਵੀ ਦੁਨੀਆ ਲਈ ਕਸ਼ਟਦਾਇਕ ਨਹੀ ਹੋ ਸਕਦੀ।[117]

ਭਾਰਤ ਦੀ ਹੋਣੀ ਪੱਛਮ ਵਾਲੇ ਖ਼ੂਨੀ ਰਾਹ ਉਤੇ ਨਹੀਂ ਚੱਲਦੀ ਜਿਸ ਤੋਂ ਇਹ ਅੱਗੇ ਹੋਣ ਦੇ ਸੰਕੇਤ ਦਿੰਦਾ ਹੈ, ਸਗੋਂ ਸ਼ਾਂਤੀ ਦੇ ਖ਼ੂਨ ਨਾ ਬਹਾਉਣ ਵਾਲੇ ਰਾਹ ਉਤੇ ਚੱਲਦੀ ਹੈ ਜਿਹੜਾ ਸਾਦਾ ਅਤੇ ਦੈਵੀ ਜੀਵਨ ਤੋਂ ਮਿਲਦਾ ਹੈ। ਭਾਰਤ ਨੂੰ ਆਪਣੀ ਆਤਮਾ ਦੇ ਗਵਾਚ ਜਾਣ ਦਾ ਖਤਰਾ ਹੈ। ਇਹ ਇਸਨੂੰ ਗਵਾ ਕੇ ਜਿਊਂਦਿਆਂ ਨਹੀਂ ਰਹਿ ਸਕਦਾ। ਇਸ ਲਈ ਇਸਨੂੰ ਸੁਸਤੀ ਨਾਲ ਅਤੇ ਲਾਚਾਰੀ ਵਿਚ ਇਹ ਨਹੀਂ ਕਹਿਣਾ ਚਾਹੀਦਾ, 'ਮੈਂ ਪੱਛਮ ਦੇ ਧਾਵੇਂ ਤੋਂ ਨਹੀਂ ਬਚ ਸਕਦਾ।' ਇਸਨੂੰ ਖੁਦ ਆਪਣੀ ਖਾਤਰ ਅਤੇ ਦੁਨੀਆ ਦੀ ਖਾਤਰ ਇਸਦਾ ਮੁਕਾਬਲਾ ਕਰਨ ਲਈ ਕਾਫ਼ੀ ਮਜ਼ਬੂਤ ਹੋਣਾ ਚਾਹੀਦਾ ਹੈ।[118]

ਆਦਿ ਕਾਲ ਤੋਂ ਭਾਰਤ ਦੀ ਅਹਿੰਸਾ ਦੀ ਨਿਰੰਤਰ ਪ੍ਰੰਪਰਾ ਹੈ। ਪਰ ਪੁਰਾਤਨ ਇਤਿਹਾਸ ਵਿਚ ਕਿਸੇ ਵੇਲੇ ਵੀ ਜਿਥੋਂ ਤੱਕ ਮੈਨੂੰ ਪਤਾ ਹੈ, ਸਾਰੇ ਦੇਸ਼ ਵਿਚ ਚੱਲ ਰਹੀਆਂ ਕਾਰਵਾਈਆਂ ਵਿਚ ਪੂਰਨ ਅਹਿੰਸਾ ਨਹੀਂ ਰਹੀ। ਫਿਰ ਵੀ ਇਹ ਮੇਰਾ ਅਟੁੱਟ ਵਿਸ਼ਵਾਸ ਹੈ ਕਿ ਮਨੁੱਖਤਾ ਨੂੰ ਅਹਿੰਸਾ ਦਾ ਸੰਦੇਸ਼ ਦੇਣਾ ਇਸਦੀ ਹੋਣੀ ਹੈ। ਇਸਨੂੰ ਪੂਰਾ ਹੁੰਦਿਆਂ ਕਈ ਯੁਗ ਲੱਗ ਸਕਦੇ ਹਨ। ਪਰ ਜਿੱਥੋਂ ਤਕ ਮੈਂ ਅੰਦਾਜ਼ਾ ਲਾ ਸਕਦਾ ਹਾਂ, ਇਸ ਮਿਸ਼ਨ ਨੂੰ ਪੂਰਿਆਂ ਕਰਨ ਵਿਚ ਹੋਰ ਕੋਈ ਵੀ ਦੇਸ ਇਸ ਤੋਂ ਅੱਗੇ ਨਹੀਂ ਲੰਘੇਗਾ।[119]

ਧਰਤੀ ਦੀਆਂ ਸਾਰੀਆਂ ਸ਼ੋਸ਼ਿਤ ਕੌਮਾਂ ਨੂੰ ਰਾਹ ਦਿਖਾਉਣ ਦਾ ਭਾਰ ਭਾਰਤ ਦੇ ਮੋਢਿਆਂ ਉਤੇ ਹੈ। ਇਹ ਅੱਜ ਇਹ ਭਾਰ ਨਹੀਂ ਉਠਾ ਸਕੇਗਾ ਜੇ ਅਹਿੰਸਾ ਇਸਦੀ ਰਗ ਰਗ ਵਿਚ ਅੱਜ ਨਾਲੋਂ ਵਧੇਰੇ ਨਹੀਂ ਰਚ ਜਾਂਦੀ। ਮੈਂ ਆਪਣੇ ਘੋਲ ਨੂੰ ਵਧੇਰੇ ਵਿਸ਼ਾਲ ਰੁਖ ਦੇ ਕੇ ਉਸ ਮਿਸ਼ਨ ਲਈ ਆਪਣੇ ਸਾਰੇ ਲੋਕਾਂ ਨੂੰ ਇਸਦੇ ਯੋਗ ਬਣਾਉਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ। ਭਾਰਤ ਦੱਬਿਆਂ ਕੁਚਲਿਆਂ ਲਈ ਅਤੇ ਸ਼ੋਸ਼ਿਤ ਕੌਮਾਂ ਲਈ ਰਾਹ–ਦਿਖਾਵਾ ਸਿਰਫ਼ ਤਾਂ ਹੀ ਬਣੇਗਾ, ਜੇ ਉਹ ਆਪਣੇ ਮਾਮਲੇ ਵਿਚ ਅਹਿੰਸਾ ਦੇ ਅਸੂਲ ਨੂੰ ਠੀਕ ਸਿੱਧ ਕਰੇਗਾ, ਨਾ ਕਿ ਇਸਨੂੰ ਸੁੱਟ ਪਾਏਗਾ ਜਿਉਂ ਹੀ ਬਦੇਸ਼ੀ ਕੰਟਰੋਲ ਤੋਂ ਆਜ਼ਾਦੀ ਪ੍ਰਾਪਤ ਕਰ ਲਈ ਜਾਂਦੀ ਹੈ।[20]

## ਫ਼ਰਜ਼ ਦਾ ਦੇਸ਼

....ਭਾਰਤ ਤੱਤ ਰੂਪ ਵਿਚ ਕਰਮਭੂਮੀ (ਫ਼ਰਜ਼ ਦਾ ਦੇਸ਼) ਹੈ ਜੋ ਭੋਗਭੂਮੀ (ਅੱਗ ਕਰਨ ਦਾ ਦੇਸ਼) ਦੇ ਉਲਟ ਹੈ।[21]

.....ਭਾਰਤ ਵਿਚਲੀ ਹਰ ਚੀਜ਼ ਮੈਨੂੰ ਖਿੱਚ ਪਾਉਂਦੀ ਹੈ। ਇਸ ਕੋਲ ਉਹ ਸਭ ਕੁਝ ਹੈ ਜਿਸਦੀ ਉੱਚੀਆਂ ਤੋਂ ਉੱਚੀਆਂ ਸੰਭਵ ਅਕਾਂਖਿਆਵਾਂ ਵਾਲਾ ਮਨੁੱਖ ਇੱਛਾ ਕਰ ਸਕਦਾ ਹੈ।[22]

## ਭਾਰਤ ਅਤੇ ਸੰਸਾਰ

ਯੂਰਪ ਦੇ ਪੈਰੀਂ ਪਿਆ ਹੋਇਆ ਭਾਰਤ ਮਨੁੱਖਤਾ ਨੂੰ ਕੋਈ ਆਸ ਨਹੀਂ ਬੰਨ੍ਹਾ ਸਕਦਾ। ਜਾਗ੍ਰਿਤ ਅਤੇ ਆਜ਼ਾਦ ਭਾਰਤ ਕੋਲ ਕਰਾਹ ਰਹੇ ਸੰਸਾਰ ਲਈ ਸ਼ਾਂਤੀ ਅਤੇ ਸਦਭਾਵਨਾ ਦਾ ਸੰਦੇਸ਼ ਹੈ।[23]

ਭਾਰਤ ਨੂੰ ਮਨੁੱਖਤਾ ਲਈ ਮਰਨ ਦੀ ਆਸ਼ਾ ਰੱਖਣ ਤੋਂ ਪਹਿਲਾਂ ਇਸ ਦੀ ਖਾਤਰ ਜਿਊਣਾ ਸਿੱਖਣਾ ਚਾਹੀਦਾ ਹੈ।[24]

...ਭਾਰਤ ਦੇ ਯਤਨਾਂ ਰਾਹੀਂ ਕੌਮਾਂਤਰੀ ਮਾਮਲਿਆਂ ਨੂੰ ਨੈਤਿਕ ਆਧਾਰ ਉਤੇ ਰੱਖਿਆ ਗਿਆ ਦੇਖਣ ਤੋਂ ਘੱਟ ਮੇਰੀ ਕੋਈ ਅਭਿਲਾਸ਼ਾ ਨਹੀਂ।[25]

ਮੈਂ ਚਾਹੁੰਦਾ ਹਾਂ ਭਾਰਤ ਉੱਚਾ ਉੱਠੇ ਤਾਂ ਕਿ ਸਾਰੀ ਦੁਨੀਆ ਨੂੰ ਲਾਭ ਪੁੱਜ ਸਕੇ। ਮੈਂ ਨਹੀਂ ਚਾਹੁੰਦਾ ਕਿ ਦੂਜੀਆਂ ਕੌਮਾਂ ਦੇ ਖੰਡਰਾਂ ਉਤੇ ਭਾਰਤ ਦੀ ਉਸਾਰੀ ਹੋਵੇ। ਇਸ ਲਈ, ਜੇ ਭਾਰਤ ਤਗੜਾ ਅਤੇ ਸਮਰੱਥ ਹੋਵੇਗਾ ਤਾਂ ਇਹ ਦੁਨੀਆ ਨੂੰ ਆਪਣੇ ਕਲਾ ਦੇ ਖਜ਼ਾਨੇ ਅਤੇ ਸਿਹਤ ਬਣਾਉਣ ਵਾਲੇ ਮਸਲੇ ਭੇਜੇਗਾ, ਪਰ ਅਫ਼ੀਮ ਜਾਂ ਸ਼ਰਾਬਾਂ ਭੇਜਣ ਤੋਂ ਇਨਕਾਰ ਕਰੇਗਾ, ਭਾਵੇਂ ਇਹਨਾਂ ਦੇ ਵਪਾਰ ਤੋਂ ਭਾਰਤ ਨੂੰ ਕਾਫ਼ੀ ਪਦਾਰਥਕ ਲਾਭ ਹੋ ਸਕਦਾ ਹੋਵੇਗਾ।[26]

ਮੈਂ ਭਾਰਤ ਨੂੰ ਆਜ਼ਾਦ ਅਤੇ ਤਾਕਤਵਰ ਦੇਖਣਾ ਚਾਹਾਂਗਾ ਤਾਂਕਿ ਇਹ ਦੁਨੀਆ ਦੀ ਬਿਹਤਰੀ ਲਈ ਆਪਣੇ ਆਪ ਨੂੰ ਆਪਣੀ ਇੱਛਾਂ ਨਾਲ ਅਤੇ ਨਿਰੋਲ ਕੁਰਬਾਨੀ ਵਜੋਂ ਪੇਸ਼ ਕਰ ਸਕੇ।। ਸ਼ੁੱਧ ਹੋਣ ਕਰਕੇ ਵਿਅਕਤੀ ਪਰਿਵਾਰ ਦੀ ਖ਼ਾਤਰ, ਪਰਿਵਾਰ ਪਿੰਡ ਦੀ ਖਾਤਰ, ਪਿੰਡ ਜ਼ਿਲੇ ਦੀ ਖਾਤਰ, ਜ਼ਿਲਾ ਸੂਬੇ ਦੀ ਖਾਤਰ, ਸੂਬਾ ਕੌਮ ਦੀ ਖਾਤਰ, ਕੌਮ ਸਾਰਿਆਂ ਦੀ ਖਾਤਰ ਆਪਣੀ ਕੁਰਬਾਨੀ ਦੇਂਦੀ ਹੈ।[27]

ਮੈਂ ਏਨੀਂ ਕੁ ਹਲੀਮੀ ਰਖਦਾ ਹਾਂ ਕਿ ਇਹ ਮੰਨ ਸਕਾਂ ਕਿ ਬੜਾ ਕੁਝ ਹੈ ਜਿਹੜਾ ਅਸੀਂ ਪੱਛਮ ਤੋਂ ਲਾਹੇਵੰਦ ਤਰੀਕੇ ਨਾਲ ਸਿੱਖ ਸਕਦੇ ਹਾਂ। ਸਿਆਣਪ ਇਕ ਮਹਾਂਦੀਪ ਜਾਂ ਇਕ

ਕੌਮ ਦੀ ਇਜਾਰੇਦਾਰੀ ਨਹੀਂ। ਪੱਛਮੀ ਸਭਿਅਤਾ ਦਾ ਮੇਰੇ ਵਲੋਂ ਵਿਰੋਧ ਅਸਲ ਵਿਚ ਇਸਦੀ ਅੰਧਾਧੁੰਦ ਅਤੇ ਬਿਨ੍ਹਾਂ ਸੋਚੇ ਸਮਝੇ ਨਕਲ ਕਰਨ ਦਾ ਵਿਰੋਧ ਹੈ ਜਿਹੜੀ ਇਹ ਮਿਥ ਕੇ ਕੀਤੀ ਜਾਂਦੀ ਹੈ ਕਿ ਏਸ਼ੀਆਈ ਲੋਕ ਉਸ ਸਭ ਕਾਸੇ ਦੀ ਸਿਰਫ਼ ਨਕਲ ਕਰਨ ਦੇ ਹੀ ਯੋਗ ਹਨ ਜੋ ਪੱਛਮ ਵੱਲੋਂ ਆਉਂਦਾ ਹੈ।

ਮੇਰਾ ਇਹ ਵਿਸ਼ਵਾਸ ਜ਼ਰੂਰ ਹੈ ਕਿ, ਜੇ ਕਸ਼ਟ ਦੀ ਅੱਗ ਵਿਚੋਂ ਲੰਘਣ ਲਈ ਅਤੇ ਆਪਣੀ ਸਭਿਅਤਾ ਉਤੇ ਕਿਸੇ ਵੀ ਗ਼ੈਰਕਾਨੂੰਨੀ ਹਮਲੇ ਦੇ ਵਿਰੋਧ ਕਰਨ ਲਈ ਭਾਰਤ ਕੋਲ ਕਾਫ਼ੀ ਸਬਰ ਹੈ ਤਾਂ ਇਹ ਦੁਨੀਆ ਦੀ ਸ਼ਾਂਤੀ ਅਤੇ ਠੋਸ ਤਰੱਕੀ ਵਿਚ ਸਥਾਈ ਯੋਗਦਾਨ ਪਾ ਸਕੇਗਾ। ਭਾਵੇਂ ਕਿ ਇਸਦੀ ਸਭਿਅਤਾ, ਨਿਰਸੰਦੇਹ ਪਰਿਪੂਰਨ ਨਹੀਂ ਪਰ ਤਾਂ ਵੀ ਸਮੇਂ ਦੀਆਂ ਤਬਾਹਕਾਰੀਆਂ ਤੋਂ ਹੁਣ ਤੱਕ ਬਚੀ ਰਹੀ ਹੈ।[28]

ਭਾਰਤ ਦਾ ਮਿਸ਼ਨ ਕਿਤੇ ਜ਼ਿਆਦਾ ਉੱਚਾ-ਸੁੱਚਾ ਹੈ, ਜਿਵੇਂ ਕਿ ਸੰਸਾਰ ਵਿਚ ਮਿੱਤਰਤਾ ਅਤੇ ਸ਼ਾਂਤੀ ਸਥਾਪਤ ਕਰਨਾ। ਨਿਰੀਆਂ ਕਾਨਫਰੰਸਾਂ ਨਾਲ ਸ਼ਾਂਤੀ ਸਥਾਪਤ ਨਹੀਂ ਕੀਤੀ ਜਾ ਸਕਦੀ। ਸ਼ਾਂਤੀ ਭੰਗ ਕੀਤੀ ਜਾ ਰਹੀ ਹੁੰਦੀ ਹੈ। ਜਿਵੇਂ ਕਿ ਅਸੀਂ ਸਾਰੇ ਦੇਖਦੇ ਹਾਂ, ਉਦੋਂ ਵੀ ਜਦੋਂ ਕਿ ਕਾਨਫ਼ਰੰਸਾਂ ਚੱਲ ਰਹੀਆਂ ਹੁੰਦੀਆਂ ਹਨ।[29]

## ਸਹਿਣਸ਼ੀਲਤਾ ਦਾ ਸਬਕ

ਕਦਰਯੋਗ ਬਨਣ ਲਈ ਨਫ਼ਾਸਤ ਅਤੇ ਸਹਿਣਸ਼ੀਲਤਾ ਨੂੰ ਸਖਤ ਤੋਂ ਸਖਤ ਦਬਾਅ ਸਹਿ ਸਕਣ ਦੇ ਸਮਰੱਥ ਹੋਣਾ ਚਾਹੀਦਾ ਹੈ। ਜੇ ਇੰਝ ਨਹੀਂ, ਤਾਂ ਇਹ ਭਾਰਤ ਲਈ ਮਾੜਾ ਦਿਨ ਹੋਵੇਗਾ...।[30]

ਕੀ (ਭਾਰਤੀ) ਯੂਨੀਅਨ ਇਕ ਧਰਮ-ਤੰਤਰੀ ਰਾਜ ਹੋਵੇਗਾ ਅਤੇ ਹਿੰਦੂ ਮੱਤ ਦੇ ਅਸੂਲ ਗ਼ੈਰ-ਹਿੰਦੂਆਂ ਉਤੇ ਠੋਸੇ ਜਾਣਗੇ? ਮੈਨੂੰ ਆਸ ਹੈ ਕਿ ਨਹੀਂ। ਉਦੋਂ ਫਿਰ ਭਾਰਤੀ ਯੂਨੀਅਨ ਆਸ ਅਤੇ ਉਮੀਦ ਦੀ ਧਰਤੀ ਨਹੀਂ ਰਹੇਗੀ। ਅਜਿਹੀ ਧਰਤੀ ਜਿਸ ਵੱਲ ਏਸ਼ੀਆਈ ਅਤੇ ਅਫ਼ਰੀਕੀ ਕੌਮਾਂ ਦੇਖਦੀਆਂ ਹੋਣ, ਅਸਲ ਵਿਚ ਸਾਰੀ ਦੁਨੀਆ ਦੇਖਦੀ ਹੋਵੇ।

ਦੁਨੀਆ ਭਾਰਤ ਤੋਂ ਛੋਟੇਪਨ ਦੀ ਅਤੇ ਕੁਅੱਸਭ ਦੀ ਉਮੀਦ ਨਹੀਂ ਕਰਦੀ।... ਇਹ ਮਹਾਨਤਾ ਅਤੇ ਚੰਗਿਆਈ ਦੀ ਉਮੀਦ ਕਰਦੀ ਹੈ ਜਿਸ ਤੋਂ ਸਾਰੀ ਦੁਨੀਆ ਕੋਈ ਸਬਕ ਸਿੱਖ ਸਕੇ ਅਤੇ ਫੈਲੇ ਹੋਏ ਹਨੇਰੇ ਵਿਚ ਚਾਨਣ ਲੈ ਸਕੇ।[31]

ਇਕ ਸਚਮੁਚ ਦਾ ਸਵੈਧੀਨ ਆਜ਼ਾਦ ਭਾਰਤ ਮੁਸੀਬਤ ਵਿਚ ਫਸੇ ਆਪਣੇ ਗੁਆਂਢੀਆਂ, ਜਿਵੇਂ ਕਿ ਅਫ਼ਗਾਨਿਸਤਾਨ, ਸ੍ਰੀਲੰਕਾ ਅਤੇ ਬਰਮਾ ਦੀ ਮਦਦ ਨੂੰ ਜ਼ਰੂਰ ਹੀ ਬਹੁੜੇਗਾ। ਇਹ ਨਿਯਮ ਇਹਨਾਂ ਤਿੰਨਾਂ ਦੇ ਗੁਆਂਢੀਆਂ ਉਤੇ ਵੀ ਲਾਗੂ ਹੁੰਦਾ ਹੈ ਅਤੇ ਇਸਦੇ ਸਿੱਟੇ ਵਜੋਂ ਉਹ ਭਾਰਤ ਦੇ ਵੀ ਗੁਆਂਢੀ ਬਣ ਜਾਂਦੇ ਹਨ। ਅਤੇ ਇਸ ਤਰ੍ਹਾਂ ਜੇ ਵਿਅਕਤੀਗਤ ਕੁਰਬਾਨੀ ਸਜੀਵ ਕੁਰਬਾਨੀ ਹੈ, ਤਾਂ ਇਹ ਸਾਰੀ ਮਨੁੱਖਤਾ ਨੂੰ ਆਪਣੀ ਲਪੇਟ ਵਿਚ ਲੈ ਲੈਂਦੀ ਹੈ।[32]

## ਭਾਰਤ ਅਤੇ ਏਸ਼ੀਆ

ਜੇ ਭਾਰਤ ਅਸਫ਼ਲ ਰਹਿੰਦਾ ਹੈ ਤਾਂ ਏਸ਼ੀਆ ਜਿਊਂਦਾ ਨਹੀਂ ਰਹੇਗਾ। ਇਸਨੂੰ ਠੀਕ ਹੀ ਕਈ ਮਿਸ਼ਰਤ ਸਭਿਆਚਾਰਾਂ ਅਤੇ ਸਭਿਤਾਵਾਂ ਦੀ ਫੁਲਵਾੜੀ ਕਿਹਾ ਗਿਆ ਹੈ। ਭਾਰਤ ਨੂੰ ਧਰਤੀ

ਉਪਰਲੀਆਂ ਸਾਰੀਆਂ ਸ਼ੋਸ਼ਿਤ ਕੌਮਾਂ ਦੀ ਆਸ ਬਣਨ ਅਤੇ ਬਣੇ ਰਹਿਣ ਦਿਓ, ਭਾਵੇਂ ਉਹ ਏਸ਼ੀਆ ਵਿਚ ਹੋਣ, ਅਫ਼ਰੀਕਾ ਵਿਚ ਹੋਣ ਜਾਂ ਦੁਨੀਆ ਦੇ ਕਿਸੇ ਹਿੱਸੇ ਵਿਚ ਵੀ ਹੋਣ।[133]

ਸਾਰੀਆਂ ਅੱਖਾਂ ਭਾਰਤ ਉਤੇ ਟਿਕੀਆਂ ਹੋਈਆਂ ਹਨ, ਜਿਹੜਾ ਏਸ਼ੀਆ ਅਤੇ ਅਫ਼ਰੀਕਾ ਦੀ ਨਹੀਂ, ਸਾਰੀ ਦੁਨੀਆ ਦੀ ਆਸ ਬਣ ਗਿਆ ਹੈ। ਜੇ ਭਾਰਤ ਨੇ ਇਹ ਉਮੀਦ ਪੂਰੀ ਕਰਨੀ ਹੈ, ਤਾਂ ਇਸਨੂੰ ਭਰਾ–ਮਾਰੀ ਖਤਮ ਕਰਨੀ ਚਾਹੀਦੀ ਹੈ ਅਤੇ ਸਾਰੇ ਭਾਰਤੀਆਂ ਨੂੰ ਦੋਸਤਾਂ ਅਤੇ ਭਰਾਵਾਂ ਵਾਂਗ ਰਹਿਣਾ ਚਾਹੀਦਾ ਹੈ। ਸਾਫ਼ ਦਿਲ ਉਸ ਪ੍ਰਸੰਨ ਅਵਸਥਾ ਦੀ ਪਹਿਲੀ ਸ਼ਰਤ ਹੈ।[134]

## 72 ਲੋਕਤੰਤਰ ਦਾ ਸਾਰ–ਤੱਤ

ਲੋਕਤੰਤਰ ਦੀ ਭਾਵਨਾ ਕੋਈ ਮਕੈਨੀਕਲ ਚੀਜ਼ ਨਹੀਂ ਜਿਸਨੂੰ ਰੂਪਾਂ ਦੇ ਖਾਤਮੇ ਰਾਹੀਂ ਸੁਮੇਲਿਆ ਜਾ ਸਕੇ। ਇਸ ਲਈ ਦਿਲ ਦੀ ਤਬਦੀਲੀ ਚਾਹੀਦੀ ਹੈ। ...(ਇਹੋ) ਭਰੱਪਣ ਦੀ ਭਾਵਨਾ ਪੈਦਾ ਕਰਨ ਦੀ ਮੰਗ ਕਰਦੀ ਹੈ।....[135]

ਤੱਤ ਰੂਪ ਵਿਚ ਲੋਕਤੰਤਰ ਦਾ ਮਤਲਬ...ਸਾਰਿਆਂ ਦੇ ਸਾਂਝੇ ਭਲੇ ਦੀ ਸੇਵਾ ਵਿਚ ਲੋਕਾਂ ਦੇ ਸਾਰੇ ਵੱਖ ਵੱਖ ਤਬਕਿਆਂ ਦੇ ਸਮੁੱਚੇ ਸਰੀਰਕ, ਆਰਥਕ ਅਤੇ ਰੂਹਾਨੀ ਸੋਮਿਆਂ ਨੂੰ ਲਾਮਬੰਦ ਕਰਨ ਦੀ ਕਲਾ ਅਤੇ ਵਿਗਿਆਨ ਹੋਣਾ ਚਾਹੀਦਾ ਹੈ।[136]

### ਅਨੁਸ਼ਾਸਨ

ਆਜ਼ਾਦੀ ਦਾ ਸਰਵੁੱਚ ਰੂਪ ਆਪਣੇ ਨਾਲ ਵੱਧ ਤੋਂ ਵੱਧ ਹੱਦ ਤੱਕ ਅਨੁਸ਼ਾਸਨ ਅਤੇ ਨਿਮਰਤਾ ਲੈ ਕੇ ਤੁਰਦਾ ਹੈ। ਜਿਹੜੀ ਆਜ਼ਾਦੀ ਅਨੁਸ਼ਾਸਨ ਅਤੇ ਨਿਮਰਤਾ ਤੋਂ ਆਉਂਦੀ ਹੈ ਉਸਨੂੰ ਖੋਹਿਆ ਨਹੀਂ ਜਾ ਸਕਦਾ; ਬੇਲਗਾਮ ਖੁੱਲ੍ਹ ਅਸ਼ਿਸ਼ਟਤਾ ਦੀ ਨਿਸ਼ਾਨੀ ਹੁੰਦੀ ਹੈ ਜੋ ਕਿ ਆਪਣੇ ਆਪ ਲਈ ਵੀ ਅਤੇ ਆਪਣੇ ਗੁਆਂਢੀਆਂ ਲਈ ਵੀ ਹਾਨੀਕਾਰਕ ਹੁੰਦੀ ਹੈ।[137]

ਅਨੁਸ਼ਾਸਿਤ ਅਤੇ ਪ੍ਰਬੁੱਧ ਲੋਕਤੰਤਰ ਦੁਨੀਆ ਵਿਚ ਸਭ ਤੋਂ ਨਫੀਸ ਚੀਜ਼ ਹੁੰਦੀ ਹੈ। ਤੁਅੱਸਬੀ, ਜਾਹਲ, ਵਹਿਮੀ ਲੋਕਤੰਤਰ ਆਪਣੇ ਆਪ ਨੂੰ ਅਵਿਵਸਥਾ ਵਿਚ ਸੁੱਟ ਲਵੇਗਾ ਅਤੇ ਹੋ ਸਕਦਾ ਹੈ ਆਪਣੇ ਆਪ ਨੂੰ ਤਬਾਹ ਕਰ ਲਵੇ।[138]

### ਵਿਅਕਤੀ ਦੀ ਜ਼ਿਮੇਵਾਰੀ

ਸੱਚੇ ਲੋਕਤੰਤਰ ਵਿਚ ਹਰ ਮਰਦ ਔਰਤ ਨੂੰ ਆਪਣੇ ਲਈ ਆਪ ਸੋਚਣਾ ਸਿਖਾਇਆ ਜਾਂਦਾ ਹੈ। ਇਹ ਇਨਕਲਾਬ ਕਿਵੇਂ ਲਿਆਂਦਾ ਜਾ ਸਕਦਾ ਹੈ। ਮੈਨੂੰ ਨਹੀਂ ਪਤਾ ਸਿਵਾਇ ਇਸਦੇ ਕਿ ਦਿਆਲਤਾ ਵਾਂਗ ਇਹ ਘਰ ਤੋਂ ਸ਼ੁਰੂ ਹੋਣਾ ਚਾਹੀਦਾ ਹੈ।[139]

ਲੋਕਤੰਤਰ ਵਿਚ, ਵਿਅਕਤੀਗਤ ਮਰਜ਼ੀ ਸਮਾਜਕ ਮਰਜ਼ੀ ਨਾਲ ਆਰਥਾਤ ਰਾਜ ਦੀ ਮਰਜ਼ੀ ਨਾਲ ਚਲਦੀ ਅਤੇ ਸੀਮਿਤ ਹੁੰਦੀ ਹੈ ਅਤੇ ਲੋਕਤੰਤਰ ਨਾਲ ਅਤੇ ਲੋਕਤੰਤਰ ਲਈ ਚੱਲਦਾ ਹੈ। ਜੇ ਹਰ ਵਿਅਕਤੀ ਕਾਨੂੰਨ ਨੂੰ ਆਪਣੇ ਹੱਥਾਂ ਵਿਚ ਲੈ ਲਵੇਗਾ ਤਾਂ ਰਾਜ ਨਹੀਂ

ਰਹੇਗਾ, ਅਰਾਜਕਤਾ ਮੱਚ ਜਾਏਗੀ, ਅਰਥਾਤ ਸਮਾਜਕ ਕਾਨੂੰਨ ਜਾਂ ਰਾਜ ਦੀ ਅਣਹੋਂਦ। ਆਜ਼ਾਦੀ ਦੀ ਤਬਾਹੀ ਇਸ ਤਰ੍ਹਾਂ ਵਾਪਰਦੀ ਹੈ। ਇਸ ਲਈ, ਤੁਹਾਨੂੰ ਆਪਣਾ ਗੁੱਸਾ ਕਾਬੂ ਵਿਚ ਰੱਖਣਾ ਅਤੇ ਰਾਜ ਨੂੰ ਇਨਸਾਫ਼ ਯਕੀਨੀ ਬਣਾਉਣ ਦੇਣਾ ਚਾਹੀਦਾ ਹੈ।[40]

## ਅਜ਼ਮਾਇਸ਼

ਲੋਕਤੰਤਰ ਦੀ ਸਭ ਤੋਂ ਸੱਚੀ ਅਜ਼ਮਾਇਸ਼ ਹਰ ਕਿਸੇ ਦੀ ਇਹ ਸਮਰੱਥਾ ਹੈ ਕਿ ਉਹ ਜਿਵੇਂ ਚਾਹੇ ਕਰੇ, ਜਦੋਂ ਤੱਕ ਕਿ ਉਸਦਾ ਕੰਮ ਕਿਸੇ ਹੋਰ ਦੇ ਜੀਵਨ ਜਾਂ ਜਾਇਦਾਦ ਨੂੰ ਨੁਕਸਾਨ ਨਹੀਂ ਪੁਚਾਉਂਦਾ। ਗੁੰਡਾਗਰਦੀ ਰਾਹੀਂ ਜਨਤਕ ਇਖ਼ਲਾਕ ਨੂੰ ਕੰਟਰੋਲ ਕਰਨਾ ਅਸੰਭਵ ਹੈ।[41]

ਮੈਂ ਲੋਕਤੰਤਰਵਾਦੀ ਹੋਣ ਦਾ ਦਾਅਵਾ ਕਰਦਾ ਹਾਂ ਜੇ ਮਨੁੱਖਤਾ ਵਿਚਲੇ ਸਭ ਤੋਂ ਗਰੀਬ ਲੋਕਾਂ ਨਾਲ ਇਕਮਿਕਤਾ, ਉਹਨਾਂ ਨਾਲੋਂ ਚੰਗੇਰਿਆਂ ਨਾ ਰਹਿਣ ਦੀ ਤੀਖਣ ਸਿੱਕ ਅਤੇ ਇਸਦੇ ਮੁਤਾਬਕ ਆਪਣੀ ਵੱਧ ਤੋਂ ਵੱਧ ਯੋਗਤਾ ਅਨੁਸਾਰ ਉਸ ਪੱਧਰ ਤੱਕ ਪਹੁੰਚਣ ਲਈ ਚੇਤੰਨ ਯਤਨ ਕਿਸੇ ਨੂੰ ਇਹ ਦਾਅਵਾ ਕਰਨ ਦਾ ਹੱਕ ਦੇ ਸਕਦੇ ਹਨ।[42]

ਪੈਦਾਇਸ਼ੀ ਲੋਕਤੰਤਰਵਾਦੀ ਪੈਦਾਇਸ਼ੀ ਅਨੁਸ਼ਾਸਨਵਾਦੀ ਹੁੰਦਾ ਹੈ।। ਲੋਕਤੰਤਰ ਉਸ ਬੰਦੇ ਲਈ ਸੁਭਾਵਿਕ ਹੈ ਜਿਹੜਾ ਸਾਧਾਰਣ ਤੌਰ ਉਤੇ ਸਾਰੇ ਕਾਨੂੰਨਾਂ, ਮਨੁੱਖੀ ਅਤੇ ਦੈਵੀ, ਦੀ ਮਰਜ਼ੀ ਨਾਲ ਤਾਬੇਦਾਰੀ ਕਰਨ ਦਾ ਆਦੀ ਹੁੰਦਾ ਹੈ।... ਜਿਹੜੇ ਲੋਕ ਲੋਕਤੰਤਰ ਦੀ ਸੇਵਾ ਕਰਨ ਦੇ ਅਭਿਲਾਸ਼ੀ ਹਨ ਉਹਨਾਂ ਨੂੰ ਲੋਕਤੰਤਰ ਦੀ ਇਹ ਯਕੀਨੀ ਅਜ਼ਮਾਇਸ਼ ਪਹਿਲਾਂ ਪਾਸ ਕਰ ਲੈਣ ਦਿਓ। ਨਾਲ ਹੀ, ਇਕ ਲੋਕਤੰਤਰਵਾਦੀ ਬਿਲਕੁਲ ਨਿਸ਼ਕਾਮ ਹੋਣਾ ਚਾਹੀਦਾ ਹੈ। ਉਹਨੂੰ ਆਪਣੇ ਅਤੇ ਪਾਰਟੀ ਦੇ ਦ੍ਰਿਸ਼ਟੀਕੋਣ ਤੋਂ ਨਹੀਂ ਸਗੋਂ ਸਿਰਫ਼ ਲੋਕਤੰਤਰ ਦੇ ਦ੍ਰਿਸ਼ਟੀਕੋਣ ਤੋਂ ਸੋਚਣਾ ਅਤੇ ਸੁਪਨੇ ਲੈਣੇ ਚਾਹੀਦੇ ਹਨ। ਸਿਰਫ਼ ਤਾਂ ਹੀ ਉਸਨੂੰ ਸ਼ਹਿਰੀ ਫ਼ਰਮਾਂਬਰਦਾਰੀ ਦਾ ਹੱਕ ਪ੍ਰਾਪਤ ਹੁੰਦਾ ਹੈ।

ਮੈਂ ਨਹੀਂ ਚਾਹੁੰਦਾ ਕਿ ਕੋਈ ਆਪਣੇ ਵਿਸ਼ਵਾਸ ਛੱਡ ਦੇਵੇ ਜਾਂ ਆਪਣੇ ਆਪ ਨੂੰ ਦਬਾ ਲਵੇ। ਮੇਰਾ ਨਹੀਂ ਵਿਸ਼ਵਾਸ ਕਿ ਸਿਹਤਮੰਦ ਅਤੇ ਈਮਾਨਦਾਰ ਮੱਤਭੇਦ ਸਾਡੇ ਉਦੇਸ਼ ਨੂੰ ਨੁਕਸਾਨ ਪੁਚਾਉਣਗੇ। ਪਰ ਮੌਕਾਪ੍ਰਸਤੀ, ਅੰਦਰੋਂ ਬਾਹਰੋਂ ਕੁਝ ਹੋਰ ਹੋਣਾ ਜਾਂ ਗੰਢ–ਤੁੱਪ ਵਾਲੇ ਸਮਝੌਤੇ ਯਕੀਨਨ ਨੁਕਸਾਨ ਪੁਚਾਉਣਗੇ। ਜੇ ਤੁਸੀਂ ਮੱਤਭੇਦ ਰੱਖਣਾ ਹੀ ਹੈ ਤਾਂ ਤੁਹਾਨੂੰ ਖਿਆਲ ਰੱਖਣਾ ਚਾਹੀਦਾ ਹੈ ਕਿ ਤੁਹਾਡੀਆਂ ਰਾਵਾਂ ਤੁਹਾਡੇ ਧੁਰ–ਅੰਦਰਲੇ ਵਿਸ਼ਵਾਸਾਂ ਨੂੰ ਪ੍ਰਗਟ ਕਰਦੀਆਂ ਹੋਣ ਅਤੇ ਉਹਨਾਂ ਦਾ ਮੰਤਵ ਨਿਰਾ ਸੌਖਾ ਜਿਹਾ ਪਾਰਟੀ ਨਾਅਰਾ ਲਾਉਣਾ ਹੀ ਨਾ ਹੋਵੇ।[43]

ਕਿਸੇ ਦੇ ਨਾਲ ਬੱਝੇ ਹੋਣ ਦੇ ਬੋਝ ਹੇਠ ਲੋਕਤੰਤਰ ਟੁੱਟ ਜਾਇਗਾ। ਇਹ ਸਿਰਫ਼ ਵਿਸ਼ਵਾਸ ਉਤੇ ਹੀ ਕਾਇਮ ਰਹਿ ਸਕਦਾ ਹੈ।[44]

ਸਰਮਾਇਆ ਆਪਣੇ ਆਪ ਨੂੰ ਕਈ ਗੁਣਾਂ ਕਰਨ ਲਈ ਕੁਝ ਲੋਕਾਂ ਦੀ ਕਿਰਤ ਦਾ ਸ਼ੋਸਣ ਕਰਦਾ ਹੈ। ਕਰੋੜਾਂ ਬੰਦਿਆਂ ਦੀ ਕਿਰਤ ਦਾ ਕੁਲ ਜੋੜ, ਜੇ ਸਿਆਣੇ ਢੰਗ ਨਾਲ ਇਕੱਠਾ ਕੀਤਾ ਗਿਆ ਹੋਵੇ ਤਾਂ, ਆਪਣੇ ਆਪ ਕਰੋੜਾਂ ਦੇ ਧਨ ਵਿਚ ਵਾਧਾ ਕਰਦਾ ਹੈ। ਇਸੇ ਵਿਚ ਹੀ ਅਸਲ ਲੋਕਤੰਤਰ, ਸੱਚਾ ਪੰਚਾਇਤੀ ਰਾਜ ਪਾਇਆ ਜਾਂਦਾ ਹੈ।[45]

## ਲੋਕਤੰਤਰ ਵਿਚ ਪ੍ਰਤਿਨਿਧਤਾ

ਮੈਂ ਇਹ ਵਿਸ਼ਵਾਸ ਕਰਨਾ ਨਿਰਾ ਭੁਲੇਖਾ ਸਮਝਦਾ ਹਾਂ ਕਿ ਡੈਲੀਗੇਟਾਂ ਦੀ ਭਾਰੀ ਗਿਣਤੀ ਕਿਸੇ ਤਰ੍ਹਾਂ ਵੀ ਕਾਰੋਬਾਰ ਵਧੇਰੇ ਚੰਗੀ ਤਰ੍ਹਾਂ ਚਲਾਉਣ ਵਿਚ ਸਹਾਈ ਹੁੰਦੀ ਹੈ, ਜਾਂ ਇਹ ਲੋਕਤੰਤਰ ਦੇ ਸਿਧਾਂਤ ਦੀ ਹਿਫ਼ਾਜ਼ਤ ਕਰਦੀ ਹੈ। ਪੰਦਰਾਂ ਸੌ ਡੈਲੀਗੇਟ, ਜਿਹੜੇ ਲੋਕਾਂ ਦੇ ਹਿਤਾਂ ਬਾਰੇ ਉਤਸ਼ਾਹੀ ਹੋਣ, ਵਿਸ਼ਾਲ ਸੋਚਣੀ ਵਾਲੇ ਅਤੇ ਸੱਚੇ ਹੋਣ, ਕਿਸੇ ਵੇਲੇ ਵੀ ਛੇ ਹਜ਼ਾਰ ਗ਼ੈਰ–ਜ਼ਿੰਮੇਵਾਰ ਲੋਕਾਂ ਨਾਲੋਂ, ਭਾਵੇਂ ਉਹ ਕਿਸੇ ਤਰ੍ਹਾਂ ਵੀ ਚੁਣੇ ਗਏ ਹੋਣ, ਲੋਕਤੰਤਰ ਦੀ ਚੰਗੇਰੀ ਹਿਫ਼ਾਜ਼ਤ ਕਰ ਰਹੇ ਹੋਣਗੇ। ਲੋਕਤੰਤਰ ਦੀ ਹਿਫ਼ਾਜ਼ਤ ਲਈ ਲੋਕਾਂ ਵਿਚ ਸਵੈਧੀਨਤਾ ਦੀ, ਆਤਮ–ਸਨਮਾਨ ਅਤੇ ਏਕਤਾ ਦੀ ਤੀਖਣ ਸੂਝ ਹੋਣੀ ਚਾਹੀਦੀ ਹੈ, ਅਤੇ ਉਹਨਾਂ ਨੂੰ ਸਿਰਫ਼ ਅਜਿਹੇ ਵਿਅਕਤੀਆਂ ਨੂੰ ਪ੍ਰਤਿਨਿਧ ਵਜੋਂ ਚੁਣਨ ਉਤੇ ਜ਼ੋਰ ਦੇਣਾ ਚਾਹੀਦਾ ਹੈ ਜਿਹੜੇ ਚੰਗੇ ਅਤੇ ਸੱਚੇ ਹੋਣ।[46]

ਸੱਚਾ ਲੋਕਤੰਤਰ ਇਸ ਗੱਲ ਨਾਲ ਕੋਈ ਬੇਮੇਲ ਨਹੀਂ ਕਿ ਕੁਝ ਕੁ ਲੋਕ ਉਹਨਾਂ ਸਾਰੇ ਲੋਕਾਂ ਦੀ, ਜਿਨ੍ਹਾਂ ਦੀ ਉਹ ਪ੍ਰਤਿਨਿਧਤਾ ਕਰਦੇ ਹਨ ਭਾਵਨਾ, ਉਮੀਦ ਅਤੇ ਆਸ਼ਾਵਾਂ ਦੀ ਪ੍ਰਤਿਨਿਧਤਾ ਕਰ ਰਹੇ ਹੋਣ। ਮੇਰਾ ਵਿਸ਼ਵਾਸ ਹੈ ਕਿ ਲੋਕਤੰਤਰ ਧਿੰਗੋਜ਼ੋਰੀ ਨਹੀਂ ਪੈਦਾ ਕੀਤਾ ਸਕਦਾ। ਲੋਕਤੰਤਰ ਦੀ ਭਾਵਨਾ ਬਾਹਰ ਵਲੋਂ ਨਹੀਂ ਠੋਸੀ ਜਾ ਸਕਦੀ। ਇਹ ਅੰਦਰ ਵਲੋਂ ਆਉਣੀ ਜ਼ਰੂਰੀ ਹੈ।[47]

ਲੋਕਤੰਤਰ ਦਾ ਸਾਰ–ਤੱਤ ਹੀ ਇਹ ਹੈ ਕਿ ਹਰ ਵਿਅਕਤੀ ਸਭ ਦੇ ਹੀ ਵੱਖ ਵੱਖ ਹਿਤਾਂ ਦੀ ਪ੍ਰਤਿਨਿਧਤਾ ਕਰਦਾ ਹੈ ਜਿਨ੍ਹਾਂ ਤੋਂ ਮਿਲ ਕੇ ਕੌਮ ਬਣੀ ਹੁੰਦੀ ਹੈ। ਇਹ ਸੱਚ ਹੈ ਕਿ ਵਿਸ਼ੇਸ਼ ਹਿਤਾਂ ਦੀ ਵਿਸ਼ੇਸ਼ ਪ੍ਰਤਿਨਿਧਤਾ ਨੂੰ ਇਹ ਬਾਹਰ ਨਹੀਂ ਰਖਦਾ, ਨਾ ਰੱਖਣਾ ਚਾਹੀਦਾ ਹੈ। ਪਰ ਇਸ ਤਰ੍ਹਾਂ ਦੀ ਪ੍ਰਤਿਨਿਧਤਾ ਇਸਦੀ ਅਜ਼ਮਾਇਸ਼ ਨਹੀਂ। ਇਹ ਇਸਦੇ ਪਰਿਪੂਰਨ ਨਾ ਹੋਣ ਦੀ ਨਿਸ਼ਾਨੀ ਹੈ।[48]

ਭਾਰਤ ਦੇ ਸੱਚੇ ਲੋਕਤੰਤਰ ਵਿਚ ਇਕਾਈ ਪਿੰਡ ਹੋਵੇਗਾ।... ਸੱਚਾ ਲੋਕਤੰਤਰ ਕੇਂਦਰ ਵਿਚ ਬੈਠੇ ਵੀਹ ਆਦਮੀਆਂ ਤੋਂ ਨਹੀਂ ਬਣਾਇਆ ਜਾ ਸਕਦਾ। ਇਸਨੂੰ ਹਰ ਪਿੰਡ ਦੇ ਲੋਕਾਂ ਵਲੋਂ ਹੇਠਾਂ ਤੋਂ ਬਣਾਇਆ ਜਾਣਾ ਜਰੂਰੀ ਹੈ।[49]

ਯਕੀਨਨ, ਡਰੂਪੁਣੇ ਦਾ ਲੋਕਤੰਤਰ ਵਿਚ ਕੋਈ ਸਥਾਨ ਨਹੀਂ, ਜਿੱਥੇ ਲੋਕ ਆਮ ਕਰਕੇ ਖਾਸ ਚੀਜ਼ ਵਿਚ ਵਿਸ਼ਵਾਸ ਰਖਦੇ ਹਨ ਅਤੇ ਇਸਨੂੰ ਸੰਭਵ ਬਣਾਉਣਾ ਹੁੰਦਾ ਹੈ। ਬਹੁਤ ਸਾਰਿਆਂ ਦਾ ਸੁਖਾਵਾਂ ਮਾਨਸਿਕ ਵਤੀਰਾ ਜੰਗਾਂ ਜਿੱਤਣ ਵਿਚ ਦੂਰ ਤੱਕ ਸਹਾਈ ਹੁੰਦਾ ਦੇਖਿਆ ਗਿਆ ਹੈ।[50]

## ਲੋਕ

ਲੋਕਾਂ ਦੀ ਆਵਾਜ਼ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਰੱਬ ਦੀ ਆਵਾਜ਼, ਪੰਚਾਇਤ ਦੀ ਆਵਾਜ਼ ਹੁੰਦੀ ਹੈ। ਪਰ ਜਿਥੇ ਲੋਕ ਖੁਦ ਸ਼ੋਸ਼ਕ ਹੋਣ, ਉਥੇ ਰੱਬ ਦੀ ਆਵਾਜ਼ ਕਿਵੇਂ ਹੋ ਸਕਦੀ ਹੈ? ਜੇ ਲੋਕਾਂ ਦੀ ਆਵਾਜ਼ ਰੱਬ ਦੀ ਆਵਾਜ਼ ਹੈ, ਤਾਂ ਉਹਨਾਂ ਨੂੰ ਪਾਰਟੀ ਤੋਂ ਉੱਪਰ ਉੱਠਣਾ ਪਵੇਗਾ। ਉਸਦੀ ਤੱਕੜੀ ਦੇ ਪੱਲੇ ਸੱਚ ਅਤੇ ਅਹਿੰਸਾ ਨਾਲ ਹਮੇਸ਼ਾ ਬਰਾਬਰ ਦੇ ਰਹਿਣਗੇ।[51]

ਮੈਂ ਅਨੇਕ ਵਾਰੀ ਦੁਹਰਾਇਆ ਹੈ ਕਿ ਕੌਮੀ ਕੰਮ ਲਈ, ਇਹ ਜ਼ਰੂਰੀ ਨਹੀਂ ਕਿ ਕੌਮੀ

ਕਾਰਕੁਨਾਂ ਕੋਲ ਲਾਜਮੀ ਸੱਤਾ ਹੋਵੇ। ਪਰ ਲੋਕਾਂ ਲਈ ਇਹ ਜ਼ਰੂਰੀ ਹੈ ਕਿ ਉਹ ਉਹਨਾਂ ਲੋਕਾਂ ਨਾਲ ਲਗਾਤਾਰ ਸੰਪਰਕ ਰੱਖਣ, ਜਿਨ੍ਹਾਂ ਦੇ ਹੱਥ ਉਹ ਸੱਤਾ ਦੇਂਦੇ ਹਨ। ਇਹਨਾਂ ਨੂੰ ਸੌਖੇ ਹੀ ਗਿਣਿਆ ਜਾ ਸਕਦਾ ਹੈ। ਇਹ ਬਹੁਤ ਥੋਹੜੇ ਹਨ। ਪਰ ਜੇ ਲੋਕਾਂ ਨੂੰ ਆਪਣੀ ਤਾਕਤ ਦਾ ਅਹਿਸਾਸ ਹੋ ਜਾਏ ਅਤੇ ਉਹ ਸਿਆਣਪ ਨਾਲ ਅਤੇ ਚੰਗੀ ਤਰ੍ਹਾਂ ਇਸਦੀ ਵਰਤੋਂ ਕਰਨ, ਤਾਂ ਚੀਜ਼ਾਂ ਆਪਣੇ ਆਪ ਠੀਕ ਹੋ ਜਾਣਗੀਆਂ।[52]

ਲੋਕਤੰਤਰ ਵਿਚ ਰਹਿੰਦੇ ਲੋਕਾਂ ਨੂੰ ਸਾਕਾਰ ਦੀਆਂ ਗ਼ਲਤੀਆ ਵੱਲ, ਜੇ ਕੋਈ ਹੋਣ ਤਾਂ, ਧਿਆਨ ਦੁਆ ਕੇ ਸੰਤੁਸ਼ਟ ਰਹਿਣਾ ਚਾਹੀਦਾ ਹੈ। ਜੇ ਉਹ ਚਾਹੁਣ ਤਾਂ ਸਰਕਾਰ ਨੂੰ ਹਟਾ ਵੀ ਸਕਦੇ ਹਨ। ਪਰ ਇਸਦੇ ਖਿਲਾਫ਼ ਅੰਦੋਲਨ ਚਲਾ ਕੇ ਇਸ ਲਈ ਰੁਕਾਵਟ ਨਹੀਂ ਬਨਣਾ ਚਾਹੀਦਾ। ਸਾਡੀ ਸਰਕਾਰ ਕੋਈ ਬਦੇਸ਼ੀ ਸਰਕਾਰ ਨਹੀਂ, ਜਿਸਦੇ ਪਿੱਛੇ ਸ਼ਕਤੀਸ਼ਾਲੀ ਫੌਜ਼ ਅਤੇ ਸਮੁੰਦਰੀ ਫੌਜ ਦੀ ਹਿਮਾਇਤ ਹੋਵੇ। ਉਹਨਾਂ ਨੇ ਆਪਣੀ ਤਾਕਤ ਲੋਕਾਂ ਤੋਂ ਹੀ ਲੈਣੀ ਹੁੰਦੀ ਹੈ।[53]

ਲੋਕਤੰਤਰ ਵਿਚ ਲੋਕਾਂ ਦੀ ਰਜ਼ਾ ਚੱਲਣੀ ਚਾਹੀਦੀ ਹੈ।[54]

ਜੇ ਬਹੁਗਿਣਤੀ ਲੋਕ ਖੁਦਗ਼ਰਜ਼ ਅਤੇ ਗ਼ੈਰ–ਭਰੋਸੇਯੋਗ ਹਨ, ਤਾਂ ਲੋਕਤੰਤਰ, ਪੰਚਾਇਤੀ ਰਾਜ, ਕਿਵੇਂ ਚੱਲ ਸਕਦਾ ਹੈ?[55]

## ਬਹੁਗਿਣਤੀ ਅਤੇ ਘੱਟਗਿਣਤੀ

ਜ਼ਮੀਰ ਦੇ ਮਾਮਲਿਆਂ ਵਿਚ ਬਹੁਗਿੰਣਤੀ ਦੇ ਕਾਨੂੰਨ ਦੀ ਕੋਈ ਥਾਂ ਨਹੀਂ।[56]

ਸਾਨੂੰ ਮੈਂਡੇਟ (ਆਦੇਸ਼) ਦੇ ਸਿਧਾਂਤ ਨੂੰ ਹਾਸੋਹੀਣੀ ਹੱਦ ਤੱਕ ਨਹੀਂ ਲਿਜਾਣਾ ਚਾਹੀਦਾ ਅਤੇ ਬਹੁ ਗਿਣਤੀਆਂ ਦੇ ਮਤਿਆਂ ਦੇ ਗ਼ੁਲਾਮ ਨਹੀਂ ਬਣ ਜਾਣਾ ਚਾਹੀਦਾ। ਇਹ ਵਧੇਰੇ ਘਾਤਕ ਰੂਪ ਵਿਚ ਵਹਿਸ਼ੀ ਤਾਕਤ ਦਾ ਮੁੜ ਜਨਮ ਲੈਣਾ ਹੋਵੇਗਾ। ਜੇ ਘੱਟਗਿਣਤੀਆਂ ਦੇ ਹੱਕਾਂ ਦਾ ਸਤਿਕਾਰ ਕੀਤਾ ਜਾਣਾ ਹੈ, ਤਾਂ ਬਹੁਗਿਣਤੀ ਨੂੰ ਉਹਨਾਂ ਦੀ ਰਾਇ ਅਤੇ ਕੰਮ ਨੂੰ ਬਰਦਾਸ਼ਤ ਕਰਨਾ ਅਤੇ ਇਸਦਾ ਸਤਿਕਾਰ ਕਰਨਾ ਚਾਹੀਦਾ ਹੈ।... ਇਹ ਦੇਖਣਾ ਬਹੁਗਿਣਤੀ ਦਾ ਫ਼ਰਜ਼ ਹੋਵੇਗਾ ਕਿ ਘਟ ਗਿਣਤੀਆਂ ਦੀ ਗੱਲ ਵੱਲ ਉਚਿਤ ਧਿਆਨ ਦਿਤਾ ਜਾਂਦਾ ਹੈ ਅਤੇ ਕਿਸੇ ਤ੍ਰਰਾਂ ਅਪਮਾਨ ਨਹੀਂ ਕੀਤਾ ਜਾਂਦਾ।[57]

ਅਸੀਂ ਜਿਵੇਂ ਕਿ ਆਜ਼ਾਦ ਰਾਇ ਅਤੇ ਆਜ਼ਾਦ ਕਾਰਵਾਈ ਦੇ ਹੱਕ ਦਾ ਦਾਅਵਾ ਕਰਦੇ ਹਾਂ, ਸਾਨੂੰ ਇਹ ਹੱਕ ਦੂਜਿਆਂ ਨੂੰ ਵੀ ਦੇਣਾ ਚਾਹੀਦਾ ਹੈ। ਬਹੁਗਿਣਤੀ ਦਾ ਰਾਜ, ਜਦੋਂ ਇਹ ਧਿੰਗੋਜ਼ੋਰੀ ਵਾਲਾ ਹੋ ਜਾਵੇ, ਤਾਂ ਓਨਾ ਹੀ ਅਸਹਿ ਹੁੰਦਾ ਹੈ ਜਿੰਨਾਂ ਕਿ ਅਫ਼ਸਰੀ ਘੱਟਗਿਣਤੀ ਦਾ। ਸਾਨੂੰ ਹਲੀਮੀ ਭਰੀ ਕੋਸ਼ਿਸ਼ ਅਤੇ ਦਲੀਲ ਨਾਲ ਘੱਟਗਿਣਤੀ ਨੂੰ ਆਪਣੇ ਦ੍ਰਿਸ਼ਟੀਕੋਣ ਵੱਲ ਲਿਆਉਣ ਵਾਸਤੇ ਬਰਾਬਰ ਯਤਨ ਕਰਨਾ ਚਾਹੀਦਾ ਹੈ।[58]

ਬਹੁਗਿਣਤੀ ਦੇ ਨਿਯਮ ਨੂੰ ਬਹੁਤ ਸੀਮਿਤ ਤਰ੍ਹਾਂ ਨਾਲ ਲਾਗੂ ਕਰਨਾ ਚਾਹੀਦਾ ਹੈ, ਅਰਥਾਤ, ਵਿਸਥਾਰ ਦੇ ਮਾਮਲਿਆਂ ਵਿਚ ਸਾਨੂੰ ਬਹੁਗਿਣਤੀ ਅੱਗੇ ਝੁਕ ਜਾਣਾ ਚਾਹੀਦਾ ਹੈ। ਪਰ ਬਹੁਗਿਣਤੀ ਦੇ ਵੱਸ ਵਿਚ ਹੋਣਾ ਗ਼ੁਲਾਮੀ ਹੈ, ਭਾਵੇਂ ਇਸਦੇ ਫ਼ੈਸਲੇ ਕੋਈ ਵੀ ਹੋਣ।.....ਲੋਕਤੰਤਰ ਇਕ ਐਸਾ ਰਾਜ ਨਹੀਂ ਜਿਸ ਵਿਚ ਲੋਕਾ ਭੇਡਾਂ ਵਾਂਗ ਵਿਵਹਾਰ ਕਰਦੇ ਹਨ। ਲੋਕਤੰਤਰ ਹੇਠ, ਰਾਇ ਅਤੇ ਕਾਰਜ ਦੀ ਸ਼ਖਸੀ ਆਜ਼ਾਦੀ ਦੀ ਪੁਰਜੋਸ਼ ਰਾਖੀ ਕੀਤੀ

ਜਾਂਦੀ ਹੈ। ਇਸ ਲਈ ਮੇਰਾ ਵਿਸ਼ਵਾਸ ਹੈ ਕਿ ਘੱਟਗਿਣਤੀ ਨੂੰ ਬਹੁਗਿਣਤੀ ਤੋਂ ਵੱਖਰੀ ਤਰ੍ਹਾਂ ਕਾਰਜ ਕਰਨ ਦਾ ਪੂਰਾ ਅਧਿਕਾਰ ਹੈ।[59]

ਸਜੀਵ ਵਿਸ਼ਵਾਸ ਬਹੁਗਿਣਤੀ ਦੇ ਹੁਕਮ ਨਾਲ ਨਹੀਂ ਘੜਿਆ ਜਾ ਸਕਦਾ।[60]

### ਅਸਹਿਣਸ਼ੀਲਤਾ

ਜੇ ਅਸੀਂ ਲੋਕਤੰਤਰ ਦੀ ਸੱਚੀ ਭਾਵਨਾ ਪੈਦਾ ਕਰਨੀ ਚਾਹੁੰਦੇ ਹਾਂ, ਤਾਂ ਅਸੀਂ ਅਸਹਿਣਸ਼ੀਲ ਹੋਣਾ ਗਵਾਰਾ ਨਹੀਂ ਕਰ ਸਕਦੇ। ਅਸਹਿਣਸ਼ੀਲਤਾ ਆਪਣੇ ਉਦੇਸ਼ ਵਿਚ ਵਿਸ਼ਵਾਸ ਦੀ ਘਾਟ ਨੂੰ ਜ਼ਾਹਰ ਕਰਦੀ ਹੈ।[61]

ਮੈਂ ਮੁੜ ਮੁੜ ਕੇ ਇਹ ਕਿਹਾ ਹੈ ਕਿ ਚਿੰਤਨ ਦੀ ਕੋਈ ਵੀ ਪਰਿਪਾਟੀ ਠੀਕ ਨਿਰਣੇ ਦੀ ਇਜਾਰੇਦਾਰੀ ਦਾ ਦਾਅਵਾ ਨਹੀਂ ਕਰ ਸਕਦੀ। ਅਸੀਂ ਸਾਰੇ ਗ਼ਲਤੀ ਕਰ ਸਕਦੇ ਹਾਂ ਤੇ ਅਕਸਰ ਆਪਣੇ ਨਿਰਣਿਆਂ ਨੂੰ ਸੋਧਣ ਲਈ ਮਜ਼ਬੂਰ ਹੋ ਜਾਂਦੇ ਹਾਂ। ਸਾਡੇ ਵਰਗੇ ਵਿਸ਼ਾਲ ਦੇਸ਼ ਵਿਚ ਈਮਾਨਦਾਰ ਚਿੰਤਨ ਦੀਆਂ ਸਾਰੀਆਂ ਪਰਿਪਾਟੀਆਂ ਲਈ ਥਾਂ ਹੋਣੀ ਚਾਹੀਦੀ ਹੈ। ਅਤੇ ਇਸ ਲਈ, ਸਾਡੇ ਆਪਣੇ ਵੱਲ ਅਤੇ ਦੂਜਿਆਂ ਵੱਲ ਸਾਡਾ ਘੱਟ ਤੋਂ ਘੱਟ ਇਹ ਫ਼ਰਜ਼ ਬਣਦਾ ਹੈ ਕਿ ਵਿਰੋਧੀ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਦੀ ਕੋਸ਼ਿਸ਼ ਕਰੀਏ ਅਤੇ ਜੇ ਅਸੀਂ ਇਸਨੂੰ ਪ੍ਰਵਾਨ ਨਹੀਂ ਕਰ ਸਕਦੇ, ਤਾਂ ਇਸਦਾ ਉਸੇ ਤਰ੍ਹਾਂ ਪੂਰਾ ਪੂਰਾ ਸਤਿਕਾਰ ਕਰੀਏ, ਜਿਸ ਤਰ੍ਹਾਂ ਕਿ ਅਸੀਂ ਚਾਹੁੰਦੇ ਹਾਂ ਕਿ ਉਹ ਸਾਡੇ ਦ੍ਰਿਸ਼ਟੀਕੋਣ ਦਾ ਸਤਿਕਾਰ ਕਰੇ। ਸਵਸਥ ਲੋਕ ਜੀਵਨ ਅਤੇ, ਇਸ ਲਈ, ਸਵਰਾਜ ਦੇ ਯੋਗ ਹੋਣ ਦੀਆਂ ਲਾਜ਼ਮੀ ਅਜ਼ਮਾਇਸ਼ਾ ਵਿਚੋਂ ਇਹ ਇਕ ਹੈ।

ਜੇ ਸਾਡੇ ਵਿਚ ਕੋਈ ਉਪਕਾਰ ਭਾਵਨਾ ਨਹੀਂ ਅਤੇ ਕੋਈ ਸਹਿਣਸ਼ੀਲਤਾ ਨਹੀਂ, ਤਾਂ ਅਸੀਂ ਆਪਣੇ ਮਤਭੇਦ ਕਦੀ ਵੀ ਦੋਸਤਾਨਾਂ ਤਰੀਕੇ ਨਾਲ ਨਹੀਂ ਨਜਿੱਠ ਸਕਾਂਗੇ ਅਤੇ, ਇਸ ਲਈ, ਹਮੇਸ਼ਾ ਹੀ ਕਿਸੇ ਤੀਜੀ ਧਿਰ, ਅਰਥਾਤ, ਬਦੇਸ਼ੀ ਗ਼ਲਬੇ ਦੀ ਸ਼ਰਨ ਲੈਣੀ ਪਵੇਗੀ।[62]

ਅਸਹਿਣਸ਼ੀਲਤਾ, ਸਤਿਕਾਰਹੀਣਤਾ ਅਤੇ ਕੁਰੱਖਤ ਲਹਿਜਾ ਸਾਰੇ ਚੰਗੇ ਸਮਾਜ ਵਿਚ ਵਿਵਰਜਿਤ ਹੁੰਦੇ ਹਨ ਅਤੇ ਯਕੀਨਨ, ਲੋਕਤੰਤਰ ਦੀ ਭਾਵਨਾ ਦੇ ਵਿਰੁੱਧ ਹੁੰਦੇ ਹਨ।[63]

ਲੋਕਤੰਤਰ ਦਾ ਵਿਕਾਸ ਸੰਭਵ ਨਹੀਂ ਜੇ ਅਸੀਂ ਦੂਜੀ ਧਿਰ ਦੀ ਗੱਲ ਸੁਨਣ ਨੂੰ ਤਿਆਰ ਨਾ ਹੋਈਏ। ਜਦੋਂ ਅਸੀਂ ਆਪਣੇ ਵਿਰੋਧੀਆਂ ਦੀ ਗੱਲ ਸੁਨਣ ਤੋਂ ਇਨਕਾਰ ਕਰਦੇ ਹਾਂ ਜਾਂ, ਸੁਨਣ ਤੋਂ ਪਿਛੋਂ, ਉਹਨਾਂ ਦਾ ਮਜ਼ਾਕ ਉਡਾਉਂਦੇ ਹਾਂ, ਤਾਂ ਅਸੀਂ ਦਲੀਲ ਦੇ ਦਰਵਾਜ਼ੇ ਬੰਦ ਕਰ ਦੇਂਦੇ ਹਾਂ। ਜੇ ਅਸਹਿਣਸ਼ੀਲਤਾ ਆਦਤ ਬਣ ਜਾਂਦੀ ਹੈ ਤਾਂ ਅਸੀਂ ਸਚਾਈ ਨਾ ਦੇਖ ਸਕਣ ਦਾ ਖਤਰਾ ਮੁੱਲ ਲੈ ਰਹੇ ਹੁੰਦੇ ਹਾਂ। ਪ੍ਰਕਿਰਤੀ ਨੇ ਸਾਡੀ ਸਮਝ–ਸ਼ਕਤੀ ਉਤੇ ਜੋ ਸੀਮਾਵਾਂ ਲਾਈਆਂ ਹੋਈਆਂ ਹਨ, ਉਹਨਾਂ ਦੇ ਅੰਦਰ–ਅੰਦਰ ਸਾਨੂੰ ਮਿਲੀ ਹੋਈ ਰੌਸ਼ਨੀ ਅਨੁਸਾਰ ਨਿਡਰ ਹੋ ਕੇ ਕੰਮ ਕਰਨਾ ਚਾਹੀਦਾ ਹੈ, ਪਰ ਨਾਲ ਹੀ ਸਾਨੂੰ ਹਮੇਸ਼ਾ ਆਪਣਾ ਦਿਮਾਗ਼ ਖੁਲ੍ਹਾ ਰੱਖਣਾ ਚਾਹੀਦਾ ਹੈ ਅਤੇ ਇਹ ਮੰਨਣ ਲਈ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ ਕਿ ਅਸੀਂ ਜਿਸ ਚੀਜ਼ ਨੂੰ ਸੱਚ ਸਮਝਦੇ ਸਾਂ ਉਹ, ਆਖਰ, ਸੱਚ ਨਹੀਂ ਸੀ। ਦਿਮਾਗ਼ ਦਾ ਇੰਝ ਖੁੱਲ੍ਹਾ ਹੋਣਾ ਸਾਡੇ ਅੰਦਰ ਸੱਚ ਨੂੰ ਮਜ਼ਬੂਤ ਕਰਦਾ ਹੈ ਅਤੇ ਇਸ ਵਿਚੋਂ ਖਿਝ ਹਟਾ ਦੇਂਦਾ ਹੈ, ਜੇ ਕੋਈ ਹੋਵੇ ਵੀ ਤਾਂ।[64]

## ਗੁਣ, ਨਾ ਕਿ ਮਾਤਰਾ

ਮੈਂ ਮਾਤਰਾ ਵਲੋਂ ਲਗਭਗ ਬੇਪ੍ਰਵਾਹ ਹੋ ਕੇ ਗੁਣ ਨੂੰ ਸਰਵੁਚ ਮਹੱਤਤਾ ਦੇਂਦਾ ਹਾਂ। ...ਸ਼ੱਕ, ਮੱਤਭੇਦ, ਵਿਰੋਧੀ ਹਿਤਾਂ, ਵਹਿਮਾਂ–ਭਰਮਾਂ, ਡਰ, ਬੇਇਮਾਨੀ ਆਦਿ ਦੇ ਦਰਮਿਆਨ, ਨਾ ਸਿਰਫ਼ ਇਹ ਕਿ ਗਿਣਤੀ ਵਿਚ ਕੋਈ ਹਿਫ਼ਾਜ਼ਤ ਨਹੀਂ, ਸਗੋਂ ਇਸ ਵਿਚ ਖਤਰਾ ਹੋ ਸਕਦਾ ਹੈ। ਗਿਣਤੀ ਅੱਗੇ ਖੜੋਣਾ ਮੁਸ਼ਕਲ ਹੋ ਜਾਂਦਾ ਹੈ ਜਦੋਂ ਇਹ ਪੂਰੇ ਅਨੁਸ਼ਾਸਨ ਹੇਠਲੇ ਇਕ ਵਿਅਕਤੀ ਵਜੋਂ ਕਾਰਜ ਕਰ ਰਹੀ ਹੋਵੇ। ਗਿਣਤੀ ਆਤਮ–ਵਿਨਾਸ਼ੀ ਸ਼ਕਤੀ ਬਣ ਜਾਂਦੀ ਹੈ ਜਦੋਂ ਹਰ ਕੋਈ ਦੂਜੇ ਨੂੰ ਆਪਣੇ ਵੱਲ ਖਿੱਚਦਾ ਹੈ ਜਾਂ ਕਿਸੇ ਨੂੰ ਕੋਈ ਪਤਾ ਨਹੀਂ ਹੁੰਦਾ ਕਿ ਕਿਹੜੇ ਪਾਸੇ ਖਿੱਚਣਾ ਹੈ।[165]

ਮੈਂ ਕਿਸੇ ਉਮੀਦਵਾਰ ਨੂੰ ਸਿਰਫ਼ ਇਹ ਪੁੱਛਾਂਗਾ ਕਿ 'ਤੂੰ ਕਿੰਨਾਂ ਕੁ ਮਰਦ ਜਾਂ ਔਰਤ ਹੈ? ਕੀ ਤੂੰ ਮੌਕੇ ਉਤੇ ਪੂਰਾ ਉਤਰ ਸਕਦਾ ਹੈ?' ਮੈਂ ਪਹਿਲਾਂ ਘੱਟ ਤੋਂ ਘੱਟ ਗਿਣਤੀ ਵਾਲੇ ਤਬਕੇ ਨਾਲ ਸੰਬੰਧਿਤ ਵਿਅਕਤੀ ਦੀ ਚੋਣ ਕਹਾਂਗਾ, ਬਸ਼ਰਤੇ ਕਿ ਉਹ ਇਹ ਅਜ਼ਮਾਇਸ਼ਾਂ ਪੂਰੀਆਂ ਕਰਦਾ ਹੋਵੇ। ਇਸ ਤਰ੍ਹਾਂ ਮੈਂ ਨਿਆਈਂ ਲੀਹਾਂ ਉਤੇ, ਜਿਹੜੀਆਂ ਭਾਰਤ ਦੇ ਭਲੇ ਨਾਲ ਮੇਲ ਖਾਂਦੀਆਂ ਹੋਣ, ਸਾਰੀਆਂ ਘੱਟਗਿਣਤੀਆਂ ਨੂੰ ਤਰਜੀਹ ਦੇਵਾਂਗਾ।.....ਭਾਰਤ ਦੇ ਭਲੇ ਦਾ ਮਤਲਬ ਹੈ ਸਮੁੱਚੇ ਤੌਰ ਉਤੇ ਭਾਰਤ ਦਾ ਭਲਾ, ਨਾ ਕਿ ਹਿੰਦੂਆਂ, ਮੁਸਲਮਾਨਾਂ ਜਾਂ ਹੋਰ ਕਿਸੇ ਭਾਈਚਾਰੇ ਦਾ ਭਲਾ।[166]

ਮੈਂ ਤੁਹਾਨੂੰ ਕਹਾਂਗਾ ਕਿ ਨਿੱਕੀ ਜਿਹੀ ਘੱਟ ਗਿਣਤੀ ਦੇ ਖਿਆਲ ਤੋਂ ਹੀ ਡਰ ਨਾ ਜਾਓ। ਕਦੀ ਕਦੀ ਇਹ ਵਿਸ਼ੇਸ਼ਾਧਿਕਾਰ ਵੀ ਹੁੰਦਾ ਹੈ। ਮੈਂ ਕਿੰਨੀ ਵਾਰੀ ਕਿਹਾ ਹੈ ਕਿ ਮੈਂ ਇਕ ਬੰਦੇ ਵਾਲੀ ਘੱਟ ਗਿਣਤੀ ਵਿਚ ਹੋਣਾ ਪਸੰਦ ਕਰਾਂਗਾ, ਕਿਉਂਕਿ ਇਹ ਬਣਾਵਟੀ ਬਹੁਗਿਣਤੀ, ਜਿਹੜੀ ਮੇਰੇ ਲਈ ਜਨਸਮੂਹਾਂ ਦੇ ਸਤਿਕਾਰ ਦਾ ਸਿੱਟਾ ਹੈ, ਮੇਰੀ ਪ੍ਰਗਤੀ ਵਿਚ ਰੋੜਾ ਹੈ। ਜੇ ਇਹ ਰੋੜਾ ਨਾ ਹੋਵੇ, ਤਾਂ ਮੈਂ ਨਿਡਰ ਹੋ ਕੇ ਅਵੱਗਿਆ ਕਰਾਂਗਾ।...[167]

ਅਹਿੰਸਾ ਵਿਚ ਮੇਰੇ ਪਰੋਖ ਵਿਸ਼ਵਾਸ ਦਾ ਮਤਲਬ ਘੱਟਗਿਣਤੀਆਂ ਅੱਗੇ ਹਥਿਆਰ ਸੁੱਟ ਦੇਣਾ ਜ਼ਰੂਰ ਹੈ ਜਦੋਂ ਉਹ ਸਚਮੁਚ ਕਮਜ਼ੋਰ ਹੋਣ। ਭਾਈਚਾਰਿਆਂ ਨੂੰ ਕਮਜੋਰ ਕਰਨ ਦਾ ਸਭ ਤੋਂ ਚੰਗਾ ਤਰੀਕਾ ਇਹ ਹੈ ਕਿ ਉਹਨਾਂ ਦੀ ਗੱਲ ਮੰਨ ਲਈ ਜਾਏ। ਵਿਰੋਧ ਸਿਰਫ਼ ਉਹਨਾਂ ਵਿਚ ਸ਼ੰਕਾ ਹੀ ਪੈਦਾ ਕਰੇਗਾ ਅਤੇ ਉਹਨਾਂ ਵਲੋਂ ਹੁੰਦੇ ਵਿਰੋਧ ਨੂੰ ਮਜਬੂਤ ਕਰੇਗਾ।[168]

## ਲੋਕ ਰਾਇ

ਸਿਰਫ਼ ਲੋਕ ਰਾਇ ਹੀ ਸਮਾਜ ਨੂੰ ਸਾਫ਼–ਸੁਥਰਾ ਅਤੇ ਸਵੱਸਥ ਰੱਖ ਸਕਦੀ ਹੈ।[169]

ਲੋਕ–ਪ੍ਰੀਅ ਰਾਜ ਕਦੀ ਵੀ ਲੋਕ–ਰਾਇ ਤੋਂ ਅੱਗੇ ਨਹੀਂ ਚੱਲ ਸਕਦਾ। ਜੇ ਇਹ ਇਸਦੇ ਵਿਰੁੱਧ ਜਾਇਗਾ, ਤਾਂ ਇਹ ਤਬਾਹ ਹੋ ਜਾਇਗਾ।[170]

ਸਵੱਸਥ, ਚੰਗੀ ਤਰ੍ਹਾਂ ਸੂਚਿਤ ਅਤੇ ਸੰਤੁਲਿਤ ਆਲੋਚਨਾ ਲੋਕ ਜੀਵਨ ਦੀ ਓਜੋਨ ਹੈ।[171]

ਲੋਕਤੰਤਰ ਔਸਤ ਦੀ ਹੀ ਪ੍ਰਤਿਨਿਧਤਾ ਕਰ ਸਕਦਾ ਹੈ, ਜੇ ਔਸਤ ਤੋਂ ਘੱਟ ਦੀ ਨਹੀਂ ਤਾਂ। ਇਸ ਲਈ ਸ਼ੁੱਧ ਹੋਣ ਵਾਸਤੇ ਲੋਕਤੰਤਰੀ ਸੰਸਥਾ ਲਈ ਜ਼ਰੂਰੀ ਹੈ ਕਿ ਉਹ ਸਭ ਤੋਂ ਨਿਮਾਣੇ ਅਤੇ ਸਭ ਤੋਂ ਨੀਵੇਂ ਲੋਕਾਂ ਦੀ ਸਰਬ–ਪੱਖੀ ਵਿਦਿਆ ਵੱਲ ਧਿਆਨ ਦੇਵੇ। ਇਸ ਨੂੰ ਸਾਰੇ ਵਹਿਮ ਭਰਮ ਅਤੇ ਸਮਾਜਕ ਕੁਰੀਤੀਆਂ ਹੂੰਝ ਮਾਰਨੀਆਂ ਚਾਹੀਦੀਆਂ ਹਨ। ਇਹੋ ਜਿਹੇ

ਸਮਾਜ ਵਿਚ ਕੋਈ ਵੀ ਈਸਾਈ ਜਾਂ ਗ਼ੈਰ–ਈਸਾਈ ਨਹੀਂ ਹੋਵੇਗਾ; ਕੋਈ ਲਿੰਗ ਭੇਦ ਨਹੀਂ ਹੋਵੇਗਾ।[172]

ਲੋਕਤੰਤਰ ਨੂੰ ਚਲਾਉਣ ਲਈ ਜਿਸ ਚੀਜ਼ ਦੀ ਸਚਮੁਚ ਲੋੜ ਹੈ, ਉਹ ਤੱਥਾਂ ਦਾ ਗਿਆਨ ਨਹੀਂ ਸਗੋਂ ਠੀਕ ਵਿਦਿਆ ਹੈ।[173]

ਸਵੱਸਥ ਲੋਕ ਰਾਇ ਦਾ ਅਜੇਹਾ ਪ੍ਰਭਾਵ ਹੁੰਦਾ ਹੈ ਜਿਸਦੀ ਪੂਰੀ ਮਹੱਤਤਾ ਨੂੰ ਅਸੀਂ ਸਮਝਿਆ ਨਹੀਂ। ....ਲੋਕ ਰਾਇ ਅਸਹਿ ਹੋ ਜਾਂਦੀ ਹੈ ਜਦੋਂ ਇਹ ਹਿੰਸਕ ਅਤੇ ਹਮਲਾਵਰ ਹੋ ਜਾਂਦੀ ਹੈ।[174]

ਲੋਕਤੰਤਰ ਕੋਲ ਵਰਤਣ ਲਈ ਇਕੋ ਇਕ ਤਾਕਤ ਲੋਕਰਾਇ ਦੀ ਹੈ। ਸੱਤਿਆਗ੍ਰਹਿ, ਸਿਵਿਲ ਨਾਫ਼ਰਮਾਨੀ ਅਤੇ ਵਰਤ ਪ੍ਰਤੱਖ ਜਾਂ ਪ੍ਰੋਖ ਤਾਕਤ ਦੀ ਵਰਤੋਂ ਨਾਲ ਕੋਈ ਸਾਂਝ ਨਹੀਂ ਰਖਦੇ। ਪਰ ਲੋਕਤੰਤਰ ਵਿਚ ਇਹਨਾਂ ਦਾ ਵੀ ਸੀਮਿਤ ਲਾਭ ਹੁੰਦਾ ਹੈ।[175]

## ਕਾਨੂੰਨਸਾਜ਼ੀ

ਲੋਕ ਰਾਇ ਤੋਂ ਅੱਗੇ ਜਾ ਕੇ ਕਾਨੂੰਨਸਾਜੀ ਅਕਸਰ ਫ਼ਜ਼ੂਲ ਤੋਂ ਵੀ ਬਦਤਰ ਹੁੰਦੀ ਹੈ। ਲੋਕ ਰਾਇ ਪੈਦਾ ਕਰਨ ਦਾ ਤੇਜ਼ ਤੋਂ ਤੇਜ਼ ਤਰੀਕਾ ਨਾਮਿਲਵਰਤਣ ਦਾ ਹੈ।[176]

ਲੋਕਤੰਤਰ ਕਾਨੂੰਨਸਾਜ਼ੀ ਤੋਂ ਪਹਿਲਾਂ ਇਸ ਬਾਰੇ ਸਬਰ ਨਾਲ ਸਿਖਿਆ ਦੇਣ ਦੀ ਮੰਗ ਕਰਦਾ ਹੈ।[177]

## ਰਾਜਸੀ ਕੰਮ

...ਮੈਂ ਰਾਜਸੀ ਖੇਤਰ ਵਿਚ ਆਉਣ ਲਈ ਮਜਬੂਰ ਹੋ ਗਿਆ ਮਹਿਸੂਸ ਕੀਤਾ ਜਦੋਂ ਮੈਂ ਦੇਖਿਆਂ ਕਿ ਰਾਜਨੀਤੀ ਨੂੰ ਛੋਹੇ ਤੋਂ ਬਿਨ੍ਹਾਂ ਮੈਂ ਸਮਾਜਕ ਕੰਮ ਵੀ ਨਹੀਂ ਸਾਂ ਕਰ ਸਕਦਾ। ਮੈਂ ਮਹਿਸੂਸ ਕਰਦਾ ਹਾਂ ਕਿ ਰਾਜਸੀ ਕੰਮ ਨੂੰ ਸਮਾਜਕ ਅਤੇ ਨੈਤਿਕ ਦੀ ਦ੍ਰਿਸ਼ਟੀ ਤੋਂ ਦੇਖਿਆ ਜਾਣਾ ਚਾਹੀਦਾ ਹੈ। ਲੋਕਤੰਤਰ ਵਿਚ ਜੀਵਨ ਦਾ ਕੋਈ ਹਿੱਸਾ ਵੀ ਰਾਜਨੀਤੀ ਤੋਂ ਅਛੋਹ ਨਹੀਂ ਹੁੰਦਾ।[178]

## ਸੱਤਾ ਦੀ ਪ੍ਰਕਿਰਤੀ

ਸਤਾ ਉਪਰ ਕਬਜ਼ਾ ਮਨੁੱਖਾਂ ਨੂੰ ਅੰਨ੍ਹਾਂ ਅਤੇ ਬੋਲਾ ਬਣਾ ਦੇਂਦਾ ਹੈ, ਉਹ ਆਪਣੇ ਐਨ ਸਾਹਮਣੇ ਪਈਆਂ ਚੀਜ਼ਾਂ ਨਹੀਂ ਦੇਖ ਸਕਦੇ ਅਤੇ ਆਪਣੇ ਕੰਨਾਂ ਵਿਚ ਪੈਂਦੀਆਂ ਆਵਾਜ਼ਾਂ ਨਹੀਂ ਸੁਣ ਸਕਦੇ। ਇਸ ਲਈ ਕੁਝ ਨਹੀ ਕਿਹਾ ਜਾ ਸਕਦਾ ਕਿ ਤਾਕਤ ਦੇ ਨਸ਼ੇ ਵਿਚ ਆਈ ਸਰਕਾਰ ਕੀ ਕਰ ਬੈਠੇ। ਇਸ ਲਈ... ਦੇਸ਼ਭਗਤ ਆਦਮੀਆਂ ਨੂੰ ਮਰਨ ਲਈ, ਜੇਲ੍ਹ ਜਾਣ ਅਤੇ ਇਹੋ ਜਿਹੇ ਹੋਰ ਕੰਮਾਂ ਲਈ ਤਿਆਰ ਰਹਿਣਾ ਚਾਹੀਦਾ ਹੈ।[179]

ਪੂਰੀ ਵਫ਼ਾਦਾਰੀ ਨਾਲ ਕੀਤੀ ਸੇਵਾ ਤੋਂ ਮਿਲਣ ਵਾਲੀ ਤਾਕਤ ਉੱਚਾ–ਸੁੱਚਾ ਕਰਦੀ ਹੈ। ਸੇਵਾ ਦੇ ਨਾਂ ਉਤੇ ਮੰਗੀ ਜਾਂਦੀ ਤਾਕਤ, ਅਤੇ ਜਿਹੜੀ ਤਾਕਤ ਬਹੁਗਿਣਤੀ ਵੋਟਾਂ ਨਾਲ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ, ਇਕ ਛਾਵਲਾ ਹੈ ਅਤੇ ਜਾਲ ਹੈ ਜਿਸ ਤੋਂ ਬਚਣਾ ਚਾਹੀਦਾ ਹੈ।....[180]

ਤਾਕਤ ਦੋ ਤਰ੍ਹਾਂ ਦੀ ਹੁੰਦੀ ਹੈ। ਇਕ ਸਜ਼ਾ ਦਾ ਡਰ ਦੇ ਕੇ ਪ੍ਰਾਪਤ ਕੀਤੀ ਜਾਂਦੀ ਹੈ

ਅਤੇ ਦੂਜੀ ਪਿਆਰ ਦੀ ਕਲਾ ਨਾਲ। ਸਜ਼ਾ ਦੇ ਡਰ ਤੋਂ ਪ੍ਰਾਪਤ ਕੀਤੀ ਤਾਕਤ ਨਾਲੋਂ ਪਿਆਰ ਉੱਤੇ ਆਧਾਰਿਤ ਤਾਕਤ ਹਜ਼ਾਰ ਗੁਣਾਂ ਵਧੇਰੇ ਕਾਰਗਰ ਅਤੇ ਸਥਾਈ ਹੁੰਦੀ ਹੈ।[81]

ਮੇਰੇ ਲਈ ਰਾਜਸੀ ਤਾਕਤ ਨਿਸ਼ਾਨਾ ਨਹੀਂ ਸਗੋਂ ਲੋਕਾਂ ਨੂੰ ਜ਼ਿੰਦਗੀ ਦੇ ਹਰ ਖੇਤਰ ਵਿਚ ਆਪਣੀ ਹਾਲਤ ਬਿਹਤਰ ਬਣਾਉਣ ਦੇ ਯੋਗ ਬਣਾਉਣ ਲਈ ਇਕ ਸਾਧਨ ਹੈ। ਰਾਜਸੀ ਤਾਕਤ ਦਾ ਮਤਲਬ ਹੈ ਕੌਮੀ ਪ੍ਰਤਿਨਿਧਾਂ ਰਾਹੀਂ ਕੌਮੀ ਜੀਵਨ ਨੂੰ ਨਿਯਮਿਤ ਕਰਨ ਦੀ ਸਮਰੱਥਾ। ਜੇ ਕੌਮੀ ਜੀਵਨ ਏਨਾਂ ਪਰਿਪੂਰਨ ਹੋ ਜਾਂਦਾ ਹੈ ਕਿ ਸਵੈਨਿਯਮਿਤ ਹੋ ਜਾਂਦਾ ਹੈ, ਤਾਂ ਕੋਈ ਪ੍ਰਤਿਨਿਧਤਾ ਜ਼ਰੂਰੀ ਨਹੀਂ ਰਹੇਗੀ। ਉਦੋਂ ਫਿਰ ਪ੍ਰਬੁੱਧ ਅਰਾਜਕਤਾ ਵਾਲਾ ਰਾਜ ਹੋਵੇਗਾ। ਇਹੋ ਜਿਹੇ ਰਾਜ ਵਿਚ ਹਰ ਕੋਈ ਆਪਣਾ ਹਾਕਮ ਆਪ ਹੁੰਦਾ ਹੈ। ਉਹ ਆਪਣੇ ਉੱਤੇ ਇੰਝ ਰਾਜ ਕਰਦਾ ਹੈ ਕਿ ਆਪਣੇ ਗਵਾਂਢੀ ਲਈ ਉਹ ਕਦੀ ਰੁਕਾਵਟ ਨਹੀਂ ਬਣਦਾ। ਇਸ ਲਈ, ਆਦਰਸ਼ਕ ਰਾਜ ਵਿਚ ਕੋਈ ਰਾਜਸੀ ਸੱਤਾ ਨਹੀਂ ਹੁੰਦੀ ਕਿਉਂਕਿ ਕੋਈ ਰਾਜ ਨਹੀਂ ਹੁੰਦਾ। ਪਰ ਜ਼ਿੰਦਗੀ ਵਿਚ ਆਦਰਸ਼ਕ ਕਦੀ ਪੂਰੀ ਤਰ੍ਹਾਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸ ਤੋਂ ਹੀ ਥੋਰੋ ਦੇ ਇਸ ਕਲਾਸਕੀ ਕਥਨ ਨੇ ਜਨਮ ਲਿਆ ਹੈ ਕਿ ਉਹੀ ਹਕੂਮਤ ਸਭ ਤੋਂ ਚੰਗੀ ਹੁੰਦੀ ਹੈ, ਜਿਹੜੀ ਘੱਟ ਤੋਂ ਘੱਟ ਹਕੂਮਤ ਕਰਦੀ ਹੈ।[82]

ਜਦ ਕਿ ਉਪਰੋਂ ਠੋਸੀ ਮਈ ਸੱਤਾ ਨੂੰ ਪੁਲੀਸ ਅਤੇ ਫ਼ੌਜ ਦੀ ਮਦਦ ਦੀ ਹਮੇਸ਼ਾ ਲੋੜ ਰਹਿੰਦੀ ਹੈ, ਅੰਦਰੋਂ ਹੀ ਪੈਦਾ ਹੋਈ ਸੱਤਾ ਨੂੰ ਇਹਨਾਂ ਚੀਜ਼ਾਂ ਦੀ ਬਹੁਤ ਘੱਟ ਲੋੜ ਪੈਂਦੀ ਹੈ, ਜਾਂ ਬਿਲਕੁਲ ਲੋੜ ਨਹੀਂ ਪੈਂਦੀ।[83]

ਲੋਕਤੰਤਰ ਅਸੰਭਵ ਚੀਜ਼ ਹੁੰਦੀ ਹੈ ਜਦੋਂ ਤੱਕ ਸੱਤਾ ਸਾਰਿਆਂ ਵਲੋਂ ਨਹੀਂ ਵੰਡੀ ਜਾਂਦੀ, ਪਰ ਲੋਕਤੰਤਰ ਨੂੰ ਨਿੱਘਰ ਕੇ ਭੀੜ–ਤੰਤਰ ਨਾ ਬਨਣ ਦਿਓ। ਸਵੈ–ਸ਼ਾਸਨ ਵਿਚ ਇਕ ਨੀਵੀਂ, ਜਾਤ ਵਾਲੇ ਵਿਅਕਤੀ, ਮਜ਼ਦੂਰ, ਦਾ ਵੀ ਹਿੱਸਾ ਹੋਵੇਗਾ, ਜਿਹੜਾ ਤੁਹਾਡੇ ਲਈ ਆਪਣੀ ਰੋਜ਼ੀ ਕਮਾਉਣਾ ਸੰਭਵ ਬਣਾਉਂਦਾ ਹੈ। ਪਰ ਤੁਹਾਨੂੰ ਉਹਨਾਂ ਦੀਆਂ ਜ਼ਿੰਦਗੀਆਂ ਦੇਖਣੀਆਂ ਪੈਣਗੀਆਂ, ਉਹਨਾਂ ਕੋਲ ਜਾਣਾ ਪਵੇਗਾ, ਉਹਨਾਂ ਦੇ ਢਾਰੇ ਦੇਖਣੇ ਪੈਣਗੇ, ਜਿਥੇ ਉਹ ਇੰਝ ਰਹਿੰਦੇ ਹਨ, ਜਿਵੇਂ ਸਾਰਡੀਨੀ ਮੱਛੀਆਂ ਡੱਬੇ ਬੰਦ ਹੋਈਆਂ ਹੁੰਦੀਆਂ ਹਨ। ਮਨੁੱਖਤਾ ਦੇ ਇਸ ਹਿੱਸੇ ਦਾ ਖਿਆਲ ਰੱਖਣਾ ਤੁਹਾਡਾ ਕੰਮ ਹੈ। ਉਹਨਾਂ ਦੀਆ ਜ਼ਿੰਦਗੀਆਂ ਨੂੰ ਬਣਾਉਣਾ ਜਾਂ ਮਿਟਾਉਣਾ ਤੁਹਾਡੇ ਲਈ ਸੰਭਵ ਹੈ।[84]

ਕੋਈ ਮਨੁੱਖੀ ਸੰਸਥਾ ਨਹੀਂ ਜਿਸਦੇ ਆਪਣੇ ਖਤਰੇ ਨਾ ਹੋਣ। ਜਿੰਨੀਂ ਵੱਡੀ ਸੰਸਥਾ ਹੋਵੇਗੀ, ਇਸਦੀ ਦੁਰਵਰਤੋਂ ਦੇ ਮੌਕੇ ਓਨੇ ਹੀ ਜ਼ਿਆਦਾ ਹੋਣਗੇ। ਲੋਕਤੰਤਰ ਇਕ ਮਹਾਨ ਸੰਸਥਾ ਹੈ ਅਤੇ ਇਸ ਲਈ, ਇਸਦੀ ਵਧੇਰੇ ਦੁਰਵਰਤੋਂ ਹੋ ਸਕਦੀ ਹੈ। ਇਸ ਲਈ, ਇਸਦਾ ਇਲਾਜ ਇਹ ਨਹੀਂ ਕਿ ਲੋਕਤੰਤਰ ਤੋਂ ਬਚਿਆ ਜਾਏ, ਸਗੋਂ ਇਹ ਹੈ ਕਿ ਦੁਰਵਰਤੋਂ ਦੀ ਸੰਭਾਵਨਾ ਨੂੰ ਘੱਟ ਤੋਂ ਘੱਟ ਕੀਤਾ ਜਾਏ।[85]

...ਜਦੋਂ ਰਾਜਸੀ ਸੱਤਾ ਲੋਕਾਂ ਦੇ ਹੱਥ ਆਉਂਦੀ ਹੈ, ਤਾਂ ਲੋਕਾਂ ਦੀ ਆਜ਼ਾਦੀ ਵਿਚ ਮੁਦਾਖਲਤ ਘੱਟ ਤੋਂ ਘੱਟ ਰਹਿ ਜਾਂਦੀ ਹੈ। ਦੂਜੇ ਸ਼ਬਦਾਂ ਵਿਚ, ਜਿਹੜੀ ਕੌਮ ਆਪਣੇ ਮਾਮਲੇ ਇਹੋ ਜਿਹੀ ਰਾਜਕੀ ਮੁਦਾਖਲਤ ਤੋਂ ਬਿਨ੍ਹਾਂ ਨਿਰਵਿਘਨ ਅਤੇ ਕਾਰਗਰ ਢੰਗ ਨਾਲ ਚਲਾਉਂਦੀ ਹੈ, ਉਹ ਸੱਚੀ ਲੋਕਤੰਤਰਵਾਦੀ ਹੈ। ਜਿੱਥੇ ਇਹ ਸਥਿਤੀ ਨਹੀਂ ਹੁੰਦੀ, ਉਥੇ ਸਰਕਾਰ ਦਾ ਰੂਪ ਨਾਂ ਨੂੰ ਹੀ ਲੋਕਤੰਤਰੀ ਹੁੰਦੀ ਹੈ।[86]

## ਤਾਨਾਸ਼ਾਹੀ

ਕਈਆਂ ਉੱਪਰ ਇਕ ਆਦਮੀ ਦੀ ਹਕੂਮਤ ਅਸਹਿ ਹੈ। ਇਹ ਖਤਮ ਹੋਣੀ ਚਾਹੀਦੀ ਹੈ। ਸਵਾਲ ਹੈ "ਕਿਵੇਂ"। ਇਸਦਾ ਤਰੀਕਾ ਇਹ ਹੈ ਕਿ ਲੋਕ ਜਿਊਣਾ ਸ਼ੁਰੂ ਕਰ ਦੇਣ। ਇਕ ਹਾਕਮ ਦਾ ਸਿਰ ਕੱਟਣਾ ਬਹੁਤ ਸੌਖਾ ਹੈ। ਰਾਵਣ ਦੀ ਕਥਾ ਯਾਦ ਕਰੋ। ਉਸਦੇ ਦਸ ਸਿਰ ਸਨ। ਜਿਉਂ ਹੀ ਇਕ ਕੱਟਿਆ ਜਾਂਦਾ ਸੀ, ਇਸਦੀ ਥਾਂ ਦੂਜਾ ਨਿਕਲ ਆਉਂਦਾ ਸੀ। ਨੈਤਿਕ ਸਿੱਖਿਆ ਇਹ ਮਿਲਦੀ ਹੈ ਕਿ ਜਿਊਂਦੇ-ਜਾਗਦੇ ਰਾਖਸ਼ਸਾਂ ਦੇ ਹੁੰਦਿਆਂ ਹੋਇਆਂ ਸਿਰ ਕੱਟਣ ਦੀ ਕੋਈ ਲੋੜ ਨਹੀਂ ਰਹਿ ਜਾਂਦੀ।[87]

ਲੋਕਾਂ ਦੀ ਲੋਕਾਂ ਵਲੋਂ ਅਤੇ ਲੋਕਾਂ ਲਈ ਸਰਕਾਰ ਇਕ ਆਦਮੀ ਦੇ ਹੁਕਮ ਨਾਲ ਨਹੀਂ ਚਲਾਈ ਜਾ ਸਕਦੀ, ਭਾਵੇਂ ਉਹ ਕਿੰਨਾ ਵੀ ਮਹਾਨ ਕਿਉਂ ਨਾ ਹੋਵੇ।[88]

ਜ਼ਾਤੀ ਤੌਰ ਉਤੇ, ਮੈਨੂੰ ਸਰਕਾਰੀ ਰੋਹ ਉਤੇ ਕੋਈ ਇਤਰਾਜ ਨਹੀਂ ਜਿੰਨਾ ਮੈਨੂੰ ਭੀੜ ਦੇ ਰੋਹ ਉਤੇ ਇਤਰਾਜ਼ ਹੈ। ਭੀੜ ਦਾ ਰੋਹ ਕੌਮੀ ਬਦਮਿਜ਼ਾਜੀ ਦੀ ਨਿਸ਼ਾਨੀ ਹੁੰਦੀ ਹੈ, ਇਸ ਲਈ, ਇਸ ਨਾਲ ਨਜਿੱਠਣਾ ਸਰਕਾਰੀ ਰੋਹ ਨਾਲੋਂ ਮੁਸ਼ਕਲ ਹੁੰਦਾ ਹੈ, ਜੋ ਕਿ ਇਕ ਛੋਟੇ ਜਿਹੇ ਸੰਗਠਨ ਤੱਕ ਸੀਮਿਤ ਹੁੰਦਾ ਹੈ। ਭੀੜ ਵਿਚਲੇ ਅਗਿਆਤ ਲੋਕਾਂ ਦੇ ਪਾਗ਼ਲਪਨ ਦਾ ਇਲਾਜ ਕਰਨ ਨਾਲੋਂ ਅਜੇਹੀ ਸਰਕਾਰ ਨੂੰ ਲਾਹ ਮਾਰਨਾ ਸੌਖਾ ਹੁੰਦਾ ਹੈ ਜਿਹੜੀ ਹਕੂਮਤ ਕਰਨ ਦੇ ਅਯੋਗ ਹੋ ਚੁੱਕੀ ਹੁੰਦੀ ਹੈ।[89]

## ਭੀੜ ਤੰਤਰ

....ਭੀੜਾਂ ਨੂੰ ਸਿਖਲਾਈ ਦੇਣ ਨਾਲੋਂ ਸੌਖੀ ਹੋਰ ਕੋਈ ਚੀਜ਼ ਨਹੀਂ ਹੁੰਦੀ, ਜਿਸਦਾ ਸਿੱਧਾ ਕਾਰਨ ਇਹ ਹੈ ਭੀੜ ਦਾ ਕੋਈ ਦਿਮਾਗ ਨਹੀਂ ਹੁੰਦਾ, ਕੋਈ ਪੂਰਵ-ਸੋਚ ਨਹੀਂ ਹੁੰਦੀ। ਉਹ ਪਾਗ਼ਲਪਨ ਵਿਚ ਕੰਮ ਕਰਦੀ ਹੈ। ਉਹ ਜਲਦੀ ਪਛਤਾਉਣ ਲੱਗ ਪੈਂਦੀ ਹੈ।.... ਨਾਮਿਲਵਰਤਣ ਦੀ ਵਰਤੋਂ ਮੈਂ ਲੋਕਤੰਤਰ ਦਾ ਵਿਕਾਸ ਕਰਨ ਲਈ ਕਰ ਰਿਹਾ ਹਾਂ।[90]

.....ਸਾਨੂੰ ਇਹਨਾਂ ਜਨਸਮੂਹਾਂ ਨੂੰ ਸਿਖਲਾਈ ਦੇਣੀ ਚਾਹੀਦੀ ਹੈ ਜਿਨ੍ਹਾਂ ਦੇ ਸੋਨੇ ਦੇ ਦਿਲ ਹਨ, ਜਿਹੜੇ ਆਪਣੇ ਦੇਸ਼ ਲਈ ਮਹਿਸਸ ਕਰਦੇ ਹਨ, ਜਿਹੜੇ ਚਾਹੁੰਦੇ ਹਨ ਕਿ ਉਹਨਾਂ ਨੂੰ ਸਿਖਾਇਆ ਜਾਏ ਅਤੇ ਉਹਨਾਂ ਦੀ ਅਗਵਾਈ ਕੀਤੀ ਜਾਏ। ਪਰ ਕੁਝ ਕੁ ਸਿਆਣੇ, ਸੁਹਿਰਦ, ਸਥਾਨਕ ਕਾਰਕੁਨਾਂ ਦੀ ਲੋੜ ਹੋਵੇਗੀ, ਅਤੇ ਸਾਰੀ ਕੌਮ ਨੂੰ ਸਿਆਣੀ ਤਰ੍ਹਾਂ ਨਾਲ ਕਾਰਜ ਕਰਨ ਲਈ ਜੱਥੇਬੰਦ ਕੀਤਾ ਜਾ ਸਕਦਾ ਹੈ, ਅਤੇ 'ਭੀੜਤੰਤਰ ਵਿਚੋਂ ਲੋਕਤੰਤਰ ਦਾ ਵਿਕਾਸ ਕੀਤਾ ਜਾ ਸਕਦਾ ਹੈ।[91]

ਲੋਕਤੰਤਰੀ ਸੰਗਠਨ ਨੂੰ ਹਰ ਕੀਮਤ ਉਤੇ ਠੀਕ ਕੰਮ ਕਰਨ ਦੀ ਹਿੰਮਤ ਕਰਨੀ ਚਾਹੀਦੀ ਹੈ। ਜਿਹੜਾ ਬੰਦਾ ਲੋਕਾਂ ਦੀਆਂ ਕਮਜ਼ੋਰੀਆਂ ਨੂੰ ਵਧਾਉਣ ਵਿਚ ਸਹਾਇਤਾ ਕਰਦਾ ਹੈ, ਉਹ ਆਪਣੇ ਆਪ ਨੂੰ ਵੀ ਅਤੇ ਲੋਕਾਂ ਨੂੰ ਵੀ ਨਿਘਾਰਦਾ ਹੈ, ਅਤੇ ਭੀੜਤੰਤਰ ਵਿਚਕਾਰ ਨਿਖੇੜ-ਰੇਖਾ ਅਕਸਰ ਬੜੀ ਸੂਖਮ ਹੁੰਦੀ ਹੈ, ਪਰ ਇਹ ਫੌਲਾਦ ਵਾਂਗ ਪੱਕੀ ਅਤੇ ਵਧੇਰੇ ਮਜ਼ਬੂਤ ਤੇ ਅਟੁੱਟ ਹੁੰਦੀ ਹੈ। ਇਕ ਜੀਵਨ ਅਤੇ ਤਰੱਕੀ ਵੱਲ ਲਿਜਾਂਦਾ ਹੈ, ਦੂਜਾ ਨਿਰੋਲ ਅਤੇ ਸਾਦੀ ਮੌਤ ਵੱਲ। ਅੰਤਮ ਵਿਸ਼ਲੇਸ਼ਣ ਵਿਚ, ਆਪਣੇ ਡਿੱਗਣ ਦਾ ਕਾਰਨ ਸਾਨੂੰ ਅੰਦਰ ਲੱਭਣਾ ਚਾਹੀਦਾ ਹੈ, ਬਾਹਰ ਨਹੀਂ। ਦੁਨੀਆ ਦੇ ਸਾਰੇ ਸਾਮਰਾਜ ਸਾਨੂੰ ਝੁਕਾ ਨਹੀਂ ਸਨ ਸਕਦੇ, ਜੇ ਇਕ ਕੌਮ

ਵਜੋਂ ਅਸੀਂ ਸ਼ੱਕ ਅਤੇ ਲਾਲਚ ਤੋਂ ਉਤੇ ਹੁੰਦੇ। ਇਸਨੂੰ ਸਿਰਫ਼ ਸਦੀਵੀ ਸੱਚ ਹੀ ਨਾ ਸਮਝਿਆ ਜਾਏ। ਜੇ ਅਸੀਂ ਬੁਨਿਆਦੀ ਤੱਥ ਪਛਾਣ ਲੈਂਦੇ ਹਾਂ ਤਾਂ ਅਸੀਂ ਸੱਚੇ ਅਤੇ ਸਬਰ ਵਾਲੇ ਹੋਵਾਂਗੇ ਅਤੇ ਆਪਣੇ ਸਾਹਮਣੇ ਆਉਂਦੀ ਹਰ ਮੁਸ਼ਕਲ ਦਾ ਟਾਕਰਾ ਕਰਨ ਦੇ ਸਮਰੱਥ ਹੋਵਾਂਗੇ, ਭਾਵੇਂ ਇਹ ਅੰਦਰੋਂ ਆ ਰਹੀ ਹੋਵੇ, ਭਾਵੇਂ ਬਾਹਰੋਂ।[92]

## ਸੈਨਾਵਾਦ

......ਲੋਕਤੰਤਰ ਅਤੇ ਫ਼ੌਜ ਅਤੇ ਪੁਲੀਸ ਉਤੇ ਨਿਰਭਰਤਾ ਬੇਮੇਲ ਚੀਜ਼ਾਂ ਹਨ। ਤੁਸੀਂ ਇਹ ਨਹੀਂ ਕਹਿ ਸਕਦੇ ਕਿ ਇਕ ਥਾਂ ਇਹ ਚੰਗੀ ਹੈ ਅਤੇ ਦੂਜੀ ਥਾਂ ਮਾੜੀ।

ਫੌਜ ਦੀ ਸਹਾਇਤਾ ਤੁਹਾਨੂੰ ਨੀਵਾਂ ਕਰ ਦੇਵੇਗੀ। ਲੋਕਤੰਤਰ ਵਿਚ, ਜੇ ਚੋਣਕਾਰ ਕਿਸੇ ਗੁੰਡੇ ਨੂੰ ਸਰਕਾਰ ਦਾ ਮੁਖੀ ਬਣਾ ਦੇਂਦੇ ਹਨ, ਤਾਂ ਫਿਰ ਉਹ ਉਸ ਬਿਸਤਰੇ ਵਿਚ ਪੈ ਜਾਣ ਜਿਹੜਾ ਉਹਨਾਂ ਵਿਛਾਇਆ ਹੈ, ਜਾਂ ਫਿਰ ਸੱਤਿਆਗ੍ਰਹਿ ਰਾਹੀਂ, ਜੇ ਜ਼ਰੂਰੀ ਹੋਵੇ ਤਾਂ, ਚੋਣਕਾਰਾਂ ਦਾ ਮੱਤ ਬਦਲਣ। ਇਹ ਲੋਕਤੰਤਰ ਹੈ।[93]

ਲੋਕਤੰਤਰ ਅਤੇ ਫੌਜੀ ਭਾਵਨਾ ਵਿਚ ਮੈਂ ਸ਼ਾਬਦਿਕ ਵਿਰੋਧ ਸਮਝਦਾ ਹਾਂ। ਇਕ ਲੋਕਤੰਤਰਵਾਦੀ ਉਹਨਾਂ ਹਥਿਆਰਾਂ ਦੀ ਤਾਕਤ ਉਤੇ ਭਰੋਸਾ ਨਹੀਂ ਰਖਦਾ ਜਿਹੜੇ ਉਸਦਾ ਰਾਜ ਦੁਨੀਆ ਸਾਹਮਣੇ ਰਖ ਰਿਹਾ ਹੁੰਦਾ ਹੈ, ਸਗੋਂ ਉਸ ਨੈਤਿਕ ਤਾਕਤ ਉਤੇ ਭਰੋਸਾ ਰਖਦਾ ਹੈ ਜਿਹੜੀ ਉਸਦਾ ਰਾਜ ਦੁਨੀਆ ਦੀ ਵਰਤੋਂ ਲਈ ਉਸਨੂੰ ਦੇ ਸਕਦਾ ਹੈ।[94]

ਦਹਿਸ਼ਤਵਾਦ ਦੇ ਦਰਮਿਆਨ ਲੋਕਤੰਤਰ ਦੀ ਭਾਵਨਾ ਸਥਾਪਤ ਨਹੀਂ ਕੀਤੀ ਜਾ ਸਕਦੀ, ਭਾਵੇਂ ਇਹ ਦਹਿਸ਼ਤਵਾਦ ਸਰਕਾਰੀ ਹੋਵੇ, ਭਾਵੇਂ ਜਨਤਕ। ਕੁਝ ਪੱਖਾਂ ਤੋਂ ਜਨਤਕ ਦਹਿਸ਼ਤਵਾਦ ਲੋਕਤੰਤਰ ਦੀ ਭਾਵਨਾ ਦਾ ਵਿਕਾਸ ਕਰਨ ਵਿਚ ਸਰਕਾਰੀ ਦਹਿਸ਼ਤਵਾਦ ਨਾਲੋਂ ਵਧੇਰੇ ਦੁਸ਼ਮਣੀ ਵਾਲਾ ਹੁੰਦਾ ਹੈ ਕਿਉਂਕਿ ਸਰਕਾਰੀ ਦਹਿਸ਼ਤਵਾਦ ਲੋਕਤੰਤਰ ਦੀ ਭਾਵਨਾ ਨੂੰ ਮਜ਼ਬੂਤ ਕਰਦਾ ਹੈ, ਜਦ ਕਿ ਜਨਤਕ ਦਹਿਸ਼ਤਵਾਦ ਇਸਨੂੰ ਮਾਰਦਾ ਹੈ।[95]

## ਲੋਕਤੰਤਰ ਅਤੇ ਅਹਿੰਸਾ

ਲੋਕਤੰਤਰ ਅਤੇ ਹਿੰਸਾ ਨਾਲੋ ਨਾਲ ਨਹੀਂ ਚੱਲ ਸਕਦਾ। ਜਿਹੜੇ ਰਾਜ ਅੱਜ ਨਾਂ ਨੂੰ ਲੋਕਤੰਤਰੀ ਹਨ, ਉਹਨਾਂ ਨੂੰ ਜਾਂ ਤਾਂ ਸਾਫ਼ ਸਾਫ਼ ਨਿਰੰਕੁਸ਼ਵਾਦੀ ਬਣ ਜਾਣਾ ਪਵੇਗਾ ਜਾਂ ਫਿਰ, ਜੇ ਉਹ ਸਚਮੁਚ ਲੋਕਤੰਤਰਵਾਦੀ ਬਣਨਾ ਚਾਹੁੰਦੇ ਹਨ ਤਾਂ, ਉਹਨਾਂ ਨੂੰ ਹਿੰਮਤ ਨਾਲ ਅਹਿੰਸਕ ਹੋ ਜਾਣਾ ਚਾਹੀਦਾ ਹੈ। ਇਹ ਕਹਿਣਾ ਕੁਫ਼ਰ ਹੈ ਕਿ ਅਹਿੰਸਾ ਉਤੇ ਸਿਰਫ਼ ਵਿਅਕਤੀਆਂ ਵਲੋਂ ਹੀ ਅਮਲ ਕੀਤਾ ਜਾ ਸਕਦਾ ਹੈ ਅਤੇ ਕੌਮਾਂ ਵਲੋਂ ਕਦੀ ਵੀ ਨਹੀਂ, ਜਿਹੜੀਆਂ ਕਿ ਵਿਅਕਤੀਆਂ ਤੋਂ ਮਿਲ ਕੇ ਹੀ ਬਣੀਆਂ ਹੁੰਦੀਆਂ ਹਨ।[96]

ਅਸਲੀ ਲੋਕਤੰਤਰਵਾਦੀ ਉਹ ਹੈ ਜਿਹੜਾ ਨਿਰੋਲ ਅਹਿੰਸਕ ਸਾਧਨਾਂ ਰਾਹੀਂ ਆਪਣੀ ਅਤੇ ਇਸ ਲਈ ਆਪਣੇ ਦੇਸ਼ ਦੀ ਵੀ ਅਤੇ ਅਖੀਰ ਵਿਚ ਸਾਰੀ ਮਨੁੱਖਤਾ ਦੀ ਆਜ਼ਾਦੀ ਦੀ ਰਾਖੀ ਕਰਦਾ ਹੈ।[97]

ਸੱਚਾ ਲੋਕਤੰਤਰ ਜਾਂ ਜਨਤਾ ਦਾ ਸਵਰਾਜ ਕਦੀ ਵੀ ਝੂਠੇ ਅਤੇ ਹਿੰਸਕ ਸਾਧਨਾਂ ਰਾਹੀਂ ਨਹੀਂ ਆ ਸਕਦਾ ਜਿਸਦਾ ਸਿੱਧਾ ਜਿਹਾ ਕਾਰਨ ਇਹ ਹੈ ਕਿ ਉਹਨਾਂ ਦੀ ਵਰਤੋਂ ਕਰਨ ਦਾ

ਕੁਦਰਤੀ ਫਲ ਦਮਨ ਰਾਹੀਂ ਜਾਂ ਵਿਰੋਧ ਕਰਨ ਵਾਲਿਆਂ ਨੂੰ ਮਾਰ-ਮੁਕਾਉਣ ਰਾਹੀਂ ਸਾਰੀ ਵਿਰੋਧੀ ਧਿਰ ਨੂੰ ਹਟਾਉਣਾ ਹੋਵੇਗਾ। ਇਸ ਨਾਲ ਵਿਅਕਤੀਗਤ ਆਜ਼ਾਦੀ ਦਾ ਰਾਹ ਨਹੀਂ ਖੁੱਲ੍ਹਦਾ। ਵਿਅਕਤੀਗਤ ਆਜ਼ਾਦੀ ਸ਼ੁੱਧ ਅਹਿੰਸਾ ਦੇ ਰਾਜ ਵਿਚ ਵੱਧ ਤੋਂ ਵੱਧ ਪੂਰੀ ਤਰ੍ਹਾਂ ਪ੍ਰਗਟ ਹੋ ਸਕਦੀ ਹੈ।[198]

ਲੋਕਤੰਤਰ ਬਾਰੇ ਮੇਰੀ ਧਾਰਨਾ ਇਹ ਹੈ ਕਿ ਇਸ ਵਿਚ ਕਮਜ਼ੋਰ ਤੋਂ ਕਮਜ਼ੋਰ ਕੋਲ ਵੀ ਉਹੀ ਮੌਕੇ ਹੋਣੇ ਚਾਹੀਦੇ ਹਨ, ਜਿਹੜੇ ਤਗੜੇ ਤੋਂ ਤਗੜੇ ਕੋਲ। ਇਹ ਕਦੀ ਨਹੀਂ ਹੋ ਸਕਦਾ ਸਿਵਾਇ ਅਹਿੰਸਾ ਰਾਹੀਂ ਵਾਪਰਨ ਦੇ। ਦੁਨੀਆ ਵਿਰਲਾ ਕੋਈ ਵੀ ਦੇਸ਼ ਅੱਜ ਕਮਜ਼ੋਰ ਵਾਸਤੇ ਕੋਈ ਸਤਿਕਾਰ ਨਹੀਂ ਦਿਖਾਉਂਦਾ, ਸਿਵਾਇ ਸਰਪ੍ਰਸਤੀ ਵਾਲੇ ਵਤੀਰੇ ਦੇ।.... ਪੱਛਮੀ ਲੋਕਤੰਤਰ ਅੱਜ ਜਿਵੇਂ ਕੰਮ ਕਰ ਰਿਹਾ ਹੈ, ਇਹ ਇਕ ਤਰ੍ਹਾਂ ਦਾ ਨਾਜ਼ੀਵਾਦ ਜਾਂ ਫ਼ਾਸੀਵਾਦ ਹੈ। ਵੱਧ ਤੋਂ ਵੱਧ, ਇਹ ਸਾਮਰਾਜ ਦੇ ਨਾਜ਼ੀ ਅਤੇ ਫ਼ਾਸੀ ਰੁਝਾਨਾਂ ਨੂੰ ਲੁਕਾਉਣ ਲਈ ਨਿਰਾ ਇਕ ਚੋਗਾ ਹੀ ਹੈ।...[199]

ਮੇਰਾ ਵਿਸ਼ਵਾਸ ਹੈ ਕਿ ਸੱਚਾ ਲੋਕਤੰਤਰ ਸਿਰਫ਼ ਅਹਿੰਸਾ ਦੀ ਹੀ ਉਪਜ ਹੋ ਸਕਦਾ ਹੈ।[200]

....ਕੋਈ ਪਰਿਪੂਰਨ ਲੋਕਤੰਤਰ ਸੰਭਵ ਨਹੀਂ ਜੇ ਇਸਦੀ ਪ੍ਰੋੜ੍ਹਤਾ ਪੂਰਨ ਅਹਿੰਸਾ ਨਾ ਕਰ ਰਹੀ ਹੋਵੇ।[201]

## ਲੋਕਤੰਤਰ : ਪੂਰਬੀ ਅਤੇ ਪੱਛਮੀ

ਪੱਛਮੀ ਲੋਕਤੰਤਰ ਦੀ ਅਜ਼ਮਾਇਸ਼ ਹੋ ਰਹੀ ਹੈ, ਜੇ ਪਹਿਲਾਂ ਹੀ ਇਹ ਅਸਫ਼ਲ ਸਿੱਧ ਨਹੀਂ ਹੋ ਚੁੱਕਾ ਤਾਂ। ਕੀ ਆਪਣੇ ਯੋਗ ਹੋਣ ਦਾ ਪ੍ਰਤੱਖ ਵਿਖਾਵਾ ਕਰਕੇ ਲੋਕਤੰਤਰ ਦੀ ਸੱਚੀ ਸਾਇੰਸ ਤਿਆਰ ਕਰਨਾ ਭਾਰਤ ਲਈ ਰਾਖਵਾਂ ਨਹੀਂ ਰਖਿਆ ਹੋ ਸਕਦਾ? ਭ੍ਰਿਸ਼ਟਾਚਾਰ ਅਤੇ ਦੰਭ ਲੋਕਤੰਤਰ ਦੀਆਂ ਅਟੱਲ ਉਪਜਾਂ ਨਹੀਂ ਹੋਣੀਆ ਚਾਹੀਦੀਆਂ ਜਿਵੇਂ ਕਿ ਇਹ ਨਿਰਸੰਦੇਹ ਅੱਜ ਹਨ; ਨਾ ਹੀ ਬਹੁਤੀ ਗਿਣਤੀ ਲੋਕਤੰਤਰ ਦੀ ਅਸਲੀ ਅਜ਼ਮਾਇਸ਼ ਹੋਣੀ ਚਾਹੀਦੀ ਹੈ।[202]

ਮੇਰੀ ਰਾਇ ਵਿਚ ਪੱਛਮ ਦਾ ਲੋਕਤੰਤਰ ਸਿਰਫ਼ ਅਖਾਉਤੀ ਕਿਸਮ ਦਾ ਹੈ। ਯਕੀਨਨ ਇਸ ਵਿਚ ਅਸਲੀ ਵੰਨਗੀ ਦੇ ਰੂਪ ਜ਼ਰੂਰ ਹਨ। ਪਰ ਇਹ ਉਦੋਂ ਹੀ ਕਾਇਮ ਹੋ ਸਕਦਾ ਹੈ ਜਦੋਂ ਸਾਰੀ ਹਿੰਸਾ ਛੱਡ ਦਿੱਤੀ ਜਾਂਦੀ ਹੈ ਅਤੇ ਭ੍ਰਿਸ਼ਟਾਚਾਰ ਖਤਮ ਹੋ ਜਾਂਦਾ ਹੈ। ਇਹ ਦੋਵੇਂ ਚੀਜ਼ਾਂ ਨਾਲੋ ਨਾਲ ਚੱਲਦੀਆਂ ਹਨ। ਸਚਮੁਚ, ਭ੍ਰਿਸ਼ਟਾਚਾਰ ਇਕ ਕਿਸਮ ਦੀ ਹਿੰਸਾ ਹੀ ਹੁੰਦੀ ਹੈ। ਜੇ ਭਾਰਤ ਨੇ ਅਸਲੀ ਵੰਨਗੀ ਕਾਇਮ ਕਰਨੀ ਹੈ ਤਾਂ ਹਿੰਸਾ ਜਾਂ ਕੁਸੱਤ ਨਾਲ ਕੋਈ ਸਮਝੌਤਾ ਨਹੀਂ ਹੋਣਾ ਚਾਹੀਦਾ।[203]

ਭਾਰਤ ਸੱਚਾ ਲੋਕਤੰਤਰ ਕਾਇਮ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ, ਅਰਥਾਤ, ਹਿੰਸਾ ਤੋਂ ਬਿਨ੍ਹਾਂ ਲੋਕਤੰਤਰ। ਸਾਡੇ ਹਥਿਆਰ ਹਨ ਸੱਤਿਆਗ੍ਰਹਿ ਜਿਹੜਾ ਚਰਖੇ ਰਾਹੀਂ ਪ੍ਰਗਟ ਹੁੰਦਾ ਹੈ, ਪੇਂਡੂ ਸਨਅਤਾਂ, ਅਛੂਤਪੁਣੇ ਦਾ ਖਾਤਮਾ, ਫਿਰਕੇਦਾਰਾਨਾ ਇਕਸੁਰਤਾ, ਸ਼ਰਾਬ ਉਤੇ ਪਾਬੰਦੀ ਅਤੇ ਕਿਰਤ ਦਾ ਅਹਿੰਸਕ ਸੰਗਠਨ ਜਿਵੇਂ ਕਿ ਅਹਿਮਦਾਬਾਦ ਵਿਚ ਕੀਤਾ ਗਿਆ ਹੈ। ਇਹਨਾਂ ਦਾ ਮਤਲਬ ਹੈ ਜਨਤਕ ਯਤਨ ਅਤੇ ਜਨ-ਸਮੂਹਾਂ ਦੀ ਵਿਦਿਆ। ਇਹ ਸਰਗਰਮੀਆਂ ਚਲਾਉਣ ਲਈ ਸਾਡੇ ਕੋਲ ਵੱਡੀਆਂ ਵੱਡੀਆਂ ਏਜੰਸੀਆਂ ਹਨ। ਇਹ ਨਿਰੋਲ ਸਵੈ-ਇੱਛਤ ਹਨ ਅਤੇ ਉਹਨਾਂ ਦਾ ਇਕੋ ਇਕ ਨੇਮ ਨੀਵੇਂ ਤੋਂ ਨੀਵੇਂ ਲੋਕਾਂ ਦੀ ਸੇਵਾ ਕਰਨਾ ਹੈ।[204]

# 73 ਇੰਡੀਅਨ ਨੈਸ਼ਨਲ ਕਾਂਗਰਸ

## ਕਾਂਗਰਸ ਦਾ ਪਤਨ

ਕਾਂਗਰਸ ਕੁਦਰਤੀ ਅਤੇ ਹੱਕੀ ਮੌਤ ਮਰ ਜਾਏਗੀ ਜੇ ਅਤੇ ਜਦੋਂ ਦਲੀਲ ਅਤੇ ਨੈਤਿਕ ਪ੍ਰਭਾਵ ਦੀ ਥਾਂ ਗੁੰਡਾਗਰਦੀ ਨੂੰ ਦੇ ਦੇਂਦੀ ਹੈ।[205]

ਜੋ ਕੁਝ ਚਾਹੀਦਾ ਹੈ, ਉਹ ਸਿਰਫ਼ ਇਹ ਕਿ ਕਾਂਗਰਸ ਵਿਚੋਂ ਗੰਦ-ਮੰਦ ਕੱਢ ਦਿਤਾ ਜਾਏ। ਪਰ ਜੇ ਕਾਂਗਰਸ ਕਮੇਟੀਆਂ ਦੇ ਮੁਖੀ ਹੀ ਧਿਆਨ ਨਹੀਂ ਦੇਂਦੇ ਜਾਂ ਢਿੱਲੇ ਹਨ, ਤਾਂ ਭ੍ਰਿਸ਼ਟਾਚਾਰ ਨਾਲ ਨਹੀਂ ਨਜਿੱਠਿਆ ਜਾ ਸਕਦਾ।" ਜੇ ਲੂਣ ਹੀ ਆਪਣਾ ਸਵਾਦ ਗੁਆ ਬੈਠਦਾ ਹੈ, ਤਾਂ ਨਮਕੀਨ ਕਿਥੋਂ ਆਏਗਾ?"[206]

ਰੋਮ ਦਾ ਪਤਨ ਇਸਦੇ ਢਹਿ ਢੇਰੀ ਹੋਣ ਤੋਂ ਬਹੁਤ ਪਹਿਲਾਂ ਸ਼ੁਰੂ ਹੋ ਚੁੱਕਾ ਸੀ। ਕਾਂਗਰਸ ਜਿਸਨੂੰ ਪੰਜਾਹ ਸਾਲ ਤੋਂ ਵੱਧ ਸਮੇਂ ਤੋਂ ਦੇਸ਼ ਦੇ ਅਤਿ ਚੰਗੇ ਦਿਮਾਗ਼ ਪਾਲ ਰਹੇ ਹਨ, ਉਸੇ ਵੇਲੇ ਨਹੀਂ ਢਹਿ ਢੇਰੀ ਹੋ ਜਾਏਗੀ, ਜਿਉਂ ਹੀ ਇਸਦਾ ਪਤਨ ਸ਼ੁਰੂ ਹੁੰਦਾ ਹੈ। ਇਸਦਾ ਢਹਿਰ ਢੇਰੀ ਹੋਣਾ ਜ਼ਰੂਰੀ ਵੀ ਨਹੀਂ ਜੇ ਭ੍ਰਿਸ਼ਟਾਚਾਰ ਨਾਲ ਵੇਲੇ ਸਿਰ ਨਜਿੱਠਿਆ ਜਾਂਦਾ ਹੈ।[207]

## ਕਾਂਗਰਸ ਅਤੇ ਅਹਿੰਸਾ

ਕਾਂਗਰਸ ਦਾ ਪ੍ਰਭਾਵ ਅਸਰਦਾਰ ਢੰਗ ਨਾਲ ਤਾਂ ਹੀ ਪਾਇਆ ਜਾ ਸਕਦਾ ਹੈ ਜੇ ਇਹ ਆਪਣੀ ਅਹਿੰਸਾ ਕਾਇਮ ਰਖਦੀ ਹੈ। ਇਸਦਾ ਇਕੋ ਇਕ ਸਰਮਾਇਆ ਇਸਦੀ ਨੈਤਿਕ ਅਧਿਕਾਰਿਤਾ ਹੈ। ਹੋਰ ਕੋਈ ਵੀ ਪੁਜ਼ੀਸ਼ਨ ਪ੍ਰਸਪਰ ਵਿਨਾਸ਼ਕਾਰੀ ਲੜਾਈ ਅਤੇ ਖ਼ੂਨ-ਖਰਾਬੇ ਵੱਲ ਲੈ ਜਾਏਗੀ।[208]

ਜਦੋਂ ਤਲਵਾਰ ਤੁਹਾਡੇ ਦਿਲ ਵਿਚ ਖੁਭੀ ਹੋਵੇ, ਤਾਂ ਅਹਿੰਸਾ ਦਾ ਨਾਂ ਲੈਣਾ ਨਾ ਸਿਰਫ਼ ਦੰਭੀ ਅਤੇ ਬੇਈਮਾਨੀ ਵਾਲਾ ਹੀ ਹੁੰਦਾ ਹੈ, ਸਗੋਂ ਬੁਜ਼ਦਿਲਾਂ ਵਰਗਾ ਵੀ। ਬਰਤਾਨਵੀ ਸਰਕਾਰ ਵੱਲ ਸਾਡੀ ਅਹਿੰਸਾ ਕਮਜ਼ੋਰ ਵਾਲੀ ਅਹਿੰਸਾ ਰਹੀ ਹੈ। ਨਹੀਂ ਤਾਂ ਸਾਡੇ ਵਿਚ ਇਹ ਸਾਰੀ ਤੂੰ ਤੂੰ ਮੈਂ ਮੈਂ ਕਿਉਂ ਹੋਵੇ?

......ਕਮਜ਼ੋਰ ਅਤੇ ਨਿਪੁੰਸਕ ਵਾਲੀ ਨਕਲੀ ਅਹਿੰਸਾ ਨਾਲੋਂ ਵਧੇਰੇ ਦਿਲ ਢਾਹੁਣ ਵਾਲੀ ਹੋਰ ਕੋਈ ਚੀਜ਼ ਨਹੀਂ ਹੁੰਦੀ। ਜੇ ਸਾਡੇ ਵਿਚ ਲੁੜੀਂਦੀ ਅਹਿੰਸਾ ਹੋਵੇ, ਤਾਂ ਸਾਡੇ ਜਨਤਕ ਜੀਵਨ ਦਾ ਖਾਸਾ ਵੱਧ ਤੋਂ ਵੱਧ ਸਹਿਣਸ਼ੀਲਤਾ ਵਾਲਾ ਹੋਵੇ। ਉਦੋਂ ਫਿਰ ਓਨੀਆਂ ਹੀ ਪਾਰਟੀਆਂ ਲਈ ਥਾਂ ਹੋਵੇਗੀ, ਜਿੰਨੀਆਂ ਰਾਵਾਂ ਹੋਣਗੀਆਂ। ਮੱਤਭੇਦ ਮਨ ਦੀ ਸਿਹਤਮੰਦ ਸਵੈਧੀਨਤਾ ਦੇ ਸੂਚਕ ਹੋਣਗੇ, ਜੋ ਕਿ ਜ਼ਿੰਦਗੀ ਦਾ ਨੇਮ ਹੈ, ਨਾ ਕਿ ਪਾਰਟੀ ਸਾਜ਼ਸ਼ਾਂ ਅਤੇ ਪਾਰਟੀ ਲੜਾਈ। ਇਹ ਮਗਰਲੀਆਂ ਚੀਜ਼ਾਂ ਸਵੈਧੀਨਤਾ ਨਾਲ ਮੇਲ ਨਹੀਂ ਖਾਂਦੀਆਂ।[209]

## ਬੁਨਿਆਦੀ ਨਿਸ਼ਾਨਾ

ਕਾਂਗਰਸ ਹਰਮਨਪਿਆਰੀ ਨਹੀਂ ਰਹੇਗੀ ਜੇ ਇਹ ਦਬਾਅ ਦੇ ਸਮਿਆਂ ਵਿਚ ਹਰਮਨਪ੍ਰੀਅਤਾ ਦੀ ਹੱਕਦਾਰ ਨਹੀਂ ਬਣ ਸਕਦੀ ਤਾਂ। ਜੇ ਇਹ ਬੇਕਾਰਾਂ ਅਤੇ ਭੁੱਖਿਆਂ ਨੂੰ ਕੰਮ ਨਹੀਂ ਦੇ ਸਕਦੀ, ਜੇ ਇਹ ਲੋਕਾਂ ਦੀ ਲੁੱਟਮਾਰ ਤੋਂ ਰਖਿਆ ਨਹੀਂ ਕਰ ਸਕਦੀ ਜਾਂ ਇਸਦਾ ਮੁਕਾਬਲਾ ਕਰਨਾ

ਉਹਨਾਂ ਨੂੰ ਨਹੀਂ ਸਿਖਾ ਸਕਦੀ। ਜੇ ਇਹ ਖਤਰੇ ਦੇ ਰੂਬਰੂ ਉਹਨਾਂ ਦੀ ਸਹਾਇਤਾ ਨਹੀਂ ਕਰ ਸਕਦੀ, ਤਾਂ ਇਹ ਆਪਣਾ ਸਤਿਕਾਰ ਅਤੇ ਹਰਮਨਪ੍ਰੀਅਤਾ ਗੁਆ ਬੈਠੇਗੀ।[210]

## ਇਕ ਪਾਰਟੀ

ਕਾਂਗਰਸ ਦੇ ਅੰਦਰ ਸਿਰਫ਼ ਇਕ ਪਾਰਟੀ ਹੋ ਸਕਦੀ ਹੈ। ਭਾਵ ਕਾਂਗਰਸੀਆਂ ਦੀ ਪਾਰਟੀ, ਨਾ ਕਿ ਕੋਈ ਹੋਰ। ਇਸਦਾ ਮਤਲਬ ਇਹ ਨਹੀਂ ਕਿ ਕਾਂਗਰਸ ਵਿਚ ਵੱਖਰੀ ਰਾਇ ਰਖਦੇ ਵਿਅਕਤੀਆਂ ਜਾਂ ਗਰੁੱਪਾਂ ਲਈ ਕੋਈ ਥਾਂ ਨਹੀਂ। ਮੈਂ ਥੋਥੀ ਇਕਸਾਰਤਾ ਵਿਚ ਵਿਸ਼ਵਾਸ ਨਹੀਂ ਰਖਦਾ।" ਸਾਰੇ ਮਨੁੱਖ ਬਰਾਬਰ ਅਤੇ ਆਜ਼ਾਦ ਜੰਮਦੇ ਹਨ" – ਸ਼ਾਬਦਿਕ ਅਰਥਾਂ ਵਿਚ ਇਹ ਕੁਦਰਤ ਦਾ ਨੇਮ ਨਹੀਂ। ਉਦਾਹਰਣ ਵਜੋਂ, ਸਾਰੇ ਮਨੁੱਖ ਬਰਾਬਰ ਦੀ ਬੁੱਧੀ ਲੈ ਕੇ ਜੰਮਦੇ ਹਨ, ਪਰ ਬਰਾਬਰੀ ਦਾ ਸਿਧਾਂਤ ਤਾਂ ਹੀ ਠੀਕ ਸਿੱਧ ਹੋਵੇਗਾ ਜੇ ਉਹ ਲੋਕ, ਜਿਹੜੇ ਉਚੇਰੀ ਬੁੱਧੀ ਰਖਦੇ ਹਨ, ਇਸਦੀ ਵਰਤੋਂ ਦੂਜਿਆਂ ਦੀ ਕੀਮਤ ਉਤੇ ਆਪਣੀ ਤਰੱਕੀ ਲਈ ਨਹੀਂ ਕਰਨਗੇ। ਸਗੋਂ ਉਹਨਾਂ ਲੋਕਾਂ ਦੀ ਸੇਵਾ ਲਈ ਕਰਨਗੇ ਜਿਹੜੇ ਇਸ ਪੱਖੋਂ ਉਹਨਾਂ ਨਾਲੋਂ ਘੱਟ ਵਰੋਸਾਏ ਹੋਏ ਹਨ। ਅੱਜ ਕਾਂਗਰਸ ਵਿਚ ਹਰ ਤਰ੍ਹਾਂ ਦੇ ਲੋਕ ਹਨ।..... [211]

...ਸੱਤਾ ਹੱਥ ਆਉਣ ਨਾਲ, ਕਾਂਗਰਸੀਆਂ ਨੇ ਇਹ ਸੋਚਣਾ ਸ਼ੁਰੂ ਕਰ ਦਿਤਾ ਹੈ ਕਿ ਸਭ ਕੁਝ ਉਹਨਾਂ ਦਾ ਹੀ ਹੈ। ਇਕ ਤਰ੍ਹਾਂ ਨਾਲ ਇਹ ਠੀਕ ਵੀ ਹੈ ਪਰ ਇਸਦਾ ਇਹ ਮਤਲਬ ਨਹੀਂ ਨਿਕਲਦਾ ਕਿ ਅਨੁਸ਼ਾਸਨ ਦੀ ਸਾਰੀ ਭਾਵਨਾ ਸੁੱਟ ਪਾਉਣੀ ਚਾਹੀਦੀ ਹੈ। ਅਨੁਸ਼ਾਸਨ ਅਤੇ ਸੱਚੀ ਨਿਮਰਤਾ ਕਾਂਗਰਸੀਆਂ ਲਈ ਮਾਨ ਵਾਲੀ ਗੱਲ ਹੋਣੀ ਚਾਹੀਦੀ ਹੈ।[212]

ਕਾਂਗਰਸ ਪਾਰਟੀ ਸਾਜ਼ਸ਼ਾਂ ਤੋਂ ਉਤੇ ਰਹੇਗੀ ਅਤੇ ਸਾਰੇ ਭਾਰਤ ਦੀ ਏਕਤਾ ਅਤੇ ਸੇਵਾ ਦਾ ਪ੍ਰਤੀਕ ਬਣੀ ਰਹੇਗੀ।[213]

## ਪੂਰਨ ਸਵਰਾਜ ਦਾ ਨਿਸ਼ਾਨਾ

ਇੰਡੀਅਨ ਨੈਸ਼ਨਲ ਕਾਂਗਰਸ ਨੂੰ, ਜਿਹੜੀ ਕਿ ਸਭ ਤੋਂ ਪੁਰਾਣੀ ਕੌਮੀ ਰਾਜਸੀ ਜਥੇਬੰਦੀ ਹੈ, ਅਤੇ ਜਿਹੜੀ ਕਈ ਲੜਾਈਆਂ ਤੋਂ ਮਗਰੋਂ ਅਹਿੰਸਕ ਤਰੀਕੇ ਨਾਲ ਲੜਦੀ ਹੋਈ ਆਜ਼ਾਦੀ ਤੱਕ ਪਹੁੰਚੀ ਹੈ, ਮਰਨ ਨਹੀਂ ਦਿੱਤਾ ਜਾ ਸਕਦਾ। ਇਹ ਕੌਮ ਦੇ ਨਾਲ ਹੀ ਮਰ ਸਕਦੀ ਹੈ। ਇਕ ਜਿਊਂਦਾ ਸਰੀਰ ਜਾਂ ਤਾਂ ਸਦਾ ਵਧਦਾ ਜਾਂਦਾ ਹੈ ਜਾਂ ਫਿਰ ਮਰ ਜਾਂਦਾ ਹੈ। ਕਾਂਗਰਸ ਨੇ ਰਾਜਸੀ ਆਜ਼ਾਦੀ ਜਿੱਤ ਲਈ ਹੈ। ਪਰ ਇਸਨੇ ਆਰਥਕ ਆਜ਼ਾਦੀ, ਸਮਾਜਕ ਅਤੇ ਨੈਤਿਕ ਆਜ਼ਾਦੀ ਅਜੇ ਜਿੱਤਣੀ ਹੈ। ਇਹ ਆਜ਼ਾਦੀਆਂ ਰਾਜਸੀ ਆਜ਼ਾਦੀ ਨਾਲੋਂ ਵਧੇਰੇ ਮੁਸ਼ਕਲ ਹਨ, ਜੇ ਹੋਰ ਕਿਸੇ ਕਾਰਨ ਨਹੀਂ ਤਾਂ ਇਸ ਲਈ ਕਿ ਇਹ ਉਸਾਰੂ, ਘੱਟ ਉਤੇਜਿਤ ਕਰਨ ਵਾਲੀਆਂ ਹਨ ਅਤੇ ਦਰਸ਼ਨੀ ਬਿਲਕੁਲ ਨਹੀਂ। ਸਾਰਿਆਂ ਨੂੰ ਆਪਣੀ ਲਪੇਟ ਵਿਚ ਲੈਣ ਵਾਲਾ ਉਸਾਰੂ ਕੰਮ ਲੱਖਾਂ ਲੋਕਾਂ ਦੀਆਂ ਸਾਰੀਆਂ ਇਕਾਈਆਂ ਦੀ ਸ਼ਕਤੀ ਨੂੰ ਪ੍ਰੇਰਿਤ ਕਰਦਾ ਹੈ।

ਕਾਂਗਰਸ ਨੇ ਆਪਣੀ ਆਜ਼ਾਦੀ ਦਾ ਮੁੱਢਲਾ ਅਤੇ ਜ਼ਰੂਰੀ ਭਾਗ ਜਿੱਤ ਲਿਆ ਹੈ। ਸਭ ਤੋਂ ਮੁਸ਼ਕਲ ਅਜੇ ਜਿੱਤਿਆ ਜਾਣਾ ਹੈ। ਲੋਕਤੰਤਰ ਵੱਲ ਆਪਣੀ ਮੁਸ਼ਕਲ ਚੜ੍ਹਾਈ ਦੇ ਦੌਰਾਨ, ਇਸਨੇ ਅਟੱਲ ਤੌਰ ਉਤੇ ਗੰਦੀਆਂ ਬਸਤੀਆਂ ਪੈਦਾ ਕਰ ਲਈਆਂ ਹਨ ਜਿਹੜੀਆਂ ਭ੍ਰਿਸ਼ਟਾਚਾਰ ਵੱਲ ਅਜਿਹੀਆਂ ਸੰਸਥਾਵਾਂ ਸਿਰਜਣ ਵੱਲ ਲਿਜਾਂਦੀਆਂ ਹਨ ਜਿਹੜੀਆਂ ਹਰਮਨ–ਪਿਆਰੀਆਂ

ਅਤੇ ਸਿਰਫ਼ ਨਾਂ ਵਿਚ ਲੋਕਤੰਤਰੀ ਹਨ। ਇਸ ਘਾਹ–ਬਰੂਟ ਅਤੇ ਵੱਸੋਂ ਬਾਹਰੇ ਵਾਧੇ ਵਿਚੋਂ ਕਿਵੇਂ ਨਿਕਲਿਆ ਜਾਏ?

## ਬਣਤਰ

ਕਾਂਗਰਸ ਨੂੰ ਆਪਣੇ ਮੈਂਬਰਾਂ ਦਾ ਵਿਸ਼ੇਸ਼ ਰਜਿਸਟਰ ਖਤਮ ਕਰ ਦੇਣਾ ਚਾਹੀਦਾ ਹੈ, ਜਿਸ ਵਿਚ ਕਦੀ ਵੀ ਇਕ ਕਰੋੜ ਤੋਂ ਵੱਧ ਨਾਂ ਨਹੀਂ ਸਨ। ਅਤੇ ਫਿਰ ਵੀ ਜਿਨ੍ਹਾਂ ਦੀ ਸੌਖੀ ਤਰ੍ਹਾਂ ਪਛਾਣ ਨਹੀ ਸੀ ਕੀਤੀ ਜਾ ਸਕਦੀ। ਇਸ ਦਾ ਲੱਖਾਂ ਲੋਕਾਂ ਦਾ ਇਕ ਅਗਿਆਤ ਰਜਿਸਟਰ ਹੁੰਦਾ ਸੀ, ਜਿਨ੍ਹਾਂ ਦੀ ਕਦੀ ਲੋੜ ਨਹੀਂ ਸੀ ਪੈ ਸਕਦੀ। ਹੁਣ ਇਸ ਦਾ ਰਜਿਸਟਰ ਦੇਸ਼ ਦੀ ਵੋਟਰ ਸੂਚੀ ਵਿਚ ਸ਼ਾਮਲ ਸਾਰੇ ਮਰਦਾਂ ਜਿੰਨਾ ਵਿਸ਼ਾਲ ਹੋਣਾ ਚਾਹੀਦਾ ਹੈ। ਕਾਂਗਰਸ ਦਾ ਕੰਮ ਸਿਰਫ਼ ਇਹ ਦੇਖਣਾ ਹੋਣਾ ਚਾਹੀਦਾ ਹੈ ਕਿ ਕੋਈ ਜਾਅਲੀ ਨਾਂ ਇਸ ਵਿਚ ਸ਼ਾਮਲ ਨਾ ਹੋ ਜਾਏ ਅਤੇ ਕੋਈ ਹੱਕੀ ਨਾਂ ਰਹਿ ਨਾ ਜਾਏ। ਇਸਦੇ ਆਪਣੇ ਰਜਿਸਟਰ ਉਤੇ ਕੌਮ ਦੇ ਸੇਵਕਾਂ ਦੇ ਨਾਂ ਹੋਣਗੇ ਜਿਹੜੇ ਉਹ ਕੰਮ ਕਰਨ ਵਾਲੇ ਕਾਰਨੁਕ ਹੋਣਗੇ ਜਿਹੜਾ ਉਹਨਾਂ ਨੂੰ ਸਮੇਂ ਸਮੇਂ ਸੌਂਪਿਆ ਜਾਂਦਾ ਹੈ।

ਦੇਸ਼ ਦੀ ਬਦਕਿਸਮਤੀ ਹੈ ਕਿ ਉਹ, ਹਾਲ ਦੀ ਘੜੀ, ਮੁਖ ਤੌਰ ਉਤੇ ਸ਼ਹਿਰ–ਵਾਸੀਆਂ ਵਿਚ ਹੋਣਗੇ ਜਿਨ੍ਹਾਂ ਵਿਚੋਂ ਬਹੁਤਿਆਂ ਤੋਂ ਭਾਰਤ ਦੇ ਪਿੰਡਾਂ ਲਈ ਅਤੇ ਪਿੰਡਾਂ ਵਿਚ ਕੰਮ ਕਰਨ ਦੀ ਮੰਗ ਕੀਤਾ ਜਾਏਗੀ। ਹੇਠਲੀਆਂ ਸਫ਼ਾਂ ਵਧਦੀ ਗਿਣਤੀ ਵਿਚ ਪਿੰਡ–ਵਾਸੀਆਂ ਨਾਲ ਭਰੀਆਂ ਜਾਣੀਆਂ ਚਾਹੀਦੀਆਂ ਹਨ।

## ਲੋਕਾਂ ਦੇ ਸੇਵਕ

ਇਹਨਾਂ ਸੇਵਕਾਂ ਤੋਂ ਆਸ ਰੱਖੀ ਜਾਏਗੀ ਕਿ ਇਹ ਵਿਧੀ ਅਨੁਸਾਰ ਆਪਣੇ ਆਪਣੇ ਮਾਹੌਲ ਵਿਚ ਬਣੇ ਵੋਟਰਾਂ ਵਿਚ ਕੰਮ ਕਰਨ ਅਤੇ ਉਹਨਾਂ ਦੀ ਸੇਵਾ ਕਰਨ। ਕਈ ਬੰਦੇ ਅਤੇ ਪਾਰਟੀਆਂ ਉਹਨਾਂ ਨੂੰ ਆਪਣੇ ਵੱਲ ਖਿੱਚਣਗੀਆਂ। ਸਭ ਤੋਂ ਚੰਗਿਆਂ ਦੀ ਜਿੱਤ ਹੋਵੇਗੀ। ਕਾਂਗਰਸ ਸਿਰਫ਼ ਇਸ ਤਰ੍ਹਾਂ ਅਤੇ ਹੋਰ ਕਿਸੇ ਤਰੀਕੇ ਨਾਲ ਵੀ ਨਹੀਂ, ਦੇਸ਼ ਵਿਚ ਤੇਜ਼ੀ ਨਾਲ ਢਲ ਰਹੀ ਆਪਣੀ ਲਾਸਾਨੀ ਪੁਜ਼ੀਸ਼ਨ ਨੂੰ ਮੁੜ ਪ੍ਰਾਪਤ ਕਰ ਸਕੇਗੀ। ਪਰ ਕੱਲ੍ਹ ਕਾਂਗਰਸ ਅਚੇਤ ਹੀ ਕੌਮ ਦੀ ਸੇਵਕ ਸੀ। ਇਹ ਖੁਦਾਈ ਖਿਦਮਤਗਾਰ, ਰੱਬ ਦੇ ਸੇਵਕ ਸੀ। ਹੁਣ ਇਸਨੂੰ ਆਪਣੇ ਸਾਹਮਣੇ ਅਤੇ ਦੁਨੀਆ ਸਾਹਮਣੇ ਐਲਾਨ ਕਰਨਾ ਚਾਹੀਦਾ ਹੈ ਕਿ ਇਹ ਸਿਰਫ਼ ਰੱਬ ਦੀ ਸੇਵਕ ਹੈ–ਹੋਰ ਕੁਝ ਨਹੀਂ। ਨਾ ਵੱਧ, ਨਾ ਘੱਟ। ਜੇ ਇਹ ਸੱਤਾ ਲਈ ਨਿਰਮੂਲ ਲੜਾਈਆਂ ਵਿਚ ਜੁੱਟ ਜਾਂਦੀ ਹੈ, ਤਾਂ ਇਕ ਸ਼ੁਭ ਸਵੇਰ ਇਹ ਦੇਖੇਗੀ ਕਿ ਇਸਦੀ ਹੋਂਦ ਹੀ ਨਹੀਂ ਹੈ। ਪਰਮਾਤਮਾ ਦਾ ਸ਼ੁਕਰ ਹੈ ਕਿ ਇਹ ਇਕੱਲੀ ਹੀ ਪਿੜ ਦੀ ਮਾਲਕ ਨਹੀਂ।[214]

## ਲੋਕ ਸੇਵਕ ਸੰਘ*

ਭਾਰਤ ਭਾਵੇਂ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ, ਇਸ ਵਲੋਂ ਇੰਡੀਅਨ ਨੈਸ਼ਨਲ ਕਾਂਗਰਸ

---

*ਪਰਿਵਰਤਿਤ ਕਾਂਗਰਸ ਬਾਰੇ ਗਾਂਧੀ ਜੀ ਦਾ ਵਿਚਾਰ "ਉਹਨਾਂ ਦੀ ਆਖਰੀ ਵਸੀਅਤ" ਦੇ ਸਿਰਲੇਖ ਹੇਠ ਹਰੀਜਨ ਵਿਚ ਛਪਿਆ ਸੀ।

ਵਲੋਂ ਮੁਹੱਈਆ ਕੀਤੇ ਗਏ ਸਾਧਨਾਂ ਰਾਹੀਂ ਰਾਜਸੀ ਆਜ਼ਾਦੀ ਪ੍ਰਾਪਤ ਕਰ ਲਈ ਹੋਣ ਕਰਕੇ ਆਪਣੀ ਮੌਜੂਦਾ ਸ਼ਕਲ ਅਤੇ ਰੂਪ ਵਿਚ, ਭਾਵ ਪ੍ਰਚਾਰ ਦੀ ਵਾਹਕ ਅਤੇ ਪਾਰਲੀਮੈਂਟਰੀ ਮਸ਼ੀਨ ਵਜੋਂ ਕਾਂਗਰਸ ਆਪਣਾ ਕਰਤੱਵ ਪੂਰਾ ਕਰ ਚੁੱਕੀ ਹੇ। ਭਾਰਤ ਨੇ ਆਪਣੇ ਸ਼ਹਿਰਾਂ ਅਤੇ ਕਸਬਿਆਂ ਦੇ ਮੁਕਾਬਲੇ ਉਤੇ, ਆਪਣੇ ਸੱਤ ਲੱਖ ਪਿੰਡਾਂ ਦੀ ਦ੍ਰਿਸ਼ਟੀ ਤੋਂ ਅਜੇ ਵੀ ਸਮਾਜਕ, ਨੈਤਿਕ ਅਤੇ ਆਰਥਕ ਸਵੈਧੀਨਤਾ ਪ੍ਰਾਪਤ ਕਰਨੀ ਹੈ। ਆਪਣੇ ਲੋਕਤੰਤਰੀ ਨਿਸ਼ਾਨੇ ਵੱਲ ਵਧਣ ਦੇ ਦੌਰਾਨ ਫ਼ੌਜੀ ਸੱਤਾ ਉਪਰ ਸ਼ਹਿਰੀ ਸੱਤਾ ਦੀ ਪ੍ਰਮੁਖਤਾ ਲਈ ਘੋਲ ਲਾਜ਼ਮੀ ਤੌਰ ਉਤੇ ਚੱਲੇਗਾ। ਰਾਜਨੀਤਕ ਪਾਰਟੀਆਂ ਅਤੇ ਫਿਰਕਾਪ੍ਰਸਤ ਜਥੇਬੰਦੀਆਂ ਨਾਲ ਗ਼ੈਰ–ਸਿਹਤਮੰਦ ਮੁਕਾਬਲੇ ਤੋਂ ਇਸਨੂੰ ਬਾਹਰ ਰਖਿਆ ਜਾਣਾ ਚਾਹੀਦਾ ਹੈ। ਇਹਨਾਂ ਅਤੇ ਹੋਰ ਕਾਰਨਾਂ ਕਰਕੇ, ਕੁਲ ਹਿੰਦ ਕਾਂਗਰਸ ਕਮੇਟੀ ਮੌਜੂਦਾ ਕਾਂਗਰਸ ਜੱਥੇਬੰਦੀ ਨੂੰ ਤੋੜਨ ਦਾ ਫ਼ੈਸਲਾ ਕਰਦੀ ਹੈ ਅਤੇ ਫ਼ੈਸਲਾ ਕਰਦੀ ਹੈ ਕਿ ਇਹ ਹੇਠ ਲਿਖੇ ਨਿਯਮਾਂ ਅਨੁਸਾਰ, ਜਿਨ੍ਹਾਂ ਨੂੰ ਸਮੇਂ ਦੀ ਲੋੜ ਅਨੁਸਾਰ ਬਦਲਣ ਦੀ ਇਸ ਕੋਲ ਤਾਕਤ ਹੋਵੇਗੀ, ਲੋਕ ਸੇਵਕ ਸੰਘ ਵਜੋਂ ਪ੍ਰਫੁੱਲਤ ਹੋਵੇ ।

## ਪੰਚਾਇਤ

ਪਿੰਡ–ਵਾਸੀ ਜਾਂ ਪਿੰਡ–ਪੱਖੀ ਵਿਚਾਰਾਂ ਵਾਲੇ ਕਰਕੇ ਪੰਜ ਬਾਲਗ਼ ਆਦਮੀ ਅਤੇ ਔਰਤਾਂ ਦੀ ਹਰ ਪੰਚਾਇਤ ਇਕ ਇਕਾਈ ਹੋਵੇਗੀ।

ਨਾਲ ਲਗਦੀਆਂ ਦੋ ਇਹੋ ਜਿਹੀਆਂ ਪੰਚਾਇਤਾਂ ਇਕ ਕੰਮ ਕਰਨ ਵਾਲੀ ਪਾਰਟੀ ਬਣਾਉਣਗੀਆਂ, ਜਿਸਦਾ ਉਹਨਾਂ ਦੇ ਵਿਚੋਂ ਹੀ ਚੁਣਿਆ ਗਿਆ ਲੀਡਰ ਹੋਵੇਗਾ।

ਜਦੋਂ ਇਹੋ ਜਿਹੀਆਂ ਸੌ ਪੰਚਾਇਤਾਂ ਹੋ ਜਾਣਗੀਆਂ ਤਾਂ ਪਹਿਲੇ ਦਰਜੇ ਦੇ ਪੰਜਾਹ ਆਗੂ ਆਪਣੇ ਵਿਚੋਂ ਦੂਜੇ ਦਰਜੇ ਦੇ ਆਗੂ ਚੁਨਣਗੇ ਅਤੇ ਇਸੇ ਤਰ੍ਹਾਂ ਅੱਗੇ ਚੱਲੇਗਾ। ਇਧਰ ਪਹਿਲੇ ਦਰਜੇ ਦੇ ਆਗੂ ਦੂਜੇ ਕਰਜੇ ਦੇ ਆਗੂ ਹੇਠਾਂ ਕੰਮ ਕਰਨਗੇ। ਦੋ ਦੋ ਸੌ ਪੰਚਾਇਤਾਂ ਦੇ ਮਤਵਾਜ਼ੀ ਗਰੁਪ ਬਣਾਉਣੇ ਜਾਰੀ ਰੱਖੇ ਜਾਣਗੇ। ਜਦੋਂ ਤੱਕ ਕਿ ਇਹ ਸਾਰੇ ਭਾਰਤ ਤੱਕ ਨਹੀਂ ਫੈਲ ਜਾਂਦੇ, ਜਦ ਕਿ ਪੰਚਾਇਤਾਂ ਦਾ ਹਰ ਮਗਰੋਂ ਆਉਂਦਾ ਗਰੁੱਪ ਆਪਣਾ ਦੂਜੇ ਦਰਜੇ ਦਾ ਲੀਡਰ ਉਸੇ ਤਰ੍ਹਾਂ ਚੁਣੇਗਾ ਜਿਵੇਂ ਪਹਿਲੇ ਨੇ ਚੁਣਿਆ ਸੀ। ਦੂਜੇ ਦਰਜੇ ਦੇ ਸਾਰੇ ਆਗੂ ਮਿਲ ਕੇ ਸਾਰੇ ਭਾਰਤ ਲਈ ਅਤੇ ਵੱਖਰੇ ਵੱਖਰੇ ਤੌਰ ਉਤੇ ਆਪਣੇ ਆਪਣੇ ਇਲਾਕੇ ਲਈ ਕੰਮ ਕਰਨਗੇ। ਦੂਜੇ ਦਰਜੇ ਦੇ ਆਗੂ ਜਦੋਂ ਵੀ ਜ਼ਰੂਰੀ ਸਮਝਣ ਆਪਣੇ ਵਿਚੋਂ ਇਕ ਮੁਖੀਆ ਚੁਣ ਸਕਦੇ ਹਨ ਜਿਹੜਾ ਸਾਰੇ ਗਰੁੱਪਾਂ ਨੂੰ ਨਿਯਮਿਤ ਕਰੇਗਾ ਅਤੇ ਉਹਨਾਂ ਦੀ ਕਮਾਂਡ ਕਰੇਗਾ।

(ਕਿਉਂਕਿ ਸੂਬਿਆਂ ਅਤੇ ਜ਼ਿਲਿਆਂ ਦੀ ਬਣਤਰ ਅਜੇ ਅਨਿਸ਼ਚਿਤ ਸਥਿਤੀ ਵਿਚ ਹੈ, ਇਸ ਲਈ ਸੇਵਕਾਂ ਦੇ ਇਸ ਗਰੁੱਪ ਨੂੰ ਸੂਬਾਈ ਅਤੇ ਜ਼ਿਲ੍ਹਾ ਕੌਂਸਲਾਂ ਵਿਚ ਵੰਡਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ ਅਤੇ ਸਾਰੇ ਭਾਰਤ ਉਪਰਲਾ ਅਧਿਕਾਰ–ਖੇਤਰ ਕਿਸੇ ਗਰੁੱਪ ਜਾਂ ਗਰੁੱਪਾਂ ਨੂੰ ਸੌਂਪ ਦਿਤਾ ਗਿਆ ਹੈ, ਜਿਹੜੇ ਕਿਸੇ ਸੰਬੰਧਿਤ ਸਮੇਂ ਬਣਾਏ ਗਏ ਹੋਣਗੇ। ਇਹ ਨੋਟ ਕੀਤਾ ਜਾਣਾ ਚਾਹੀਦਾ ਹੈ ਕਿ ਸੇਵਕਾਂ ਦੀ ਇਹ ਜੱਥੇਬੰਦੀ ਆਪਣੀ ਅਧਿਕਾਰਿਤਾ ਜਾਂ ਸੱਤਾ ਉਸ ਸੇਵਾ ਤੋਂ ਪ੍ਰਾਪਤ ਕਰਦੀ ਹੈ, ਜਿਹੜੀ ਇਸ ਵਲੋਂ ਆਪਣੇ ਮਾਲਕ ਸਮੁੱਚੇ ਭਾਰਤ, ਦੀ ਬਿਨ੍ਹਾਂ ਹੀਲ ਹੁੱਜਤ ਦੇ ਅਤੇ ਸਿਆਣਪ ਨਾਲ ਕੀਤੀ ਜਾ ਰਹੀ ਹੁੰਦੀ ਹੈ।)

## ਕਾਰਕੁਨਾਂ ਦੀਆਂ ਯੋਗਤਾਵਾਂ

1. ਹਰ ਕਾਰਕੁਨ ਆਦਤਨ ਹੀ ਆਪ ਉਣੇ ਸੂਤ ਤੋਂ ਬਣੇ ਖੱਦਰ ਦੇ ਕਪੜੇ ਪਾਉਣ ਵਾਲਾ ਹੋਵੇਗਾ ਜਾਂ ਏ. ਆਈ. ਐਸ. ਏ. ਵਲੋਂ ਇਸਦਾ ਸਰਟੀਫਿਕੇਟ ਲਵੇਗਾ ਅਤੇ ਸਭ ਨਸ਼ਿਆਂ ਤੋਂ ਪ੍ਰਹੇਜ਼ ਕਰੇਗਾ। ਜੇ ਉਹ ਹਿੰਦੂ ਹੈ ਤਾਂ ਉਸਨੂੰ ਆਪਣੇ ਵਲੋਂ ਜਾਂ ਆਪਣੇ ਪਰਿਵਾਰ ਵਿਚ ਕਿਸੇ ਵੀ ਰੂਪ ਜਾਂ ਸ਼ਕਲ ਵਿਚ ਅਛੂਤਪੁਣੇ ਨੂੰ ਰੱਦ ਕਰਨ ਦੀ ਸਹੁੰ ਖਾਣੀ ਪਵੇਗੀ ਅਤੇ ਉਹ ਅੰਤਰ-ਸੰਪਰਦਾਇਕ ਏਕਤਾ, ਸਾਰੇ ਧਰਮਾਂ ਦੇ ਬਰਾਬਰ ਦੇ ਸਤਿਕਾਰ ਅਤੇ ਇੱਜ਼ਤ, ਅਤੇ ਸਾਰਿਆਂ ਲਈ, ਭਾਵੇਂ ਉਹਨਾਂ ਦੀ ਨਸਲ ਧਰਮ ਜਾਂ ਲਿੰਗ ਕੋਈ ਵੀ ਹੋਵੇ, ਮੌਕਿਆਂ ਅਤੇ ਰੁਤਬੇ ਦੀ ਬਰਾਬਰੀ ਦੇ ਆਦਰਸ਼ ਵਿਚ ਵਿਸ਼ਵਾਸ ਰੱਖਣ ਵਾਲਾ ਹੋਣਾ ਚਾਹੀਦਾ ਹੈ।

2. ਉਹ ਆਪਣੇ ਅਧਿਕਾਰ-ਖੇਤਰ ਵਿਚਲੇ ਹਰ ਪਿੰਡ-ਵਾਸੀ ਨਾਲ ਨਿੱਜੀ ਸੰਪਰਕ ਰੱਖੇਗਾ।

3. ਉਹ ਪਿੰਡ-ਵਾਸੀਆਂ ਵਿਚੋਂ ਕਾਰਕੁਨ ਭਰਤੀ ਕਰੇਗਾ ਅਤੇ ਉਹਨਾਂ ਨੂੰ ਸਿਖਲਾਈ ਦੇਵੇਗਾ ਅਤੇ ਇਹਨਾਂ ਸਾਰਿਆਂ ਦਾ ਰਜਿਸਟਰ ਰਖੇਗਾ।

4. ਉਹ ਆਪਣੇ ਨਿੱਤਾਪ੍ਰਤਿ ਕੰਮ ਦਾ ਰੀਕਾਰਡ ਰਖੇਗਾ।

5. ਉਹ ਪਿੰਡਾਂ ਨੂੰ ਇਸ ਤਰ੍ਹਾਂ ਜੱਥੇਬੰਦ ਕਰੇਗਾ ਕਿ ਉਹ ਆਪਣੀ ਖੇਤੀ ਅਤੇ ਦਸਤਕਾਰੀਆਂ ਰਾਹੀਂ ਸਵੈਪੂਰਨ ਅਤੇ ਸਵੈ-ਨਿਰਭਰ ਹੋ ਜਾਣ।

6. ਉਹ ਜਨਤਕ ਅਤੇ ਜ਼ਾਤੀ ਸਫ਼ਾਈ ਦੀ ਪਿੰਡ-ਵਾਸੀਆਂ ਨੂੰ ਵਿਦਿਆ ਦੇਵੇਗਾ ਅਤੇ ਸਾਰੇ ਕਦਮ ਚੁਕੇਗਾ ਕਿ ਉਹ ਅਸਵੱਸਥ ਅਤੇ ਬੀਮਾਰ ਨਾ ਹੋਣ।

7. ਉਹ ਹਿੰਦੁਸਤਾਨੀ ਤਾਲੀਮੀ ਸੰਘ ਵਲੋਂ ਬਣਾਈ ਗਈ ਨੀਤੀ ਦੇ ਮੁਤਾਬਕ, ਨਵੀਂ ਤਾਲੀਮ ਦੀਆਂ ਲੀਹਾਂ ਉਤੇ ਜਨਮ ਤੋਂ ਲੈ ਕੇ ਮੌਤ ਤੱਕ ਪਿੰਡ-ਵਾਸੀਆਂ ਦੀ ਵਿਦਿਆ ਨੂੰ ਜੱਥੇਬੰਦ ਕਰੇਗਾ।

8. ਉਹ ਦੇਖੇਗਾ ਕਿ ਜਿਨ੍ਹਾਂ ਲੋਕਾਂ ਦੇ ਨਾਂ ਨੇਮ ਅਨੁਸਾਰ ਬਣੀ ਵੋਟਰ ਸੂਚੀ ਵਿਚ ਨਹੀਂ ਹਨ ਉਹ ਵੋਟ ਦਾ ਅਧਿਕਾਰ ਲੈਣ ਵਾਸਤੇ ਇਹ ਯੋਗਤਾਵਾਂ ਪ੍ਰਾਪਤ ਕਰਨ ਲਈ ਅਜਿਹੇ ਲੋਕਾਂ ਦੀ ਹੌਸਲਾ-ਅਫ਼ਜ਼ਾਈ ਕਰੇ।

10. ਉਪ੍ਰੋਕਤ ਅਤੇ ਸਮੇਂ ਸਮੇਂ ਇਹਨਾਂ ਵਿਚ ਹੋਰ ਸ਼ਾਮਲ ਕੀਤੇ ਜਾਣ ਵਾਲੇ ਮੰਤਵਾਂ ਲਈ, ਆਪਣਾ ਫ਼ਰਜ਼ ਉਚਿਤ ਢੰਗ ਨਾਲ ਅਦਾ ਕਰਨ ਵਾਸਤੇ ਉਹ ਆਪਣੇ ਆਪ ਨੂੰ ਸੰਘ ਵਲੋਂ ਬਣਾਏ ਗਏ ਨਿਯਮਾਂ ਦੇ ਮੁਤਾਬਕ ਸਿਖਲਾਈ ਦੇਵੇਗਾ ਅਤੇ ਯੋਗ ਬਣਾਏਗਾ।

## ਉਸਾਰੂ ਜਥੇਬੰਦੀਆਂ

ਸੰਘ ਹੇਠ ਲਿਖੀਆਂ ਖੁਦ-ਇਖਤਿਆਰ ਜੱਥੇਬੰਦੀਆਂ ਨੂੰ ਆਪਣੇ ਨਾਲ ਸੰਬੰਧਿਤ ਕਰੇਗਾ:

1. ਏ. ਆਈ. ਐਸ. ਏ., (ਆਲ ਇੰਡੀਆਂ ਸਪਿਨਸਰਜ਼ ਐਸੋਸੀਏਸ਼ਨ)
2. ਏ. ਆਈ. ਵੀ. ਆਈ. ਏ., (ਆਲ ਇੰਡੀਆ ਵਿਲੇਜ ਇੰਡਸਟਰੀਜ਼ ਐਸੋਸੀਏਸ਼ਨ)
3. ਹਿੰਦੁਸਤਾਨੀ ਤਾਲੀਮੀ ਸੰਘ,
4. ਹਰੀਜਨ ਸੇਵਕ ਸੰਘ,
5. ਗੋਸੇਵਾ ਸੰਘ.

**ਮਾਇਆ**

ਸੰਘ ਆਪਣੇ ਮਿਸ਼ਨ ਦੀ ਪੂਰਤੀ ਲਈ ਪਿੰਡ-ਵਾਸੀਆਂ ਅਤੇ ਹੋਰਨਾਂ ਤੋਂ ਪੈਸੇ ਇਕੱਠੇ ਕਰੇਗਾ, ਉਚੇਚਾ ਜ਼ੋਰ ਗ਼ਰੀਬਾਂ ਤੋਂ ਪੈਸਾ ਇਕੱਠਾ ਕਰਨ ਉਤੇ ਦਿੱਤਾ ਜਾਏਗਾ।[215]

# 74. ਹਰਮਨਪਿਆਰੇ ਮੰਤਰੀ ਮੰਡਲ

## ਮੰਤਰੀ ਮੰਡਲ ਕਾਇਮ ਕਰਨਾ

ਹਿਤਾਂ ਨੂੰ ਮੇਲਣ ਦੀ ਖਾਤਰ ਮੰਤਰੀ-ਪਦ ਕਾਇਮ ਕਰਨਾ ਯਕੀਨਨ ਗ਼ਲਤ ਹੋਵੇਗਾ। ਜੇ ਮੈਂ ਪ੍ਰਧਾਨ ਮੰਤਰੀ ਹੋਵਾਂ ਅਤੇ ਮੈਨੂੰ ਇਹੋ ਜਿਹੇ ਦਾਅਵਿਆਂ ਨਾਲ ਜ਼ਿਚ ਕੀਤਾ ਜਾਂਦਾ ਹੈ ਤਾਂ ਮੈਂ ਆਪਣੇ ਚੋਣਕਾਰਾਂ ਨੂੰ ਕਹਿ ਦੇਵਾਂਗਾ ਕਿ ਉਹ ਕਿਸੇ ਹੋਰ ਨੂੰ ਆਗੂ ਚੁਣ ਲੈਣ। ਇਨ੍ਹਾਂ ਪਦਵੀਆ ਨੂੰ ਸੁਭਾਵਕੀ ਲੈਣਾ ਚਾਹੀਦਾ ਹੈ, ਘੁੱਟ ਕੇ ਨਹੀਂ ਫੜਨਾ ਚਾਹੀਦਾ। ਇਹ ਕੰਡਿਆਂ ਦੇ ਤਾਜ ਹੁੰਦੇ ਹਨ, ਮਸ਼ਹੂਰੀ ਦੇ ਕਦੀ ਵੀ ਨਹੀਂ। ਪਦਵੀਆਂ ਇਹ ਦੇਖਣ ਲਈ ਲਈਆਂ ਜਾਣੀਆ ਚਾਹੀਦੀਆਂ ਹਨ ਕਿ ਅਸੀਂ ਜਿਸ ਗਤੀ ਨਾਲ ਆਪਣੇ ਨਿਸ਼ਾਨੇ ਵੱਲ ਵਧ ਰਹੇ ਹਾਂ ਉਸ ਨੂੰ ਤੇਜ਼ ਕਰਨ ਵਿਚ ਇਹ ਸਹਾਈ ਹੁੰਦੀਆਂ ਹਨ ਜਾਂ ਨਹੀਂ।

ਇਹ ਦੁੱਖ ਦੀ ਗੱਲ ਹੋਵੇਗੀ ਜੇ ਪਦ-ਲਾਲਸੀ ਜਾਂ ਕੁਰਾਹੇ ਪਏ ਉਤਸ਼ਾਹ ਵਾਲੇ ਲੋਕਾਂ ਨੂੰ ਆਗਿਆ ਦੇ ਦਿਤੀ ਜਾਏ ਕਿ ਉਹ ਆਪਣੇ ਆਪ ਨੂੰ ਪ੍ਰਧਾਨ ਮੰਤਰੀਆਂ ਵਜੋਂ ਠੋਸ ਕੇ ਤਰੱਕੀ ਵਿਚ ਰੁਕਾਵਟ ਪਾ ਸੱਕਣ। ਜੇ ਇਹ ਜ਼ਰੂਰੀ ਹੋਵੇ ਕਿ ਉਹਨਾਂ ਲੋਕਾਂ ਤੋਂ, ਜਿਨ੍ਹਾਂ ਨੇ ਆਖਰ ਮੰਤਰੀਆਂ ਨੂੰ ਅਧਿਕਾਰਿਤਾ ਦਾ ਲਿਬਾਸ ਪਹਿਨਾਉਣਾ ਹੈ, ਯਕੀਨਦਹਾਨੀ ਲਈ ਜਾਏ, ਤਾਂ ਸੂਝ-ਬੂਝ ਦੀਆਂ ਸੰਦੇਹ ਮੁਕਤ ਵਫ਼ਾਦਾਰੀ ਦੀਆਂ ਅਤੇ ਅਨੁਸ਼ਾਸਨ ਵੱਲ ਸਵੈ-ਇੱਛਤ ਤਾਬੇਦਾਰੀ ਦੀਆਂ ਯਕੀਨ-ਦਹਾਨੀਆਂ ਲੈਣਾ ਦੁਗਣੀਆਂ ਜ਼ਰੂਰੀ ਹੋ ਜਾਂਦੀਆਂ ਹਨ।

ਅਤੇ ਆਖਰੀ ਗੱਲ, ਪੱਕੀ ਅਜ਼ਮਾਇਸ਼ ਇਹ ਹੈ ਕਿ ਚੁਣਿਆ ਵਿਅਕਤੀ ਪਾਰਟੀ ਦੇ ਮੈਂਬਰਾਂ ਨੂੰ ਆਪਣੇ ਆਪ ਪ੍ਰਵਾਨ ਹੋਵੇ, ਜਿਨ੍ਹਾਂ ਨੇ ਕਿ ਪ੍ਰਧਾਨ ਮੰਤਰੀਆਂ ਨੂੰ ਵੀ ਨਾਮਜ਼ਦ ਕੀਤਾ ਹੁੰਦਾ ਹੈ। ਕੋਈ ਵੀ ਪ੍ਰਧਾਨ ਮੰਤਰੀ ਇਕ ਪਲ ਲਈ ਵੀ ਆਪਣੀ ਮਰਜ਼ੀ ਦੇ ਕਿਸੇ ਆਦਮੀ ਜਾਂ ਔਰਤ ਨੂੰ ਪਾਰਟੀ ਉਤੇ ਨਹੀਂ ਠੋਸ ਸਕਦਾ। ਉਹ ਮੁਖੀ ਹੈ ਕਿਉਂਕਿ ਉਸਨੂੰ ਆਪਣੀ ਪਾਰਟੀ ਦਾ ਪੂਰਨ ਵਿਸ਼ਵਾਸ ਪ੍ਰਾਪਤ ਹੁੰਦਾ ਹੈ ਜਿੱਥੋਂ ਤਕ ਕਿ ਬੰਦਿਆਂ ਦੀ ਯੋਗਤਾ, ਗਿਆਨ ਅਤੇ ਹੋਰ ਗੁਣਾਂ ਦਾ ਸਵਾਲ ਹੁੰਦਾ ਹੈ ਜਿਨ੍ਹਾਂ ਕਰਕੇ ਕੋਈ ਵਿਅਕਤੀ ਲੀਡਰਸ਼ਿਪ ਲਈ ਉੱਭਰ ਕੇ ਆਉਂਦਾ ਹੈ।[216]

ਕਾਂਗਰਸ ਟਿਕਟ ਉਤੇ ਬਣੇ ਵਿਧਾਇਕਾਂ ਅਤੇ ਮੰਤਰੀਆਂ ਨੂੰ ਆਪਣਾ ਫ਼ਰਜ਼ ਨਿਭਾਉਣ ਵਿਚ ਨਿਡਰ ਹੋਣਾ ਚਾਹੀਦਾ ਹੈ। ਉਹਨਾਂ ਨੂੰ ਆਪਣੀ ਸੀਟ ਜਾਂ ਪਦਵੀ ਦੇ ਖੋਹ ਬੈਠਣ ਦਾ ਖਤਰਾ ਸਹੇੜਨ ਲਈ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ। ਕਾਂਗਰਸ ਦੇ ਵੱਕਾਰ ਅਤੇ ਤਾਕਤ ਨੂੰ ਉੱਚਾ ਚੁੱਕਣ ਦੀ ਆਪਣੀ ਯੋਗਤਾ ਤੋਂ ਬਾਹਰ ਵਿਧਾਨ ਸਭਾਵਾਂ ਵਿਚਲੀਆਂ ਪਦਵੀਆਂ ਅਤੇ ਸੀਟਾਂ ਦਾ ਕੋਈ ਅਰਥ ਨਹੀਂ ਅਤੇ ਕਿਉਂਕਿ ਦੋਵੇਂ ਹੀ ਜਨਤਕ ਅਤੇ ਨਿੱਜੀ, ਦੋਹਾਂ ਤਰ੍ਹਾਂ ਦਾ ਇਖਲਾਕ ਰੱਖਦੇ ਹੋਣ ਉਤੇ ਪੂਰੀ ਤਰ੍ਹਾਂ ਨਿਰਭਰ ਕਰਦੇ ਹਨ, ਕੋਈ ਵੀ ਇਖਲਾਕੀ ਉਕਾਈ ਦਾ ਮਤਲਬ ਕਾਂਗਰਸ ਨੂੰ ਧੱਕਾ ਲੱਗਣਾ ਹੈ। ਅਹਿੰਸਾ ਦਾ ਜ਼ਰੂਰੀ ਅਰਥ ਇਹੀ ਹੈ।[217]

ਇਕ ਮੰਤਰੀ, ਨਿਰਸੰਦੇਹ, ਆਪਣੀ ਪਾਰਟੀ ਨੂੰ ਅੱਗੇ ਲਿਜਾਂਦਾ ਹੈ, ਪਰ ਕਦੀ ਵੀ ਸਮੁੱਚੀ ਕੌਮ ਦੀ ਕੀਮਤ ਉਤੇ ਨਹੀਂ। ਅਸਲ ਵਿਚ ਉਹ ਕਾਂਗਰਸ ਨੂੰ ਉਥੋਂ ਤੱਕ ਹੀ ਅੱਗੇ ਲਿਜਾਂਦਾ ਹੈ, ਜਿਥੋਂ ਤੱਕ ਕੌਮ ਨੂੰ ਅੱਗੇ ਲਿਜਾਂਦਾ ਹੈ। ਕਿਉਂਕਿ ਉਸਨੂੰ ਪਤਾ ਹੁੰਦਾ ਹੈ ਕਿ ਜੇ ਬਦੇਸ਼ੀ ਹਾਕਮ ਨਾਲ ਲੜਨ ਲਈ ਉਸ ਕੋਲ ਤਲਵਾਰ ਨਹੀਂ, ਤਾਂ ਖੁਦ ਕੌਮ ਦੇ ਅੰਦਰਲੇ ਆਪਣੇ ਵਿਰੋਧੀ ਨਾਲ ਨਾ ਲੜਨ ਲਈ ਉਸ ਕੋਲ ਤਲਵਾਰ ਹੈ ਅਤੇ ਕਿਉਂਕਿ ਅਸੰਬਲੀ ਇਕ ਐਸੀ ਥਾਂ ਹੈ ਜਿੱਥੇ ਸਾਰੇ ਫਿਰਕੇ ਚਾਹੇ-ਅਣਚਾਹੇ ਮਿਲਦੇ ਰਹਿੰਦੇ ਹਨ, ਇਹ ਇਕ ਅਜੇਹੀ ਥਾਂ ਹੈ ਜਿੱਥੇ ਆਪਣੇ ਵਿਰੋਧੀਆਂ ਨੂੰ ਆਪਣੇ ਵੱਲ ਕਰਕੇ, ਉਹ ਐਸੀਆਂ ਬੰਦਸ਼ਾਂ ਘੜਦਾ ਹੈ ਜਿਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਬਣਾਇਆ ਜਾ ਸਕਦਾ ਹੈ ਜਿਨ੍ਹਾਂ ਨੂੰ ਮੰਨੇ ਬਿਨ੍ਹਾਂ ਨਾ ਰਿਹਾ ਜਾ ਸਕੇ। ਰਾਜਨੀਤੀ ਉਤੇ ਅਸਰ ਅੰਦਾਜ਼ ਹੁੰਦੇ ਸਾਰੇ ਮਸਲੇ, ਜਿਨ੍ਹਾਂ ਵਿਚ ਫ਼ਿਰਕੇਦਾਰਾਨਾਂ ਏਕਤਾ ਵੀ ਸ਼ਾਮਲ ਹੈ, ਹਲ ਕੀਤੇ ਜਾ ਸਕਦੇ ਹਨ ਜੇ ਅਸੰਬਲੀ ਨੂੰ ... ਮਸਲੇ ਹਲ ਕਰਨ ਲਈ ਵਰਤੇ ਜਾਣ ਵਾਲਾ ਮੰਚ ... ਸਮਝਿਆ ਜਾਏ। ...[218]

ਸਾਦਗੀ ਵਿਚ ਸੁੰਦਰਤਾ ਅਤੇ ਕਲਾ ਹੁੰਦੀ ਹੈ, ਜਿਸਨੂੰ ਸਾਦਾ ਰਹਿਣ ਵਾਲਾ ਹੀ ਜਾਣ ਸਕਦਾ ਹੈ। ਸਾਫ਼ ਸੁਥਰੇ ਅਤੇ ਵੱਕਾਰ ਵਾਲੇ ਬਨਣ ਲਈ ਕੋਈ ਪੈਸੇ ਦੀ ਲੋੜ ਨਹੀਂ ਹੁੰਦੀ। ਸ਼ਾਨੋ-ਸ਼ੌਕਤ ਅਤੇ ਅਡੰਬਰੀ ਦਿਖਾਵਾ ਅਕਸਰ ਅਸ਼ਿਸ਼ਟਤਾ ਦੇ ਪਰਿਆਇਵਾਚੀ ਹੁੰਦੇ ਹਨ।[219]

ਕਿਸੇ ਪਦ ਉਤੇ ਹੋਣਾ ਜਾਂ ਤਾਂ ਵਧੇਰੇ ਵੱਕਾਰ ਵੱਲ ਜਾਂ ਇਸਦੇ ਬਿਲਕੁਲ ਖਾਤਮੇ ਵੱਲ ਇਕ ਕਦਮ ਹੁੰਦਾ ਹੈ। ਜੇ ਇਸਨੇ ਪੂਰੀ ਤਰ੍ਹਾਂ ਖਤਮ ਨਹੀਂ ਹੋ ਜਾਣਾ, ਤਾਂ ਮੰਤਰੀਆਂ ਅਤੇ ਵਿਧਾਨਕਾਰਾਂ ਲਈ ਖੁਦ ਆਪਣੇ ਨਿੱਜੀ ਅਤੇ ਜਨਤਕ ਵਿਹਾਰ ਬਾਰੇ ਖਬਰਦਾਰ ਰਹਿਣਾ ਜ਼ਰੂਰੀ ਹੈ। ਸੀਜ਼ਰ ਦੀ ਪਤਨੀ ਵਾਂਗ, ਉਹਨਾਂ ਨੂੰ ਹਰ ਚੀਜ਼ ਵਿਚ, ਸੰਦੇਹ ਤੋਂ ਉੱਚਾ ਹੋਣਾ ਚਾਹੀਦਾ ਹੈ।

ਉਹ ਨਾ ਆਪਣੇ ਲਈ, ਨਾ ਹੀ ਆਪਣੇ ਸੰਬੰਧੀਆਂ ਜਾਂ ਦੋਸਤਾਂ ਲਈ ਕੋਈ ਪ੍ਰਾਈਵੇਟ ਲਾਭ ਪ੍ਰਾਪਤ ਕਰਨ। ਜੇ ਰਿਸ਼ਤੇਦਾਰਾਂ ਜਾਂ ਦੋਸਤਾਂ ਦੀ ਕੋਈ ਨਿਯੁਕਤੀ ਹੁੰਦੀ ਹੈ, ਤਾਂ ਸਿਰਫ਼ ਇਸ ਲਈ ਹੋਣੀ ਚਾਹੀਦੀ ਹੈ ਕਿ ਉਮੀਦਵਾਰਾਂ ਵਿਚੋਂ ਉਹ ਸਭ ਤੋਂ ਚੰਗੇ ਹਨ ਅਤੇ ਉਹਨਾਂ ਦੀ ਮਾਰਕੀਟ ਵਿਚਲੀ ਕੀਮਤ ਉਸ ਨਾਲੋਂ ਹਮੇਸ਼ਾ ਹੀ ਵਧੇਰੇ ਹੁੰਦੀ ਹੈ ਜੋ ਕੁਝ ਉਹ ਸਰਕਾਰ ਹੇਠ ਪ੍ਰਾਪਤ ਕਰਦੇ ਹਨ।[220]

## ਮੰਤਰੀਆਂ ਲਈ ਜ਼ਾਬਤਾ

ਕਾਂਗਰਸ ਸਰਕਾਰ ਵਿਚ ਕੋਈ ਵੀ ਪਦ ਰੱਖਣਾ ਨਿੱਜੀ ਲਾਭ ਦੀ ਜ਼ਰਾ ਜਿੰਨੀਂ ਵੀ ਉਮੀਦ ਤੋਂ ਬਿਨ੍ਹਾਂ ਸੇਵਾ ਭਾਵਨਾ ਵਿਚ ਹੋਣਾ ਚਾਹੀਦਾ ਹੈ।[221]

ਜੇ ਕਾਂਗਰਸ ਲੋਕ ਜਥੇਬੰਦੀ ਵਜੋਂ ਜਾਰੀ ਰਹਿਣਾ ਚਾਹੁੰਦੀ ਹੈ, ਤਾਂ ਮੰਤਰੀ ਸਾਹਿਬ ਲੋਕਾਂ ਵਾਂਗ ਨਹੀਂ ਰਹਿ ਸਕਦੇ, ਨਾ ਹੀ ਸਰਕਾਰ ਵਲੋਂ ਸਰਕਾਰੀ ਫ਼ਰਜ਼ ਨਿਭਾਉਣ ਲਈ ਦਿੱਤੀਆਂ ਗਈਆਂ ਸਹੂਲਤਾਂ ਨਿੱਜੀ ਕੰਮ ਲਈ ਵਰਤ ਸਕਦੇ ਹਨ।[222]

ਮੰਤਰੀਆਂ ਨੂੰ ਜਨਤਕ ਆਲੋਚਨਾ ਵੱਲ ਸੰਵੇਦਨਸ਼ੀਲ ਨਹੀਂ ਹੋਣਾ ਚਾਹੀਦਾ ਹੈ। ਉਹਨਾਂ ਨੂੰ ਨਿੰਦਾ ਕਰਦੀ ਆਲੋਚਨਾ ਵੀ ਖਿੜੇ ਮੱਥੇ ਲੈਣੀ ਚਾਹੀਦੀ ਹੈ। ... ਸਾਦਗੀ, ਹਿੰਮਤ, ਈਮਾਨਦਾਰੀ ਅਤੇ ਮਿਹਨਤੀ ਹੋਣ ਦੇ ਪੱਖੋਂ ਆਲੋਚਕ ਲੋਕਾਂ ਦੇ ਇਹਨਾਂ ਚੁਣੇ ਹੋਏ ਸੇਵਕਾਂ ਤੋਂ ਦੂਜਿਆਂ ਨਾਲੋਂ ਕਿਤੇ ਜ਼ਿਆਦਾ ਕੁਝ ਦੀ ਆਸ ਰਖਦੇ ਹਨ।...[223]

ਸਾਡੇ ਮੰਤਰੀ ਲੋਕਾਂ ਦੇ, ਲੋਕਾਂ ਵਿਚੋਂ ਹਨ। ਉਹਨਾਂ ਨੂੰ ਨਹੀਂ ਚਾਹੀਦਾ ਕਿ ਅਜੇਹੇ ਤਜਰਬਾਕਾਰ ਵਿਅਕਤੀਆਂ ਨਾਲੋਂ, ਜਿਹੜੇ ਮੰਤਰੀਆਂ ਵਾਲੀਆਂ ਕੁਰਸੀਆਂ ਉਤੇ ਨਹੀਂ ਬੈਠੇ ਹੋਏ, ਵਧੇਰੇ ਗਿਆਨ ਰਖਦੇ ਹੋਣ ਦਾ ਦਾਅਵਾ ਕਰਨ।[224]

ਲੀਡਰਾਂ ਦੇ ਹੱਥਾਂ ਵਿਚ ਸਰਕਾਰ ਦੀਆਂ ਲਗਾਮਾਂ ਹੁੰਦੀਆਂ ਹਨ ਅਤੇ ਉਹ ਕਰੋੜਾਂ ਰੁਪਏ ਖਰਚ ਕਰ ਸਕਦੇ ਹਨ। ਉਹਨਾਂ ਨੂੰ ਚੌਕਸ ਰਹਿਣਾ ਚਾਹੀਦਾ ਹੈ। ਉਹਨਾਂ ਨੂੰ ਹਲੀਮ ਬਣ ਕੇ ਰਹਿਣਾ ਚਾਹੀਦਾ ਹੈ। ਲੋਕ ਅਕਸਰ ਆਪਣਾ ਵਚਨ ਨਾ ਪਾਲਣ ਬਾਰੇ ਕੁਝ ਨਹੀਂ ਸੋਚਦੇ। ਉਹਨਾਂ ਨੂੰ ਅਜਿਹਾ ਵਚਨ ਨਹੀਂ ਦੇਣਾ ਚਾਹੀਦਾ ਜਿਹੜਾ ਉਹ ਪੂਰਾ ਨਹੀਂ ਕਰ ਸਕਦੇ। ਇਕ ਵਾਰੀ ਜੇ ਵਚਨ ਦੇ ਦਿਤਾ ਜਾਂਦਾ ਹੈ, ਤਾਂ ਇਸਦੀ ਹਰ ਕੀਮਤ ਉਤੇ ਪਾਲਣਾ ਹੋਣੀ ਚਾਹੀਦੀ ਹੈ।

ਮੰਤਰੀ (ਲੋਕਾਂ ਦੇ) ਸੇਵਾਦਾਰ ਹੁੰਦੇ ਹਨ। ਉਹ ਲੋਕਾਂ ਦੀ ਸਪਸ਼ਟ ਇੱਛਾਂ ਦੇ ਖਿਲਾਫ਼ ਕੁਝ ਨਹੀਂ ਕਰ ਸਕਦੇ। ਉਹ ਲੋਕਾਂ ਦੀ ਇੱਛਾ ਦੇ ਵਿਰੁੱਧ ਇਕ ਦਿਨ ਲਈ ਵੀ ਪਦ ਉਤੇ ਨਹੀਂ ਬੈਠੇ ਰਹਿਣਗੇ।[226]

## ਵਿਧਾਨ ਸਭਾਵਾਂ

ਆਓ ਵਿਧਾਨ ਸਭਾਵਾਂ ਦੀ ਉਪਯੋਗੀ ਕੀਮਤ ਦੀ ਨਿਰਖ–ਪਰਖ ਕਰੀਏ। ਵਿਧਾਨ ਸਭਾਵਾਂ ਸਰਕਾਰ ਨੂੰ ਬੇਨਕਾਬ ਕਰ ਸਕਦੀਆਂ ਹਨ, ਪਰ ਇਹ ਘੱਟ ਤੋਂ ਘੱਟ ਸੇਵਾ ਹੈ। ਜਿਹੜਾ ਵਿਅਕਤੀ ਲੋਕਾਂ ਨੂੰ ਇਹ ਦੱਸ ਸਕਦਾ ਹੈ ਕਿ ਉਹ ਸਰਕਾਰ ਦੇ ਨੁਕਸਾਂ ਨੂੰ ਜਾਣਦੇ ਹੋਣ ਦੇ ਬਾਵਜੂਦ ਇਸਦੇ ਸ਼ਿਕਾਰ ਕਿਉਂ ਹੁੰਦੇ ਹਨ ਅਤੇ ਉਹਨਾਂ ਨੂੰ ਸਿਖਾ ਸਕਦਾ ਹੈ ਕਿ ਸਰਕਾਰ ਦੀਆਂ ਗ਼ਲਤਕਾਰੀਆਂ ਦੇ ਖਿਲਾਫ਼ ਕਿਵੇਂ ਖੜਾ ਹੋਣਾ ਹੈ, ਉਹ ਵਿਅਕਤੀ ਅਸਲ ਸੇਵਾ ਕਰਦਾ ਹੈ। ਮੈਂਬਰ ਇਹ ਲਾਜ਼ਮੀ ਸੇਵਾ ਨਹੀਂ ਕਰ ਸਕਦੇ, ਕਿਉਂਕਿ ਉਹਨਾਂ ਦਾ ਕੰਮ ਇਹ ਯਕੀਨੀ ਬਣਾਉਣਾ ਹੈ ਕਿ ਗ਼ਲਤੀਆਂ ਨੂੰ ਦੂਰ ਕਰਾਉਣ ਲਈ ਲੋਕ ਉਹਨਾਂ ਵੱਲ ਦੇਖਦੇ ਰਹਿਣ।

ਵਿਧਾਨ ਸਭਾਵਾਂ ਦਾ ਦੂਜਾ ਕੰਮ ਅਣਉਚਿਤ ਕਾਨੂੰਨਸਾਜ਼ੀ ਨੂੰ ਰੋਕਣਾ ਹੈ ਅਤੇ ਅਜਿਹੇ ਕਾਨੂੰਨ ਪਾਸ ਕਰਨਾ ਹੈ ਜਿਹੜੇ ਲੋਕਾਂ ਲਈ ਲਾਹੇਵੰਦੇ ਹੋਣ ਤਾਂ ਕਿ ਉਸਾਰੂ ਪ੍ਰੋਗਰਾਮਾਂ ਨੂੰ ਵੱਧ ਤੋਂ ਵੱਧ ਸੰਭਵ ਸਹਾਇਤਾ ਦਿਤੀ ਜਾ ਸਕੇ।

ਫ਼ਰਜ਼ ਕੀਤਾ ਜਾਂਦਾ ਹੈ ਕਿ ਵਿਧਾਨ ਸਭਾਵਾਂ ਜਨਤਾ ਦੀ ਰਜ਼ਾ ਨੂੰ ਅਮਲ ਵਿਚ ਲਿਆਉਂਦੀਆਂ ਹਨ। ਕੁਝ ਸਮੇਂ ਲਈ ਸੁਭਾਸ਼ਣ ਕਲਾ ਇਹਨਾਂ ਵਿਚ ਕੁਝ ਫ਼ਾਇਦੇਮੰਦ ਹੋ ਸਕਦੀ ਹੈ। ਅੰਤਮ ਤੌਰ ਉਤੇ, ਇਸਦੀ ਲੋੜ ਨਹੀਂ ਰਹੇਗੀ। ਅਮਲੀ ਗਿਆਨ ਰੱਖਣ ਵਾਲੇ ਅਤੇ ਉਹਨਾਂ ਮਾਹਰਾਂ ਦੀ ਲੋੜ ਪਵੇਗੀ ਜਿਹੜੇ ਇਹਨਾਂ ਥੋਹੜੇ ਜਿਹਾਂ ਨੂੰ ਆਪਣੀ ਸਹਾਇਤਾ ਦੇ ਸਕਦੇ ਹਨ। ਜਿਹੜੀ ਜਥੇਬੰਦੀ ਸੇਵਾ ਲਈ ਹੀ ਕਾਇਮ ਹੈ ਅਤੇ ਜਿਹੜੀ ਖਿਤਾਬਾਂ ਅਤੇ ਇਹੋ ਜਿਹੀਆਂ ਹੋਰ ਨਿਗੂਣੀਆਂ ਚੀਜ਼ਾਂ ਦਾ ਬਾਈਕਾਟ ਕਰ ਚੁੱਕੀ ਹੈ, ਉਸ ਲਈ ਇਹ ਭਾਵਨਾ ਹਾਨੀਕਾਰਕ ਹੈ ਕਿ ਵਿਧਾਨ ਸਭਾਵਾਂ ਲਈ ਉਮੀਦਵਾਰਾਂ ਵਜੋਂ ਚੁਣੇ ਜਾਣਾ ਮਾਣ ਵਾਲੀ ਗੱਲ ਹੈ। ਜੇ ਇਹੋ ਜਿਹੀ ਭਾਵਨਾ ਜੜ੍ਹ ਫੜ ਲੈਂਦੀ ਹੈ, ਤਾਂ ਇਹ ਕਾਂਗਰਸ ਦਾ ਨਾਂ ਨੀਵਾਂ ਕਰੇਗੀ ਅਤੇ ਅਖੀਰ ਇਸਦੀ ਬਰਬਾਦੀ ਸਾਬਤ ਹੋਵੇਗੀ।

ਜੇ ਕਾਂਗਰਸੀਆਂ ਨੇ ਇਸ ਨਿਘਾਰ ਤੱਕ ਹੀ ਪਹੁੰਚਣਾ ਹੈ, ਤਾਂ ਭਾਰਤ ਦੇ ਲੱਖਾਂ ਪਿੰਜਰਾਂ ਵਿਚ ਲਹੂ ਅਤੇ ਮਾਸ ਕੌਣ ਭਰੇਗਾ? ਭਾਰਤ ਅਤੇ ਸੰਸਾਰ ਕਿਸ ਉਤੇ ਭਰੋਸਾ ਕਰੇਗਾ?[227]

ਹਰਮਨਪਿਆਰਾ ਮੰਤਰੀ ਮੰਡਲ ਵਿਧਾਨ ਸਭਾਵਾਂ ਨੂੰ ਜਵਾਬਦੇਹ ਹੁੰਦਾ ਹੈ ਅਤੇ ਉਹਨਾਂ ਦੀ ਰਜ਼ਾਮੰਦੀ ਤੋਂ ਬਿਨ੍ਹਾਂ ਕੁਝ ਨਹੀਂ ਕਰ ਸਕਦਾ। ਲੋਕਾਂ ਦੀ ਮਰਜ਼ੀ ਨਾਲ ਬਣੀ ਵਿਧਾਨ ਸਭਾ ਦਾ ਹਰ ਚੁਣਿਆ ਮੈਂਬਰ ਆਪਣੇ ਵੋਟਰਾਂ ਨੂੰ ਜਵਾਬਦੇਹ ਹੁੰਦਾ ਹੈ। ਇਸ ਲਈ ਵੋਟਰ ਨੂੰ ਜਿਹੜਾ ਜਨਤਾ ਦੀ ਪ੍ਰਤਿਨਿਧਤਾ ਕਰਦਾ ਹੈ, ਆਪਣੀ ਬਣਾਈ ਹੋਈ ਸਰਕਾਰ ਦੀ ਕੋਈ ਵੀ ਆਲੋਚਨਾ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸੋਚ ਲੈਣਾ ਚਾਹੀਦਾ ਹੈ।

ਇਸ ਤੋਂ ਛੁੱਟ, ਲੋਕਾਂ ਦੀ ਇਕ ਮਾੜੀ ਆਦਤ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਉਹ ਟੈਕਸ ਪਸੰਦ ਨਹੀਂ ਕਰਦੇ, ਇਹ ਕਿਸੇ ਤਰ੍ਹਾਂ ਦਾ ਵੀ ਹੋਵੇ। ਜਿੱਥੇ ਵੀ ਕਿਤੇ ਚੰਗੀ ਸਰਕਾਰ ਹੁੰਦੀ ਹੈ, ਉਥੇ ਟੈਕਸ ਦੇਣ ਵਾਲਾ ਆਪਣੇ ਪੈਸਿਆਂ ਲਈ ਪੂਰਾ ਲਾਭ ਪ੍ਰਾਪਤ ਕਰਦਾ ਹੈ, ਜਿਵੇਂ ਕਿ, ਉਦਾਹਰਣ ਵਜੋਂ, ਸ਼ਹਿਰਾਂ ਵਿਚ ਪਾਣੀ ਦਾ ਟੈਕਸ। ਕੋਈ ਵੀ ਟੈਕਸ ਦੇਣ ਵਾਲਾ ਓਨੇਂ ਕੁ ਪੈਸਿਆਂ ਵਿਚ ਆਪੇ ਪਾਣੀ ਨਹੀਂ ਪ੍ਰਾਪਤ ਕਰ ਸਕਦਾ। ਪਰ ਤਾਂ ਵੀ, ਬਾਵਜੂਦ ਇਸ ਤੱਥ ਦੇ ਕਿ ਟੈਕਸ ਜਨਤਾ ਦੀ ਮਰਜ਼ੀ ਨਾਲ ਲਾਇਆ ਗਿਆ ਹੈ, ਟੈਕਸ ਦੇਣ ਵਾਲੇ ਇਹੋ ਜਿਹੇ ਟੈਕਸਾਂ ਨੂੰ ਅਦਾ ਕਰਨ ਵੇਲੇ ਵੀ ਹਮੇਸ਼ਾ ਨਾਰਾਜ਼ ਹੁੰਦੇ ਹਨ।

ਇਹ ਵੀ ਬੇਸ਼ਕ ਸੱਚ ਹੈ ਕਿ ਅਸੀਂ ਸਾਰੇ ਟੈਕਸਾਂ ਦੇ ਲਾਭ ਏਨੀਂ ਸੌਖੀ ਤਰ੍ਹਾਂ ਸਾਬਤ ਨਹੀਂ ਕਰ ਸਕਦੇ, ਜਿਵੇਂ ਕਿ ਉਸ ਟੈਕਸ ਦੇ ਜਿਸਦੀ ਮੈਂ ਉਦਾਹਰਣ ਦਿਤੀ ਹੈ। ਪਰ ਜਿਉਂ ਜਿਉਂ ਸਮਾਜ ਆਕਾਰ ਅਤੇ ਜਟਿਲਤਾ ਵਿਚ ਵਧਦਾ ਜਾਂਦਾ ਹੈ ਅਤੇ ਸੇਵਾ ਖੇਤਰ ਵੀ ਵਧਦਾ ਜਾਂਦਾ ਹੈ, ਵੱਖਰੇ ਵੱਖਰੇ ਟੈਕਸ ਅਦਾ ਕਰਨ ਵਾਲਿਆਂ ਨੂੰ ਇਹ ਸਪਸ਼ਟ ਕਰਨਾ ਮੁਸ਼ਕਲ ਹੁੰਦਾ ਜਾਂਦਾ ਹੈ ਕਿ ਉਸਨੂੰ ਕਿਸੇ ਵਿਸ਼ੇਸ਼ ਟੈਕਸ ਤੋਂ ਕਿਵੇਂ ਲਾਭ ਪੁੱਜਦਾ ਹੈ। ਪਰ ਇਹ ਸਪਸ਼ਟ ਹੈ ਕਿ ਸਮੁੱਚੇ ਤੌਰ ਉਤੇ ਟੈਕਸ ਸਮਾਜ ਦੇ ਆਮ ਭਲੇ ਲਈ ਹੋਣੇ ਚਾਹੀਦੇ ਹਨ। ਜੇ ਇੰਝ ਨਹੀਂ ਹੁੰਦਾ, ਤਾਂ ਇਹ ਦਲੀਲ ਕਾਟ ਨਹੀਂ ਕਰੇਗੀ ਕਿ ਟੈਕਸ ਲੋਕਾਂ ਦੀ ਮਰਜ਼ੀ ਨਾਲ ਲਾਏ ਗਏ ਸਨ।[228]

## 75. ਮੇਰੇ ਸੁਪਨਿਆਂ ਦਾ ਭਾਰਤ

ਹਿੰਦੂ–ਮੁਸਲਿਮ ਏਕਤਾ ਰਾਹੀਂ ਅਤੇ ਅਹਿੰਸਕ ਸਾਧਨਾਂ, ਅਰਥਾਤ, ਸ਼ੁੱਧ ਸਵੈ–ਕੁਰਬਾਨੀ ਰਾਹੀਂ ਸੱਚੀ ਆਜ਼ਾਦੀ ਅਤੇ ਆਤਮ–ਪ੍ਰਗਟਾਅ ਪ੍ਰਾਪਤ ਕਰਕੇ, ਭਾਰਤ ਫੈਲੇ ਹੋਏ ਹਨੇਰੇ ਵਿਚੋਂ ਬਾਹਰ ਨਿਕਲਣ ਦਾ ਰਾਹ ਦਿਖਾ ਸਕਦਾ ਹੈ।[229]

ਜੇ ਜਨਤਾ ਦੀ ਆਵਾਜ਼ ਨੇ ਰੱਬ ਦੀ ਆਵਾਜ਼ ਬਣਨਾ ਹੈ, ਤਾਂ ਇਹ ਈਮਾਨਦਾਰੀ, ਬਹਾਦਰੀ, ਹਲੀਮੀ, ਨਿਮਰਤਾ ਅਤੇ ਪੂਰਨ ਸਵੈ–ਕੁਰਬਾਨੀ ਦੀ ਆਵਾਜ਼ ਹੋਣੀ ਚਾਹੀਦੀ ਹੈ।[230]

ਮੇਰਾ ਵਿਸ਼ਵਾਸ ਹੈ ਕਿ ਕੁਝ ਵੀ ਸਥਿਰ ਨਹੀਂ ਰਹਿੰਦਾ। ਮਨੁਖਾ ਪ੍ਰਕਿਰਤੀ ਉਪਰ ਹੇਠਾਂ ਜਾਂਦੀ ਆਉਂਦੀ ਰਹਿੰਦੀ ਹੈ। ਸਾਨੂੰ ਆਸ ਰੱਖਣੀ ਚਾਹੀਦੀ ਹੈ ਕਿ ਭਾਰਤ ਵਿਚ ਇਹ ਉੱਪਰ ਹੀ ਜਾਇਗੀ। ਨਹੀਂ ਤਾਂ, ਭਾਰਤ ਲਈ ਅਤੇ ਸ਼ਾਇਦ ਸਾਰੀ ਦੁਨੀਆ ਲਈ ਪਰਲੋ ਤੋਂ ਸਿਵਾ ਕੁਝ ਨਹੀਂ ਰਹਿ ਜਾਂਦਾ ...

ਆਜ਼ਾਦ ਭਾਰਤ ਦੁਨੀਆ ਨੂੰ ਅਮਨ ਦਾ ਸਬਕ ਸਿਖਾਇਗਾ, ਜਾਂ ਨਫ਼ਰਤ ਅਤੇ ਹਿੰਸਾ ਦਾ ਜਿਸ ਤੋਂ ਦੁਨੀਆ ਪਹਿਲਾਂ ਹੀ ਅੰਤਾਂ ਦੀ ਦੁਖੀ ਹੋ ਚੁੱਕੀ ਹੈ?[231]

ਜੇ ਸਾਰਾ ਭਾਰਤ ਇਹ ਪਿਆਰ ਦਾ ਸਦੀਵੀ ਨੇਮ ਪ੍ਰਵਾਨ ਕਰ ਲੈਂਦਾ ਹੈ, ਤਾਂ ਭਾਰਤ ਸਾਰੀ ਦੁਨੀਆ ਦਾ ਨਿਰਵਿਵਾਦ ਆਗੂ ਬਣ ਜਾਇਗਾ। ... ਮੈਂ ਤਾਂ ਸਿਰਫ਼ ਇਹ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਬੁਧੀ ਤੋਂ ਸਿਵਾ ਹੋਰ ਕਿਸੇ ਚੀਜ਼ ਅੱਗੇ ਹਥਿਆਰ ਨਹੀਂ ਸੁੱਟੇ ਜਾਣੇ ਚਾਹੀਦੇ।[232]

## ਨਵਾਂ ਭਾਰਤ

ਮੈਂ ਸਿਰਫ਼ ਆਸ ਕਰਦਾ ਹਾਂ ਅਤੇ ਪ੍ਰਾਰਥਨਾ ਕਰਦਾ ਹਾਂ ਕਿ .. ਇਕ ਨਵਾਂ ਅਤੇ ਸਵੱਸਥ ਭਾਰਤ ਜਨਮ ਲਵੇਗਾ, ਜੰਗਜੂ, ਘਟੀਆ ਤਰ੍ਹਾਂ ਨਾਲ ਪੱਛਮ ਦੇ ਸਾਰੇ ਘਿਣਾਉਣੇਪਣ ਦੀ ਨਕਲ ਕਰਨ ਵਾਲਾ ਭਾਰਤ ਨਹੀਂ, ਸਗੋਂ ਉਹ ਸਭ ਕੁਝ ਜਿੱਤਣ ਵਾਲਾ ਨਵਾਂ ਭਾਰਤ ਜੋ ਕੁਝ ਵੀ ਪੱਛਮ ਕੋਲ ਦੇਣ ਲਈ ਸਭ ਤੋਂ ਚੰਗਾ ਹੈ ਅਤੇ ਨਾ ਸਿਰਫ਼ ਏਸ਼ੀਆ ਅਤੇ ਅਫ਼ਰੀਕਾ ਦੀ, ਸਗੋਂ ਸਾਰੇ ਦੁਖੀ ਸੰਸਾਰ ਦੀ ਉਮੀਦ ਬਨਣ ਵਾਲਾ ਭਾਰਤ।

ਮੈਂ ਇਹ ਜ਼ਰੂਰ ਮੰਨਾਂਗਾ ਕਿ ਇਹ ਆਸ ਕਰਨਾ ਅਸੰਭਵ ਦੀ ਆਸ ਕਰਨਾ ਹੈ, ਕਿਉਂਕਿ ਅਸੀਂ ਅੱਜ ਫ਼ੌਜ ਦੇ ਅਤੇ ਉਸ ਸਭ ਕੁਝ ਦੇ ਡਰਾਵੇ ਦੇ ਰਹੇ ਹਾਂ, ਜੋ ਕੁਝ ਵੀ ਨਿਰੋਲ ਸਰੀਰਕ ਤਾਕਤ ਵਿਚ ਆਉਂਦਾ ਹੈ। ... ਪਰ ਪਾਗਲਪਣ ਅਤੇ ਪੱਛਮ ਦੀ ਚਮਕ–ਦਮਕ ਦੀ ਫ਼ਜ਼ੂਲ ਨਕਲ ਦੇ ਬਾਵਜੂਦ, ਮੇਰੇ ਵਿਚ ਅਤੇ ਕਈ ਹੋਰਨਾਂ ਵਿਚ ਇਹ ਆਸ ਕਾਇਮ ਰਹਿ ਰਹੀ ਹੈ ਕਿ ਭਾਰਤ ਇਸ ਮੌਤ ਦੇ ਨਾਚ ਵਿਚੋਂ ਜਿਊਂਦਾ ਬਚ ਨਿਕਲੇਗਾ ਅਤੇ ਉਹ ਨੈਤਿਕ ਉਚਾਣ ਮੱਲ ਲਵੇਗਾ ਜਿਹੜੀ, 1915 ਤੋਂ ਲੈ ਕੇ ਅਹਿੰਸਾ ਵਿਚ 32 ਸਾਲ ਦੀ ਲਗਾਤਾਰ ਸਿਖਲਾਈ ਤੋਂ ਪਿਛੋਂ, ਭਾਵੇਂ ਇਹ ਕਿੰਨੀਂ ਹੀ ਅਪੂਰਨ ਕਿਉਂ ਨਾ ਹੋਵੇ, ਇਸਦੀ ਬਣਦੀ ਹੈ।[233]

## 'ਧਰਤੀ ਉਤੇ ਸਵਰਗ'

ਮੈਨੂੰ ਯਾਦ ਹੈ ਕਿ ਮੈਂ ਪੜ੍ਹਿਆ ਸੀ, ਭਾਵੇਂ ਇਹ ਨਹੀਂ ਯਾਦ ਕਿ ਦਿੱਲੀ ਵਿਚ ਜਾਂ ਆਗਰੇ ਦੇ ਕਿਲ੍ਹੇ ਵਿਚ ਜਦੋਂ ਮੈਂ 1896 ਵਿਚ ਉਥੇ ਗਿਆ ਸਾਂ, ਜਿੱਥੇ ਦਰਵਾਜ਼ਿਆਂ ਉਤੇ ਇਕ ਸ਼ਿਅਰ ਲਿਖਿਆ ਹੋਇਆ ਸੀ, ਜਿਸਦਾ ਅਨੁਵਾਦ ਇੰਝ ਬਣਦਾ ਹੈ: 'ਜੇ ਧਰਤੀ ਉਤੇ ਕਿਤੇ ਸਵਰਗ ਹੈ, ਤਾਂ ਉਹ ਇਥੇ ਹੀ ਹੈ, ਇੱਥੇ ਹੀ ਹੈ, ਇੱਥੇ ਹੀ ਹੈ।' ਉਹ ਕਿਲ੍ਹਾ, ਆਪਣੀ ਸਾਰੀ ਵਧੀਆ ਤੋਂ ਵਧੀਆ ਸ਼ਾਨ ਨਾਲ ਵੀ, ਮੇਰੇ ਅੰਦਾਜ਼ੇ ਅਨੁਸਾਰ ਕੋਈ ਸਵਰਗ ਨਹੀਂ ਸੀ। ਪਰ ਮੈਂ ਇਹ ਦੇਖਣਾ ਜ਼ਰੂਰ ਪਸੰਦ ਕਰਾਂਗਾ ਕਿ ਪਾਕਿਸਤਾਨ ਵਿਚ ਦਾਖਲੇ ਦੇ ਸਾਰੇ ਦਰਵਾਜ਼ਿਆਂ ਉਤੇ ਇਹ ਸ਼ਿਆਰ ਨਿਆਈਂ ਤੌਰ ਉਤੇ ਉਕਰਿਆ ਹੋਵੇ। ਇਹੋ ਜਿਹੇ ਸਵਰਗ ਵਿਚ ਭਾਵੇਂ ਇਹ ਯੂਨੀਅਨ ਵਿਚ ਹੋਵੇ ਅਤੇ ਭਾਵੇਂ ਪਾਕਿਸਤਾਨ ਵਿਚ, ਨਾ ਕੋਈ ਕੰਗਾਲ ਹੋਣਗੇ, ਨਾ ਮੰਗਤੇ, ਨਾ ਉੱਚੇ ਨਾ ਨੀਵੇਂ, ਨਾ ਕੋਈ ਕਰੋੜਪਤੀ ਮਾਲਕ ਹੋਣਗੇ, ਨਾ ਸਦਾ–ਭੁੱਖੇ ਕਾਮੇ, ਨਾ ਨਸ਼ੀਲੀਆਂ ਪੀਣ ਵਾਲੀਆਂ ਚੀਜਾਂ ਹੋਣਗੀਆਂ, ਨਾ ਨਸ਼ੀਲੀਆਂ ਦਵਾਈਆਂ। ਔਰਤਾਂ ਨੂੰ ਵੀ ਉਹੀ ਸਤਿਕਾਰ ਦਿਤਾ ਜਾਇਗਾ, ਜਿਹੜਾ ਆਦਮੀਆਂ ਨੂੰ ਦਿੱਤਾ ਜਾਂਦਾ ਹੈ, ਮਰਦਾਂ ਅਤੇ ਔਰਤਾਂ ਦੀ ਪਵਿੱਤਰਤਾ ਅਤੇ ਸ਼ੁੱਧਤਾਈ ਦੀ ਸਾਵਧਾਨੀ ਨਾਲ ਰਾਖੀ ਕੀਤੀ ਜਾਇਗੀ, ਜਿੱਥੇ ਆਪਣੀ ਪਤਨੀ ਨੂੰ ਛੱਡ ਕੇ ਹੋਰ ਹਰ ਔਰਤ ਨੂੰ ਸਾਰੇ ਧਰਮਾਂ ਦੇ ਆਦਮੀਆਂ ਵਲੋਂ ਉਮਰ ਦੇ ਮੁਤਾਬਕ ਮਾਵਾਂ, ਭੈਣਾਂ, ਧੀਆਂ ਸਮਝਿਆ ਜਾਇਗਾ, ਜਿੱਥੇ ਕੋਈ ਅਛੂਤਪੁਣਾ ਨਹੀਂ ਹੋਵੇਗਾ ਅਤੇ ਜਿਥੇ ਸਾਰੇ ਧਰਮਾਂ ਦਾ ਇਕੋ ਜਿਹਾ ਸਤਿਕਾਰ ਹੋਵੇਗਾ। ਉਹ ਸਾਰੇ ਹੀ ਮਾਣ ਨਾਲ, ਖੁਸ਼ੀ ਨਾਲ ਅਤੇ ਆਪਣੀ ਇੱਛਾ ਨਾਲ ਰੋਟੀ ਕਮਾਉਣ ਵਾਲੇ ਹੋਣਗੇ।[234]

# 76. ਪਿੰਡ ਨੂੰ ਵਾਪਸ ਚਲੋ

ਮੇਰਾ ਵਿਸ਼ਵਾਸ ਰਿਹਾ ਹੈ ਅਤੇ ਅਣਗਿਣਤ ਵਾਰ ਮੈਂ ਇਹ ਦੁਹਰਾਇਆ ਹੈ ਕਿ ਭਾਰਤ ਆਪਣੇ ਕੁਝ ਕੁ ਸ਼ਹਿਰਾਂ ਵਿਚ ਨਹੀਂ, ਸਗੋਂ ਆਪਣੇ ਸੱਤ ਲੱਖ ਪਿੰਡਾਂ ਵਿਚ ਰਹਿੰਦਾ ਹੈ। ਅਸੀਂ ਸ਼ਹਿਰ ਵਾਸੀ ਯਕੀਨ ਰਖਦੇ ਰਹੇ ਹਾਂ ਕਿ ਭਾਰਤ ਆਪਣੇ ਸ਼ਹਿਰਾਂ ਵਿਚ ਰਹਿੰਦਾ ਹੈ ਅਤੇ ਪਿੰਡ ਸਿਰਫ਼ ਸਾਡੀਆਂ ਲੋੜਾਂ ਪੂਰੀਆਂ ਕਰਨ ਲਈ ਬਣਾਏ ਗਏ ਸਨ। ਅਸੀਂ ਸ਼ਾਇਦ ਹੀ ਕਦੀ ਇਹ ਪਤਾ ਕਰਨ ਦਾ ਕਸ਼ਟ ਕੀਤਾ ਹੋਵੇ ਕਿ ਉਹਨਾਂ ਗ਼ਰੀਬ ਲੋਕਾਂ ਨੂੰ ਖਾਣ ਅਤੇ ਪਹਿਨਣ ਲਈ ਕਾਫ਼ੀ ਮਿਲਦਾ ਵੀ ਹੈ ਜਾਂ ਨਹੀਂ ਅਤੇ ਮੀਂਹ ਧੁੱਪ ਤੋਂ ਬਚਾਉਣ ਲਈ ਉਹਨਾਂ ਦੇ ਸਿਰਾਂ ਉਤੇ ਕੋਈ ਛੱਤ ਵੀ ਹੈ ਜਾਂ ਨਹੀਂ।[235]

ਹੁਣ ਤੱਕ ਪਿੰਡ–ਵਾਸੀ ਹਜ਼ਾਰਾਂ ਦੀ ਗਿਣਤੀ ਵਿਚ ਮਰਦੇ ਰਹੇ ਹਨ, ਤਾਂ ਕਿ ਅਸੀਂ ਜਿਉ ਸੱਕੀਏ। ਹੁਣ ਹੋ ਸਕਦਾ ਹੈ ਸਾਨੂੰ ਮਰਨਾ ਪਵੇ ਤਾਂ ਕਿ ਉਹ ਜਿਉ ਸੱਕਣ। ਫ਼ਰਕ ਬੁਨਿਆਦੀ ਹੋਵੇਗੀ। ਪਿੰਡ–ਵਾਸੀ ਅਣਜਾਣੇ ਅਤੇ ਇੱਛਾ ਤੋਂ ਬਿਨ੍ਹਾਂ ਹੀ ਮਰਦੇ ਰਹੇ ਹਨ। ਉਹਨਾਂ ਦੀ ਜ਼ਬਰਦਸਤੀ ਹੇਠ ਦਿਤੀ ਕੁਰਬਾਨੀ ਸਾਨੂੰ ਅਤੇ ਸਾਰੀ ਕੌਮ ਨੂੰ ਉੱਚਾ–ਸੁੱਚਾ ਕਰੇਗੀ। ਆਓ ਇਸ ਜ਼ਰੂਰੀ ਕੁਰਬਾਨੀ ਤੋਂ ਪਾਸਾ ਨਾ ਮੋੜੀਏ, ਜੇ ਅਸੀਂ ਸਵੈਧੀਨ, ਸਵੈ–ਸਤਿਕਾਰ ਵਾਲੀ ਕੌਮ ਵਜੋਂ ਜਿਉਣਾ ਹੈ।[236]

## ਪਿੰਡ ਅਤੇ ਸ਼ਹਿਰ

ਸ਼ਹਿਰ ਆਪਣਾ ਧਿਆਨ ਆਪ ਰੱਖਣ ਦੇ ਸਮਰੱਥ ਹਨ। ਪਿੰਡ ਹੀ ਹਨ ਜਿਨ੍ਹਾਂ ਵੱਲ ਅਸੀਂ ਧਿਆਨ ਦੇਣਾ ਹੈ। ਅਸੀਂ ਉਹਨਾ ਦੇ ਤੁਅੱਸਬਾਂ, ਉਹਨਾ ਦੇ ਵਹਿਮਾਂ–ਭਰਮਾਂ, ਉਹਨਾਂ ਦੇ ਤੰਗ ਦ੍ਰਿਸ਼ਟੀਕੋਣ ਤੋਂ ਉਹਨਾਂ ਨੂੰ ਨਿਵਿਰਤ ਕਰਨਾ ਹੈ, ਅਤੇ ਇਹ ਅਸੀਂ ਹੋਰ ਕਿਸੇ ਤਰ੍ਹਾਂ ਨਹੀਂ ਕਰ ਸਕਦੇ ਸਿਵਾਇ ਉਹਨਾਂ ਦੇ ਦਰਮਿਆਨ ਰਹਿ ਕੇ ਅਤੇ ਉਹਨਾਂ ਦੀਆਂ ਖੁਸ਼ੀਆਂ ਗ਼ਮੀਆਂ ਵਿਚ ਸਾਂਝ ਪਾ ਕੇ, ਅਤੇ ਉਹਨਾਂ ਵਿਚਕਾਰ ਵਿਦਿਆ ਅਤੇ ਸਿਆਣੀ ਜਾਣਕਾਰੀ ਫੈਲਾ ਕੇ।[237]

ਮੈਂ ਦੇਖਿਆ ਹੈ ਕਿ ਸ਼ਹਿਰਵਾਸੀ ਨੇ ਪਿੰਡਵਾਸੀ ਦਾ ਆਮ ਕਰਕੇ ਸ਼ੋਸ਼ਣ ਕੀਤਾ ਹੈ, ਅਸਲ ਵਿਚ ਉਹ ਗਰੀਬ ਪੇਂਡੂ ਦੀ ਰੋਜ਼ੀ ਉਤੇ ਜਿਉਂਦਾ ਰਿਹਾ ਹੈ। ਕਈ ਬਰਤਾਨਵੀ ਅਫ਼ਸਰਾਂ ਨੇ ਭਾਰਤ ਦੇ ਲੋਕਾਂ ਦੀ ਹਾਲਤ ਬਾਰੇ ਲਿਖਿਆ ਹੈ।

ਜਿਥੋਂ ਤੱਕ ਮੇਰਾ ਗਿਆਨ ਹੈ, ਇਕ ਜਣੇ ਨੇ ਵੀ ਇਹ ਨਹੀਂ ਕਿਹਾ ਕਿ ਭਾਰਤੀ ਪੇਂਡੂ ਕੋਲ ਡੰਗ ਟਪਾਉਣ ਲਈ ਕਾਫ਼ੀ ਕੁਝ ਹੁੰਦਾ ਹੈ। ਇਸਦੇ ਉਲਟ, ਉਹਨਾਂ ਨੇ ਮੰਨਿਆ ਹੈ ਕਿ ਵਸੋਂ ਦਾ ਭਾਰੀ ਹਿੱਸਾ ਭੋਖੜੇ ਦੀ ਹਾਲਤ ਵਿਚ ਰਹਿੰਦਾ ਹੈ ਅਤੇ ਦਸ ਫ਼ੀਸਦੀ ਅੱਧੇ ਭੁੱਖੇ ਰਹਿੰਦੇ ਹਨ, ਅਤੇ ਲੱਖਾਂ ਨੂੰ ਗੰਦੇ ਲੂਣ ਅਤੇ ਮਿਰਚਾਂ ਦੀ ਚੁਟਕੀ ਅਤੇ ਪਾਲਿਸ਼ ਕੀਤੇ ਚੌਲਾਂ ਅਤੇ ਭੁੱਜੇ ਦਾਣਿਆਂ ਨਾਲ ਸੰਤੁਸ਼ਟ ਰਹਿਣਾ ਪੈਂਦਾ ਹੈ।

ਯਕੀਨ ਜਾਣੋ ਕਿ ਜੇ ਸਾਡੇ ਵਿਚੋਂ ਕਿਸੇ ਨੂੰ ਵੀ ਇਹੋ ਜਿਹੀ ਖੁਰਾਕ ਉਤੇ ਜਿਉਣ ਲਈ ਕਿਹਾ ਜਾਏ ਤਾਂ ਸਾਨੂੰ ਇਕ ਮਹੀਨੇ ਤੋਂ ਵੱਧ ਜਿਉਂਦੇ ਰਹਿਣ ਦੀ ਆਸ ਨਹੀਂ ਹੋਵੇਗੀ ਅਤੇ ਦਿਮਾਗ਼ੀ ਤਾਕਤ ਗੁਆ ਬੈਠਣ ਦਾ ਡਰ ਲੱਗਾ ਰਹੇਗਾ ਅਤੇ ਫਿਰ ਵੀ ਸਾਡੇ ਪਿੰਡਵਾਸੀ ਰੋਜ਼ ਇਸ ਸਥਿਤੀ ਵਿਚੋਂ ਲੰਘਦੇ ਹਨ।[238]

## ਕਿਸਾਨ

ਜਦੋਂ ਵੀ ਤੁਸੀਂ ਉਹਨਾਂ (ਭਾਰਤੀ ਕਿਸਾਨਾਂ) ਨਾਲ ਗੱਲ ਕਰਦੇ ਹੋ ਅਤੇ ਉਹ ਤੁਹਾਡੇ ਨਾਲ ਗੱਲ ਕਰਨ ਲੱਗ ਪੈਂਦੇ ਹਨ, ਤਾਂ ਤੁਸੀਂ ਦੇਖੋਗੇ ਕਿ ਉਹਨਾਂ ਦੇ ਬੁਲ੍ਹਾਂ ਤੋਂ ਸਿਆਣਪ ਝਰਦੀ ਹੈ। ਭੱਦੀ ਜਿਹੀ ਦਿੱਖ ਦੇ ਪਿੱਛੇ ਤੁਹਾਨੂੰ ਰੂਹਾਨੀਅਤ ਦਾ ਡੂੰਘਾ ਭੰਡਾਰ ਮਿਲੇਗਾ। ਮੈਂ ਇਸਨੂੰ ਸਭਿਆਚਾਰ ਕਹਿੰਦਾ ਹਾਂ – ਪੱਛਮ ਵਿਚ ਤੁਹਾਨੂੰ ਇਹੋ ਜਿਹੀ ਚੀਜ਼ ਨਹੀਂ ਮਿਲੇਗੀ। ਤੁਸੀਂ ਯੂਰਪੀ ਕਿਸਾਨ ਨੂੰ ਗੱਲੀਂ ਲਾਉਣ ਦੀ ਕੋਸ਼ਿਸ਼ ਕਰੋ ਤਾਂ ਤੁਸੀਂ ਦੇਖੋਗੇ ਕਿ ਉਸਦੀ ਰੂਹਾਨੀ ਗੱਲਾਂ ਵਿਚ ਕੋਈ ਦਿਲਚਸਪੀ ਨਹੀਂ।

ਭਾਰਤੀ ਪੇਂਡੂ ਦੇ ਕੇਸ ਵਿਚ, ਅਣਘੜਪੁਣੇ ਦੇ ਛਿਲਕੇ ਹੇਠਾਂ ਯੁਗਾਂ ਪੁਰਾਣਾ ਸਭਿਆਚਾਰ ਲੁਕਿਆ ਪਿਆ ਹੁੰਦਾ ਹੈ। ਇਸ ਛਿਲਕੇ ਨੂੰ ਉਤਾਰ ਦੇਵੋ, ਉਸਦੀ ਦਾਇਮੀ ਕੰਗਾਲੀ ਅਤੇ ਅਨਪੜ੍ਹਤਾ ਦੂਰ ਕਰ ਦੇਵੋ, ਤਾਂ ਤੁਹਾਨੂੰ ਸਭ ਤੋਂ ਵਧੀਆ ਮਿਸਾਲ ਮਿਲ ਜਾਇਗੀ ਕਿ ਇਕ ਸਭਿਆਚਾਰ ਵਾਲਾ, ਚੰਗੀਆਂ ਆਦਤਾਂ ਵਾਲਾ, ਆਜ਼ਾਦ ਸ਼ਹਿਰੀ ਕਿਹੋ ਜਿਹਾ ਹੋਣਾ ਚਾਹੀਦਾ ਹੈ।[239]

ਵੱਸੋਂ ਦਾ 75 ਫ਼ੀਸਦੀ ਤੋਂ ਵੱਧ ਖੇਤੀ ਕਰਦਾ ਹੈ। ... ਸਾਡੇ ਵਿਚ ਸਵੈ–ਸ਼ਾਸਨ ਦੀ ਬਹੁਤੀ ਭਾਵਨਾ ਨਹੀਂ ਰਹਿ ਸਕਦੀ ਜੇ ਅਸੀਂ ਉਹਨਾਂ ਦੀ ਕਿਰਤ ਦਾ ਲਗਭਗ ਸਾਰੇ ਦਾ ਸਾਰਾ ਫਲ ਉਹਨਾਂ ਤੋਂ ਖੋਹ ਲੈਂਦੇ ਹਾਂ ਜਾਂ ਦੂਜਿਆਂ ਨੂੰ ਖੋਹਣ ਦੇਂਦੇ ਹਾਂ।[240]

ਜਦੋਂ ਸ਼ਹਿਰ ਪਿੰਡਾਂ ਦਾ ਖੁਦਗ਼ਰਜ਼ ਢੰਗ ਨਾਲ ਸ਼ੋਸ਼ਣ ਕਰਨ ਦੀ ਥਾਂ ਉਸ ਤਾਕਤ ਅਤੇ ਪ੍ਰਤਿਪਾਲਣ ਲਈ, ਜਿਹੜਾ ਉਹਨਾਂ ਨੂੰ ਪਿੰਡਾਂ ਤੋਂ ਪ੍ਰਾਪਤ ਹੋਇਆ ਹੁੰਦਾ ਹੈ, ਉਚਿਤ ਅਦਾਇਗੀ ਕਰਨ ਦੇ ਆਪਣੇ ਫ਼ਰਜ਼ ਨੂੰ ਪਛਾਣ ਜਾਂਦੇ ਹਨ, ਸਿਰਫ਼ ਉਦੋਂ ਹੀ ਦੋਹਾਂ ਵਿਚਕਾਰ ਕੋਈ ਨੈਤਿਕ ਸੰਬੰਧ ਕਾਇਮ ਹੋਵੇਗਾ ਅਤੇ ਜੇ ਇਸ ਮਹਾਨ ਅਤੇ ਉੱਚੇ–ਸੁੱਚੇ ਸਮਾਜਕ ਪੁਨਰ–ਨਿਰਮਾਣ ਦੇ ਕੰਮ ਵਿਚ ਸ਼ਹਿਰੀ ਬਾਲਕਾਂ ਨੇ ਆਪਣੀ ਭੂਮਿਕਾ ਅਦਾ ਕਰਨੀ ਹੈ, ਤਾਂ ਉਹ ਕਿੱਤੇ, ਜਿਨ੍ਹਾਂ ਰਾਹੀਂ ਉਹਨਾਂ ਨੇ ਆਪਣੀ ਵਿਦਿਆ ਪ੍ਰਾਪਤ ਕਰਨੀ ਹੈ, ਸਿੱਧੀ ਤਰ੍ਹਾਂ ਪਿੰਡਾਂ ਦੀਆਂ ਲੋੜਾਂ ਨਾਲ ਸੰਬੰਧ ਰਖਦੇ ਹੋਣੇ ਚਾਹੀਦੇ ਹਨ।[241]

ਮੈਂ ਸ਼ਹਿਰਾਂ ਦੇ ਵਾਧੇ ਨੂੰ ਇਕ ਬੁਰੀ ਚੀਜ਼ ਸਮਝਦਾ ਹਾਂ, ਜਿਹੜੀ ਮਨੁੱਖਤਾ ਲਈ ਅਤੇ ਸੰਸਾਰ ਲਈ ਮੰਦਭਾਗੀ ਹੈ, ਇੰਗਲੈਂਡ ਲਈ ਮੰਦਭਾਗੀ ਹੈ ਅਤੇ ਭਾਰਤ ਲਈ ਯਕੀਨਨ ਮੰਦਭਾਗੀ ਹੈ। ਅੰਗਰੇਜ਼ਾਂ ਨੇ ਭਾਰਤ ਦਾ ਇਸਦੇ ਸ਼ਹਿਰਾਂ ਰਾਹੀਂ ਸ਼ੋਸ਼ਣ ਕੀਤਾ ਹੈ। ਸ਼ਹਿਰਾਂ ਨੇ ਪਿੰਡਾਂ ਦਾ ਸ਼ੋਸ਼ਣ ਕੀਤਾ ਹੈ। ਪਿੰਡਾਂ ਦਾ ਖ਼ੂਨ ਉਹ ਸੀਮਿੰਟ ਹੈ ਜਿਸ ਨਾਲ ਸ਼ਹਿਰਾਂ ਦੀ ਇਮਾਰਤ ਤਿਆਰ ਹੋਈ ਹੈ। ਮੈਂ ਚਾਹੁੰਦਾ ਹਾਂ ਕਿ ਜਿਹੜਾ ਖ਼ੂਨ ਅੱਜ ਸ਼ਹਿਰਾਂ ਦੀਆਂ ਰਗਾਂ ਨੂੰ ਫੈਲਾ ਰਿਹਾ ਹੈ, ਉਹ ਇਕ ਵਾਰੀ ਫਿਰ ਪਿੰਡਾਂ ਦੇ ਰਕਤ–ਕੋਸ਼ਾਂ ਵਿਚ ਵਾਪਸ ਚਲਾ ਜਾਏ।[242]

ਮੈਨੂੰ ਪਤਾ ਹੈ ਕਿ ਜੇ ਭਾਰਤ ਨੇ ਸਾਫ਼ ਚਿੰਤਨ ਉਤੇ ਆਧਾਰਿਤ ਸਾਫ਼ ਕਾਰਜ ਵਿਚ ਆਗੂ ਬਨਣਾ ਹੈ, ਤਾਂ ਪਰਮਾਤਮਾ ... ਵੱਡੇ ਆਦਮੀਆਂ ਦੀ ਸਿਆਣਪ ਨੂੰ ਹਰਾ ਦੇਵੇਗਾ ਅਤੇ ਪਿੰਡਾਂ ਨੂੰ ਇਹ ਤਾਕਤ ਦੇਵੇਗਾ ਕਿ ਉਹ ਉਸ ਤਰ੍ਹਾਂ ਆਪਣੇ ਆਪ ਨੂੰ ਪ੍ਰਗਟ ਕਰ ਸੱਕਣ ਜਿਵੇਂ ਉਹਨਾਂ ਨੂੰ ਕਰਨਾ ਚਾਹੀਦਾ ਹੈ।[243]

ਭਾਰਤ ਪਿੰਡਾਂ ਦਾ ਬਣਿਆ ਹੋਇਆ ਹੈ, ਪਰ ਸਾਡੇ ਬੁੱਧੀਜੀਵੀਆਂ ਨੇ ਉਹਨਾਂ ਵੱਲ ਧਿਆਨ ਨਹੀਂ ਦਿਤਾ। ... ਪੇਂਡੂ ਜੀਵਨ ਸ਼ਹਿਰੀ ਜੀਵਨ ਦੀ ਨਕਲ ਜਾਂ ਉਸਦਾ ਵਾਧੂ ਨੱਥੀ

ਹਿੱਸਾ ਨਹੀਂ ਬਣ ਜਾਣਾ ਚਾਹੀਦਾ। ਸ਼ਹਿਰਾਂ ਲਈ ਪੇਂਡੂ ਜੀਵਨ ਦਾ ਪੈਟਰਨ ਅਪਣਾਉਣਾ ਚਾਹੀਦਾ ਹੈ ਅਤੇ ਪਿੰਡਾਂ ਦੀ ਖਾਤਰ ਜਿਊਣਾ ਚਾਹੀਦਾ ਹੈ।[244]

**ਸਾਡਾ ਫ਼ਰਜ਼**

ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਪਛਾਣ ਪਿੰਡ–ਵਾਸੀਆਂ ਨਾਲ ਜੋੜੀਏ ਜਿਹੜੇ ਆਪਣੀਆਂ ਝੁਕੀਆਂ ਪਿੱਠਾਂ ਉਤੇ ਪੈ ਰਹੀ ਲੂੰਹਦੀ ਧੁੱਪ ਵਿਚ ਕੰਮ ਕਰਦੇ ਹਨ ਅਤੇ ਦੇਖੀਏ ਕਿ ਅਸੀਂ ਕਿਵੇਂ ਉਸ ਛੱਪੜ ਵਿਚੋਂ ਪਾਣੀ ਪੀਣਾ ਪਸੰਦ ਕਰਦੇ ਹਾਂ ਜਿਸ ਵਿਚ ਪਿੰਡ ਵਾਲੇ ਨਹਾਉਂਦੇ ਹਨ, ਆਪਣੇ ਕਪੜੇ ਅਤੇ ਭਾਂਡੇ ਧੋਂਦੇ ਹਨ, ਅਤੇ ਇਸ ਵਿਚ ਉਹਨਾਂ ਦੇ ਪਸ਼ੂ ਪਾਣੀ ਪੀਂਦੇ ਅਤੇ ਲੇਟਣੀਆਂ ਲੈਂਦੇ ਹਨ। ਉਦੋਂ ਹੀ, ਉਸ ਤੋਂ ਪਹਿਲਾਂ ਨਹੀਂ, ਅਸੀਂ ਲੋਕਾਂ ਦੀ ਸੱਚੀ ਪ੍ਰਤਿਨਿਧਤਾ ਕਰਾਂਗੇ ਅਤੇ ਉਹ ਸਾਡੇ ਹਰ ਬੁਲਾਵੇ ਨੂੰ ਹੁੰਗਾਰਾ ਭਰਨਗੇ, ਓਨਾ ਹੀ ਯਕੀਨੀ ਤਰ੍ਹਾਂ ਜਿਵੇਂ ਮੈਂ ਲਿਖ ਰਿਹਾ ਹਾਂ।[245]

ਸਾਡੇ ਲਈ ਆਦਰਸ਼ਕ ਪਿੰਡਵਾਸੀ ਹੋਣਾ ਜ਼ਰੂਰੀ ਹੈ, ਅਜਿਹੇ ਪਿੰਡ–ਵਾਸੀ ਨਹੀਂ ਜਿਨ੍ਹਾਂ ਦੇ ਸਫਾਈ ਰੱਖਣ ਬਾਰੇ ਅਜੀਬੋ–ਗਰੀਬ ਵਿਚਾਰ ਹੁੰਦੇ ਹਨ, ਜਾਂ ਹੁੰਦੇ ਹੀ ਨਹੀਂ ਅਤੇ ਜਿਹੜੇ ਇਸ ਗੱਲ ਵੱਲ ਧਿਆਨ ਹੀ ਨਹੀਂ ਦੇਂਦੇ ਕਿ ਉਹ ਕਿਵੇਂ ਖਾਂਦੇ ਹਨ ਅਤੇ ਕੀ ਖਾਂਦੇ ਹਨ। ਆਓ ਅਸੀਂ ਉਹਨਾਂ ਵਿਚੋਂ ਬਹੁਤਿਆਂ ਵਾਂਗ ਇੰਝ ਨਾ ਕਰੀਏ ਕਿ ਜਿਵੇਂ ਮਰਜ਼ੀ ਹੈ ਪਕਾਈਏ, ਖਾਈਏ ਅਤੇ ਰਹੀਏ। ਆਓ ਉਹਨਾਂ ਨੂੰ ਆਦਰਸ਼ਕ ਖੁਰਾਕ ਦੱਸੀਏ। ਸਿਰਫ਼ ਪਸੰਦ ਨਾਪਸੰਦ ਅਨੁਸਾਰ ਹੀ ਨਾ ਚਲੀਏ, ਸਗੋਂ ਇਸ ਪਸੰਦ ਨਾਪਸੰਦ ਦੀਆਂ ਜੜ੍ਹਾਂ ਤੱਕ ਜਾਈਏ।...

ਸਾਡੇ ਲਈ ਉਹਨਾਂ ਨੂੰ ਦਿਖਾਉਣਾ ਜ਼ਰੂਰੀ ਹੈ ਕਿ ਉਹ ਆਪਣੀਆਂ ਸਬਜ਼ੀਆਂ, ਹਰੀਆਂ ਚੀਜ਼ਾਂ, ਬਿਨ੍ਹਾਂ ਬਹੁਤੇ ਖਰਚੇ ਦੇ ਪੈਦਾ ਕਰ ਸਕਦੇ ਹਨ, ਅਤੇ ਚੰਗੀ ਸਿਹਤ ਰੱਖ ਸਕਦੇ ਹਨ। ਸਾਨੂੰ ਇਹ ਵੀ ਦਰਸਾਉਣਾ ਚਾਹੀਦਾ ਹੈ ਕਿ ਬਹੁਤੇ ਵਿਟਾਮਿਨ ਖਤਮ ਹੋ ਜਾਂਦੇ ਹਨ ਜਦੋਂ ਉਹ ਪੱਤਿਆਂ ਨੂੰ ਪਕਾਉਂਦੇ ਹਨ।....

ਸਾਨੂੰ ਉਹਨਾਂ ਨੂੰ ਸਿਖਾਉਣਾ ਚਾਹੀਦਾ ਹੈ ਕਿ ਸਮੇਂ, ਸਿਹਤ ਅਤੇ ਪੈਸਿਆਂ ਵਿਚ ਕਿਵੇਂ ਸੰਜਮ ਕਰਨਾ ਹੈ। ਲਾਇਨਲ ਕਰਟਿਸ ਨੇ ਸਾਡੇ ਪਿੰਡਾਂ ਨੂੰ ਗੋਹੇ ਦੇ ਢੇਰ ਦੱਸਿਆ ਹੈ। ਅਸੀਂ ਉਹਨਾਂ ਨੂੰ ਮਾਡਲ ਪਿੰਡ ਬਣਾਉਣਾ ਹੈ। ਸਾਡੇ ਪਿੰਡਾਂ ਦੇ ਲੋਕਾਂ ਨੂੰ ਤਾਜ਼ਾ ਹਵਾ ਨਹੀਂ ਮਿਲਦੀ, ਭਾਵੇਂ ਤਾਜ਼ਾ ਹਵਾ ਨੇ ਉਹਨਾਂ ਨੂੰ ਘੇਰ ਰਖਿਆ ਹੁੰਦਾ ਹੈ; ਉਹਨਾਂ ਨੂੰ ਸੱਜਰੀ ਖੁਰਾਕ ਨਹੀਂ ਮਿਲਦੀ ਭਾਵੇਂ ਸੱਜਰੀ ਤੋਂ ਸੱਜਰੀ ਖੁਰਾਕ ਉਹਨਾਂ ਦੇ ਚਾਰ ਚੁਫੇਰੇ ਹੁੰਦੀ ਹੈ। ਮੈਂ ਇਸ ਮਾਮਲੇ ਵਿਚ ਮਿਸ਼ਨਰੀ ਵਾਂਗ ਗੱਲ ਕਰ ਰਿਹਾ ਹਾਂ, ਕਿਉਂਕਿ ਪਿੰਡਾਂ ਨੂੰ ਸੁੰਦਰ ਸਥਾਨ ਬਣਾਉਣਾ ਮੇਰਾ ਮਿਸ਼ਨ ਹੈ।[246]

ਇਸ ਦਾ ਇਕੋ ਇਕ ਤਰੀਕਾ ਇਹ ਹੈ ਕਿ ਉਹਨਾਂ ਦੇ ਦਰਮਿਆਨ ਬੈਠਿਆ ਜਾਏ ਅਤੇ ਸਿਰੜ੍ਹੀ ਵਿਸ਼ਵਾਸ ਨਾਲ ਉਹਨਾਂ ਲਈ ਕੰਮ ਕੀਤਾ ਜਾਏ, ਉਹਨਾਂ ਦੇ ਝਾੜੂ ਦੇਣ ਵਾਲਿਆਂ ਵਜੋਂ, ਉਹਨਾਂ ਦੀਆ ਨਰਸਾਂ ਵਜੋਂ, ਉਹਨਾਂ ਦੇ ਨੌਕਰਾਂ ਵਜੋਂ, ਨਾ ਕਿ ਉਹਨਾਂ ਦੇ ਸਰਪ੍ਰਸਤਾਂ ਵਜੋਂ ਅਤੇ ਆਪਣੇ ਸਾਰੇ ਤੁਅਸਬ ਅਤੇ ਪਹਿਲੀਆਂ ਮਾਨਤਾਵਾਂ ਭੁਲਾ ਦਿੱਤੀਆਂ ਜਾਣ। ਆਓ, ਘੜੀ ਪਲ ਲਈ ਸਵਰਾਜ ਬਾਰੇ ਵੀ ਭੁੱਲ ਜਾਈਏ। ਉਹਨਾਂ ਧਨਵਾਨ ਲੋਕਾਂ ਬਾਰੇ ਵੀ ਜਿਨ੍ਹਾਂ ਦੀ ਮੌਜੂਦਗੀ ਸਾਨੂੰ ਹਰ ਕਦਮ ਉਤੇ ਘੁਟਣ ਚਾੜ੍ਹਦੀ ਹੈ। ਉਹ ਮੌਜੂਦ ਹਨ। ਬਹੁਤ ਸਾਰੇ ਹਨ ਜਿਹੜੇ ਇਹਨਾਂ ਵੱਡੇ ਮਸਲਿਆਂ ਨਾਲ ਨਜਿੱਠ ਰਹੇ ਹਨ। ਆਓ ਅਸੀਂ ਪਿੰਡਾਂ ਦਾ ਵਧੇਰੇ

ਨਿਮਾਣਾ ਜਿਹਾ ਕੰਮ ਨਜਿੱਠੀਏ, ਜਿਹੜਾ ਇਸ ਵੇਲੇ ਜ਼ਰੂਰੀ ਹੈ ਅਤੇ ਉਦੋਂ ਵੀ ਹੋਵੇਗਾ ਜਦੋਂ ਆਪਣੀ ਮੰਜ਼ਲ ਉਤੇ ਪੁੱਜ ਜਾਂਦੇ ਹਾਂ। ਸਚਮੁਚ ਪਿੰਡਾਂ ਦਾ ਕੰਮ ਜਦੋਂ ਸਫ਼ਲ ਹੋ ਜਾਂਦਾ ਹੈ, ਤਾਂ ਇਹ ਆਪ ਸਾਨੂੰ ਮੰਜ਼ਲ ਦੇ ਨੇੜੇ ਲੈ ਜਾਏਗਾ।[247]

## ਪਿੰਡ ਲਹਿਰ

ਪਿੰਡ ਲਹਿਰ ਸ਼ਹਿਰੀਆਂ ਲਈ ਵੀ ਓਨੀ ਹੀ ਵਿਦਿਆ ਹੈ, ਜਿੰਨੀ ਪਿੰਡ ਵਾਲਿਆਂ ਲਈ। ਸ਼ਹਿਰਾਂ ਤੋਂ ਭਰਤੀ ਕੀਤੇ ਗਏ ਕਾਰਕੁਨਾਂ ਨੂੰ ਪਿੰਡਾਂ ਵਾਲੀ ਮਾਨਸਿਕਤਾ ਬਣਾਉਣੀ ਪੈਂਦੀ ਹੈ ਅਤੇ ਪਿੰਡਾਂ ਵਾਲਿਆਂ ਦੇ ਢੰਗ ਨਾਲ ਰਹਿਣ ਦੀ ਕਲਾ ਸਿੱਖਣੀ ਪੈਂਦੀ ਹੈ। ਇਸਦਾ ਇਹ ਮਤਲਬ ਜ਼ਰੂਰ ਹੈ ਕਿ ਪੁਰਾਣੇ ਜੀਵਨ ਢੰਗ ਵਿਚ ਬੁਨਿਆਦੀ ਤਬਦੀਲੀ ਆਉਣੀ ਚਾਹੀਦੀ ਹੈ।[248]

ਸਵੈਧੀਨਤਾ ਦੀ ਮੇਰੀ ਤਸਵੀਰ ਵਿਚ, ਇਕਾਈ ਪੇਂਡੂ ਭਾਈਚਾਰਾ ਹੈ। ਸਵੈਧੀਨਤਾ ਦੀ ਪਰਾਬਣਤਰ ਪੇਂਡੂ ਇਕਾਈ ਉਤੇ ਨਹੀਂ ਉਸਾਰੀ ਜਾਣੀ ਚਾਹੀਦੀ, ਕਿ ਇਹ ਉਸਾਰ ਚਾਲ੍ਹੀ ਕਰੋੜ ਲੋਕਾਂ ਉੱਪਰ, ਜਿਹੜੇ ਮਿਲ ਕੇ ਆਧਾਰ ਬਣਦੇ ਹਨ, ਬੋਝ ਬਣ ਜਾਏ ਅਤੇ ਉਹਨਾਂ ਨੂੰ ਕੁਚਲ ਦੇਵੇ।...

ਇਕ ਪੇਂਡੂ ਇਕਾਈ, ਜਿਵੇਂ ਕਿ ਮੈਂ ਇਸਦੀ ਕਲਪਨਾ ਕੀਤੀ ਹੈ, ਮਜ਼ਬੂਤ ਤੋਂ ਮਜ਼ਬੂਤ ਜਿੰਨੀਂ ਹੀ ਮਜ਼ਬੂਤ ਹੈ। ਮੇਰੇ ਕਾਲਪਨਿਕ ਪਿੰਡ ਵਿਚ 1,000 ਜੀਵ ਹਨ। ਇਹੋ ਜਿਹੀ ਇਕਾਈ ਆਪਣੇ ਆਪ ਨੂੰ ਵਧੀਆ ਸਿੱਧ ਕਰ ਸਕਦੀ ਹੈ ਜੇ ਇਹ ਸਵੈ-ਪੂਰਨਤਾ ਦੇ ਆਧਾਰ ਉਤੇ ਚੰਗੀ ਤਰ੍ਹਾਂ ਜੱਥੇਬੰਦ ਹੋਵੇ।[249]

ਸਾਡੇ ਸਿਰਾਂ ਉਤੇ ਇਹ ਖਤਰਾ ਮੰਡਲਾ ਰਿਹਾ ਹੈ ਕਿ ਅਸੀਂ ਆਪਣੇ ਹੱਥ ਵਰਤਣੇ ਭੁੱਲ ਜਾਵਾਂਗੇ। ਧਰਤੀ ਕਿਵੇਂ ਖੋਦਣੀ ਹੈ ਅਤੇ ਫ਼ਸਲ ਦਾਂ ਕਿਵੇਂ ਖਿਆਲ ਰੱਖਣਾ ਹੈ, ਇਸਨੂੰ ਭੁੱਲ ਜਾਣਾ ਆਪਣੇ ਆਪ ਨੂੰ ਭੁੱਲ ਜਾਣ ਦੇ ਬਰਾਬਰ ਹੈ। ਇਹ ਖਿਆਲ ਕਰਨਾ ਕਿ ਮੰਤਰੀ ਪਦ ਵਾਲੇ ਆਪਣੇ ਪੇਸ਼ੇ ਨੂੰ ਤੁਸੀਂ ਠੀਕ ਸਿੱਧ ਕਰ ਦਿਓਗੇ ਜੇ ਤੁਸੀਂ ਸਿਰਫ਼ ਸ਼ਹਿਰਾਂ ਦੀ ਹੀ ਸੇਵਾ ਕਰਦੇ ਹੋ, ਇਹ ਭੁੱਲ ਜਾਣ ਦੇ ਬਰਾਬਰ ਹੋਵੇਗਾ ਕਿ ਭਾਰਤ ਅਸਲ ਵਿਚ ਸੱਤ ਲੱਖ ਪੇਂਡੂ ਇਕਾਈਆਂ ਵਿਚ ਹੀ ਰਹਿੰਦਾ ਹੈ। ਕਿਸੇ ਆਦਮੀ ਨੂੰ ਕੀ ਲਾਭ ਪੁੱਜੇਗਾ ਜੇ ਉਹ ਦੁਨੀਆ ਤਾਂ ਜਿੱਤ ਲੈਂਦਾ ਹੈ, ਪਰ ਇਸਦੇ ਇਵਜ਼ ਆਪਣੀ ਆਤਮਾ ਗੁਆ ਲੈਂਦਾ ਹੈ?[250]

# 77 ਸਰਬ-ਪੱਖੀ ਪੇਂਡੂ ਸੇਵਾ

ਅਸਲ ਭਾਰਤ 7,00,000 ਪਿੰਡਾਂ ਵਿਚ ਹੈ। ਜੇ ਭਾਰਤੀ ਸਭਿਅਤਾ ਨੇ ਸਥਿਰ ਸੰਸਾਰ ਕਾਇਮ ਕਰਨ ਵਿਚ ਆਪਣਾ ਪੂਰਾ ਹਿੱਸਾ ਪਾਉਣਾ ਹੈ, ਤਾਂ ਮਨੁੱਖ ਦਾ ਇਹ ਵਿਸ਼ਾਲ ਭਾਗ ਹੈ ਜਿਸ ਨੂੰ ਮੁੜ ਕੇ ਜੀਵਾਲਿਆ ਜਾਣਾ ਚਾਹੀਦਾ ਹੈ।[251]

ਸਾਨੂੰ ਤੀਹਰੀ ਅਹੁਰ ਨਾਲ ਨਜਿੱਠਣਾ ਪੈਣਾ ਹੈ, ਜਿਸਨੇ ਸਾਡੇ ਪਿੰਡਾਂ ਨੂੰ ਪੱਕੀ ਤਰ੍ਹਾਂ ਜਕੜਿਆ ਹੋਇਆ ਹੈ : (i) ਜਥੇਬੰਦ ਸਫ਼ਾਈ ਦੀ ਘਾਟ; (ii) ਮਾੜੀ ਖੁਰਾਕ; (iii) ਸਿੱਥਲਤਾ।...ਉਹ (ਪਿੰਡਾਂ ਵਾਲੇ) ਖੁਦ ਆਪਣੀ ਭਲਾਈ ਵਿਚ ਦਿਲਚਸਪੀ ਨਹੀਂ ਰਖਦੇ। ਉਹ ਆਧੁਨਿਕ ਸਫ਼ਾਈ ਦੇ ਢੰਗਾਂ ਦਾ ਮੁੱਲ ਨਹੀਂ ਸਮਝਦੇ, ਆਪਣੇ ਖੇਤਾਂ ਨੂੰ ਖੁਰਚਣ ਤੋਂ ਇਲਾਵਾ ਜਾਂ ਇਹੋ ਜਿਹੀ ਕਿਰਤ ਕਰਨ ਤੋਂ ਸਿਵਾ ਜਿਸਦੇ ਉਹ ਆਦੀ ਹਨ, ਉਹ ਹੋਰ ਕੁਝ

ਨਹੀਂ ਕਰਨਾ ਚਾਹੁੰਦੇ। ਇਹ ਮੁਸ਼ਕਲਾਂ ਅਸਲੀ ਅਤੇ ਗੰਭੀਰ ਹਨ। ਪਰ ਇਹਨਾਂ ਤੋਂ ਸਾਨੂੰ ਚਕਰਾ ਨਹੀਂ ਜਾਣਾ ਚਾਹੀਦਾ।

ਸਾਨੂੰ ਆਪਣੇ ਮਿਸ਼ਨ ਵਿਚ ਅਮਿਟ ਵਿਸ਼ਵਾਸ ਹੋਣਾ ਚਾਹੀਦਾ ਹੈ। ਸਾਨੂੰ ਲੋਕਾਂ ਨਾਲ ਸਹਿਣਸ਼ੀਲ ਹੋਣਾ ਚਾਹੀਦਾ ਹੈ। ਪਿੰਡਾਂ ਦੇ ਕੰਮ ਵਿਚ ਅਸੀਂ ਆਪ ਸਿਖਾਂਦਰੂ ਹਾਂ। ਸਾਨੂੰ ਦਾਇਮੀ ਬੀਮਾਰੀ ਨਾਲ ਨਜਿੱਠਣਾ ਪੈਣਾ ਹੈ। ਸਬਰ ਅਤੇ ਸਿਰੜ, ਜੇ ਸਾਡੇ ਵਿਚ ਇਹ ਹੋਣ ਤਾਂ, ਮੁਸ਼ਕਲਾਂ ਦੇ ਪਹਾੜ ਸਰ ਕਰ ਸਕਦੇ ਹਨ। ਅਸੀਂ ਨਰਸਾਂ ਵਾਂਗ ਹਾਂ ਜਿਹੜੀਆਂ ਆਪਣੇ ਮਰੀਜ਼ਾਂ ਨੂੰ ਨਹੀਂ ਛੱਡ ਸਕਦੀਆਂ, ਕਿਉਂਕਿ ਉਹਨਾਂ ਨੂੰ ਨਾ ਠੀਕ ਹੋਣ ਵਾਲੀ ਬੀਮਾਰੀ ਲੱਗੀ ਦੱਸੀ ਜਾਂਦੀ ਹੈ।[252]

ਪਿੰਡ ਬਹੁਤ ਚਿਰ ਉਹਨਾਂ ਲੋਕਾਂ ਦੀ ਅਣਗਹਿਲੀ ਦਾ ਸ਼ਿਕਾਰ ਰਹੇ ਹਨ, ਜਿਨ੍ਹਾਂ ਨੂੰ ਵਿਦਿਆ ਦਾ ਲਾਭ ਮਿਲਿਆ ਹੋਇਆ ਸੀ। ਉਹਨਾਂ ਨੇ ਸ਼ਹਿਰੀ ਜੀਵਨ ਦੀ ਚੋਣ ਕੀਤੀ ਹੋਈ ਹੈ। ਪਿੰਡ ਲਹਿਰ, ਉਹਨਾਂ ਲੋਕਾਂ ਨੂੰ ਜਿਹੜੇ ਸੇਵਾ ਦੀ ਭਾਵਨਾ ਨਾਲ ਮੱਚ ਰਹੇ ਹਨ, ਪਿੰਡਾਂ ਵਿਚ ਰਹਿਣ ਲਈ ਅਤੇ ਪਿੰਡ–ਵਾਸੀਆਂ ਦੀ ਸੇਵਾ ਵਿਚ ਸਵੈ–ਪ੍ਰਗਟਾਅ ਲੱਭਣ ਲਈ ਪ੍ਰੇਰ ਕੇ ਪਿੰਡਾਂ ਨਾਲ ਸਿਹਤਮੰਦ ਸੰਪਰਕ ਕਾਇਮ ਕਰਨ ਦਾ ਯਤਨ ਹੈ।....

ਜਿਹੜੇ ਬੰਦੇ ਸੇਵਾ ਦੀ ਭਾਵਨਾ ਨਾਲ ਪਿੰਡਾਂ ਵਿਚ ਵੱਸ ਗਏ ਹਨ, ਉਹ ਸਾਹਮਣੇ ਆਉਂਦੀਆਂ ਮੁਸ਼ਕਲਾਂ ਤੋਂ ਮਾਯੂਸ ਨਹੀਂ ਹੁੰਦੇ। ਉਹ ਜਾਣ ਤੋਂ ਵੀ ਪਹਿਲਾਂ ਜਾਣਦੇ ਸਨ ਕਿ ਉਹਨਾਂ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਵੇਗਾ, ਸਮੇਤ ਪਿੰਡ–ਵਾਸੀਆ ਵੱਲੋਂ ਚਿੜਚਿੜਾਪਣ ਦਿਖਾਉਣ ਦੇ। ਇਸ ਲਈ ਸਿਰਫ਼ ਉਹ ਹੀ ਪਿੰਡ–ਵਾਸੀਆ ਦੀ ਸੇਵਾ ਕਰਨਗੇ ਅਤੇ ਉਹਨਾਂ ਦੀਆਂ ਜ਼ਿੰਦਗੀਆਂ ਨੂੰ ਪ੍ਰਭਾਵਿਤ ਕਰਨਗੇ ਜਿਨ੍ਹਾਂ ਨੂੰ ਆਪਣੇ ਵਿਚ ਅਤੇ ਆਪਣੇ ਮਿਸ਼ਨ ਵਿਚ ਵਿਸ਼ਵਾਸ ਹੈ।

## ਕਾਰਕੁਨ

ਲੋਕਾਂ ਦੇ ਦਰਮਿਆਨ ਜੀਵੀ ਜਾਂਦੀ ਅਸਲੀ ਜ਼ਿੰਦਗੀ ਆਪਣੇ ਆਪ ਵਿਚ ਇਕ ਠੋਸ ਸਬਕ ਹੈ ਜਿਹੜਾ ਆਪਣੇ ਫ਼ੌਰੀ ਮਾਹੌਲ ਉਤੇ ਆਪਣਾ ਪ੍ਰਭਾਵ ਜ਼ਰੂਰ ਪਾਏਗਾ। ਨੌਜਵਾਨ ਦੇ ਨਾਲ ਮੁਸ਼ਕਲ, ਸ਼ਾਇਦ, ਇਹ ਹੈ ਕਿ ਉਹ ਨਿਰਾ ਰੋਜ਼ੀ ਕਮਾਉਣ ਲਈ ਪਿੰਡ ਗਿਆ ਹੈ, ਜਿਸਦੇ ਪਿੱਛੇ ਸੇਵਾ ਦੀ ਭਾਵਨਾ ਨਹੀਂ ਹੈ।

ਮੈਂ ਮੰਨਦਾ ਹਾਂ ਕਿ ਪੇਂਡੂ ਜੀਵਨ ਉਹਨਾਂ ਲੋਕਾਂ ਲਈ ਕੋਈ ਖਿਚ ਪੇਸ਼ ਨਹੀਂ ਕਰਦਾ ਜਿਹੜੇ ਉਥੇ ਪੈਸੇ ਦੀ ਭਾਲ ਵਿਚ ਜਾਂਦੇ ਹਨ। ਸੇਵਾ ਦੀ ਪ੍ਰੇਰਨਾ ਤੋਂ ਬਿਨ੍ਹਾਂ, ਪਿੰਡ ਦਾ ਜੀਵਨ ਅਕਾਵਾਂ ਬਣ ਜਾਇਗਾ ਜਦੋਂ ਇਸਦੀ ਨਵੀਨਤਾ ਖਤਮ ਹੋ ਗਈ। ਪਿੰਡ ਨੂੰ ਜਾਣ ਵਾਲੇ ਕਿਸੇ ਨੌਜਵਾਨ ਨੂੰ ਵੀ ਜ਼ਰਾ ਕੁ ਜਿੰਨੀਂ ਮੁਸ਼ਕਲ ਆਉਣ ਉਤੇ ਹੀ ਆਪਣਾ ਕੰਮ ਛੱਡ ਨਹੀਂ ਬਹਿਣਾ ਚਾਹੀਦਾ। ਸਬਰ ਨਾਲ ਕੀਤਾ ਗਿਆ ਯਤਨ ਦਰਸਾਏਗਾ ਕਿ ਪਿੰਡਾਂ ਵਾਲੇ ਸ਼ਹਿਰੀਆਂ ਨਾਲੋਂ ਬਹੁਤੇ ਵੱਖਰੇ ਨਹੀਂ ਅਤੇ ਉਹ ਮਿਹਰਬਾਨੀ ਅਤੇ ਧਿਆਨ ਨੂੰ ਹੁੰਗਾਰਾ ਭਰਨਗੇ।

ਨਿਰਸੰਦੇਹ, ਇਹ ਸੱਚ ਹੈ ਕਿ ਪਿੰਡ ਵਿਚ ਬੰਦੇ ਨੂੰ ਦੇਸ਼ ਦੇ ਮਹਾਨ ਲੋਕਾਂ ਨਾਲ ਸੰਪਰਕ ਦਾ ਮੌਕਾ ਨਹੀਂ ਮਿਲਦਾ। ਪਿੰਡ ਮਾਨਸਿਕਤਾ ਦੇ ਵਾਧੇ ਨਾਲ ਲੀਡਰ ਲੋਕ ਪਿੰਡਾਂ ਦੇ ਦੌਰੇ ਕਰਨਾ ਅਤੇ ਉਹਨਾਂ ਨਾਲ ਸਰਗਰਮ ਸੰਪਰਕ ਕਾਇਮ ਕਰਨਾ ਜ਼ਰੂਰੀ ਸਮਝਣਗੇ। ਇਸਤੋਂ

ਛੁੱਟ, ਮਹਾਨ ਅਤੇ ਚੰਗੇ ਲੋਕਾਂ ਦਾ ਸਾਥ ਚੈਤਨਯ, ਰਾਮਾਕ੍ਰਿਸ਼ਨਾ, ਤੁਲਸੀਦਾਸ, ਕਬੀਰ, ਨਾਨਕ, ਦਾਦੂ, ਤੁਕਾਰਾਮ, ਤੀਰੂਵਾਲੂਵਰ ਅਤੇ ਹੋਰਨਾਂ ਦੀਆ ਕਿਰਤਾਂ ਰਾਹੀਂ ਮਿਲ ਸਕਦਾ ਹੈ ਜਿਨ੍ਹਾਂ ਦੀ ਗਿਣਤੀ ਏਨੀਂ ਜ਼ਿਆਦਾ ਹੈ ਕਿ ਸਾਰਿਆਂ ਦਾ ਜ਼ਿਕਰ ਵੀ ਨਹੀਂ ਕੀਤਾ ਜਾ ਸਕਦਾ, ਭਾਵੇਂ ਉਹ ਓਨੇ ਹੀ ਪ੍ਰਸਿੱਧ ਅਤੇ ਪਵਿੱਤਰ ਹਨ।

## ਸਾਹਿਤ

ਮੁਸ਼ਕਲ ਸਥਾਈ ਕਦਰਾਂ–ਕੀਮਤਾਂ ਦੇ ਅਹਿਸਾਸ ਨਾਲ ਆਪਣੇ ਮਨ ਨੂੰ ਇਕਸੁਰ ਕਰਨ ਵਿਚ ਆਉਂਦੀ ਹੈ। ਜੇ ਭਾਵ ਆਧੁਨਿਕ ਰਾਜਨੀਤਕ, ਸਮਾਜਕ, ਆਰਥਕ, ਵਿਗਿਆਨਕ–ਚਿੰਤਨ ਤੋਂ ਹੋਵੇ, ਤਾਂ ਅਜਿਹਾ ਸਾਹਿਤ ਪ੍ਰਾਪਤ ਕਰਨਾ ਸੰਭਵ ਹੈ ਜਿਹੜਾ ਉਤਸੁਕਤਾ ਨੂੰ ਸੰਤੁਸ਼ਟ ਕਰ ਸਕਦਾ ਹੈ। ਪਰ, ਮੈਂ ਮੰਨਦਾ ਹਾਂ ਕਿ ਸਾਨੂੰ ਅਜਿਹਾ ਸਾਹਿਤ ਓਨੀ ਸੌਖਾ ਤਰ੍ਹਾਂ ਨਹੀਂ ਮਿਲਦਾ ਜਿੰਨੀਂ ਸੌਖੀ ਤਰ੍ਹਾਂ ਧਾਰਮਿਕ ਸਾਹਿਤ ਮਿਲਦਾ ਹੈ। ਸੰਤਾਂ ਨੇ ਜਨ–ਸਮੂਹਾਂ ਲਈ ਲਿਖਿਆ ਅਤੇ ਉਹਨਾਂ ਲਈ ਗੱਲ ਕੀਤੀ ਸੀ। ਆਧੁਨਿਕ ਚਿੰਤਨ ਨੂੰ ਪ੍ਰਵਾਨਣਯੋਗ ਢੰਗ ਵਿਚ ਜਨਸਮੂਹਾਂ ਲਈ ਅਨੁਵਾਦ ਕਰਨ ਦਾ ਫ਼ੈਸ਼ਨ ਅਜੇ ਸ਼ੁਰੂ ਨਹੀਂ ਹੋਇਆ। ਪਰ ਆਪਣੇ ਸਮੇਂ ਇਹ ਵੀ ਹੋ ਜਾਏਗਾ।

ਇਸ ਲਈ ਮੈਂ ਨੌਜਵਾਨਾਂ ਨੂੰ ਸਲਾਹ ਦੇਵਾਂਗਾ....ਹਿੰਮਤ ਨਾ ਹਾਰੋ, ਸਗੋਂ ਆਪਣੇ ਯਤਨ ਜਾਰੀ ਰਖੋ ਅਤੇ ਆਪਣੀ ਮੌਜੂਦਗੀ ਨਾਲ ਪਿੰਡਾਂ ਨੂੰ ਰਹਿਣਯੋਗ ਅਤੇ ਪਿਆਰਨਯੋਗ ਬਣਾਓ। ਪਿੰਡਾਂ ਵਾਲਿਆਂ ਨੂੰ ਪ੍ਰਵਾਨ ਢੰਗ ਨਾਲ ਪਿੰਡਾਂ ਦੀ ਸੇਵਾ ਕਰਕੇ ਉਹ ਇੰਝ ਕਰਨਗੇ। ਹਰ ਕੋਈ ਪਿੰਡਾਂ ਨੂੰ ਖੁਦ ਆਪਣੀ ਮਿਹਨਤ ਨਾਲ ਵਧੇਰੇ ਸਾਫ਼ ਬਣਾ ਕੇ ਅਤੇ ਆਪਣੀ ਯੋਗਤਾ ਅਨੁਸਾਰ ਅਨਪੜ੍ਹਤਾ ਹਟਾ ਕੇ ਆਰੰਭ ਕਰ ਸਕਦਾ ਹੈ। ਅਤੇ ਜੇ ਉਹਨਾਂ ਦੀਆਂ ਜ਼ਿੰਦਗੀਆਂ ਸਾਫ਼ ਹਨ, ਢੰਗ ਵਾਲੀਆਂ ਅਤੇ ਮਿਹਨਤੀ ਹਨ, ਤਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਲਾਗ ਪਿੰਡਾਂ ਤੱਕ ਵੀ ਫੈਲ ਜਾਏਗੀ ਜਿਨ੍ਹਾਂ ਵਿਚ ਉਹ ਕੰਮ ਕਰ ਰਹੇ ਹੋਣਗੇ।[253]

## ਸਮੱਗਰ ਗਰਾਮ ਸੇਵਾ

ਸਮੱਗਰ ਗਰਾਮ ਸੇਵਾ ਨੂੰ ਚਾਹੀਦਾ ਹੈ ਕਿ ਉਹ ਪਿੰਡ ਵਿਚ ਰਹਿੰਦੇ ਹਰ ਬੰਦੇ ਨੂੰ ਜਾਣਦਾ ਹੋਵੇ ਅਤੇ ਉਹਨਾਂ ਦੀ ਜਿਸ ਤਰ੍ਹਾਂ ਦੀ ਸੇਵਾ ਕਰ ਸਕਦਾ ਹੈ, ਕਰੇ। ਇਸਦਾ ਮਤਲਬ ਇਹ ਨਹੀਂ ਕਿ ਕਾਰਕੁਨ ਸਭ ਕੁਝ ਇਕੱਲਾ ਹੀ ਕਰ ਸਕੇਗਾ। ਉਹ ਉਹਨਾਂ ਨੂੰ ਆਪਣੀ ਮਦਦ ਆਪ ਕਰਨ ਦਾ ਤਰੀਕਾ ਦੱਸੇਗਾ ਅਤੇ ਉਹਨਾਂ ਲਈ ਇਹੋ ਜਿਹੀ ਸਹਾਇਤਾ ਅਤੇ ਚੀਜ਼ਾਂ ਪ੍ਰਾਪਤ ਕਰੇਗਾ ਜਿਨ੍ਹਾਂ ਦੀ ਉਹਨਾਂ ਨੂੰ ਲੋੜ ਹੈ। ਉਹ ਆਪਣੇ ਸਹਾਇਕਾਂ ਨੂੰ ਆਪ ਸਿਖਲਾਈ ਦੇਵੇਗਾ। ਉਹ ਪਿੰਡ ਵਾਲਿਆਂ ਦੇ ਦਿਲ ਇੰਝ ਜਿੱਤ ਲਵੇਗਾ ਕਿ ਉਹ ਉਸਦੀ ਸਲਾਹ ਮੰਗਣਗੇ ਅਤੇ ਉਸ ਉਤੇ ਚੱਲਣਗੇ।

ਫ਼ਰਜ਼ ਕਰੋ ਕਿ ਮੈਂ ਕਿਸੇ ਘਾਣੀ (ਤੇਲ ਦੇ ਕੋਹਲੂ) ਵਾਲੇ ਪਿੰਡ ਜਾਂਦਾ ਹਾਂ ਅਤੇ ਉਥੇ ਹੀ ਵੱਸ ਜਾਂਦਾ ਹਾਂ, ਮੈਂ ਕੋਈ ਆਮ ਜਿਹਾ ਘਾਣਚੀ (ਤੇਲ ਕੱਢਣ ਵਾਲਾ) ਨਹੀਂ ਹੋਵਾਂਗਾ, ਜਿਹੜਾ ਮਹੀਨੇ ਦੇ 15–20 ਰੁਪਏ ਕਮਾ ਰਿਹਾ ਹੋਵੇਗਾ। ਮੈਂ ਮਹਾਤਮਾ ਘਾਣਚੀ ਹੋਵਾਂਗਾ। ਮੈਂ ਮਹਾਤਮਾ ਸ਼ਬਦ ਮਜ਼ਾਕ ਨਾਲ ਵਰਤਿਆ ਹੈ, ਪਰ ਮੇਰਾ ਮਤਲਬ ਸਿਰਫ਼ ਇਹ ਹੈ ਕਿ ਮੈਂ ਘਾਣਚੀ ਦੇ

ਤੌਰ ਉੱਤੇ ਪਿੰਡ ਵਾਲਿਆਂ ਲਈ ਮਾਡਲ ਬਣ ਜਾਵਾਂਗਾ, ਜਿਸ ਮਗਰ ਉਹ ਚੱਲਣਗੇ। ਮੈਂ ਅਜਿਹਾ ਘਾਣਚੀ ਹੋਵਾਂਗਾ ਜਿਹੜਾ ਗੀਤਾ ਅਤੇ ਕੁਰਾਨ ਜਾਣਦਾ ਹੈ। ਮੈਂ ਏਨਾਂ ਕੁ ਪੜ੍ਹਿਆ-ਲਿਖਿਆ ਹੋਵਾਂਗਾ ਕਿ ਉਹਨਾਂ ਦੇ ਬੱਚਿਆਂ ਨੂੰ ਪੜ੍ਹਾ ਸਕਾਂ। ਸਮੇਂ ਦੀ ਘਾਟ ਕਾਰਣ ਹੋ ਸਕਦਾ ਹੈ, ਮੈਂ ਇੰਝ ਨਾ ਕਰ ਸਕਾਂ। ਪਿੰਡ ਵਾਲੇ ਮੇਰੇ ਕੋਲ ਆਉਣਗੇ ਅਤੇ ਪੁੱਛਣਗੇ: "ਕਿਰਪਾ ਕਰਕੇ ਬੱਚਿਆਂ ਦੀ ਵਿਦਿਆ ਦਾ ਪ੍ਰਬੰਧ ਕਰ ਦਿਓ।" ਮੈਂ ਉਹਨਾਂ ਨੂੰ ਕਹਾਂਗਾ: "ਮੈਂ ਤੁਹਾਨੂੰ ਅਧਿਆਪਕ ਲੱਭ ਕੇ ਦੇ ਸਕਦਾ ਹਾਂ, ਪਰ ਖਰਚਾ ਤੁਹਾਨੂੰ ਉਠਾਉਣਾ ਪਵੇਗਾ।" ਅਤੇ ਉਹ ਬੜੀ ਖੁਸ਼ੀ ਖੁਸ਼ੀ ਅਜੇਹਾ ਕਰਨ ਨੂੰ ਤਿਆਰ ਹੋਣਗੇ।

ਮੈਂ ਉਹਨਾ ਨੂੰ ਕੱਤਣਾ ਸਿਖਵਾਂਗਾ ਅਤੇ ਜਦੋਂ ਉਹ ਆ ਕੇ ਮੈਨੂੰ ਕਿਸੇ ਜੁਲਾਹੇ ਦਾ ਪ੍ਰਬੰਧ ਕਰਨ ਲਈ ਕਹਿਣਗੇ, ਮੈਂ ਉਹਨਾਂ ਹੀ ਸ਼ਰਤਾਂ ਉੱਤੇ, ਜਿਨ੍ਹਾਂ ਉੱਤੇ ਅਧਿਆਪਕ ਲੱਭ ਕੇ ਦਿਤਾ ਸੀ, ਜੁਲਾਹਾ ਵੀ ਲੱਭ ਦੇਵਾਂਗਾ। ਅਤੇ ਜੁਲਾਹਾ ਉਹਨਾਂ ਨੂੰ ਸਿਖਾਇਗਾ ਕਿ ਆਪਣਾ ਕਪੜਾ ਆਪ ਕਿਵੇਂ ਬੁਨਣਾ ਹੈ। ਮੈਂ ਉਹਨਾ ਨੂੰ ਸਫ਼ਾਈ ਦੀ ਮਹੱਤਤਾ ਦੱਸਾਂਗਾ, ਅਤੇ ਜਦੋਂ ਉਹ ਆ ਕੇ ਮੈਨੂੰ ਝਾੜੂ ਦੇਣ ਵਾਲੇ ਦਾ ਪ੍ਰਬੰਧ ਕਰਨ ਲਈ ਕਹਿਣਗੇ, ਤਾਂ ਮੈਂ ਉਹਨਾਂ ਨੂੰ ਕਹਾਂਗਾ: " ਮੈਂ ਤੁਹਾਡਾ ਝਾੜੂ ਦੇਣ ਵਾਲਾ ਬਣਾਗਾ ਅਤੇ ਤੁਹਾਨੂੰ ਸਾਰਿਆਂ ਨੂੰ ਇਸ ਕੰਮ ਦੀ ਸਿਖਲਾਈ ਦੇਵਾਂਗਾ।"

ਇਹ ਹੈ ਸਮੱਗਰ ਗਰਾਮ ਸੇਵਾ ਬਾਰੇ ਮੇਰਾ ਸੰਕਲਪ। ਤੁਸੀਂ ਮੈਨੂੰ ਕਹਿ ਸਕਦੇ ਹੋ ਕਿ ਅੱਜ ਦੇ ਜ਼ਮਾਨੇ ਵਿਚ ਤੁਹਾਨੂੰ ਇਸ ਤਰ੍ਹਾਂ ਦਾ ਘਾਣਚੀ ਕਦੀ ਨਹੀਂ ਮਿਲਣ ਲੱਗਾ। ਤਾਂ ਮੇਰਾ ਜਵਾਬ ਹੋਵੇਗਾ ਕਿ ਅੱਜ ਦੇ ਜ਼ਮਾਨੇ ਵਿਚ ਫਿਰ ਅਸੀਂ ਪਿੰਡਾਂ ਨੂੰ ਬਿਹਤਰ ਬਣਾਉਣ ਦੀ ਆਸ ਹੀ ਨਹੀਂ ਰੱਖ ਸਕਦੇ। ...... ਆਖਰ ਜਿਹੜਾ ਵੀ ਆਦਮੀ ਕੋਹਲੂ ਚਲਾਉਂਦਾ ਹੈ, ਉਹ ਘਾਣਚੀ ਹੈ। ਉਸ ਕੋਲ ਪੈਸੇ ਹਨ, ਪਰ ਉਸਦੀ ਤਾਕਤ ਉਸਦੇ ਧਨ ਵਿਚ ਨਹੀਂ। ਅਸਲ ਤਾਕਤ ਗਿਆਨ ਵਿਚ ਹੈ। ਸੱਚਾ ਗਿਆਨ ਨੈਤਿਕ ਪੱਧਰ ਅਤੇ ਨੈਤਿਕ ਵਡਿਆਈ ਦੇਂਦਾ ਹੈ। ਹਰ ਕੋਈ ਅਜੇਹੇ ਬੰਦੇ ਦੀ ਸਲਾਹ ਚਾਹੁੰਦਾ ਹੈ।[254]

## ਆਰਥਕ ਸਰਵੇਖਣ

ਪਿੰਡਾਂ ਦਾ ਸਰਵੇਖਣ ਕੀਤਾ ਜਾਇਗਾ ਅਤੇ ਇਹੋ ਜਿਹੀਆਂ ਚੀਜ਼ਾਂ ਦੀ ਸੂਚੀ ਤਿਆਰ ਕੀਤੀ ਜਾਇਗੀ ਜਿਹੜੀਆਂ ਥੋਹੜੀ ਜਿਹੀ ਸਹਾਇਤਾ ਨਾਲ ਜਾਂ ਕਿਸੇ ਵੀ ਸਹਇਤਾ ਤੋਂ ਖਿਨ੍ਹਾਂ ਸਥਾਨਕ ਤੌਰ ਉੱਤੇ ਤਿਆਰ ਕੀਤੀਆਂ ਜਾ ਸਕਦੀਆਂ ਹਨ, ਜਿਨ੍ਹਾਂ ਦੀ ਪਿੰਡ ਵਿਚ ਵਰਤੋਂ ਲਈ ਜਾਂ ਬਾਹਰ ਵਿਕਰੀ ਲਈ ਲੋੜ ਹੋ ਸਕਦੀ ਹੈ ਜਿਵੇਂ ਕਿ ਕੋਹਲੂ ਚੱਕੀ ਦਾ ਤੇਲ ਅਤੇ ਖੱਲ, ਘਾਣੀਆਂ ਰਾਹੀਂ ਤਿਆਰ ਕੀਤਾ ਬਾਲਣ ਵਾਲਾ ਤੇਲ, ਹੱਥ ਨਾਲ ਛੜੇ ਚੌਲ, ਕੁਹਾੜੇ, ਸ਼ਹਿਦ, ਖਿਡੌਣੇ, ਚਟਾਈਆਂ, ਹੱਥ ਦਾ ਬਣਾਇਆ ਕਾਗਜ਼, ਪੇਂਡੂ ਸਾਬਣ ਆਦਿ। ਇਸ ਤਰ੍ਹਾਂ ਜੇ ਕਾਫ਼ੀ ਧਿਆਨ ਰਖਿਆ ਜਾਏ ਤਾਂ ਪਿੰਡ, ਜਿਨ੍ਹਾਂ ਵਿਚੋਂ ਬਹੁਤੇ ਮੋਇਆਂ ਵਰਗੇ ਹੀ ਹਨ ਜਾਂ ਮਰ ਰਹੇ ਹਨ, ਜ਼ਿੰਦਗੀ ਨਾਲ ਧੜਕ ਪੈਣਗੇ ਅਤੇ ਉਹ ਅਥਾਹ ਸੰਭਾਵਨਾਵਾਂ ਜ਼ਾਹਰ ਕਰਨਗੇ ਜਿਹੜੀਆਂ ਆਪਣੀਆਂ ਲੋੜਾਂ ਵਿਚੋਂ ਬਹੁਤੀਆਂ ਆਪ ਪੂਰੀਆਂ ਕਰਨ ਦੀਆਂ ਅਤੇ ਭਾਰਤ ਦੇ ਸ਼ਹਿਰ ਅਤੇ ਕਬਸਿਆਂ ਦੀ ਲੋੜਾਂ ਪੂਰੀਆਂ ਕਰਨ ਦੀਆਂ ਉਹ ਰਖਦੇ ਹਨ।[255]

## ਕਲਾ ਅਤੇ ਦਸਤਕਾਰੀ

ਪਿੰਡਾਂ ਵਾਲਿਆਂ ਨੂੰ ਏਨੀਂ ਉੱਚੀ ਯੋਗਤਾ ਦਾ ਵਿਕਾਸ ਕਰ ਲੈਣਾ ਚਾਹੀਦਾ ਹੈ ਕਿ ਉਹਨਾਂ ਵਲੋਂ ਤਿਆਰ ਕੀਤੀਆਂ ਗਈਆਂ ਵਸਤਾਂ ਨੂੰ ਬਾਹਰ ਸੌਖੇ ਹੀ ਮੰਡੀ ਮਿਲ ਸਕੇ। ਜਦੋਂ ਸਾਡੇ ਪਿੰਡ ਪੂਰੀ ਤਰ੍ਹਾਂ ਵਿਕਾਸ ਕਰ ਲੈਂਦੇ ਹਨ, ਉਹਨਾਂ ਵਿਚ ਉਚ ਦਰਜੇ ਦੀ ਯੋਗਤਾ ਅਤੇ ਕਲਾਤਮਿਕ ਕਲਾ–ਕੁਸ਼ਲਤਾ ਵਾਲੇ ਬੰਦਿਆਂ ਦੀ ਕੋਈ ਘਾਟ ਨਹੀਂ ਹੋਵੇਗੀ। ਪਿੰਡ ਦੇ ਕਵੀ, ਪਿੰਡ ਦੇ ਕਲਾਕਾਰ, ਪਿੰਡ ਦੇ ਭਵਨ ਨਿਰਮਾਤਾ, ਭਾਸ਼ਾ ਵਿਗਿਆਨੀ ਅਤੇ ਖੋਜ ਕਰਨ ਵਾਲੇ ਹੋਣਗੇ। ਮਤਲਬ ਕੀ ਕਿ ਜ਼ਿੰਦਗੀ ਵਿਚ ਰੱਖਣ ਯੋਗ ਕੋਈ ਵੀ ਚੀਜ਼ ਨਹੀਂ ਹੋਵੇਗੀ ਜਿਹੜੀ ਪਿੰਡਾਂ ਵਿਚ ਨਹੀਂ ਮਿਲ ਸਕੇਗੀ।

ਅੱਜ ਪਿੰਡ ਗੋਹੇ ਦੇ ਢੇਰ ਹਨ। ਭਲਕ ਨੂੰ ਉਹ ਅਦਨ ਦੇ ਛੋਟੇ ਛੋਟੇ ਬਾਗਾਂ ਵਾਂਗ ਹੋਣਗੇ ਜਿੱਥੇ ਅਤਿਅੰਤ ਬੁਧੀਮਾਨ ਲੋਕ ਰਹਿੰਦੇ ਹੋਣਗੇ ਜਿਨ੍ਹਾਂ ਨੂੰ ਕੋਈ ਵੀ ਧੋਖਾ ਨਹੀਂ ਦੇ ਸਕੇਗਾ ਜਾਂ ਜਿਨ੍ਹਾਂ ਦਾ ਸ਼ੋਸ਼ਣ ਨਹੀਂ ਕਰ ਸਕੇਗਾ। ਇਹਨਾਂ ਲੀਹਾਂ ਉਤੇ ਪਿੰਡਾਂ ਦਾ ਪੁਨਰ–ਨਿਰਮਾਨ ਹੁਣੇ ਹੀ ਸ਼ੁਰੂ ਹੋ ਜਾਣਾ ਚਾਹੀਦਾ ਹੈ। ...... ਪਿੰਡਾਂ ਦਾ ਪੁਨਰ–ਨਿਰਮਾਨ ਆਰਜ਼ੀ ਨਹੀਂ ਸਗੋਂ ਸਥਾਈ ਆਧਾਰ ਉਤੇ ਜੱਥੇਬੰਦ ਕੀਤਾ ਜਾਣਾ ਚਾਹੀਦਾ ਹੈ।[256]

## ਆਰਥਕ ਪੁਨਰ–ਗਠਨ

ਸੌ ਫ਼ੀ ਸਦੀ ਸਵਦੇਸ਼ੀ ਬਾਰੇ ਮੇਰੀਆਂ ਲਿਖਤਾਂ ਵਿਚ ਮੈਂ ਸਿੱਧ ਕੀਤਾ ਹੈ ਕਿ ਆਰਥਕ ਤੌਰ ਉਤੇ ਵੀ ਅਤੇ ਸਫ਼ਾਈ ਦੇ ਪੱਖੋਂ ਵੀ ਇਸ ਦੇ ਕੁਝ ਪੱਖ ਭੁੱਖੇ ਮਰ ਰਹੇ ਲੋਕਾਂ ਦੇ ਭਲੇ ਲਈ ਕਿਵੇਂ ਤੁਰਤ ਹੱਥ ਵਿਚ ਲਏ ਜਾ ਸਕਦੇ ਹਨ। ਦੇਸ਼ ਵਿਚਲੇ ਅਮੀਰ ਤੋਂ ਅਮੀਰ ਇਸ ਲਾਭ ਵਿਚ ਭਿਆਲ ਹੋ ਸਕਦੇ ਹਨ। ਇਸ ਤਰ੍ਹਾਂ ਜੇ ਪਿੰਡਾਂ ਵਿਚ ਪੁਰਾਣੇ ਢੰਗ ਦਾ ਝੋਨਾਂ ਛੜਿਆ ਜਾ ਸਕਦਾ ਹੈ, ਤਾਂ ਇਸ ਨਾਲ ਮਿਲਦੀਆਂ ਉਜਰਤਾਂ ਛੜਾਈ ਕਰਨ ਵਾਲੀਆਂ ਭੈਣਾਂ ਦੀਆਂ ਜੇਬਾਂ ਭਰਨਗੀਆਂ ਅਤੇ ਚੌਲ ਖਾਣ ਵਾਲੇ ਲੱਖਾਂ ਲੋਕਾਂ ਨੂੰ ਬਿਨ੍ਹਾਂ ਸੋਧੇ ਚੌਲਾਂ ਤੋਂ ਕੁਝ ਆਸਰਾ ਮਿਲੇਗਾ, ਨਿਰੋਲ ਨਿਸ਼ਾਸਤੇ ਦੀ ਥਾਂ ਜੋ ਕਿ ਸੋਧੇ ਹੋਏ ਚੌਲ ਮੁਹਈਆ ਕਰਦੇ ਹਨ।

ਮਨੁੱਖੀ ਹਿਰਸ, ਜਿਹੜੀ ਕਿ ਆਪਣੀਆਂ ਅੱਡੀਆਂ ਹੇਠ ਆਉਣ ਵਾਲੇ ਲੋਕਾਂ ਦੀ ਸਿਹਤ ਅਤੇ ਧਨ ਦੀ ਕੋਈ ਪ੍ਰਵਾਹ ਨਹੀਂ ਕਰਦੀ, ਉਹਨਾਂ ਘਿਣਾਉਣੀਆਂ ਝੋਨਾ ਮਿੱਲਾਂ ਲਈ ਜ਼ਿਮੇਵਾਰ ਹਨ, ਜਿਹੜੀਆਂ ਅਸੀਂ ਝੋਨਾ ਪੈਦਾ ਕਰਨ ਵਾਲੇ ਸਾਰੇ ਇਲਾਕਿਆਂ ਵਿਚ ਦੇਖਦੇ ਹਾਂ। ਜੇ ਲੋਕ ਰਾਇ ਤਗੜੀ ਹੋਵੇ, ਤਾਂ ਇਹ ਸਿਰਫ਼ ਅਣਸੋਧੇ ਚੌਲਾਂ ਉਤੇ ਜ਼ੋਰ ਦੇ ਕੇ ਅਤੇ ਝੋਨਾਂ ਮਿੱਲਾਂ ਦੇ ਮਾਲਕਾਂ ਨੂੰ ਇਹ ਅਪੀਲ ਕਰਕੇ ਕਿ ਉਹ ਅਜੇਹਾ ਵਪਾਰ ਬੰਦ ਕਰ ਦੇਣ ਜਿਹੜਾ ਸਾਰੀ ਕੌਮ ਦੀ ਸਿਹਤ ਨੂੰ ਢਾਹ ਲਾਉਂਦਾ ਹੈ ਅਤੇ ਗ਼ਰੀਬਾਂ ਤੋਂ ਰੋਜ਼ੀ–ਰੋਟੀ ਦੇ ਈਮਾਨਦਾਰ ਸਾਧਨ ਖੋਹ ਲੈਂਦਾ ਹੈ, ਝੋਨਾ ਮਿੱਲਾਂ ਨੂੰ ਅਸੰਭਵ ਬਣਾ ਦੇਵੇਗੀ।[257]

....... ਮੈਂ ਕਹਾਂਗਾ ਕਿ ਜੇ ਪਿੰਡ ਤਬਾਹ ਹੁੰਦਾ ਹੈ, ਤਾਂ ਭਾਰਤ ਵੀ ਤਬਾਹ ਹੋ ਜਾਇਗਾ। ਭਾਰਤ ਹੋਰ ਭਾਰਤ ਨਹੀਂ ਰਹੇਗਾ। ਪਿੰਡਾਂ ਦੀ ਮੁੜ–ਸੁਰਜੀਤੀ ਸਿਰਫ਼ ਤਾਂ ਹੀ ਸੰਭਵ ਹੈ ਜੇ ਉਹਨਾ ਦਾ ਹੋਰ ਸ਼ੋਸ਼ਣ ਨਾ ਹੋਵੇ। ਵਿਸ਼ਾਲ ਪੈਮਾਨੇ ਉਤੇ ਸਨਅਤੀਕਰਨ ਪਿੰਡਾਂ ਵਾਲਿਆਂ ਦੇ ਅਕਰਮਕ ਜਾਂ ਸਕਰਮਕ ਸ਼ੋਸ਼ਣ ਵੱਲ ਲਾਜ਼ਮੀ ਹੀ ਲੈ ਜਾਇਗਾ ਕਿਉਂਕਿ ਮੁਕਾਬਲੇ ਅਤੇ ਮੰਡੀਕਰਨ ਦੀਆਂ ਸਮੱਸਿਆਵਾਂ ਵਿਚ ਆ ਜਾਣਗੀਆਂ।

ਇਸ ਲਈ, ਸਾਨੂੰ ਇਸ ਗੱਲ ਉਤੇ ਧਿਆਨ ਕੇਂਦਰਿਤ ਕਰਨਾ ਚਾਹੀਦਾ ਹੈ ਕਿ ਪਿੰਡ ਸਵੈ–ਸੰਪੂਰਨ ਹੋ ਜਾਣ, ਮੁੱਖ ਤੌਰ ਉਤੇ ਵਰਤਣ ਲਈ ਮਾਲ ਤਿਆਰ ਕਰਨ। ਜੇ ਪੇਂਡੂ ਸਨਅਤ ਦਾ ਇਹ ਖਾਸਾ ਕਾਇਮ ਰਖਿਆ ਜਾਂਦਾ ਹੈ, ਤਾਂ ਇਸ ਉਤੇ ਕੋਈ ਇਤਰਾਜ਼ ਨਹੀਂ ਹੋਵੇਗਾ ਕਿ ਪਿੰਡਾਂ ਦੇ ਲੋਕ ਆਧੁਨਿਕ ਮਸ਼ੀਨਾਂ ਅਤੇ ਔਜ਼ਾਰਾਂ ਤੱਕ ਦੀ ਵੀ ਵਰਤੋਂ ਕਰਨ, ਜਿਹੜੇ ਉਹ ਤਿਆਰ ਕਰ ਸਕਦੇ ਹਨ ਅਤੇ ਵਰਤਣ ਦੀ ਸਮਰੱਥਾ ਰਖਦੇ ਹਨ। ਸਿਰਫ਼ ਇਹ ਦੂਜਿਆਂ ਦੇ ਸ਼ੋਸ਼ਣ ਦੇ ਸਾਧਨ ਵਜੋਂ ਨਹੀਂ ਵਰਤੇ ਜਾਣੇ ਚਾਹੀਦੇ।[258]

### ਅਹਿੰਸਕ ਆਰਥਕਤਾ

ਫ਼ੈਕਟਰੀ ਸਭਿਅਤਾ ਉਤੇ ਤੁਸੀਂ ਅਹਿੰਸਾ ਨਹੀਂ ਉਸਾਰ ਸਕਦੇ, ਪਰ ਇਹ ਸਵੈ–ਸੰਪੂਰਨ ਪਿੰਡਾਂ ਉਤੇ ਉਸਾਰੀ ਜਾ ਸਕਦੀ ਹੈ। ...... ਪੇਂਡੂ ਆਰਥਿਕਤਾ ਜਿਵੇਂ ਕਿ ਮੈਂ ਇਸਦੀ ਕਲਪਨਾ ਕੀਤੀ ਹੈ, ਸ਼ੋਸ਼ਣ ਨੂੰ ਬਿਲਕੁਲ ਖਤਮ ਕਰ ਦੇਂਦੀ ਹੈ, ਅਤੇ ਸ਼ੋਸ਼ਣ ਹੀ ਹਿੰਸਾ ਦਾ ਸਾਰ–ਤੱਤ ਹੈ। ਇਸ ਲਈ, ਇਸ ਤੋਂ ਪਹਿਲਾਂ ਕਿ ਤੁਸੀਂ ਅਹਿੰਸਕ ਬਣ ਸਕੋ, ਤੁਹਾਨੂੰ ਪੇਂਡੂ ਖਿਆਲਾਂ ਵਾਲੇ ਬਨਣਾ ਪਵੇਗਾ, ਅਤੇ ਪੇਂਡੂ ਖਿਆਲਾਂ ਵਾਲੇ ਬਨਣ ਲਈ ਤੁਹਾਨੂੰ ਚਰਖੇ ਵਿਚ ਵਿਸ਼ਵਾਸ ਰੱਖਣਾ ਪਵੇਗਾ।[259]

ਸਾਨੂੰ ਪਿੰਡਾਂ ਵਾਲੇ ਭਾਰਤ, ਜਿਹੜੇ ਪਿੰਡ ਕਿ ਭਾਰਤ ਜਿੰਨੇਂ ਹੀ ਪੁਰਾਤਨ ਹਨ ਅਤੇ ਸ਼ਹਿਰਾਂ ਵਾਲੇ ਭਾਰਤ, ਜਿਹੜੇ ਸ਼ਹਿਰ ਕਿ ਬਦੇਸ਼ੀ ਗ਼ਲਬੇ ਦੀ ਪੈਦਾਵਾਰ ਹਨ, ਵਿਚਕਾਰ ਚੋਣ ਕਰਨੀ ਪਵੇਗੀ। ਅੱਜ ਸ਼ਹਿਰਾਂ ਦਾ ਗ਼ਲਬਾ ਹੈ ਅਤੇ ਉਹ ਪਿੰਡਾਂ ਨੂੰ ਚੂਸ ਰਹੇ ਹਨ ਇੱਥੇ ਤੱਕ ਕਿ ਪਿੰਡ ਢਹਿ–ਢੇਰੀ ਹੋ ਕੇ ਬਰਬਾਦ ਹੋ ਰਹੇ ਹਨ। ਮੇਰੀ ਖਾਦੀ ਮਾਨਸਿਕਤਾ ਮੈਨੂੰ ਦੱਸਦੀ ਹੈ ਕਿ ਜਦੋਂ ਗ਼ਲਬਾ ਖਤਮ ਹੋ ਜਾਇਗਾ ਤਾਂ ਸ਼ਹਿਰ ਪਿੰਡਾਂ ਦੀ ਸੇਵਾ ਕਰਨ ਲਗਣਗੇ। ਪਿੰਡਾਂ ਦਾ ਸ਼ੋਸ਼ਣ ਆਪਣੇ ਆਪ ਵਿਚ ਇਕ ਸੰਗਠਿਤ ਹਿੰਸਾ ਹੈ। ਜੇ ਅਸੀਂ ਅਹਿੰਸਾ ਦੇ ਆਧਾਰ ਉਤੇ ਸਵਰਾਜ ਉਸਾਰਨਾ ਚਾਹੁੰਦੇ ਹਾਂ, ਤਾਂ ਸਾਨੂੰ ਪਿੰਡਾਂ ਨੂੰ ਉਹਨਾਂ ਦਾ ਯੋਗ ਸਥਾਨ ਦੇਣਾ ਪਵੇਗਾ।[260]

### ਖੁਰਾਕ ਸੁਧਾਰ

ਕਿਉਂਕਿ ਪਿੰਡਾਂ ਦੀ ਆਰਥਕ ਮੁੜ–ਜੱਥੇਬੰਦੀ ਖੁਰਾਕ ਦੇ ਸੁਧਾਰ ਨਾਲ ਸ਼ੁਰੂ ਕੀਤੀ ਗਈ ਹੈ ਇਹ ਜ਼ਰੂਰੀ ਹੈ ਕਿ ਸਾਦੀਆਂ ਤੋਂ ਸਾਦੀਆਂ ਅਤੇ ਸਸਤੀਆਂ ਤੋਂ ਸਸਤੀਆਂ ਖੁਰਾਕਾਂ ਲੱਭੀਆਂ ਜਾਣ, ਜਿਹੜੀਆਂ ਪਿੰਡਾਂ ਵਾਲਿਆਂ ਨੂੰ ਗੁਆਚੀ ਹੋਈ ਸਿਹਤ ਮੁੜ–ਪ੍ਰਾਪਤ ਕਰਨ ਦੇ ਯੋਗ ਬਣਾਉਣਗੀਆਂ। ਆਪਣੇ ਖਾਣਿਆਂ ਵਿਚ ਹਰੇ ਪੱਤਿਆ ਦਾ ਵਾਧਾ ਕਰਨਾ ਪਿੰਡਾਂ ਵਾਲਿਆਂ ਨੂੰ ਕਈ ਬੀਮਾਰੀਆਂ ਤੋਂ ਬਚਣ ਦੇ ਯੋਗ ਬਣਾਇਗਾ ਜਿਹੜੀਆਂ ਉਹਨਾਂ ਨੂੰ ਹੁਣ ਲੱਗੀਆਂ ਹੋਈਆਂ ਹਨ।

ਪਿੰਡਾਂ ਵਾਲਿਆਂ ਦੀ ਖੁਰਾਕ ਵਿਚ ਵਿਟਾਮਿਨਾਂ ਦੀ ਕਮੀ ਹੁੰਦੀ ਹੈ; ਤਾਜ਼ਾ ਹਰੇ ਪੱਤਿਆਂ ਨਾਲ ਇਹਨਾਂ ਵਿਚੋਂ ਕਈ ਮੁਹਈਆ ਕੀਤੇ ਜਾ ਸਕਦੇ ਹਨ। ਇਕ ਪ੍ਰਸਿੱਧ ਡਾਕਟਰ ਨੇ ਮੈਨੂੰ ਕਹਿਆ ਸੀ ਕਿ ਹਰੇ ਪੱਤਿਆਂ ਦੀ ਠੀਕ ਵਰਤੋਂ ਤੋਂ ਆਸ ਕੀਤੀ ਜਾ ਰਹੀ ਹੈ ਕਿ ਇਹ ਖੁਰਾਕ ਬਾਰੇ ਰਵਾਇਤੀ ਖਿਆਲਾਂ ਵਿਚ ਇਨਕਲਾਬ ਲੈ ਆਵੇਗੀ ਅਤੇ ਅੱਜ ਜੋ ਕੁਝ ਦੁੱਧ ਵਲੋਂ

ਮੁਹੱਈਆ ਕੀਤਾ ਜਾ ਰਿਹਾ ਹੈ, ਉਸਦਾ ਵੱਡਾ ਹਿੱਸਾ ਹਰੇ ਪੱਤਿਆ ਵਲੋਂ ਮੁਹੱਈਆ ਕੀਤਾ ਜਾ ਸਕਦਾ ਹੈ।[261]

### ਬਿਜਲੀ ਮਸ਼ੀਨਰੀ

ਜੇ ਅਸੀਂ ਪਿੰਡ ਦੇ ਹਰ ਘਰ ਵਿਚ ਬਿਜਲੀ ਲਿਜਾ ਸਕੀਏ, ਤਾਂ ਮੈਂ ਇਸਨੂੰ ਬੁਰਾ ਨਹੀਂ ਸਮਝਾਂਗਾ ਜੇ ਪਿੰਡਾਂ ਦੇ ਲੋਕ ਆਪਣੇ ਸੰਦਾਂ ਅਤੇ ਔਜ਼ਾਰਾਂ ਨੂੰ ਬਿਜਲੀ ਦੀ ਮੱਦਦ ਨਾਲ ਚਲਾਉਣ। ਪਰ ਪੇਂਡੂ ਭਾਈਚਾਰੇ ਅਤੇ ਰਾਜ ਆਪਣੇ ਬਿਜਲੀਘਰ ਰੱਖਣਗੇ, ਜਿਸ ਤਰ੍ਹਾਂ ਉਹ ਆਪਣੀਆਂ ਚਰਾਗਾਹਾਂ ਰਖਦੇ ਹਨ। ਪਰ ਜਿੱਥੇ ਕੋਈ ਬਿਜਲੀ ਜਾਂ ਕੋਈ ਮਸ਼ੀਨਰੀ ਨਹੀਂ, ਉਥੇ ਵਿਹਲੇ ਹੱਥ ਕੀ ਕਰਨਗੇ?[262]

ਮੈਂ ਹਜ਼ਾਰਾਂ ਪਿੰਡਾਂ ਵਿਚ ਅਨਾਜ ਪੀਸਣ ਲਈ ਬਿਜਲੀ ਦੀਆਂ ਚੱਕੀਆਂ ਦੀ ਹੋਂਦ ਨੂੰ ਆਪਣੀ ਲਚਾਰੀ ਦੀ ਸੀਮਾ ਵਜੋਂ ਦੇਖਦਾ ਹਾਂ। ਮੇਰਾ ਖਿਆਲ ਹੈ ਕਿ ਸਾਰੇ ਇੰਜਣ ਅਤੇ ਸਾਰੀਆਂ ਚੱਕੀਆਂ ਭਾਰਤ ਨਹੀਂ ਤਿਆਰ ਕਰ ਸਕਦਾ। ..... ਪਿੰਡਾਂ ਵਿਚ ਇਹੋ ਜਿਹੀ ਮਸ਼ੀਨਰੀ ਅਤੇ ਇੰਜਨ ਵੱਡੇ ਪੈਮਾਨੇ ਉਤੇ ਲਾਇਆ ਜਾਣਾ ਵੀ ਹਿਰਸ ਦੀ ਨਿਸ਼ਾਨੀ ਹੈ। ਕੀ ਗ਼ਰੀਬਾਂ ਦੀ ਕੀਮਤ ਉਤੇ ਇਸ ਤਰੀਕੇ ਨਾਲ ਆਪਣੀਆਂ ਜੇਬਾਂ ਭਰਨਾ ਉਚਿਤ ਹੈ? ਇਹੋ ਜਿਹੀ ਹਰ ਮਸ਼ੀਨਰੀ ਹੱਥ ਨਾਲ ਚੱਲਣ ਵਾਲੀਆਂ ਹਜ਼ਾਰਾਂ ਚੱਕੀਆਂ ਨੂੰ ਬੇਕਾਰ ਕਰ ਦੇਂਦੀ ਹੈ ਅਤੇ ਹਜ਼ਾਰਾਂ ਹੀ ਸਵਾਣੀਆਂ ਅਤੇ ਕਾਰੀਗਰਾਂ ਤੋਂ ਰੁਜ਼ਗਾਰ ਖੋਹ ਲੈਂਦੀ ਹੈ, ਜਿਹੜੇ ਇਹ ਚੱਕੀਆਂ ਬਣਾਉਂਦੇ ਹਨ।

ਇਸ ਤੋਂ ਛੁੱਟ, ਇਹ ਅਸਲ ਛੂਤ ਦੇ ਰੋਗ ਵਰਗਾ ਹੈ ਅਤੇ ਹਰ ਪੇਡੂੰ ਸਨਅਤ ਤੱਕ ਫੈਲ ਜਾਇਗਾ। ਪੇਡੂ ਸਨਅਤ ਦਾ ਪਤਨ ਕਲਾ ਦੇ ਪਤਨ ਦਾ ਵੀ ਕਾਰਨ ਬਣਦਾ ਹੈ। ਜੇ ਇਸ ਦਾ ਮਤਲਬ ਪੁਰਾਣੀਆਂ ਦਸਤਕਾਰੀਆਂ ਦੀ ਥਾਂ ਨਵੀਆਂ ਨੂੰ ਦੇਣਾ ਹੁੰਦਾ ਤਾਂ ਇਸਦੇ ਖਿਲਾਫ਼ ਕਹਿਣ ਲਈ ਸ਼ਾਇਦ ਸਾਡੇ ਕੋਲ ਬਹੁਤਾ ਕੁਝ ਨਾ ਹੁੰਦਾ। ਪਰ ਜੋ ਵਾਪਰ ਰਿਹਾ ਹੈ, ਉਹ ਇਹ ਨਹੀਂ। ਹਜ਼ਾਰਾਂ ਪਿੰਡਾਂ ਵਿਚ, ਜਿੱਥੇ ਬਿਜਲੀ ਦੀ ਮਸ਼ੀਨਰੀ ਮੌਜੂਦ ਹੈ, ਅਸੀਂ ਪ੍ਰਭਾਤ ਵੇਲੇ ਚੱਲ ਰਹੀਆਂ ਚੱਕੀਆਂ ਦੇ ਮਿੱਠੇ ਸੰਗੀਤ ਤੋਂ ਵਾਂਝੇ ਰਹਿੰਦੇ ਹਾਂ।[263]

## 78. ਪੰਚਾਇਤੀ ਰਾਜ

### ਪੇਂਡੂ ਗਣਤੰਤਰ

ਭਾਰਤ ਨੂੰ ਪੇਂਡੂ ਗਣਤੰਤਰਾਂ ਦਾ, ਜਿਵੇਂ ਕਿ ਮੈਂ ਇਹਨਾਂ ਨੂੰ ਕਹਿੰਦਾ ਸੀ, ਤਜਰਬਾ ਸੀ। ਮੈਂ ਕਲਪਨਾ ਕਰਦਾ ਹਾਂ ਕਿ ਉਹਨਾਂ ਵਿਚ ਅਚੇਤ ਹੀ ਅਹਿੰਸਾ ਦਾ ਰਾਜ ਹੁੰਦਾ ਸੀ। .....ਹੁਣ ਸੋਚ ਸਮਝ ਕੇ ਬਣਾਈ ਹਿੰਸਾ–ਰਹਿਤ ਯੋਜਨਾ ਹੇਠ ਇਹਨਾਂ ਨੂੰ ਮੁੜ–ਸੁਰਜੀਤ ਕਰਨ ਦਾ ਯਤਨ ਕੀਤਾ ਗਿਆ ਹੈ।[264]

ਸਭ ਤੋਂ ਚੰਗਾ, ਸਭ ਤੋਂ ਤੇਜ਼ ਅਤੇ ਸਭ ਤੋਂ ਕਾਰਗਾਰ ਤਰੀਕਾ ਇਹ ਹੈ ਕਿ ਹੇਠਾਂ ਤੋਂ ਸ਼ੁਰੂ ਕਰਕੇ ਉਸਾਰੀ ਕੀਤੀ ਜਾਵੇ। .......ਹਰ ਪਿੰਡ ਲਈ ਸਵੈ–ਸੰਪੂਰਨ ਗਣਤੰਤਰ ਬਨਣਾ

ਜ਼ਰੂਰੀ ਹੈ। ਇਸਦੇ ਲਈ ਬਹਾਦਰੀ ਵਾਲੇ ਮਤਿਆਂ ਦੀ ਲੋੜ ਨਹੀਂ। ਇਸਦੇ ਲਈ ਬਹਾਦਰ, ਸੰਗਠਿਤ, ਸਿਆਣੇ ਕੰਮ ਦੀ ਲੋੜ ਹੈ।[265]

ਸਵੈਧੀਨਤਾ ਹੇਠਾਂ ਤੋਂ ਸ਼ੁਰੂ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਹਰ ਪਿੰਡ ਪੂਰੀਆਂ ਤਾਕਤਾਂ ਰੱਖਣ ਵਾਲਾ ਗਣਤੰਤਰ ਜਾਂ ਪੰਚਾਇਤ ਹੋਵੇਗਾ। ਇਸ ਲਈ ਇਸਦਾ ਅਰਥ ਇਹ ਨਿਕਲਦਾ ਹੈ ਕਿ ਹਰ ਪਿੰਡ ਸਵੈ-ਸਮਰੱਥ ਅਤੇ ਆਪਣੇ ਮਾਮਲੇ ਆਪ ਨਜਿੱਠਣ ਦੇ ਯੋਗ ਹੋਣਾ ਚਾਹੀਦਾ ਹੈ, ਇਥੋਂ ਤੱਕ ਕਿ ਉਹ ਸਾਰੀ ਦੁਨੀਆ ਤੋਂ ਆਪਣੀ ਰਾਖੀ ਵੀ ਕਰ ਸਕੇ। ਬਾਹਰ ਵਲੋਂ ਕਿਸੇ ਵੀ ਹਮਲੇ ਤੋਂ ਰਾਖੀ ਕਰਨ ਦੀ ਇਸਨੂੰ ਸਿਖਲਾਈ ਦਿਤੀ ਜਾਇਗੀ ਅਤੇ ਇਸ ਯਤਨ ਵਿਚ ਇਹ ਮਰ-ਮਿਟਣ ਲਈ ਵੀ ਤਿਆਰ ਹੋਵੇਗਾ। ਇਸ ਤਰ੍ਹਾਂ, ਆਖਰ ਵਿਅਕਤੀ ਹੈ ਜਿਹੜਾ ਇਕਾਈ ਬਣਦਾ ਹੈ।

ਇਸ ਵਾਸਤੇ ਗੁਆਂਢੀਆਂ ਜਾਂ ਦੁਨੀਆ ਉਤੇ ਨਿਰਭਰਤਾ ਜਾਂ ਉਹਨਾਂ ਤੋਂ ਆਪਣੀ ਮਰਜ਼ੀ ਨਾਲ ਸਹਾਇਤਾ ਲੈਣਾ ਮਨ੍ਹਾ ਨਹੀਂ। ਇਹ ਪ੍ਰਸਪਰ ਸਹਿਮਤੀਆਂ ਦੀ ਸਵੈਇਛੱਤ ਅਤੇ ਆਜ਼ਾਦ ਕਾਰਵਾਈ ਹੋਵੇਗੀ। ਇਹੋ ਜਿਹਾ ਸਮਾਜ ਲਾਜ਼ਮੀ ਤੋਰ ਉਤੇ ਉੱਚ ਸਭਿਆਚਾਰ ਵਾਲਾ ਹੋਵੇਗਾ।

ਜਿਸ ਵਿਚ ਹਰ ਮਰਦ ਔਰਤ ਨੂੰ ਪਤਾ ਹੋਵਗਾ ਕਿ ਉਸਦੀ ਇੱਛਾ ਕੀ ਹੈ, ਅਤੇ ਇਸ ਤੋਂ ਵੀ ਵੱਧ, ਪਤਾ ਹੋਵਗਾ ਕਿ ਕਿਸੇ ਨੂੰ ਵੀ ਅਜੇਹੀ ਚੀਜ਼ ਦੀ ਇੱਛਾ ਨਹੀਂ ਕਰਨੀ ਚਾਹੀਦੀ ਜਿਹੜੀ ਦੂਜੇ ਲੋਕ ਬਰਾਬਰ ਦੀ ਮਿਹਨਤ ਨਾਲ ਪ੍ਰਾਪਤ ਨਹੀਂ ਕਰ ਸਕਦੇ।

ਇਹ ਸਮਾਜ ਕੁਦਰਤੀ ਤੋਰ ਉਤੇ ਸੱਚ ਅਤੇ ਅਹਿੰਸਾ ਉਪਰ ਆਧਾਰਿਤ ਹੋਣਾ ਚਾਹੀਦਾ ਹੈ, ਜੋ ਕਿ ਮੇਰੀ ਰਾਇ ਵਿਚ, ਪਰਮਾਤਮਾ ਵਿਚ ਸਜੀਵ ਵਿਸ਼ਵਾਸ ਤੋਂ ਬਿਨ੍ਹਾਂ ਵੀ ਸੰਭਵ ਹੈ, ਅਰਥਾਤ, ਸਵੈ-ਹੋਂਦ ਰੱਖਦੀ, ਸਰਬ-ਗਿਆਤਾ ਸਜੀਵ ਸ਼ਕਤੀ ਵਿਚ ਵਿਸ਼ਵਾਸ ਤੋਂ ਬਿਨ੍ਹਾਂ ਜਿਹੜੀ ਦੁਨੀਆ ਦੇ ਗਿਆਨ ਵਿਚਲੀ ਹਰ ਦੂਜੀ ਸ਼ਕਤੀ ਦੇ ਅੰਦਰ ਵਸਦੀ ਹੈ ਅਤੇ ਕਿਸੇ ਉਤੇ ਨਿਰਭਰ ਨਹੀਂ ਕਰਦੀ ਅਤੇ ਜਿਹੜੀ ਜਿਉਂਦੀ ਰਹੇਗੀ ਜਦ ਕਿ ਬਾਕੀ ਸਾਰੀਆਂ ਸ਼ਕਤੀਆਂ ਸੰਭਵ ਤੋਰ ਉਤੇ ਖਤਮ ਹੋ ਜਾਣਗੀਆਂ ਜਾਂ ਕਾਰਜ ਕਰਨਾ ਛੱਡ ਦੇਣਗੀਆਂ। ਮੈਂ ਇਸ ਸਰਬ-ਲਪੇਟਵੀ ਸਜੀਵ ਰੋਸ਼ਨੀ ਵਿਚ ਵਿਸ਼ਵਾਸ ਤੋਂ ਬਿਨ੍ਹਾਂ ਆਪਣੀ ਜ਼ਿੰਦਗੀ ਦੀ ਸਾਰਥਕਤਾ ਦੇਖਣ ਤੋਂ ਅਸਮਰੱਥ ਹਾਂ।

## ਵਿਸ਼ਾਲ ਹੁੰਦੇ ਜਾਂਦੇ ਦਾਇਰੇ

ਅਣਗਿਣਤ ਪਿੰਡਾਂ ਤੋਂ ਬਣੀ ਇਸ ਬਣਤਰ ਵਿਚ, ਹਮੇਸ਼ਾ ਵਿਸ਼ਾਲ ਹੁੰਦੇ ਜਾਂਦੇ ਦਾਇਰੇ ਹੋਣਗੇ, ਕਦੀ ਵੀ ਉੱਪਰ ਜਾਂਦੇ ਦਾਇਰੇ ਨਹੀਂ। ਜ਼ਿੰਦਗੀ ਕੋਈ ਤਿਕੋਨਾ ਮੀਨਾਰ ਨਹੀਂ ਹੋਵੇਗੀ ਜਿਸ ਵਿਚ ਬੁਨਿਆਦ ਨੇ ਸਿਖਰ ਨੂੰ ਕਾਇਮ ਰਖਿਆ ਹੋਇਆ ਹੈ। ਸਗੋਂ ਇਹ ਸਾਗਰੀ ਦਾਇਰਾ ਹੋਵੇਗਾ ਜਿਸਦਾ ਕੇਂਦਰ ਵਿਅਕਤੀ ਬਹੁਤ ਸਾਰੇ ਪਿੰਡਾਂ ਦੇ ਦਾਇਰੇ ਲਈ ਮਰ-ਮਿਟਣ ਲਈ ਤਿਆਰ ਹੋਵੇਗਾ, ਜਦ ਕਿ ਅੰਤ ਵਿਚ ਸਮੁੱਚ ਵਿਅਕਤੀਆਂ ਤੋਂ ਬਣਿਆ ਇਕ ਸਮੁੱਚ ਬਣ ਜਇਗਾ, ਜਿਹੜੇ ਆਪਣੀ ਗੁਸਤਾਖੀ ਕਰਕੇ ਕਦੀ ਵੀ ਹਮਲਾਵਰ ਨਹੀਂ ਹੋਣਗੇ, ਸਗੋਂ ਹਮੇਸ਼ਾ ਹਲੀਮ ਹੋਣਗੇ, ਸਾਗਰੀ ਦਾਇਰੇ ਦੀ ਸ਼ਾਨ ਵਿਚ ਭਾਈਵਾਲ ਹੋਣਗੇ, ਜਿਸ ਦਾਇਰੇ ਦੀਆਂ ਅਨਿੱਖੜ ਇਕਾਈਆਂ ਹਨ।

ਇਸ ਲਈ ਬਿਲਕੁਲ ਬਾਹਰਲਾ ਦਾਇਰਾ ਅੰਦਰਲੇ ਦਾਇਰੇ ਨੂੰ ਕੁਚਲਣ ਲਈ ਤਾਕਤ ਨਹੀਂ ਰਖੇਗਾ, ਸਗੋਂ ਅੰਦਰਲੇ ਸਾਰੇ ਦਾਇਰਿਆਂ ਨੂੰ ਤਾਕਤ ਦੇਵੇਗਾ ਅਤੇ ਉਹਨਾਂ ਤੋਂ ਆਪਣੀ ਤਾਕਤ ਲਵੇਗਾ। ਹੋ ਸਕਦਾ ਹੈ ਮੈਨੂੰ ਇਹ ਨਿਹੋਰਾ ਦਿਤਾ ਜਾਏ ਕਿ ਇਹ ਸਭ ਕੁਝ ਸੁਪਨਸਈ ਹੈ, ਜਿਸ ਕਰਕੇ ਕਿਸੇ ਵਿਚਾਰ ਦੇ ਵੀ ਯੋਗ ਨਹੀਂ। ਜੇ ਯੂਕਲਿਡ ਦੇ ਨੁਕਤੇ ਦੀ, ਜਿਸਨੂੰ ਕਿ ਕੋਈ ਵੀ ਮਨੁੱਖ ਵਾਹੁਣ ਦੇ ਸਮਰੱਥ ਨਹੀਂ, ਅਮਿਟ ਕਦਰ ਹੈ ਤਾਂ ਮੇਰੀ ਤਸਵੀਰ ਦੀ ਜਿਉਂਦੇ ਰਹਿਣ ਲਈ ਮਨੁੱਖਤਾ ਵਾਸਤੇ ਆਪਣੀ ਹੀ ਕਦਰ ਹੈ।

### ਆਦਰਸ਼

ਭਾਰਤ ਨੂੰ ਇਸ ਸੱਚੀ ਤਸਵੀਰ ਲਈ ਜਿਊਣ ਦਿਓ, ਭਾਵੇਂ ਆਪਣੀ ਪੂਰਨਤਾ ਵਿਚ ਇਹ ਕਦੀ ਵੀ ਸਾਕਾਰ ਨਹੀਂ ਹੋ ਸਕਦੀ। ਅਸੀਂ ਜੋ ਚਾਹੁੰਦੇ ਹਾਂ, ਉਸਦੀ ਸਾਡੇ ਕੋਲ ਠੀਕ ਠੀਕ ਤਸਵੀਰ ਹੋਣੀ ਚਾਹੀਦੀ ਹੈ, ਇਸ ਤੋਂ ਪਹਿਲਾਂ ਕਿ ਅਸੀਂ ਉਸਦੇ ਨਾਲ ਮਿਲਦੀ-ਜੁਲਦੀ ਕੋਈ ਚੀਜ਼ ਪ੍ਰਾਪਤ ਕਰੀਏ। ਜੇ ਭਾਰਤ ਵਿਚ ਹਰ ਪਿੰਡ ਦਾ ਕਦੀ ਵੀ ਕੋਈ ਗਣਤੰਤਰ ਹੋਇਆ, ਤਾਂ ਮੈਂ ਆਪਣੀ ਤਸਵੀਰ ਦੇ ਸੱਚੇ ਹੋਣ ਦਾ ਦਾਅਵਾ ਕਰਦਾ ਹਾਂ, ਜਿਸ ਵਿਚ ਆਖਰੀ ਪਹਿਲੇ ਦੇ ਬਰਾਬਰ ਹੈ ਜਾਂ, ਦੂਜੇ ਸ਼ਬਦਾਂ ਵਿਚ ਕੋਈ ਵੀ ਪਹਿਲਾ ਜਾਂ ਕੋਈ ਵੀ ਆਖਰੀ ਨਹੀਂ ਹੋਵੇਗਾ।

ਇਸ ਤਸਵੀਰ ਵਿਚ ਹਰ ਧਰਮ ਆਪਣੀ ਪੂਰੀ ਅਤੇ ਬਰਾਬਰ ਦੀ ਥਾਂ ਰੱਖਦਾ ਹੋਵੇਗਾ। ਅਸੀਂ ਸਾਰੇ ਇਕ ਸ਼ਾਨਦਾਰ ਦਰੱਖ਼ਤ ਦੇ ਪੱਤੇ ਹਾਂ ਜਿਸ ਦਾ ਤਨ੍ਹਾਂ ਜੜ੍ਹਾਂ ਤੋਂ ਉਖੇੜਿਆ ਨਹੀਂ ਜਾ ਸਕਦਾ, ਜਿਹੜੀਆਂ ਧਰਤੀ ਦੇ ਧੁਰ ਅੰਦਰ ਤੱਕ ਡੂੰਘੀਆਂ ਗਈਆਂ ਹੋਈਆਂ ਹਨ। ਵੱਧ ਤੋਂ ਵੱਧ ਸ਼ਕਤੀਸ਼ਾਲੀ ਹਨੇਰੀ ਵੀ ਇਸ ਨੂੰ ਹਿਲਾ ਨਹੀਂ ਸਕਦੀ।

ਇਸ ਵਿਚ ਉਹਨਾਂ ਮਸ਼ੀਨਾਂ ਦੀ ਕੋਈ ਥਾਂ ਨਹੀਂ ਜਿਹੜੀਆਂ ਮਨੁੱਖੀ ਕਿਰਤ ਦੀ ਥਾਂ ਲੈ ਲੈਣਗੀਆਂ ਅਤੇ ਤਾਕਤ ਕੁਝ ਹੱਥਾਂ ਵਿਚ ਕੇਂਦਰਿਤ ਕਰ ਦੇਣਗੀਆਂ। ਸਭਿਆਚਾਰ ਵਾਲੇ ਮਨੁੱਖੀ ਪ੍ਰਵਾਹ ਵਿਚ ਕਿਰਤ ਦੀ ਲਾਸਾਨੀ ਥਾਂ ਹੈ। ਹਰ ਮਸ਼ੀਨ ਜਿਹੜੀ ਹਰ ਵਿਅਕਤੀ ਦੀ ਸਹਾਇਤਾ ਕਰਦੀ ਹੈ, ਆਪਣੀ ਥਾਂ ਰਖਦੀ ਹੈ। ਪਰ ਮੈਂ ਇਹ ਜ਼ਰੂਰ ਮੰਨਾਂਗਾ ਕਿ ਮੈਂ ਇਹ ਵਿਚਾਰਨ ਲਈ ਕਦੀ ਵੀ ਨਹੀਂ ਬੈਠਿਆ ਕਿ ਉਹ ਮਸ਼ੀਨ ਕਿਹੋ ਜਿਹੀ ਹੋ ਸਕਦੀ ਹੈ। ਮੈਨੂੰ ਸਿੰਗਰ ਦੀ ਸਿਲਾਈ ਮਸ਼ੀਨ ਦਾ ਖਿਆਲ ਆਇਆ ਹੈ। ਪਰ ਉਹ ਵੀ ਦਿਖਾਵੇ ਮਾਤਰ ਹੀ ਹੈ। ਆਪਣੀ ਤਸਵੀਰ ਭਰਨ ਲਈ ਮੈਨੂੰ ਇਸ ਦੀ ਲੋੜ ਨਹੀਂ।[266]

ਮੈਨੂੰ ਪਤਾ ਹੈ ਕਿ ਆਦਰਸ਼ਕ ਪਿੰਡ ਬਣਾਉਣ ਦਾ ਕੰਮ ਓਨਾ ਹੀ ਮੁਸ਼ਕਲ ਹੈ ਜਿੰਨਾ ਭਾਰਤ ਨੂੰ ਆਦਰਸ਼ਕ ਦੇਸ਼ ਬਣਾਉਣ ਦਾ ਕੰਮ। ਪਰ ਜਦ ਕਿ ਇਕ ਪਿੰਡ ਦੇ ਸੰਬੰਧ ਵਿਚ ਇਕ ਵਿਅਕਤੀ ਲਈ ਕਿਸੇ ਦਿਨ ਆਪਣੀ ਅਭਿਲਾਸ਼ਾ ਪੂਰੀ ਕਰ ਸੱਕਣਾ ਸੰਭਵ ਹੈ, ਇਕ ਵਿਅਕਤੀ ਦਾ ਜੀਵਨ-ਕਾਲ ਸਮੁੱਚੇ ਭਾਰਤ ਦਾ ਕੰਮ ਹੱਥ ਲੈਣ ਲਈ ਬਹੁਤ ਥੋਹੜਾ ਹੈ। ਪਰ ਜੇ ਇਕ ਆਦਮੀ ਇਕ ਆਦਰਸ਼ਕ ਪਿੰਡ ਬਣਾ ਸਕਦਾ ਹੈ, ਤਾਂ ਉਹ ਨਾ ਸਿਰਫ਼ ਸਾਰੇ ਦੇਸ਼ ਲਈ, ਸਗੋਂ ਸ਼ਾਇਦ ਸਾਰੀ ਦੁਨੀਆ ਲਈ ਇਕ ਨਮੂਨਾ ਮੁਹਈਆ ਕਰ ਰਿਹਾ ਹੋਵਗਾ। ਖੋਜੀ ਨੂੰ ਇਸ ਤੋਂ ਵੱਧ ਕੋਈ ਲਾਲਸਾ ਵੀ ਨਹੀਂ ਹੋਣੀ ਚਾਹੀਦੀ।[267]

## ਪੇਂਡੂ ਗਣਤੰਤਰ ਹੇਠ

ਮੈਂ ਕੰਗਾਲੀ ਮਾਰੇ ਭਾਰਤ ਦੀ ਤਸਵੀਰ ਨਹੀਂ ਖਿੱਚੀ ਜਿਸ ਵਿਚ ਲੱਖਾਂ ਅਨਪੜ੍ਹ ਹਨ। ਮੈਂ ਆਪਣੇ ਸਾਹਮਣੇ ਆਪਣੀ ਪ੍ਰਤਿਭਾ ਨੂੰ ਸਭ ਤੋਂ ਵੱਧ ਠੀਕ ਬੈਠਦੀਆਂ ਲੀਹਾਂ ਉਤੇ ਲਗਾਤਾਰ ਤਰੱਕੀ ਕਰੀ ਜਾ ਰਹੇ ਭਾਰਤ ਦੀ ਤਸਵੀਰ ਖਿੱਚੀ ਹੈ। ਪਰ ਮੈਂ ਇਸਨੂੰ ਪੱਛਮ ਦੀ ਮਰ ਰਹੀ ਸਭਿਅਤਾ ਦੀ ਤੀਜੇ ਦਰਜੇ ਦੀ, ਸਗੋਂ ਪਹਿਲੇ ਦਰਜੇ ਦੀ ਵੀ, ਨਕਲ ਵਜੋਂ ਨਹੀਂ ਦੇਖਦਾ।

ਜੇ ਮੇਰਾ ਸੁਪਨਾ ਪੂਰਾ ਹੋ ਜਾਂਦਾ ਹੈ ਤਾਂ ਸੱਤ ਲੱਖ ਪਿੰਡਾਂ ਵਿਚੋਂ ਹਰ ਪਿੰਡ ਇਕ ਚੰਗੀ ਤਰ੍ਹਾਂ ਰਹਿੰਦਾ ਗਣਤੰਤਰ ਬਣ ਜਾਇਗਾ ਜਿਸ ਵਿਚ ਕੋਈ ਅਨਪੜ੍ਹ, ਨਹੀਂ ਹੋਣਗੇ, ਜਿਸ ਵਿਚ ਕੰਮ ਮਿਲਣ ਕਰਕੇ ਕੋਈ ਵੀ ਵਿਹਲਾ ਨਹੀਂ ਹੋਵੇਗਾ, ਜਿਸ ਵਿਚ ਹਰ ਕੋਈ ਲਾਹੇਵੰਦ ਤਰੀਕੇ ਨਾਲ ਕੰਮ ਕਰ ਰਿਹਾ ਹੋਵੇਗਾ ਅਤੇ ਪੌਸ਼ਟ ਆਹਾਰ ਲੈ ਰਿਹਾ ਹੋਵੇਗਾ, ਚੰਗੇ ਹਵਾਦਾਰ ਘਰ ਹੋਣਗੇ, ਅਤੇ ਤਨ ਢੱਕਣ ਲਈ ਕਾਫ਼ੀ ਖੱਦਰ ਹੋਵੇਗਾ, ਜਿਸ ਵਿਚ ਸਾਰੇ ਪਿੰਡ ਵਾਲੇ ਸਫ਼ਾਈ ਦੇ ਨੇਮ ਜਾਣਦੇ ਅਤੇ ਉਹਨਾਂ ਦੀ ਪਾਲਣਾ ਕਰਦੇ ਹੋਣਗੇ, ਇਹੋ ਜਿਹੇ ਰਾਜ ਦੀਆਂ ਲੋੜਾਂ ਬਹੁ–ਭਾਂਤਕ ਅਤੇ ਦਿਨਾਂ ਦਿਨ ਵਧਣ ਦਾ ਰੁਖ ਰਖਦੀਆਂ ਹੋਣਗੀਆਂ, ਜਿਹੜੀਆਂ ਇਸਨੂੰ ਪੂਰੀਆਂ ਕਰਨੀਆਂ ਪੈਣਗੀਆਂ ਜੇ ਇਸਨੇ ਖੜੋਤ ਦਾ ਸ਼ਿਕਾਰ ਨਹੀਂ ਹੋਣਾ ਤਾਂ।[268]

## ਪਿੰਡ 'ਚ ਸਵਰਾਜ

ਪਿੰਡ ਦੇ ਸਵਰਾਜ ਬਾਰੇ ਮੇਰਾ ਵਿਚਾਰ ਇਹ ਹੈ ਕਿ ਇਹ ਪੂਰਨ ਗਣਤੰਤਰ ਹੋਵੇਗਾ, ਆਪਣੀਆਂ ਬੁਨਿਆਦੀ ਲੋੜਾਂ ਲਈ ਆਪਣੇ ਗੁਆਂਢੀਆਂ ਤੋਂ ਸਵੈਧੀਨ ਫਿਰ ਵੀ ਕੋਈ ਹੋਰ ਲੋੜਾਂ ਵਿਚ ਅੰਤਰ–ਨਿਰਭਰ, ਜਿਨ੍ਹਾਂ ਲਈ ਨਿਰਭਰਤਾ ਜ਼ਰੂਰੀ ਹੈ। ਇਸ ਤਰ੍ਹਾਂ, ਹਰ ਪਿੰਡ ਦਾ ਪਹਿਲਾ ਫ਼ਿਕਰ ਆਪਣਾ ਅੰਨ੍ਹ ਪੈਦਾ ਕਰਨਾ ਅਤੇ ਆਪਣੇ ਕਪੜੇ ਲਈ ਕਪਾਹ ਪੈਦਾ ਕਰਨਾ ਹੋਵੇਗਾ। ਆਪਣੇ ਪਸ਼ੂਆਂ ਲਈ ਇਹਦੇ ਕੋਲ ਇਕ ਜਲ–ਭੰਡਾਰ ਹੋਣਾ ਚਾਹੀਦਾ ਹੈ, ਬਾਲਗਾਂ ਅਤੇ ਬੱਚਿਆਂ ਲਈ ਮਨ–ਪ੍ਰਚਾਵੇ ਦੇ ਸਾਧਨ ਅਤੇ ਖੇਡ–ਮੈਦਾਨ ਹੋਣੇ ਚਾਹੀਦੇ ਹਨ। ਫਿਰ ਜੇ ਹੋਰ ਜ਼ਮੀਨ ਮਿਲ ਸਕਦੀ ਹੋਵੇ ਤਾਂ, ਇਹ ਲਾਭਕਾਰੀ ਨਕਦੀ ਫ਼ਸਲਾਂ ਉਗਾਇਗਾ, ਜਿਸ ਵਿਚ ਗਾਂਜਾ, ਤੰਬਾਕੂ, ਅਫ਼ੀਮ ਆਦਿ ਸ਼ਾਮਲ ਨਹੀਂ ਹੋਣਗੀਆਂ।

ਪਿੰਡ ਇਕ ਪੇਂਡੂ ਨਾਟ–ਸ਼ਾਲਾ, ਸਕੂਲ ਅਤੇ ਪਬਲਿਕ ਹਾਲ ਚਲਾਇਗਾ। ਸਾਫ਼ ਪਾਣੀ ਮੁਹਈਆ ਕਰਨਾ ਯਕੀਨੀ ਬਣਾਉਣ ਲਈ ਇਸਦਾ ਆਪਣਾ ਵਾਟਰ–ਵਰਕਸ ਹੋਵੇਗਾ। ਇਹ ਕੰਟਰੋਲ ਕੀਤੇ ਖੂਹਾਂ ਜਾਂ ਤਾਲਾਬਾਂ ਰਾਹੀਂ ਕੀਤਾ ਜਾ ਸਕਦਾ ਹੈ। ਅੰਤਮ ਬੇਸਿਕ ਕੋਰਸ ਤੱਕ ਵਿਦਿਆ ਲਾਜ਼ਮੀ ਹੋਵੇਗੀ। ਜਿੱਥੋਂ ਤੱਕ ਸੰਭਵ ਹੋ ਸੱਕੇਗਾ ਹਰ ਸਰਗਰਮੀ ਕੋਆਪਰੇਟਿਵ ਆਧਾਰ ਉਤੇ ਚਲਾਈ ਜਾਇਗੀ, ਕੋਈ ਜਾਤ–ਪਾਤ ਨਹੀਂ ਹੋਵੇਗੀ ਜਿਵੇਂ ਕਿ ਅੱਜ ਸਾਡੇ ਵਿਚ ਕਰਜੇਵਾਰ ਅਛੂਤਪੁਣੇ ਵਾਲੀ ਮਿਲਦੀ ਹੈ।

ਸੱਤਿਆਗ੍ਰਹਿ ਅਤੇ ਨਾ–ਮਿਲਵਰਤਣ ਦੀ ਤਕਨੀਕ ਵਾਲੀ ਅਹਿੰਸਾ ਦੀ ਪੇਂਡੂ ਭਾਈਚਾਰੇ ਨੂੰ ਆਗਿਆ ਹੋਵੇਗੀ। ਪਿੰਡ ਦੇ ਚੌਕੀਦਾਰਾਂ ਵਜੋਂ ਸੇਵਾ ਲਾਜ਼ਮੀ ਹੋਵੇਗੀ ਜਿਹੜੀ ਪਿੰਡ ਵੱਲੋਂ ਰੱਖੇ ਗਏ ਰਜਿਸਟਰ ਵਿਚੋਂ ਵਾਰੀ ਵਾਰੀ ਚੁਣ ਕੇ ਲਾਈ ਜਾਇਗੀ।

## ਪਿੰਡ ਦੀ ਸਰਕਾਰ

ਪਿੰਡ ਦੀ ਸਰਕਾਰ ਨੂੰ ਪੰਜ ਬੰਦਿਆਂ ਦੀ ਪੰਚਾਇਤ ਚਲਾਇਗੀ, ਜਿਨ੍ਹਾਂ ਨੂੰ ਨਿਸਚਿਤ ਕੀਤੀ ਗਈ ਘੱਟੋ-ਘੱਟ ਯੋਗਤਾ ਰਖਣ ਵਾਲੇ ਬਾਲਗ਼ ਪਿੰਡ-ਵਾਸੀਆਂ, ਮਰਦਾਂ ਔਰਤਾਂ ਵਲੋਂ ਹਰ ਸਾਲ ਚੁਣਿਆ ਜਾਇਗਾ। ਇਹਨਾਂ ਕੋਲ ਲੁੜੀਦਾ ਸਾਰਾ ਅਧਿਕਾਰ ਅਤੇ ਅਧਿਕਾਰ ਖੇਤਰ ਹੋਵੇਗਾ। ਕਿਉਂਕਿ ਪ੍ਰਚੱਲਤ ਅਰਥਾਂ ਵਿਚ ਸਜ਼ਾ ਦੇਣ ਦੀ ਕੋਈ ਪ੍ਰਣਾਲੀ ਨਹੀਂ ਹੋਵੇਗੀ, ਇਹ ਪੰਚਾਇਤ ਹੀ ਵਿਧਾਨ ਸਭਾ, ਅਦਾਲਤ ਅਤੇ ਐਗਜ਼ੈਕਟਿਵ ਹੋਵੇਗੀ ਜਿਹੜੀ ਮਿਲਵੇਂ ਤੌਰ ਉਤੇ ਆਪਣੀ ਅਵਧੀ ਦੇ ਇਕ ਸਾਲ ਦੇ ਦੌਰਾਨ ਕੰਮ ਕਰੇਗੀ।....

ਮੈਂ ਇਥੇ ਗੁਆਂਢੀ ਪਿੰਡਾਂ ਅਤੇ ਕੇਂਦਰ ਨਾਲ, ਜੇ ਕੋਈ ਹੋਵੇ ਤਾਂ, ਸੰਬੰਧਾਂ ਦੇ ਸਵਾਲ ਦੀ ਜਾਂਚ ਨਹੀਂ ਕੀਤੀ। ਮੇਰਾ ਮੰਤਵ ਪਿੰਡ ਦੀ ਸਰਕਾਰ ਦੀ ਰੂਪ-ਰੇਖਾ ਪੇਸ਼ ਕਰਨਾ ਹੈ। ਇੱਥੇ ਵਿਅਕਤੀਗਤ ਆਜ਼ਾਦੀ ਉਤੇ ਆਧਾਰਿਤ ਪੂਰਨ ਲੋਕਤੰਤਰ ਹੋਵੇਗਾ। ਵਿਅਕਤੀ ਆਪਣੀ ਸਰਕਾਰ ਦਾ ਆਪ ਨਿਰਮਾਤਾ ਹੈ। ਅਹਿੰਸਾ ਦਾ ਕਾਨੂੰਨ ਉਸ ਉਤੇ ਅਤੇ ਉਸਦੀ ਸਰਕਾਰ ਉਤੇ ਲਾਗੂ ਹੁੰਦਾ ਹੈ। ਉਹ ਅਤੇ ਉਸਦਾ ਪਿੰਡ ਸਾਰੀ ਦੁਨੀਆ ਦੀ ਸ਼ਕਤੀ ਦਾ ਵਿਰੋਧ ਕਰ ਸੱਕਣ ਦੇ ਯੋਗ ਹਨ ਕਿਉਂਕਿ ਹਰ ਪਿੰਡ-ਸਾਰੀ ਦੁਨੀਆ ਦੀ ਸ਼ਕਤੀ ਦਾ ਵਿਰੋਧ ਕਰ ਸੱਕਣ ਦੇ ਯੋਗ ਹੈ। ਕਿਉਂਕਿ ਹਰ ਪਿੰਡ-ਵਾਸੀ ਉਤੇ ਲਾਗੂ ਹੁੰਦਾ ਕਾਨੂੰਨ ਇਹ ਹੈ ਕਿ ਉਹ ਆਪਣੀ ਅਤੇ ਆਪਣੇ ਪਿੰਡ ਦੀ ਇੱਜ਼ਤ ਦੀ ਰਾਖੀ ਕਰਦਿਆਂ ਜਾਨ ਤੱਕ ਵਾਰ ਦੇਵੇਗਾ।...

ਇਥੇ ਖਿੱਚੀ ਗਈ ਤਸਵੀਰ ਵਿਚ ਮੂਲ ਤੌਰ ਉਤੇ ਕੁਝ ਵੀ ਅਸੰਭਵ ਨਹੀਂ। ਇਹੋ ਜਿਹਾ ਪਿੰਡ ਬਣਾਉਣਾਂ ਜ਼ਿੰਦਗੀ ਭਰ ਦਾ ਕੰਮ ਹੋ ਸਕਦਾ ਹੈ, ਪੇਂਡੂ ਜੀਵਨ ਦਾ ਕੋਈ ਵੀ ਪ੍ਰੇਮੀ ਇਕ ਪਿੰਡ ਚੁਣ ਸਕਦਾ ਹੈ, ਇਸਨੂੰ ਆਪਣਾ ਸੰਸਾਰ ਅਤੇ ਇਕੋ ਇਕ ਕੰਮ ਸਮਝ ਸਕਦਾ ਹੈ, ਅਤੇ ਉਸਨੂੰ ਚੰਗੇ ਸਿੱਟੇ ਪ੍ਰਾਪਤ ਹੋਣਗੇ।[269]

## ਲੋਕ ਰਾਇ

ਜਦੋਂ ਪੰਚਾਇਤ ਰਾਜ ਸਥਾਪਿਤ ਹੋ ਜਾਂਦਾ ਹੈ, ਤਾ ਲੋਕ ਰਾਇ ਉਹ ਕੁਝ ਕਰੇਗੀ ਜੋ ਹਿੰਸਾ ਕਦੀ ਨਹੀਂ ਕਰ ਸਕਦੀ। ਜ਼ਿਮੀਂਦਾਰਾਂ, ਸਰਮਾਇਦਾਰਾਂ ਅਤੇ ਰਾਜਿਆਂ ਦੀ ਮੌਜੂਦਾ ਤਾਕਤ ਦਾ ਦੌਰ-ਦੌਰਾ ਉਦੋਂ ਤੱਕ ਹੀ ਰਹਿ ਸਕਦਾ ਹੈ, ਜਦੋਂ ਤੱਕ ਆਮ ਆਦਮੀ ਨੂੰ ਆਪਣੀ ਤਾਕਤ ਦਾ ਅਹਿਸਾਸ ਨਹੀਂ ਹੋ ਜਾਂਦਾ। ਜੇ ਲੋਕ ਜ਼ਿਮੀਂਦਾਰ ਜਾਂ ਸਰਮਾਇਦਾਰੀ ਦੀ ਬੁਰਾਈ ਨਾਲ ਮਿਲਵਰਤਣ ਨਾ ਕਰਨ, ਤਾਂ ਇਹ ਆਪਣੀ ਮੌਤ ਆਪੇ ਮਰ ਜਾਏਗੀ। ਪੰਚਾਇਤ ਰਾਜ ਵਿਚ ਸਿਰਫ਼ ਪੰਚਾਇਤ ਦਾ ਹੁਕਮ ਮੰਨਿਆਂ ਜਾਇਗਾ ਅਤੇ ਪੰਚਾਇਤ ਸਿਰਫ਼ ਉਹਨਾਂ ਦੇ ਬਣਾਏ ਕਾਨੂੰਨ ਰਾਹੀਂ ਹੀ ਕੰਮ ਕਰ ਸਕਦੀ ਹੈ।[270]

ਅਸਲੀ ਹਾਕਮ ਲੱਖਾਂ ਮਿਹਨਤਕਸ਼ ਲੋਕ ਹਨ।[271]

## ਕਿਸਾਨ-ਰੀੜ੍ਹ ਦੀ ਹੱਡੀ

ਪੰਚਾਇਤ ਰਾਜ ਵਿਚ ਜਿਸ ਆਦਮੀ ਦੀ ਸਭ ਤੋਂ ਵੱਧ ਮਹੱਤਤਾ ਹੋਵੇਗੀ, ਉਹ ਕੁਦਰਤੀ ਤੌਰ ਉਤੇ ਕਿਸਾਨ ਹੋਵੇਗਾ। ਉਸਨੂੰ ਕਿਵੇਂ ਅੱਗੇ ਲਿਜਾਣਾ ਹੈ, ਇਹ ਹੈ ਅਸਲੀ ਸਵਾਲ।[272]

ਪੰਚਾਇਤਾਂ ਦੀ ਤਾਕਤ ਜਿੰਨੀਂ ਜ਼ਿਆਦਾ ਹੋਵੇਗੀ, ਲੋਕਾਂ ਲਈ ਓਨਾ ਹੀ ਚੰਗਾ ਹੋਵੇਗਾ।

ਇਸ ਤੋਂ ਛੁੱਟ, ਲੋਕਾਂ ਦੀ ਵਿਦਿਆ ਦਾ ਪੱਧਰ ਬਹੁਤ ਜ਼ਿਆਦਾ ਚੁੱਕਣ ਦੀ ਲੋੜ ਹੋ ਕੇ ਪੰਚਾਇਤਾਂ ਨੇ ਕਾਰਗਰ ਅਤੇ ਸੁਯੋਗ ਹੋਣਾ ਹੈ। ਮੈਂ ਲੋਕਾਂ ਦੀ ਤਾਕਤ ਵਿਚ ਵਾਧੇ ਦੀ ਕਲਪਣਾ ਫ਼ੌਜ ਵਿਚ ਨਹੀਂ ਸਗੋਂ ਨੈਤਿਕ ਦ੍ਰਿਸ਼ਟੀ ਤੋਂ ਦੇਖਦਾ ਹਾਂ। ਕੁਦਰਤੀ ਤੌਰ ਉਤੇ, ਇਸ ਪੱਖੋਂ ਮੈਂ ਨਈ ਤਾਲੀਮ ਦੀ ਪ੍ਰੋੜਤਾ ਕਰਦਾ ਹਾਂ।[273]

## ਪੰਚਾਇਤ ਦੇ ਕਾਰਜ

ਈਮਾਨਦਾਰੀ ਅਤੇ ਮਿਹਨਤੀਪੁਣੇ ਨੂੰ ਮੁੜ–ਸੁਰਜੀਤ ਕਰਨਾ ਪੰਚਾਇਤਾਂ ਦਾ ਕੰਮ ਹੈ।.... ਪਿੰਡ–ਵਾਸੀਆਂ ਨੂੰ ਝਗੜਿਆਂ ਤੋਂ ਬਚਣ ਦੀ ਸਿੱਖਿਆ ਦੇਣਾ ਪੰਚਾਇਤਾਂ ਦਾ ਕੰਮ ਹੈ, ਜੇ ਇਹਨਾਂ ਦਾ ਨਿਪਟਾਰਾ ਉਹਨਾਂ ਨੇ ਕਰਨਾ ਹੈ। ਇਸ ਨਾਲ ਬਿਨ੍ਹਾਂ ਕਿਸੇ ਖਰਚ ਦੇ ਜਲਦੀ ਨਿਆਂ ਮਿਲਣਾ ਯਕੀਨੀ ਹੋ ਜਾਇਗਾ। ਤੁਹਾਨੂੰ ਨਾ ਪੁਲੀਸ ਦੀ ਲੋੜ ਪਵੇਗੀ, ਨਾ ਫ਼ੌਜ ਦੀ।...

ਫਿਰ ਪੰਚਾਇਤ ਨੂੰ ਪਸ਼ੂਆਂ ਦੀ ਨਸਲ ਸੁਧਾਰਨ ਬਾਰੇ ਸੋਚਣਾ ਚਾਹੀਦਾ ਹੈ। ਉਹਨਾਂ ਨੂੰ ਦੁਧ ਦੇਣ ਵਿਚ ਲਗਾਤਾਰ ਵਾਧਾ ਦਿਖਾਉਣਾ ਚਾਹੀਦਾ ਹੈ। ਪੰਚਾਇਤ ਨੂੰ ਪਿੰਡ ਵਿਚ ਪੈਦਾ ਕੀਤੀਆਂ ਜਾਂਦੀਆਂ ਖੁਰਾਕ ਵਸਤਾਂ ਦੀ ਮਾਤਰਾ ਵਿਚ ਵਾਧਾ ਕਰਨ ਦਾ ਵੀ ਖਿਆਲ ਰੱਖਣਾ ਚਾਹੀਦਾ ਹੈ। ਇਹ ਵਾਧਾ ਖੇਤ ਵਿਚ ਠੀਕ ਤਰ੍ਹਾਂ ਖਾਦ ਪਾਉਣ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ।

ਤੁਸੀਂ ਆਪਣੀਆਂ ਦੇਸੀ ਖੇਡਾਂ ਚਲਾਓ। ਤੁਹਾਨੂੰ ਆਪਣੇ ਵਿਚਕਾਰ ਨਸ਼ੀਲੀਆਂ ਪੀਣ ਵਾਲੀਆਂ ਵਸਤਾਂ ਅਤੇ ਦਵਾਈਆਂ ਉਤੇ ਪਾਬੰਦੀ ਲਾ ਦੇਣੀ ਚਾਹੀਦੀ ਹੈਂ। ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਅਛੂਤਪੁਣੇ ਦਾ ਖਾਤਮਾ ਕਰ ਦਿਓਗੇ, ਜੇ ਤੁਹਾਡੇ ਪਿੰਡ ਵਿਚ ਅਜੇ ਵੀ ਇਸਦਾ ਕੋਈ ਨਿਸ਼ਾਨ ਬਾਕੀ ਰਹਿ ਗਿਆ ਹੋਇਆ ਤਾਂ। ਹਿੰਦੂਆਂ, ਮੁਸਲਮਾਨਾਂ, ਸਿੱਖਾਂ, ਪਾਰਸੀਆਂ ਅਤੇ ਈਸਾਈਆਂ ਨੂੰ ਭੈਣਾਂ ਭਰਾਵਾਂ ਵਾਂਗ ਰਹਿਣਾ ਚਾਹੀਦਾ ਹੈ। ਜੇ ਤੁਸੀਂ ਇਹ ਸਾਰਾ ਕੁਝ ਪ੍ਰਾਪਤ ਕਰ ਲਵੋ ਜਿਸਦਾ ਮੈਂ ਜ਼ਿਕਰ ਕੀਤਾ ਹੈ, ਤਾਂ ਤੁਸੀਂ ਅਸਲੀ ਸਵੈਧੀਨਤਾ ਦਾ ਦਿਖਾਵਾ ਕਰ ਰਹੇ ਹੋਵੋਗੇ, ਅਤੇ ਤੁਹਾਡਾ ਆਦਰਸ਼ਕ ਪਿੰਡ ਦੇਖਣ ਲਈ ਅਤੇ ਇਸ ਤੋਂ ਪ੍ਰੇਰਨਾ ਲੈਣ ਲਈ ਭਾਰਤ ਭਰ ਵਿਚੋਂ ਲੋਕ ਆਉਣਗੇ।[274]

## ਪੰਚਾਇਤ ਦੀ ਸਥਿਤੀ

ਜੇ ਤੁਸੀਂ ਪੰਚਾਇਤੀ ਰਾਜ, ਅਰਥਾਤ, ਸੱਚੇ ਲੋਕ–ਤੰਤਰ ਦੇ ਸਾਡੇ ਸੁਪਨੇ ਨੂੰ ਸਾਕਾਰ ਹੋਇਆ ਦੇਖ ਲਵੋਗੇ, ਤਾਂ ਅਸੀਂ ਨਿਮਾਣੇ ਤੋਂ ਨਿਮਾਣੇ ਅਤੇ ਨੀਵੇਂ ਤੋਂ ਨੀਵੇਂ ਭਾਰਤੀ ਨੂੰ ਵੀ ਦੇਸ਼ ਵਿਚਲੇ ਉੱਚੇ ਤੋਂ ਉੱਚੇ ਦੇ ਨਾਲ ਭਾਰਤ ਦਾ ਬਰਾਬਰ ਦਾ ਹਾਕਮ ਸਮਝ ਲਵਾਂਗੇ। ਇਹ ਗੱਲ ਪਹਿਲਾਂ ਇਹ ਮਿਥਦੀ ਹੈ ਕਿ ਸਾਰੇ ਹੀ ਸ਼ੁੱਧ ਹੋਣਗੇ, ਅਤੇ ਜੇ ਨਹੀਂ ਤਾਂ ਸ਼ੁੱਧ ਹੋ ਜਾਣਗੇ। ਅਤੇ ਇਹ ਸ਼ੁੱਧਤਾਈ ਸਿਆਣਪ ਦੇ ਨਾਲ ਨਾਲ ਚੱਲਣੀ ਚਾਹੀਦੀ ਹੈ। ਫਿਰ ਕੋਈ ਵੀ ਇਕ ਜਾਤ ਤੋਂ ਦੂਜੀ ਜਾਤ ਦਾ, ਜਾਤ ਵਾਲੇ ਅਤੇ ਜਾਤੋਂ ਛੇਕੇ ਹੋਏ ਵਿਚਲਾ ਫ਼ਰਕ ਆਪਣੇ ਮਨ ਵਿਚ ਨਹੀਂ ਰਖੇਗਾ। ਹਰ ਕੋਈ ਸਾਰਿਆਂ ਨੂੰ ਇੱਕਠਿਆਂ ਰੱਖੇਗਾ। ਕੋਈ ਵੀ ਦੂਜੇ ਨੂੰ ਅਛੂਤ ਨਹੀਂ ਸਮਝੇਗਾ। ਅਸੀਂ ਮਿਹਨਤਕਸ਼ ਮਜ਼ਦੂਰ ਨੂੰ ਅਤੇ ਅਮੀਰ ਸਰਮਾਇਦਾਰ ਨੂੰ ਬਰਾਬਰ ਸਮਝਾਂਗੇ। ਹਰ ਕਿਸੇ ਨੂੰ ਪਤਾ ਹੋਵੇਗਾ ਕਿ ਲਹੂ–ਪਸੀਨਾ ਇਕ ਕਰਕੇ ਈਮਾਨਦਾਰ ਰੋਜ਼ੀ

ਕਿਵੇਂ ਕਮਾਉਣੀ ਹੈ ਅਤੇ ਬੋਧਕ ਅਤੇ ਸਰੀਰਕ ਕਿਰਤ ਵਿਚਕਾਰ ਕੋਈ ਫ਼ਰਕ ਨਹੀਂ ਸਮਝੇਗਾ। ਇਸ ਪੂਰਨਤਾ ਤੱਕ ਪੁੱਜਣ ਵਿਚ ਤੇਜ਼ੀ ਲਿਆਉਣ ਲਈ, ਅਸੀਂ ਆਪਣੀ ਇੱਛਾ ਨਾਲ ਝਾੜੂ ਦੇਣ ਵਾਲੇ ਬਣ ਜਾਵਾਂਗੇ। ਜਿਸ ਕਿਸੇ ਵਿਚ ਵੀ ਅਕਲ ਹੈ, ਉਹ ਕਦੀ ਵੀ ਅਫ਼ੀਮ, ਸ਼ਰਾਬ ਜਾਂ ਹੋਰ ਨਸ਼ੀਲੀਆਂ ਵਸਤਾਂ ਨੂੰ ਹੱਥ ਨਹੀਂ ਲਾਇਗਾ ਅਤੇ ਆਦਮੀ ਹਰ ਔਰਤ ਨੂੰ, ਆਪਣੀ ਪਤਨੀ ਨੂੰ ਛੱਡ ਕੇ, ਉਸਦੀ ਉਮਰ ਦੇ ਮੁਤਾਬਕ [illegible] ਮਾਂ, ਭੈਣ, ਧੀ ਸਮਝੇਗਾ ਅਤੇ ਦਿਲ ਵਿਚ ਉਸ ਲਈ ਕੋਈ ਮਾੜਾ ਵਿਚਾਰ ਨਹੀਂ ਰੱਖ[illegible] ਮੌਕੇ ਦੀ ਇਹੀ ਮੰਗ ਹੋਵੇ, ਤਾਂ ਉਹ ਆਪਣੀ ਜਾਨ ਵਾਰਨ ਨੂੰ ਸਦਾ ਤਿਆਰ ਰਹੇਗਾ, ਕਦੀ ਵੀ ਦੂਜੇ ਦੀ ਜਾਨ ਨਹੀਂ ਲੈਣੀ ਚਾਹੇਗਾ।....[275]

## 79. ਵਿਦਿਆ

ਪੁਰਾਤਨ ਕਹਾਵਤ ਕਿ 'ਵਿਦਿਆ ਉਹ ਹੁੰਦੀ ਹੈ, ਜਿਹੜੀ ਆਜ਼ਾਦ ਕਰਦੀ ਹੈ' ਅੱਜ ਵੀ ਓਨੀ ਹੀ ਸੱਚ ਹੈ ਜਿੰਨੀ ਕਦੀ ਪਹਿਲਾਂ ਸੀ। ਵਿਦਿਆ ਤੋਂ ਇਥੇ ਭਾਵ ਨਿਰੀ ਰੂਹਾਨੀ ਵਿਦਿਆ ਨਹੀਂ, ਨਾ ਹੀ ਆਜ਼ਾਦੀ ਦਾ ਅਰਥ ਮੌਤ ਤੋਂ ਪਿਛੋਂ ਸਿਰਫ਼ ਰੂਹਾਨੀ ਆਜ਼ਾਦੀ ਹੈ। ਗਿਆਨ ਵਿਚ ਉਹ ਸਾਰੀ ਸਿਖਲਾਈ ਸ਼ਾਮਲ ਹੈ, ਜਿਹੜੀ ਮਨੁੱਖਤਾ ਦੀ ਸੇਵਾ ਲਈ ਲਾਭਕਾਰੀ ਹੁੰਦੀ ਹੈ, ਅਤੇ ਆਜ਼ਾਦੀ ਤੋਂ ਭਾਵ ਹਰ ਤਰ੍ਹਾਂ ਦੀ ਗ਼ੁਲਾਮੀ ਤੋਂ ਛੁਟਕਾਰਾ ਹੈ—ਇਸ ਜ਼ਿੰਦਗੀ ਵਿਚ ਵੀ। ਗ਼ੁਲਾਮੀ ਦੋ ਤਰ੍ਹਾਂ ਦੀ ਹੁੰਦੀ ਹੈ: ਬਾਹਰਲੇ ਗ਼ਲਬੇ ਦੀ ਗ਼ੁਲਾਮੀ ਅਤੇ ਖੁਦ ਆਪਣੀਆਂ ਬਣਾਵਟੀ ਲੋੜਾਂ ਦੀ ਗ਼ੁਲਾਮੀ। ਇਸ ਆਦਰਸ਼ ਨੂੰ ਪ੍ਰਾਪਤ ਕਰਨ ਦੇ ਯਤਨ ਵਿਚ ਮਿਲਿਆ ਗਿਆਨ ਹੀ ਸੱਚਾ ਅਧਿਐਨ ਹੁੰਦਾ ਹੈ।[276]

### ਜਿਊਣ ਦਾ ਗਿਆਨ

ਅੱਜ ਸ਼ੁਧ ਪਾਣੀ, ਚੰਗੀ ਜ਼ਮੀਨ, ਤਾਜ਼ਾ ਹਵਾ ਅਸੀਂ ਨਹੀਂ ਜਾਣਦੇ। ਸਾਨੂੰ ਸੂਰਜ ਅਤੇ ਧੁੱਪ ਦੀ ਅਥਾਹ ਕਦਰ ਦਾ ਨਹੀਂ ਪਤਾ। ਜੇ ਅਸੀਂ ਇਹਨਾਂ ਪੰਜ ਤਾਕਤਾਂ ਦੀ ਸਹੀ ਵਰਤੋਂ ਕਰੀਏ ਅਤੇ ਅਸੀਂ ਠੀਕ ਅਤੇ ਸੰਤੁਲਤ ਖੁਰਾਕ ਖਾਈਏ, ਤਾਂ ਅਸੀਂ ਯੁਗਾਂ ਦਾ ਕੰਮ ਕਰ ਲਿਆ ਹੋਵੇਗਾ। ਇਹ ਗਿਆਨ ਪ੍ਰਾਪਤ ਕਰਨ ਲਈ, ਸਾਨੂੰ ਨਾ ਡਿਗਰੀਆਂ ਦੀ ਲੋੜ ਹੈ, ਨਾ ਹੀ ਕਰੋੜਾਂ ਰੁਪਿਆਂ ਦੀ। ਜਿਸ ਚੀਜ਼ ਦੀ ਸਾਨੂੰ ਲੋੜ ਹੈ, ਉਹ ਹੈ ਪਰਮਾਤਮਾ ਵਿਚ ਸਜੀਵ ਵਿਸ਼ਵਾਸ, ਸੇਵਾ ਲਈ ਉਤਸ਼ਾਹ, ਪ੍ਰਕਿਰਤੀ ਦੀਆਂ ਪੰਜ ਤਾਕਤਾਂ* ਦਾ ਗਿਆਨ ਅਤੇ ਆਹਾਰ–ਵਿਦਿਆ ਦਾ ਗਿਆਨ। ਇਹ ਸਾਰਾ ਕੁਝ ਸਕੂਲਾਂ ਕਾਲਜਾਂ ਵਿਚ ਸਮਾ ਜ਼ਾਇਆ ਕਰਨ ਤੋਂ ਬਿਨ੍ਹਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।[277]

ਲਗਾਤਾਰ ਸਵਾਲ ਕਰਨੇ ਅਤੇ ਸਵੱਸਥ ਘੋਖਵਾਪਣ ਕਿਸੇ ਤਰ੍ਹਾਂ ਦੀ ਵੀ ਸਿੱਖਿਆ ਪ੍ਰਾਪਤ ਕਰਨ ਲਈ ਪਹਿਲੀ ਲੋੜ ਹੈ। ਘੋਖਵੇਂ ਸੁਭਾਅ ਨੂੰ ਹਲੀਮੀ ਅਤੇ ਅਧਿਆਪਕ ਲਈ ਸਤਿਕਾਰਪੂਰਨ ਇੱਜ਼ਤ ਦੀ ਪੁੱਠ ਚੜ੍ਹੀ ਹੋਣੀ ਚਾਹੀਦੀ ਹੈ। ਇਹ ਨਿੱਘਰ ਕੇ ਗੁਸਤਾਖੀ ਨਹੀਂ ਬਣ ਜਾਣਾ ਚਾਹੀਦਾ। ਗੁਸਤਾਖੀ ਦਿਮਾਗ਼ ਦੀ ਗ੍ਰਹਿਣਸ਼ੀਲਤਾ ਦੀ ਦੁਸ਼ਮਣ ਹੈ। ਹਲੀਮੀ ਅਤੇ ਸਿੱਖਣ ਲਈ ਦ੍ਰਿੜ ਇੱਛਾ ਤੋਂ ਬਿਨ੍ਹਾਂ ਕੋਈ ਗਿਆਨ ਪ੍ਰਾਪਤ ਨਹੀਂ ਹੋ ਸਕਦਾ।[278]

---

ਧਰਤੀ, ਪਾਣੀ, ਅਕਾਸ਼ ਅਗਨੀ ਅਤੇ ਹਵਾ।

ਨਵੀਂ ਦੁਨੀਆ ਸਿਰਜਣ ਵਾਸਤੇ ਵਿਦਿਆ ਵੀ ਨਵੀਂ ਕਿਸਮ ਦੀ ਹੋਣੀ ਚਾਹੀਦੀ ਹੈ।[279]

ਮਨੁੱਖ ਨੂੰ ਅੱਖਰਬੋਧ ਜਾਂ ਜਾਣਕਾਰੀ ਮਨੁੱਖ ਨਹੀਂ ਬਣਾਉਂਦੇ, ਸਗੋਂ ਅਸਲ ਜੀਵਨ ਦੀ ਵਿਦਿਆ ਮਨੁੱਖ ਬਣਾਉਂਦੀ ਹੈ।[280]

ਬਾਲਕ ਮਤੱਧਿਕਾਰ ਦੇ ਨਾਲ ਨਾਲ, ਜਾਂ ਇਸ ਤੋਂ ਵੀ ਪਹਿਲਾ, ਸਾਰਿਆਂ ਲਈ ਵਿਦਿਆ ਦਾ ਪ੍ਰਬੰਧ ਹੋਣਾ ਚਾਹੀਦਾ ਹੈ, ਉਹ ਵੀ ਪੁਸਤਕਾਂ ਤੋਂ ਬਿਨ੍ਹਾਂ। ਅੰਗਰੇਜੀ ਵਿਦਿਆ ਨੇ, ਮੈਨੂੰ ਯਕੀਨ ਹੈ ਸਾਡੇ ਮਨਾਂ ਨੂੰ ਭੁੱਖਿਆਂ ਮਾਰ ਦਿਤਾ ਹੈ, ਨਿਸੱਤੇ ਕਰ ਦਿਤਾ ਹੈ ਅਤੇ ਬਹਾਦਰ ਸ਼ਹਿਰੀਪੁਣੇ ਲਈ ਇਹਨਾਂ ਨੂੰ ਕਦੀ ਤਿਆਰ ਨਹੀਂ ਕੀਤਾ। ਮੈਂ ਉਹਨਾਂ ਸਾਰਿਆਂ ਨੂੰ ਅਮੀਰ ਭਾਸ਼ਾਵਾਂ ਵਿਚ ਜਿਨ੍ਹਾਂ ਉਤੇ ਕਿਸੇ ਦੇਸ਼ ਨੂੰ ਵੀ ਮਾਣ ਹੋ ਸਕਦਾ ਹੈ, ਕਾਫ਼ੀ ਗਿਆਨ ਦੇਵਾਂਗਾ। ਸ਼ਹਿਰੀਅਤ ਨੂੰ ਸਮਝਣ ਲਈ ਵਿਦਿਆ ਥੋਹੜੇ ਸਮੇਂ ਦੀ ਗੱਲ ਹੈ, ਜੇ ਅਸੀਂ ਈਮਾਨਦਾਰ ਅਤੇ ਇੱਛਕ ਹੋਈਏ।[281]

## ਕਿਰਤ ਦਾ ਗੌਰਵ

ਮੇਰਾ ਖਿਆਲ ਹੈ ਕਿ ਕਿਉਂਕਿ ਸਾਡੇ ਸਮੇਂ ਦਾ ਸਭ ਤੋਂ ਵੱਡਾ ਹਿੱਸਾ ਆਪਣੀ ਰੋਟੀ ਕਮਾਉਣ ਲਈ ਕੀਤੀ ਗਈ ਕਿਰਤ ਨੂੰ ਸਮਰਪਿਤ ਹੁੰਦਾ ਹੈ, ਸਾਡੇ ਬੱਚਿਆਂ ਨੂੰ ਬਾਲ–ਵਰੇਸ ਤੋਂ ਹੀ ਇਹੋ ਜਿਹੀ ਕਿਰਤ ਦਾ ਗੌਰਵ ਸਿਖਾਇਆ ਜਾਣਾ ਚਾਹੀਦਾ ਹੈ। ਸਾਡੇ ਬੱਚਿਆਂ ਨੂੰ ਇਹੋ ਜਿਹੀ ਸਿੱਖਿਆ ਨਹੀਂ ਦਿਤੀ ਜਾਣੀ ਚਾਹੀਦੀ ਕਿ ਉਹ ਕਿਰਤ ਨੂੰ ਨਫ਼ਰਤ ਕਰਨ। ਕੋਈ ਕਾਰਨ ਨਹੀਂ ਕਿ ਇਕ ਕਿਸਾਨ ਦਾ ਪੁੱਤਰ ਸਕੂਲ ਜਾਣ ਤੋਂ ਪਿਛੋਂ ਬੇਕਾਰ ਹੋ ਜਾਏ, ਜਿਵੇਂ ਕਿ ਉਹ ਜ਼ਰਈ ਕਾਮੇ ਵਜੋਂ ਹੋ ਜਾਂਦਾ ਹੈ।[282]

ਪੜ੍ਹਨ–ਲਿਖਣ ਦੀ ਵਿਦਿਆ ਨੂੰ ਹੱਥਾਂ ਦੀ ਵਿਦਿਆ ਦੇ ਮਗਰ ਚੱਲਣਾ ਚਾਹੀਦਾ ਹੈ–ਇਹ ਇਕੋ ਇਕ ਗੁਣ ਹੈ ਜਿਹੜਾ ਪ੍ਰਤੱਖ ਤੋਰ ਉਤੇ ਮਨੁੱਖ ਨੂੰ ਜਾਨਵਰ ਤੋਂ ਨਿਖੇੜਦਾ ਹੈ। ਇਹ ਸੋਚਣਾ ਵਹਿਮ ਹੈ ਕਿ ਪੜ੍ਹਨ–ਲਿਖਣ ਦੀ ਕਲਾ ਦੇ ਗਿਆਨ ਤੋਂ ਬਿਨ੍ਹਾਂ ਮਨੁੱਖ ਦਾ ਪੂਰੇ ਤੋਂ ਪੂਰਾ ਵਿਕਾਸ ਅਸੰਭਵ ਹੈ। ਇਹ ਗਿਆਨ ਨਿਰਸੰਦੇਹ ਜ਼ਿੰਦਗੀ ਵਿਚ ਹੁਸਨ ਦਾ ਵਾਧਾ ਕਰਦਾ ਹੈ, ਪਰ ਮਨੁੱਖ ਦੇ ਨੈਤਿਕ ਸਰੀਰਕ, ਜਾਂ ਪਦਾਰਥਕ ਵਾਧੇ ਲਈ ਇਹ ਕਿਸੇ ਤਰ੍ਹਾਂ ਵੀ ਲਾਜ਼ਮੀ ਨਹੀਂ।[283]

ਮੇਰਾ ਖਿਆਲ ਹੈ ਕਿ ਬੁੱਧੀ ਦੀ ਸੱਚੀ ਵਿਦਿਆ ਸਰੀਰ ਦੇ ਅੰਗਾਂ, ਉਦਾਹਰਣ ਵਜੋਂ, ਹੱਥਾਂ, ਪੈਰਾਂ, ਅੱਖਾਂ, ਕੰਨਾਂ, ਨੱਕ ਆਦਿ ਦੇ ਉਚਿਤ ਅਭਿਆਸ ਅਤੇ ਸਿਖਲਾਈ ਰਾਹੀਂ ਹੀ ਸਿਰਫ਼ ਪ੍ਰਾਪਤ ਕੀਤੀ ਜਾ ਸਕਦੀ ਹੈ। ਦੂਜੇ ਸ਼ਬਦਾਂ ਵਿਚ, ਬੱਚੇ ਵਿਚ ਸਰੀਰਕ ਅੰਗਾਂ ਦੀ ਸਿਆਣੀ ਵਰਤੋਂ ਉਸਦੀ ਬੁੱਧੀ ਦੇ ਵਿਕਾਸ ਦਾ ਸਭ ਤੋਂ ਚੰਗਾ ਅਤੇ ਸਭ ਤੋਂ ਤੇਜ਼ ਤਰੀਕਾ ਮੁਹਈਆ ਕਰਦੀ ਹੈ। ਪਰ ਜਦੋਂ ਤੱਕ ਮਨ ਅਤੇ ਸਰੀਰ ਦਾ ਵਿਕਾਸ ਆਤਮਾ ਦੀ ਉਸੇ ਅਨੁਕੂਲ ਜਾਗ੍ਰਿਤੀ ਦੇ ਨਾਲ ਨਾਲ ਨਹੀਂ ਚੱਲਦਾ, ਉਦੋਂ ਤੱਕ ਪਹਿਲੀ ਤਰ੍ਹਾਂ ਦਾ ਵਿਕਾਸ ਮਾੜਾ ਉਗੜ–ਦੁਗੜਾ ਮਾਮਲਾ ਹੀ ਰਹੇਗਾ। ਰੂਹਾਨੀ ਸਿਖਲਾਈ ਤੋਂ ਮੇਰਾ ਮਤਲਬ ਹੈ ਦਿਲ ਦੀ ਵਿਦਿਆ। ਇਸ ਲਈ, ਮਨ ਦਾ ਠੀਕ ਅਤੇ ਸਰਬ–ਪੱਖੀ ਵਿਕਾਸ ਸਿਰਫ਼ ਉਦੋਂ ਹੀ ਹੋ ਸਕਦਾ ਹੈ, ਜਦੋਂ ਇਹ ਬੱਚੇ ਦੀਆਂ ਸਰੀਰਕ ਅਤੇ ਰੂਹਾਨੀ ਯੋਗਤਾਵਾਂ ਦੀ ਵਿਦਿਆ ਦੇ ਨਾਲ ਬਰਾਬਰ ਚੱਲੇ। ਇਹ ਮਿਲ ਕੇ ਇਕ ਅਵੰਡ ਸਮੁੱਚ ਬਣਾਉਂਦੀਆਂ ਹਨ। ਇਸ ਲਈ, ਇਸ ਸਿਧਾਂਤ ਅਨੁਸਾਰ, ਇਹ

ਫ਼ਰਜ਼ ਕਰਨਾ ਭਾਰੀ ਗ਼ਲਤੀ ਹੋਵੇਗਾ ਕਿ ਉਹਨਾਂ ਦਾ ਇਕ ਇਕ ਕਰਕੇ ਜਾਂ ਇਕ ਦੂਜੀ ਤੋਂ ਸਵੈਧੀਨ ਵਿਕਾਸ ਹੋ ਸਕਦਾ ਹੈ।

## ਇਕਸਾਰ ਮਿਸ਼ਰਣ

ਤਰਤੀਬਵਾਰ ਸਰੀਰ, ਮਨ ਅਤੇ ਆਤਮਾ ਦੀਆਂ ਵੱਖ ਵੱਖ ਯੋਗਤਾਵਾਂ ਵਿਚਕਾਰ ਉਚਿਤ ਤਾਲਮੇਲ ਅਤੇ ਇਕਸੁਰਤਾ ਦੀ ਘਾਟ ਦੇ ਮਾੜੇ ਅਸਰ ਪ੍ਰੱਤਖ ਹੀ ਹਨ। ਇਹ ਸਾਡੇ ਚਾਰ–ਚੁਫੇਰੇ ਹਨ; ਸਿਰਫ਼ ਆਪਣੀ ਮਾੜੀ ਸੰਗਤ ਦੇ ਕਾਰਨ ਅਸੀਂ ਉਹਨਾਂ ਨੂੰ ਅਨੁਭਵ ਕਰਨ ਦੀ ਸ਼ਕਤੀ ਖੋਹ ਬੈਠੇ ਹਾਂ।...[284]

ਮਨੁੱਖ ਨਾ ਸਿਰਫ਼ ਬੁਧੀ ਹੈ, ਨਾ ਹੀ ਨਿਰੋਲ ਪਾਸ਼ਵੀ ਸਰੀਰ, ਨਾ ਹੀ ਸਿਰਫ਼ ਦਿਲ ਜਾਂ ਆਤਮਾ ਹੈ। ਇਹਨਾਂ ਤਿੰਨਾਂ ਦਾ ਉਚਿਤ ਅਤੇ ਇਕਸੁਰ ਸੁਮੇਲ ਪੂਰਨ ਮਨੁੱਖ ਬਣਾਉਣ ਲਈ ਜ਼ਰੂਰੀ ਹੁੰਦਾ ਹੈ ਅਤੇ ਵਿਦਿਆ ਦਾ ਅਸਲੀ ਅਰਥ–ਸ਼ਾਸਤਰ ਬਣਦਾ ਹੈ।[285]

ਵਿਦਿਆ ਤੋਂ ਮੇਰਾ ਮਤਲਬ ਬੱਚੇ ਅਤੇ ਮਨੁੱਖ ਦੇ ਸਰੀਰ, ਮਨ ਅਤੇ ਆਤਮਾ ਵਿਚ ਜੋ ਕੁਝ ਉਤਮ ਹੈ ਉਸਨੂੰ ਉਭਾਰੇ। ਸੁਰਖਿਆ ਵਿਦਿਆ ਦਾ ਅੰਤ ਨਹੀਂ, ਨਾ ਆਰੰਭ ਹੀ ਹੈ। ਇਹ ਸਿਰਫ਼ ਇਕ ਸਾਧਨ ਹੈ ਜਿਸ ਰਾਹੀਂ ਆਦਮੀ ਅਤੇ ਔਰਤ ਨੂੰ ਵਿਦਿਆ ਦਿਤੀ ਜਾ ਸਕਦੀ ਹੈ। ਅੱਖਰਬੋਧ ਆਪਣੇ ਆਪ ਵਿਚ ਕੋਈ ਵਿਦਿਆ ਨਹੀਂ। ਇਸ ਲਈ ਮੈਂ ਬੱਚੇ ਦੀ ਵਿਦਿਆ ਕੋਈ ਲਾਭਕਾਰੀ ਦਸਤਕਾਰੀ ਸਿਖਾਉਣ ਅਤੇ ਉਸਨੂੰ ਉਸ ਘੜੀ ਤੋਂ ਹੀ, ਜਦੋਂ ਉਹ ਆਪਣੀ ਸਿਖਲਾਈ ਸ਼ੁਰੂ ਕਰਦਾ ਹੈ, ਕੁਝ ਪੈਦਾ ਕਰਨ ਦੇ ਸਮਰੱਥ ਬਣਾਉਣ ਨਾਲ ਸ਼ੁਰੂ ਕਰਾਂਗਾ।.... ਮੇਰਾ ਵਿਚਾਰ ਹੈ ਕਿ ਵਿਦਿਆ ਦੀ ਇਸ ਤਰ੍ਹਾਂ ਦੀ ਪ੍ਰਣਾਲੀ ਹੇਠ ਮਨ ਅਤੇ ਆਤਮਾ ਦਾ ਸਰਵੁੱਚ ਵਿਕਾਸ ਸੰਭਵ ਹੈ। ਹਰ ਦਸਤਕਾਰੀ ਸਿਰਫ਼ ਮਕਾਨਕੀ ਤਰੀਕੇ ਨਾਲ ਨਹੀਂ ਸਿਖਾਈ ਜਾਣੀ ਚਾਹੀਦੀ, ਜਿਵੇਂ ਅੱਜ ਸਿਖਾਈ ਜਾਂਦੀ ਹੈ। ਸਗੋਂ ਵਿਗਿਆਨਕ ਤੌਰ ਉਤੇ ਸਿਖਾਈ ਜਾਣੀ ਚਾਹੀਦੀ ਹੈ, ਭਾਵ, ਬੱਚੇ ਨੂੰ ਹਰ ਅਮਲ ਦਾ ਕਿਉਂ ਅਤੇ ਕਿੱਦਾਂ ਦਾ ਪਤਾ ਹੋਵੇ।[286]

ਮੈਂ ਅੱਖਰਬੋਧਤਾ ਵਾਲੇ ਪੱਖ ਨਾਲੋਂ ਸਭਿਆਚਾਰਕ ਪੱਖ ਨੂੰ ਕਿਤੇ ਜ਼ਿਆਦਾ ਮਹੱਤਤਾ ਦੇਂਦਾ ਹਾਂ।[287]

ਲਾਭਕਾਰੀ ਸਰੀਰਕ, ਮਿਹਨਤ ਜਿਹੜੀ ਸਿਆਣੀ ਤਰ੍ਹਾਂ ਨਾਲ ਕੀਤੀ ਗਈ ਹੋਵੇ, ਬੁੱਧੀ ਦੇ ਵਿਕਾਸ ਲਈ ਅਤਿ ਦਾ ਸ਼ਾਨਦਾਰ ਸਾਧਨ ਹੁੰਦੀ ਹੈ।...ਸੰਤੁਲਤ ਬੁੱਧੀ ਸਰੀਰ, ਮਨ ਅਤੇ ਆਤਮਾ ਦੇ ਇਕਸੁਰ ਵਾਧੇ ਨੂੰ ਪਹਿਲਾਂ ਮਿਥ ਕੇ ਚੱਲਦੀ ਹੈ।...ਸਮਾਜਕ ਤੌਰ ਉਤੇ ਲਾਹੇਵੰਦ ਕਿਰਤ ਦੇ ਮਾਧਿਅਮ ਰਾਹੀਂ ਇਕਮਤ ਹੋਈ ਬੁਧੀ ਸੇਵਾ ਦਾ ਸਾਧਨ ਬਣੇਗੀ ਅਤੇ ਸੌਖੀ ਤਰ੍ਹਾਂ ਕੁਰਾਹੇ ਨਹੀਂ ਪਏਗੀ, ਨਾ ਗ਼ਲਤ ਰਸਤਿਆਂ ਵੱਲ ਜਾਇਗੀ।[288]

## ਨਈ ਤਾਲੀਮ

ਵਿਦਿਆ ਲਈ ਮਾਧਿਅਮ ਵਜੋਂ ਕੰਮ ਦੇਣ ਵਾਲੀ ਕਿਸੇ ਵੀ ਬੁਨਿਆਦੀ ਦਸਤਕਾਰੀ ਨੂੰ ਸਰਵ–ਵਿਆਪਕਤਾ ਦੀ ਅਜ਼ਮਾਇਸ਼ ਉਤੇ ਪੂਰਾ ਉਤਰਨਾ ਚਾਹੀਦਾ ਹੈ।[289]

ਦਸਤਕਾਰੀ, ਕਲਾ, ਸਿਹਤ ਅਤੇ ਵਿਦਿਆ ਨੂੰ ਇਕ ਸਕੀਮ ਵਿਚ ਇਕੱਠਿਆਂ ਕਰ ਦੇਣਾ ਚਾਹੀਦਾ ਹੈ। ਨਈ ਤਾਲੀਮ ਇਹਨਾਂ ਚੌਹਾਂ ਦਾ ਖ਼ੂਬਸੂਰਤ ਮਿਸ਼ਰਣ ਹੈ ਅਤੇ ਗਰਭ ਵਿਚ ਆਉਣ

ਤੋਂ ਲੈ ਕੇ ਮਰਨ ਤੱਕ ਵਿਅਕਤੀ ਦੀ ਸਾਰੀ ਵਿਦਿਆ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ।....ਦਸਤਕਾਰੀ ਅਤੇ ਸਨਅਤ ਨੂੰ ਵਿਦਿਆ ਨਾਲੋਂ ਵੱਖਰੀ ਸਮਝਣ ਦੀ ਥਾਂ, ਮੈਂ ਇਹਨਾਂ ਨੂੰ ਵਿਦਿਆ ਦਾ ਮਾਧਿਅਮ ਸਮਝਾਂਗਾ।[290]

ਮੇਰੀ ਨਈ ਤਾਲੀਮ ਪੈਸੇ ਉਤੇ ਨਿਰਭਰ ਨਹੀਂ ਕਰਦੀ। ਚਾਲੂ ਖਰਚੇ ਖੁਦ ਵਿਦਿਅਕ ਅਮਲ ਦੇ ਵਿਚੋਂ ਨਿਕਲਣੇ ਚਾਹੀਦੇ ਹਨ। ਜੋ ਮਰਜ਼ੀ ਆਲੋਚਨਾ ਹੋਵੇ, ਮੈਨੂੰ ਪਤਾ ਹੈ ਕਿ ਵਿਦਿਆ ਸਿਰਫ਼ ਉਹੀ ਹੁੰਦੀ ਹੈ ਜਿਹੜੀ ਆਪਣੇ ਖਰਚੇ ਆਪ ਕੱਢੇ।[291]

ਇਸਨੂੰ ਵਿਦਿਆ ਦਾ ਨਵਾਂ ਢੰਗ ਕਿਹਾ ਜਾਂਦਾ ਹੈ, ਕਿਉਂਕਿ ਇਹ ਬਦੇਸ਼ਾਂ ਤੋਂ ਨਹੀਂ ਦਰਾਮਦ ਕੀਤਾ ਗਿਆ ਜਾਂ ਠੋਸਿਆ ਗਿਆ, ਸਗੋਂ ਭਾਰਤ ਵਿਚਲੇ ਮਾਹੌਲ ਨਾਲ ਮੇਲ ਖਾਂਦਾ ਹੈ, ਜਿਹੜਾ ਪ੍ਰਧਾਨ ਰੂਪ ਵਿਚ ਪਿੰਡਾਂ ਦਾ ਬਣਿਆ ਹੋਇਆ ਹੈ। ਇਹ ਸਰੀਰ, ਮਨ ਅਤੇ ਆਤਮਾ ਵਿਚਕਾਰ, ਜਿਨ੍ਹਾਂ ਤੋਂ ਕਿ ਮਨੁੱਖ ਬਣਿਆ ਹੋਇਆ ਹੈ, ਸੰਤੁਲਨ ਸਥਾਪਿਤ ਕਰਨ ਵਿਚ ਵਿਸ਼ਵਾਸ ਰਖਦੀ ਹੈ। ਇਹ ਪੱਛਮੀ ਤਰ੍ਹਾਂ ਦੀ ਵਿਦਿਆ ਨਾਲੋਂ ਵਖਰੀ ਹੈ, ਜਿਹੜੀ ਕਿ ਪ੍ਰਧਾਨ ਰੂਪ ਵਿਚ ਸੈਨਾਵਾਦੀ ਹੈ, ਜਿਸ ਵਿਚ ਮਨ ਅਤੇ ਸਰੀਰ ਦਾ ਵਿਦਿਆ ਵਲੋਂ ਪਹਿਲੀ ਥਾਂ ਉਤੇ ਧਿਆਨ ਰਖਿਆ ਜਾਂਦਾ ਹੈ ਜਦ ਕਿ ਆਤਮਾ ਨੂੰ ਅਧੀਨ ਥਾਂ ਦਿਤੀ ਜਾਂਦੀ ਹੈ। ਇਹ ਗੱਲ ਸਭ ਤੋਂ ਚੰਗੀ ਤਰ੍ਹਾਂ ਉਦੋਂ ਕੀਤੀ ਜਾ ਸਕਦੀ ਹੈ, ਜਦੋਂ ਵਿਦਿਆ ਦਸਤਕਾਰੀਆਂ ਰਾਹੀਂ ਦਿਤੀ ਜਾਏ। ਦੂਜੀ ਵਿਸ਼ੇਸ਼ ਗੱਲ ਇਹ ਹੈ ਕਿ ਆਪਣਾ ਖਰਚਾ ਪੂਰੀ ਤਰ੍ਹਾਂ ਆਪ ਕੱਢਣ ਦੇ ਨਿਸ਼ਾਨੇ ਨਾਲ ਤਿਆਰ ਕੀਤੀ ਗਈ ਹੈ। ਇਸ ਲਈ, ਇਹ ਵਿਦਿਆ ਉਤੇ ਲੱਖਾਂ ਖਰਚ ਕਰਨ ਦੀ ਮੰਗ ਨਹੀਂ ਕਰਦੀ।[292]

ਅਧਿਆਪਕਾਂ ਦੀ ਕਮਾਈ ਉਹੀ ਹੁੰਦੀ ਹੈ ਜੋ ਉਹਨਾਂ ਨੂੰ ਮਿਲਦਾ ਹੈ। ਇਹ ਜਿਉਣ ਦੀ ਕਲਾ ਦੀ ਪਰਿਆਇਵਾਚੀ ਹੈ। ਇਸ ਲਈ, ਅਧਿਆਪਕ ਅਤੇ ਵਿਦਿਆਰਥੀ ਦੋਹਾਂ ਨੂੰ ਹੀ ਸਿਖਾਉਣ ਅਤੇ ਸਿੱਖਣ ਦੇ ਅਮਲ ਦੇ ਦੌਰਾਨ ਹੀ ਉਤਪਾਦਨ ਕਰਨਾ ਪੈਂਦਾ ਹੈ। ਇਹ ਸ਼ੁਰੂ ਤੋਂ ਹੀ ਜ਼ਿੰਦਗੀ ਨੂੰ ਅਮੀਰ ਕਰਦੀ ਹੈ। ਇਹ ਕੌਮ ਨੂੰ ਨੌਕਰੀ ਖੋਜਣ ਦੇ ਕੰਮ ਤੋਂ ਆਜ਼ਾਦ ਕਰ ਦੇਂਦੀ ਹੈ।[293]

ਸਾਡੀ ਵਿਦਿਅਕ ਪ੍ਰਣਾਲੀ ਮਨ, ਸਰੀਰ ਅਤੇ ਆਤਮਾ ਦੇ ਵਿਕਾਸ ਵੱਲ ਲੈ ਜਾਂਦੀ ਹੈ। ਸਾਧਾਰਣ ਪ੍ਰਣਾਲੀ ਸਿਰਫ਼ ਮਨ ਦਾ ਧਿਆਨ ਰੱਖਦੀ ਹੈ।[294]

ਇਸਨੂੰ ਲੋਕਾਂ ਵਲੋਂ ਠੀਕ ਹੀ ਦਸਤਕਾਰੀਆਂ ਰਾਹੀਂ ਵਿਦਿਆ ਵਜੋਂ ਬਿਆਨ ਕੀਤਾ ਜਾਂਦਾ ਹੈ। ਇਹ ਸਚਾਈ ਦਾ ਇਕ ਹਿੱਸਾ ਹੈ। ਇਸ ਨਵੀਂ ਵਿਦਿਆ ਦੀ ਜੜ੍ਹ ਬਹੁਤ ਡੂੰਘੀ ਜਾਂਦੀ ਹੈ। ਇਹ ਜੜ੍ਹ ਮਨੁੱਖਾ ਸਰਗਰਮੀ ਦੀ ਹਰ ਵੰਨਗੀ ਵਿਚ, ਭਾਵੇਂ ਇਹ ਵਿਅਕਤੀਗਤ ਜੀਵਨ ਵਿਚ ਹੋਏ ਜਾਂ ਜਥੇਬੰਦ ਜੀਵਨ ਵਿਚ, ਸੱਚ ਅਤੇ ਪਿਆਰ ਨੂੰ ਲਾਗੂ ਕਰਨ ਵਿਚ ਪਾਈ ਜਾਂਦੀ ਹੈ। ਦਸਤਕਾਰੀਆਂ ਰਾਹੀਂ ਵਿਦਿਆ ਦਾ ਵਿਚਾਰ ਜ਼ਿੰਦਗੀ ਦੀਆਂ ਸਰਗਰਮੀਆਂ ਵਿਚ ਰਚੇ-ਮਿਚੇ ਸੱਚ ਅਤੇ ਪਿਆਰ ਉਤੇ ਧਿਆਨ ਕੇਂਦਰਿਤ ਕਰਨ ਤੋਂ ਪੈਦਾ ਹੁੰਦਾ ਹੈ। ਪਿਆਰ ਮੰਗ ਕਰਦਾ ਹੈ ਕਿ ਸੱਚੀ ਵਿਦਿਆ ਸਾਰਿਆਂ ਲਈ ਸੌਖੀ ਤਰ੍ਹਾਂ ਪਹੁੰਚ ਵਿਚ ਹੋਵੇ ਅਤੇ ਆਪਣੇ ਰੋਜ਼ਾਨਾ ਜੀਵਨ ਵਿਚ ਹਰ ਪਿੰਡ-ਵਾਸੀ ਲਈ ਲਾਭਕਾਰੀ ਹੋਵੇ। ਇਹੋ ਜਿਹੀ ਵਿਦਿਆ ਕਿਤਾਬਾਂ ਵਿਚੋਂ ਨਹੀਂ ਮਿਲਦੀ, ਨਾ ਹੀ ਉਹਨਾਂ ਉਤੇ ਨਿਰਭਰ ਕਰਦੀ ਹੈ। ਇਹ ਇਕ ਫ਼ਿਰਕੇ ਦੇ ਧਰਮ ਨਾਲ ਕੋਈ ਸੰਬੰਧ ਨਹੀਂ ਰਖਦੀ। ਜੇ ਇਸਨੂੰ ਧਾਰਮਿਕ ਕਿਹਾ ਵੀ ਜਾ ਸਕਦਾ ਹੈ ਤਾਂ ਇਹ

ਸਰਬ-ਵਿਆਪਕ ਧਰਮ ਹੈ ਜਿਸ ਤੋਂ ਸਾਰੇ ਫ਼ਿਰਕਿਆਂ ਦੇ ਧਰਮ ਨਿਕਲੇ ਹਨ। ਇਸ ਲਈ ਇਸਨੂੰ ਜੀਵਨ ਦੀ ਕਿਤਾਬ ਤੋਂ ਸਿੱਖਿਆ ਜਾਂਦਾ ਹੈ ਜਿਸ ਉਤੇ ਕੁਝ ਖਰਚ ਨਹੀਂ ਹੁੰਦਾ ਅਤੇ ਜਿਸਨੂੰ ਧਰਤੀ ਉਪਰਲੀ ਕਿਸੇ ਤਾਕਤ ਨਾਲ ਵੀ ਬੰਦੇ ਤੋਂ ਖੋਹਿਆ ਨਹੀਂ ਜਾ ਸਕਦਾ।[295]

## ਯੂਨੀਵਰਸਿਟੀ ਵਿਦਿਆ

ਯੂਨੀਵਰਸਿਟੀ ਵਿਦਿਆ ਦਾ ਨਿਸ਼ਾਨਾ ਲੋਕਾਂ ਦੇ ਅਸਲੀ ਸੇਵਾਦਾਰ ਤਿਆਰ ਕਰਨਾ ਹੋਣਾ ਚਾਹੀਦਾ ਹੈ ਜਿਹੜੇ ਦੇਸ਼ ਦੀ ਆਜ਼ਾਦੀ ਦੀ ਖਾਤਰ ਜਿਊਣਗੇ ਅਤੇ ਮਰਨਗੇ। ਇਸ ਲਈ ਮੇਰੀ ਰਾਇ ਇਹ ਹੈ ਕਿ ਯੂਨੀਵਰਸਿਟੀ ਵਿਦਿਆ ਦਾ ਬੇਸਿਕ ਵਿਦਿਆ ਨਾਲ ਤਾਲਮੇਲ ਕੀਤਾ ਜਾਣਾ ਚਾਹੀਦਾ ਹੈ ਅਤੇ ਇਸਨੂੰ ਉਸਦੀ ਸੇਧ ਵਿਚ ਲਿਆਉਣਾ ਚਾਹੀਦਾ ਹੈ।.....[296]

ਜਿਥੋਂ ਤੱਕ ਇਸਤ੍ਰੀ ਵਿਦਿਆ ਦਾ ਸਵਾਲ ਹੈ, ਮੈਂ ਪੱਕੀ ਤਰ੍ਹਾਂ ਨਹੀਂ ਜਾਣਦਾ ਕਿ ਇਹ ਆਦਮੀਆਂ ਨਾਲੋਂ ਵਖੱਰੀ ਹੋਣੀ ਚਾਹੀਦੀ ਹੈ ਜਾਂ ਨਹੀਂ ਅਤੇ ਇਹ ਕਦੋਂ ਸ਼ੁਰੂ ਹੋਣੀ ਚਾਹੀਦੀ ਹੈ। ਪਰ ਮੇਰੀ ਇਹ ਰਾਇ ਪੱਕੀ ਹੈ ਕਿ ਔਰਤਾਂ ਨੂੰ ਉਹੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਜਿਹੜੀਆਂ ਆਦਮੀਆਂ ਨੂੰ ਮਿਲਦੀਆਂ ਹਨ, ਸਗੋਂ ਜਿੱਥੇ ਲੋੜ ਹੋਵੇ ਵਿਸ਼ੇਸ਼ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ।[297]

ਮੈਂ ਇਸ ਗੱਲ ਦਾ ਕਦੀ ਸਮਰਥਕ ਨਹੀਂ ਰਿਹਾ ਕਿ ਸਾਡੇ ਵਿਦਿਆਰਥੀ ਬਦੇਸ਼ੀਂ ਜਾਣ। ਮੇਰਾ ਤਜਰਬਾ ਹੈ ਕਿ ਇਹੋ ਜਿਹੇ ਵਿਦਿਆਰਥੀ ਵਾਪਸ ਆ ਕੇ ਆਪਣੇ ਆਪ ਨੂੰ ਕੁਥਾਵੇਂ ਫਸੇ ਦੇਖਦੇ ਹਨ। ਉਹ ਤਜਰਬਾ ਸਭ ਤੋਂ ਭਰਪੂਰ ਹੁੰਦਾ ਹੈ ਅਤੇ ਵਾਧੇ ਵਿਚ ਸਭ ਤੋਂ ਵੱਧ ਹਿਸਾ ਪਾਉਂਦਾ ਹੈ, ਜਿਹੜਾ ਆਪਣੀ ਧਰਤੀ ਤੋਂ ਪੁੰਗਰੇ।[298]

## ਵਿਦਿਆਰਥੀਆਂ ਲਈ ਜ਼ਾਬਤਾ

ਅੰਦੋਲਨ ਸਿਰਫ਼ ਉਹਨਾਂ ਲਈ ਹੁੰਦਾ ਹੈ ਜਿਹੜੇ ਆਪਣੀ ਪੜ੍ਹਾਈ ਖ਼ਤਮ ਕਰ ਚੁੱਕੇ ਹੁੰਦੇ ਹਨ। ਪੜ੍ਹਾਈ ਦੇ ਦੌਰਾਨ, ਵਿਦਿਆਰਥੀਆਂ ਦਾ ਇਕੋ ਇਕ ਕੰਮ ਆਪਣੇ ਗਿਆਨ ਵਿਚ ਵਾਧਾ ਕਰਨਾ ਹੋਣਾ ਚਾਹੀਦਾ ਹੈ।...ਕਿਸੇ ਦੇਸ਼ ਵਿਚ ਸਾਰੀ ਵਿਦਿਆ ਉਸ ਦੇਸ਼ ਦੀ ਤਰੱਕੀ ਨੂੰ ਪ੍ਰਤੱਖ ਤੌਰ ਉਤੇ ਅੱਗੇ ਲਿਜਾਣ ਲਈ ਹੋਣੀ ਚਾਹੀਦੀ ਹੈ, ਜਿਸ ਦੇਸ਼ ਵਿਚ ਇਹ ਦਿਤੀ ਜਾਂਦੀ ਹੈ।[299]

ਪਹਿਲੀ ਥਾਂ ਉਤੇ, ਵਿਦਿਆਰਥੀ ਨਿਮਰਤਾ ਵਾਲੇ ਅਤੇ ਨੇਕ ਹੋਣੇ ਚਾਹੀਦੇ ਹਨ। ...ਮਹਾਨ ਤੋਂ ਮਹਾਨ ਨੂੰ ਵੀ ਮਹਾਨ ਬਨਣ ਲਈ ਆਪਣੀ ਮਰਜ਼ੀ ਨਾਲ ਸਭ ਤੋਂ ਨੀਵਾਂ ਬਨਣਾ ਚਾਹੀਦਾ ਹੈ। ਜੇ ਮੈਂ ਹਿੰਦੂ ਵਿਸ਼ਵਾਸ ਦੇ ਆਪਣੇ ਗਿਆਨ ਦੇ ਆਧਾਰ ਉਤੇ ਗੱਲ ਕਰਾਂ ਤਾਂ ਵਿਦਿਆਰਥੀ ਦਾ ਜੀਵਨ ਉਦੋਂ ਤੱਕ ਸੰਨਿਆਸੀ ਦੇ ਜੀਵਨ ਨਾਲ ਮੇਲ ਖਾਣਾ ਚਾਹੀਦਾ ਹੈ ਜਦੋਂ ਤੱਕ ਉਸਦੀ ਪੜ੍ਹਾਈ ਖਤਮ ਨਹੀਂ ਹੋ ਜਾਂਦੀ। ਉਸਨੂੰ ਕਰੜੇ ਅਨੁਸ਼ਾਸਨ ਹੇਠ ਰਹਿਣਾ ਚਾਹੀਦਾ ਹੈ। ਉਹ ਵਿਆਹ ਨਹੀਂ ਕਰਾ ਸਕਦਾ, ਨਾਂ ਆਪਦੀਆਂ ਸ਼ਕਤੀਆਂ ਉਜਾੜਨ ਵਿਚ ਲਗ ਸਕਦਾ ਹੈ। ਉਹ ਸ਼ਰਾਬ ਵਗੈਰਾ ਪੀਣ ਵੱਲ ਨਹੀਂ ਲਗ ਸਕਦਾ। ਉਸਦਾ ਵਿਹਾਰ ਮਿਸਾਲੀ ਆਤਮ-ਸੰਜਮ ਦਾ ਨਮੂਨਾ ਹੋਣਾ ਚਾਹੀਦਾ ਹੈ।[300]

## ਵਿਦਿਆ ਦਾ ਮਾਧਿਅਮ

ਸਾਡੇ ਵਲੋਂ ਵਿਦਿਆ ਦੇ ਗ਼ਲਤ ਅਭਾਰਤੀਕਰਣ ਰਾਹੀਂ ਲੱਖਾਂ ਲੋਕਾਂ ਦੇ ਵਧਦੀ ਮਾਤਰਾ ਵਿਚ ਕੀਤੇ ਜਾ ਰਹੇ ਅਤੇ ਜਾਰੀ ਰੱਖੇ ਜਾ ਰਹੇ ਨੁਕਸਾਨ ਦਾ ਸਬੂਤ ਮੈਂ ਰੋਜ਼ ਦੇਖਦਾ ਹਾਂ।...

ਲਗਦਾ ਹੈ ਕਿ ਅਸੀਂ ਇਹ ਸੋਚਣ ਲੱਗ ਪਏ ਹਾਂ ਕਿ ਬੋਸ ਵਾਂਗ ਬਨਣ ਦੀ ਕੋਈ ਜਣਾ ਵੀ ਆਸ ਨਹੀਂ ਰੱਖ ਸਕਦਾ ਜਦੋਂ ਤੱਕ ਉਹ ਅੰਗਰੇਜ਼ੀ ਨਾ ਜਾਣਦਾ ਹੋਵੇ। ਮੈਂ ਇਸ ਨਾਲੋਂ ਜ਼ਿਆਦਾ ਬੇਹੂਦਾ ਵਹਿਮ ਦੀ ਕਲਪਨਾ ਨਹੀਂ ਕਰ ਸਕਦਾ। ਕੋਈ ਜਾਪਾਨੀ ਵੀ ਏਨਾਂ ਬੇਬਸ ਮਹਿਸੂਸ ਨਹੀਂ ਕਰਦਾ ਜਿੰਨੇ ਅਸੀਂ ਕਰਦੇ ਲਗਦੇ ਹਾਂ।....

ਵਿਦਿਆ ਦਾ ਮਾਧਿਅਮ ਇਕਦਮ ਅਤੇ ਹਰ ਕੀਮਤ ਉੱਤੇ ਬਦਲਿਆ ਜਾਣਾ ਚਾਹੀਦਾ ਹੈ, ਪ੍ਰਾਂਤਕ ਭਾਸ਼ਾਵਾਂ ਨੂੰ ਉਹਨਾਂ ਦੀ ਹੱਕੀ ਥਾਂ ਦਿੱਤੀ ਜਾਣੀ ਚਾਹੀਦੀ ਹੈ। ਮੈਂ ਰੋਜ਼ ਵਧਦੀ ਜਾ ਰਹੀ ਮੁਜਰਮਾਨਾ ਬਰਬਾਦੀ ਵਲੋਂ ਉਚੇਰੀ ਵਿਦਿਆ ਵਿਚ ਆਰਜ਼ੀ ਬਦਇੰਤਜ਼ਾਮੀ ਨੂੰ ਤਰਜੀਹ ਦੇਵਾਂਗਾ।

ਪ੍ਰਾਂਤਕ ਭਾਸ਼ਾਵਾਂ ਦੇ ਰੁਤਬੇ ਅਤੇ ਇਹਨਾਂ ਦੀ ਮਾਰਕੀਟ ਵਿਚਲੀ ਕੀਮਤ ਵਿਚ ਵਾਧਾ ਕਰਨ ਲਈ, ਮੈਂ ਚਾਹਾਂਗਾ ਕਿ ਕਚਹਿਰੀ ਦੀ ਭਾਸ਼ਾ ਉਸ ਸੂਬੇ ਦੀ ਭਾਸ਼ਾ ਹੋਵੇ, ਜਿੱਥੇ ਕਚਹਿਰੀ ਸਥਿਤ ਹੈ। ਸੂਬਾਈ ਵਿਧਾਨ ਸਭਾਵਾਂ ਦੀਆਂ ਕਾਰਵਾਈਆਂ ਉਸ ਸੂਬੇ ਦੀ ਭਾਸ਼ਾ, ਜਾਂ ਸਗੋਂ ਭਾਸ਼ਾਵਾਂ, ਵਿਚ ਹੋਣੀਆਂ ਚਾਹੀਦੀਆਂ ਹਨ ਜਿੱਥੇ ਸੂਬੇ ਦੀਆਂ ਹੱਦਾਂ ਦੇ ਅੰਦਰ ਅੰਦਰ ਇਕ ਤੋਂ ਵੱਧ ਭਾਸ਼ਾ ਬੋਲੀ ਜਾਂਦੀ ਹੈ।... ਕੇਂਦਰ ਵਿਚ ਹਿੰਦੁਸਤਾਨੀ ਦਾ ਸਰਵੁੱਚ ਸਥਾਨ ਹੋਣਾ ਚਾਹੀਦਾ ਹੈ।

ਮੇਰੀ ਰਾਇ ਵਿਚ ਇਹ ਅਕਾਦਮੀਸ਼ਨਾ ਵਲੋਂ ਨਜਿੱਠਿਆ ਜਾਣ ਵਾਲਾ ਸਵਾਲ ਨਹੀਂ।... ਜਦੋਂ ਇਹ ਦੇਸ਼ ਸਚਮੁਚ ਆਜ਼ਾਦ ਹੋ ਜਾਂਦਾ ਹੈ, ਤਾ ਮਾਧਿਅਮ ਦਾ ਸਵਾਲ ਸਿਰਫ਼ ਇਕ ਪਾਸੇ ਵੱਲ ਨਜਿੱਠਿਆ ਜਾਇਗਾ। ਅਕਾਦਮੀਸ਼ਨ ਸਿਲੇਬਸ ਤਿਆਰ ਕਰਨਗੇ ਅਤੇ ਉਹਨਾਂ ਅਨੁਸਾਰ ਪਾਠ–ਪੁਸਤਕਾਂ ਲਿਖਣਗੇ। ਅਤੇ ਆਜ਼ਾਦ ਭਾਰਤ ਦੀ ਵਿਦਿਆ ਦੀਆਂ ਉਪਜਾਂ ਦੇਸ਼ ਦੀਆਂ ਲੋੜਾਂ ਪੂਰੀਆਂ ਕਰਨਗੀਆਂ। ...ਜਦੋਂ ਤੱਕ ਅਸੀਂ, ਪੜ੍ਹੀਆਂ ਲਿਖੀਆਂ ਸ਼ਰੇਣੀਆਂ, ਇਸ ਸਵਾਲ ਨਾਲ ਖੇਡਦੇ ਰਹਿੰਦੇ ਹਾਂ, ਮੈਨੂੰ ਕਾਫ਼ੀ ਡਰ ਲਗਦਾ ਹੈ ਕਿ ਅਸੀਂ ਆਪਣੇ ਸੁਪਨਿਆਂ ਦਾ ਆਜ਼ਾਦ ਅਤੇ ਸਿਹਤਮੰਦ ਭਾਰਤ ਨਹੀਂ ਬਣਾ ਸਕਾਂਗੇ। ਸਾਡੇ ਲਈ ਸਖਤ ਮਿਹਨਤ ਨਾਲ ਆਪਣੀ ਗੁਲਾਮੀ ਵਿਚੋਂ ਨਿਕਲਣਾ ਜ਼ਰੂਰੀ ਹੈ, ਭਾਵੇਂ ਇਹ ਵਿਦਿਅਕ ਹੋਵੇ, ਭਾਵੇਂ ਆਰਥਕ, ਸਮਾਜਕ ਜਾਂ ਰਾਜਨੀਤਕ ਹੋਵੇ। ਯਤਨ ਕਰਨਾ ਹੀ ਪੌਣੀ ਲੜਾਈ ਹੈ।[301]

ਮੈਨੂੰ ਕੋਈ ਸੰਦੇਹ ਨਹੀਂ ਕਿ ਜਿਨ੍ਹਾਂ ਲੋਕਾਂ ਦੇ ਹੱਥਾਂ ਵਿਚ ਨੌਜਵਾਨਾਂ ਦੀ ਵਿਦਿਆ ਹੈ, ਉਹਨਾਂ ਲਈ ਸਿਰਫ਼ ਆਪਣਾ ਮਨ ਬਣਾਉਣਾ ਜ਼ਰੂਰੀ ਹੈ, ਤੇ ਉਹਨਾਂ ਨੂੰ ਪਤਾ ਲੱਗ ਜਾਇਗਾ ਕਿ ਮਨੁੱਖ ਦੇ ਮਨ ਦੇ ਵਿਕਾਸ ਲਈ ਮਾਤਭਾਸ਼ਾ ਏਨੀ ਹੀ ਸੁਭਾਵਕ ਹੈ ਜਿੰਨਾ ਬਾਲ ਦੇ ਸਰੀਰ ਦੇ ਵਿਕਾਸ ਲਈ ਮਾਂ ਦਾ ਦੁੱਧ। ਹੋਰ ਕਿਸੇ ਤਰ੍ਹਾਂ ਇਹ ਹੋ ਵੀ ਕਿਵੇਂ ਸਕਦਾ ਹੈ? ਬੱਚਾ ਪਹਿਲੇ ਸਬਕ ਆਪਣੀ ਮਾਂ ਤੋਂ ਸਿੱਖਦਾ ਹੈ। ਇਸ ਲਈ ਮੈਂ ਮਾਤਭੂਮੀ ਦੇ ਖਿਲਾਫ਼ ਇਹ ਇਕ ਗੁਨਾਹ ਸਮਝਦਾ ਹਾਂ ਕਿ ਇਸਦੇ ਬੱਚਿਆਂ ਉੱਤੇ ਉਹਨਾਂ ਦੇ ਮਾਨਸਿਕ ਵਿਕਾਸ ਵਾਸਤੇ ਮਾਤਭਾਸ਼ਾ ਤੋਂ ਇਲਾਵਾ ਕੋਈ ਹੋਰ ਭਾਸ਼ਾ ਠੋਸੀ ਜਾਏ।[302]

**ਕੌਮੀ ਭਾਸ਼ਾ**

ਅੰਤਰ–ਪ੍ਰਾਂਤੀ ਭਾਸ਼ਾ.....ਨਾਗਰੀ ਜਾਂ ਉਰਦੂ ਲਿਪੀ ਵਿਚ ਲਿਖੀ ਹੋਈ ਹਿੰਦੁਸਤਾਨੀ ਹੀ ਹੋ ਸਕਦੀ ਹੈ।...

ਮੇਰੀ ਪ੍ਰਾਰਥਨਾ ਇਹ ਹੈ ਕਿ ਅਸੀਂ ਸਭਿਆਚਾਰਕ ਧਾੜਵੀ ਵਜੋਂ ਅੰਗਰੇਜ਼ੀ ਨੂੰ ਦੇਸ਼ ਵਿਚੋਂ ਕੱਢ ਦੇਈਏ ਜਿਵੇਂ ਅਸੀਂ ਅੰਗਰੇਜ਼ ਧਾੜਵੀਆਂ ਦੀ ਰਾਜਸੀ ਹਕੂਮਤ ਨੂੰ ਦੇਸ਼ ਵਿਚੋਂ ਕੱਢ ਦਿਤਾ ਹੈ। ਅਮੀਰ ਅੰਗਰੇਜ਼ੀ ਭਾਸ਼ਾ ਵਪਾਰ ਅਤੇ ਡਿਪਲੋਮੇਸੀ ਦੀ ਕੌਮਾਤਰੀ ਭਾਸ਼ਾ ਵਜੋਂ ਆਪਣਾ ਕੁਦਰਤੀ ਸਥਾਨ ਹਮੇਸ਼ਾ ਹੀ ਰਖੇਗੀ।[303]

ਜੇ ਪ੍ਰਾਂਤਕ ਭਾਸ਼ਾਵਾਂ ਨੇ ਆਪਣੀ ਪੂਰੀ ਉਚਾਈ ਤੱਕ ਵਧਣਾ ਹੈ ਤਾਂ ਭਾਸ਼ਾਈ ਆਧਾਰ ਉਤੇ ਪ੍ਰਾਂਤਾਂ ਦੀ ਮੁੜ-ਵੰਡ ਜ਼ਰੂਰੀ ਹੋ ਜਾਇਗੀ। ਹਿੰਦੁਸਤਾਨੀ ਭਾਰਤ ਦੀ ਰਾਸ਼ਟਰ ਭਾਸ਼ਾ ਹੋਵੇਗੀ, ਪਰ ਇਹ ਸੂਬਾਈ ਭਾਸ਼ਾਵਾਂ ਦੀ ਥਾਂ ਨਹੀਂ ਲੈ ਸਕਦੀ। ਸੂਬਿਆਂ ਵਿਚ ਇਹ ਵਿਦਿਆ ਦਾ ਮਾਧਿਅਮ ਨਹੀਂ ਬਣ ਸਕਦੀ। ਅੰਗਰੇਜ਼ੀ ਹੋਰ ਵੀ ਘੱਟ ਬਣ ਸਕਦੀ ਹੈ। ਇਸਦਾ ਕਾਰਜ ਉਹਨਾਂ ਨੂੰ ਭਾਰਤ ਨਾਲ ਆਪਣੇ ਅਨਿੱਖੜ ਸਬੰਧ ਹੋਣ ਦਾ ਅਹਿਸਾਸ ਕਰਾਉਣਾ ਹੈ।[304]

## ਅੰਗਰੇਜ਼ੀ ਭਾਸ਼ਾ

ਭਾਰਤੀ ਮਨ ਦਾ ਸਰਵੁੱਚ ਵਿਕਾਸ ਅੰਗ੍ਰੇਜ਼ੀ ਦੇ ਗਿਆਨ ਤੋਂ ਬਿਨ੍ਹਾਂ ਵੀ ਸੰਭਵ ਹੋਣਾ ਚਾਹੀਦਾ ਹੈ।[305]

ਇਹ ਮੇਰੀ ਸੋਚੀ-ਸਮਝੀ ਰਾਇ ਹੈ ਕਿ ਜਿਸ ਢੰਗ ਨਾਲ ਅੰਗਰੇਜ਼ੀ ਵਿਦਿਆ ਦਿਤੀ ਗਈ ਹੈ, ਇਸਨੇ ਅੰਗਰੇਜ਼ੀ ਪੜ੍ਹੇ-ਲਿਖੇ ਭਾਰਤੀਆਂ ਨੂੰ ਖੀਣ ਕਰ ਦਿਤਾ ਹੈ, ਇਸਨੇ ਭਾਰਤੀ ਵਿਦਿਆਰਥੀਆਂ ਦੀ ਤੰਤਵੀ ਸ਼ਕਤੀ ਉਤੇ ਭਾਰੀ ਬੋਝ ਪਾਇਆ ਹੈ, ਅਤੇ ਸਾਨੂੰ ਨਕਲਚੂ ਬਣਾ ਦਿਤਾ ਹੈ।....ਅਨੁਵਾਦਕਾਂ ਦੀ ਨਸਲ ਪੈਦਾ ਕਰਕੇ ਕੋਈ ਵੀ ਦੇਸ਼ ਕੌਮ ਨਹੀਂ ਬਣ ਸਕਦਾ।[306]

ਇਹ ਗੱਲ ਮੰਨੀ ਹੋਈ ਹੈ ਕਿ ਅੰਗਰੇਜ਼ੀ ਸੰਸਾਰ ਭਾਸ਼ਾ ਹੈ। ਇਸ ਲਈ ਮੈਂ ਇਸਨੂੰ ਦੂਜੀ, ਆਪਸ਼ਨਲ ਭਾਸ਼ਾ ਦੀ ਥਾਂ ਦੇਵਾਂਗਾ, ਉਹ ਵੀ ਸਕੂਲ ਵਿਚ ਨਹੀਂ, ਸਗੋਂ ਯੂਨੀਵਰਸਿਟੀ ਕੋਰਸਾਂ ਵਿਚ, ਇਹ ਗੱਲ ਸਿਰਫ਼ ਚੋਣਵੇਂ ਕੁਝ ਬੰਦਿਆਂ ਲਈ ਹੀ ਹੋ ਸਕਦੀ ਹੈ, ਲੱਖਾਂ ਲਈ ਨਹੀਂ।....ਇਹ ਸਾਡੀ ਜ਼ਿਹਨੀ ਗ਼ੁਲਾਮੀ ਹੈ ਜਿਹੜੀ ਸਾਨੂੰ ਇਹ ਮਹਿਸੂਸ ਕਰਨ ਲਈ ਮਜ਼ਬੂਰ ਕਰਦੀ ਹੈ ਕਿ ਅਸੀਂ ਅੰਗਰੇਜ਼ੀ ਤੋਂ ਬਿਨ੍ਹਾਂ ਗੁਜ਼ਾਰਾ ਨਹੀਂ ਕਰ ਸਕਦੇ। ਮੈਂ ਇਸ ਭਾਂਜਵਾਦੀ ਸੋਚਣੀ ਦਾ ਕਦੀ ਸਮਰਥਕ ਨਹੀਂ ਹੋ ਸਕਦਾ।[307]

## ਸਾਹਿਤ

ਇਹ ਨਹੀਂ ਸਮਝਿਆ ਜਾਣਾ ਚਾਹੀਦਾ ਕਿ ਮੈਂ ਅੰਗਰੇਜ਼ੀ ਅਤੇ ਇਸਦੇ ਸ਼ਾਨਦਾਰ ਸਾਹਿਤ ਦੀ ਨਿਖੇਧੀ ਕਰਦਾ ਹਾਂ। ਹਰੀਜਨ ਦੇ ਕਾਲਮ ਅੰਗਰੇਜ਼ੀ ਲਈ ਮੇਰੇ ਪਿਆਰ ਦੀ ਕਾਫ਼ੀ ਗਵਾਹੀ ਹਨ। ਪਰ ਇਸਦੇ ਸਾਹਿਤ ਦੀ ਉੱਤਮਤਾ ਦਾ ਭਾਰਤੀ ਕੌਮ ਨੂੰ ਕੋਈ ਲਾਭ ਨਹੀਂ ਹੋ ਸਕਦਾ, ਜਿਵੇਂ ਇੰਗਲੈਂਡ ਦੇ ਘੱਟ-ਗਰਮ ਪੌਣ-ਪਾਣੀ ਜਾਂ ਉਸਦੇ ਦ੍ਰਿਸ਼ ਤੋਂ ਭਾਰਤ ਨੂੰ ਕੋਈ ਲਾਭ ਨਹੀਂ ਹੋ ਸਕਦਾ। ਭਾਰਤ ਨੂੰ ਆਪਣੇ ਹੀ ਪੌਣ-ਪਾਣੀ, ਧਰਤ-ਦ੍ਰਿਸ਼, ਅਤੇ ਆਪਣੇ ਹੀ ਸਾਹਿਤ ਵਿਚ ਵਧਣਾ-ਫੁਲਣਾ ਚਾਹੀਦਾ ਹੈ, ਭਾਵੇਂ ਇਹ ਤਿੰਨੇਂ ਹੀ ਇੰਗਲੈਂਡ ਦੇ ਪੌਣ-ਪਾਣੀ, ਦ੍ਰਿਸ਼ ਅਤੇ ਸਾਹਿਤ ਨਾਲੋਂ ਘਟੀਆ ਹੋਣ। ਸਾਨੂੰ ਅਤੇ ਸਾਡੇ ਬੱਚਿਆਂ ਨੂੰ ਆਪਣੇ ਹੀ ਵਿਰਸੇ ਉਤੇ ਉਸਾਰੀ ਕਰਨੀ ਚਾਹੀਦੀ ਹੈ। ਜੇ ਅਸੀਂ ਕਿਸੇ ਦੂਜੇ ਤੋਂ ਹੁਦਾਰਾ ਲੈਂਦੇ ਹਾਂ, ਅਸੀਂ ਆਪਣੇ ਨੂੰ ਕੰਗਾਲ ਕਰਦੇ ਹਾਂ। ਅਸੀਂ ਬਦੇਸ਼ੀ ਟੁਕੜਿਆਂ ਉਤੇ ਕਦੀ ਨਹੀਂ ਵਧ-ਫੁਲ ਸਕਦੇ। ਮੈਂ ਚਾਹੁੰਦਾ

ਹਾਂ ਕਿ ਕੌਮ ਉਸ ਭਾਸ਼ਾ ਵਿਚਲੇ, ਅਤੇ ਇਸੇ ਤਰ੍ਹਾਂ ਹੀ, ਸੰਸਾਰ ਦੀਆਂ ਦੂਜੀਆਂ ਭਾਸ਼ਾਵਾਂ ਵਿਚਲੇ ਖਜ਼ਾਨਿਆਂ ਨੂੰ ਆਪਣੀਆਂ ਭਾਸ਼ਾਵਾਂ ਰਾਹੀਂ ਪ੍ਰਾਪਤ ਕਰੇ। ਰਾਬਿੰਦਰਨਾਥ ਦੀਆਂ ਬੇਮਿਸਾਲ ਲਿਖਤਾਂ ਦੀ ਸੁੰਦਰਤਾ ਦਾ ਪਤਾ ਲਾਉਣ ਲਈ ਮੈਨੂੰ ਬੰਗਾਲੀ ਸਿੱਖਣ ਦੀ ਲੋੜ ਨਹੀਂ। ਚੰਗੇ ਅਨੁਵਾਦਾਂ ਰਾਹੀਂ ਇਹ ਪ੍ਰਾਪਤ ਹੋ ਜਾਂਦੀਆਂ ਹਨ। ਗੁਜਰਾਤੀ ਮੁੰਡਿਆਂ ਕੁੜੀਆਂ ਨੂੰ ਤਾਲਸਤਾਇ ਦੀਆਂ ਛੋਟੀਆਂ ਕਹਾਣੀਆਂ ਦਾ ਆਨੰਦ ਮਾਨਣ ਲਈ ਰੂਸੀ ਸਿੱਖਣ ਦੀ ਲੋੜ ਨਹੀਂ। ਉਹ ਚੰਗੇ ਅਨੁਵਾਦਾਂ ਰਾਹੀਂ ਇਹਨਾਂ ਨੂੰ ਜਾਣਦੇ ਹਨ। ਇਹ ਅੰਗਰੇਜ਼ਾਂ ਦੀ ਫੜ ਹੈ ਕਿ ਦੁਨੀਆ ਦਾ ਸਭ ਤੋਂ ਚੰਗਾ ਸਾਹਿਤ ਆਪਣੇ ਪ੍ਰਕਾਸ਼ਨ ਦੇ ਹਫ਼ਤੇ ਦੇ ਅੰਦਰ ਅੰਦਰ ਹੀ ਸਾਦਾ ਅੰਗਰੇਜ਼ੀ ਵਿਚ ਉਸ ਕੌਮ ਦੇ ਹੱਥਾਂ ਵਿਚ ਹੁੰਦਾ ਹੈ। ਸ਼ੈਕਸਪੀਅਰ ਅਤੇ ਮਿਲਟਨ ਨੇ ਜੋ ਚੰਗੇ ਤੋਂ ਚੰਗਾ ਸੋਚਿਆ ਅਤੇ ਲਿਖਿਆ ਸੀ, ਉਸ ਤੱਕ ਪਹੁੰਚਣ ਲਈ ਮੈਨੂੰ ਅੰਗਰੇਜ਼ੀ ਸਿੱਖਣ ਦੀ ਕੀ ਲੋੜ ਹੈ?[308]

## 80 ਭਾਸ਼ਾਈ ਸੂਬੇ

ਭਾਸ਼ਾਈ ਆਧਾਰ ਉਤੇ, ਕਾਂਗਰਸ ਦੇ ਮੰਤਵਾਂ ਲਈ ਸੂਬਿਆਂ ਦੀ ਮੁੜ–ਵੰਡ ਦੀ ਕਾਂਗਰਸ ਤੋਂ ਮਾਨਤਾ ਯਕੀਨੀ ਬਣਾਉਣ ਵਿਚ ਮੁੱਖ ਤੌਰ ਉਤੇ ਮੈਂ ਹੀ ਸਾਧਨ ਬਣਿਆਂ ਸਾਂ। ਮੈਂ ਇਹੋ ਜਿਹੀ ਮੁੜ–ਵੰਡ ਨੂੰ ਸਰਕਾਰ ਵਲੋਂ ਪ੍ਰਵਾਨਗੀ ਦੁਆਉਣ ਲਈ ਹਮੇਸ਼ਾ ਹੀ ਅੰਦੋਲਨ ਕੀਤਾ ਹੈ।[309]

ਮੇਰਾ ਵਿਸ਼ਵਾਸ ਹੈ ਕਿ ਸੂਬਿਆਂ ਦੀਆਂ ਹੱਦਾਂ ਮਿਥਣ ਲਈ ਭਾਸ਼ਾਈ ਆਧਾਰ ਠੀਕ ਆਧਾਰ ਹੈ। ਮੈਨੂੰ ਕੋਈ ਇਤਰਾਜ਼ ਨਹੀਂ ਹੋਵੇਗਾ ਜੇ ਦੋ ਸੂਬੇ ਇਕੋ ਭਾਸ਼ਾ ਬੋਲਦੇ ਹੋਣ, ਜੇ ਉਹ ਇਕ ਦੂਜੇ ਦੇ ਨਾਲ ਨਹੀਂ ਲਗਦੇ। ਜੇ ਕੇਰਲ ਅਤੇ ਕਰਨਾਟਕ ਇਕੋ ਭਾਸ਼ਾ ਬੋਲਦੇ ਹੋਣ ਤਾਂ ਮੈਂ ਉਹਨਾਂ ਨੂੰ ਦੋ ਵੱਖ–ਵੱਖ ਸੂਬੇ ਮੰਨਾਂਗਾ।[310]

### ਸੂਬਾਈ ਯੂਨੀਵਰਸਿਟੀਆਂ

ਮੇਰਾ ਇਹ ਵਿਸ਼ਵਾਸ ਜ਼ਰੂਰ ਹੈ ਕਿ ਇਹੋ ਜਿਹੀਆਂ ਯੂਨੀਵਰਸਿਟੀਆਂ ਹੋਣੀਆਂ ਚਾਹੀਦੀਆਂ ਹਨ ਜੇ .... ਜੇ ਅਮੀਰ ਸੂਬਾਈ ਭਾਸ਼ਾਵਾਂ ਅਤੇ ਉਹਨਾਂ ਨੂੰ ਬੋਲਣ ਵਾਲੇ ਲੋਕਾਂ ਨੇ ਪੂਰਨ ਵਿਕਾਸ ਕਰਨਾ ਹੈ। ਪਰ ਨਾਲ ਹੀ ਮੈਨੂੰ ਡਰ ਲਗਦਾ ਹੈ ਕਿ ਅਸੀਂ ਇਹ ਟੀਚਾ ਪੂਰਾ ਕਰਨ ਵਿਚ ਗ਼ੈਰ–ਲੁੜੀਂਦੀ ਕਾਹਲੀ ਦਿਖਾਉਣ ਲੱਗ ਪੈਂਦੇ ਹਾਂ। ਪਹਿਲਾ ਕਦਮ ਹੋਣਾ ਚਾਹੀਦਾ ਹੈ ਸੂਬਿਆਂ ਦਾ ਭਾਸ਼ਾਈ ਰਾਜਨੀਤਕ ਮੁੜ–ਗਠਨ।[311]

ਆਪਣੇ ਆਪ ਬਾਰੇ ਸੋਚਣ ਦੀ ਭਾਵਨਾ ਹਮੇਸ਼ਾ ਸਭ ਤੋਂ ਉੱਪਰ ਹੁੰਦੀ ਹੈ। ਹਰ ਕੋਈ ਆਪਣੇ ਬਾਰੇ ਅਤੇ ਆਪਣੇ ਪਰਿਵਾਰ ਬਾਰੇ ਸੋਚਦਾ ਹੈ। ਕੋਈ ਵੀ ਸਮੁੱਚੇ ਭਾਰਤ ਬਾਰੇ ਨਹੀਂ ਸੋਚਦਾ। ਕੇਂਦਰ–ਮੁਖੀ ਤਾਕਤ ਨਿਰਸੰਦੇਹ ਕਾਇਮ ਹੁੰਦੀ ਹੈ, ਪਰ ਇਹ ਮੂਕ ਹੁੰਦੀ ਹੈ, ਅਤੇ ਕਦੀ ਵੀ ਪੁਰਜੋਸ਼ ਨਹੀਂ ਹੁੰਦੀ; ਜਦ ਕਿ ਵਿਕੇਂਦਰ–ਮੁਖੀ ਸ਼ਕਤੀ ਸਤਹ ਉਤੇ ਹੁੰਦੀ ਹੈ ਅਤੇ ਆਪਣੀ ਪ੍ਰਕਿਰਤੀ ਕਾਰਨ ਹੀ ਇਹ ਸਭ ਤੋਂ ਉੱਚਾ ਸ਼ੋਰ ਮਚਾਉਂਦੀ ਹੈ, ਅਤੇ ਸਾਰਿਆਂ ਦਾ ਧਿਆਨ ਖਿੱਚਦੀ ਹੈ। ਇਹ ਸੰਪਰਦਾਇਕ ਮਾਮਲਿਆਂ ਵਿਚ ਆਪਣੇ ਆਪ ਨੂੰ ਜ਼ਾਹਰ ਕਰਦੀ ਹੈ। ਇਸ ਨਾਲ ਦੂਜੇ ਖੇਤਰਾਂ ਵਿਚ ਵੀ ਡਰ ਪੈਦਾ ਹੋ ਜਾਂਦਾ ਹੈ।....

ਇਥੋਂ ਤੱਕ ਕਿ ਉਤਸ਼ਾਹੀ ਸੁਧਾਰਕ ਵੀ ਵਿਵਾਦੀ ਮਸਲਿਆਂ ਨੂੰ ਵਧੇਰੇ ਆਸ਼ਾ–ਭਰੇ ਸਮਿਆਂ ਤੱਕ ਅੱਗੇ ਪਾ ਦੇਣਗੇ ਜਦੋਂ, ਦੇਸ਼ ਦੇ ਹਿਤਾਂ ਵਿਚ, 'ਦੇਣ ਅਤੇ ਲੈਣ' ਦੇ ਗੁਣ ਨੂੰ ਖੁੱਲ੍ਹੀ ਤਰ੍ਹਾਂ ਪ੍ਰਵਾਨ ਕੀਤਾ ਜਾਏਗਾ ਅਤੇ ਸਾਰੇ ਸੰਪਰਦਾਇਕ ਹਿਤ ਭਾਰਤ ਦੇ ਭਲੇ ਦੇ ਇਕੋ ਇਕ ਹਿਤ ਦੇ ਅਧੀਨ ਕਰ ਦਿਤੇ ਜਾਣਗੇ, ਜਿਸ ਵਿਚ ਸਭ ਦਾ ਭਲਾ ਸ਼ਾਮਲ ਹੋਵੇਗਾ।

ਇਸ ਲਈ, ਜਿਹੜੇ ਲੋਕ, ਮੇਰੇ ਵਾਂਗ ਚਾਹੁੰਦੇ ਹਨ ਕਿ ਉਸਾਰੂ ਸੁਝਾਅ ਇਸੇ ਘੜੀ ਹੀ ਅਮਲ ਵਿਚ ਆ ਜਾਣ, ਉਹਨਾਂ ਨੂੰ ਸਵੱਸਥ ਮਾਹੌਲ ਪੈਦਾ ਕਰਨ ਲਈ ਕੰਮ ਕਰਨਾ ਚਾਹੀਦਾ ਹੈ; ਉਹ ਫੁੱਟ ਦੀ ਥਾਂ ਏਕਤਾ ਵਿਚ, ਝਗੜਿਆਂ ਦੀ ਥਾਂ ਸ਼ਾਂਤੀ ਵਿਚ, ਪਿੱਛੇ ਜਾਣ ਦੀ ਥਾਂ ਅੱਗੇ ਵਧਣ ਅਤੇ ਮੌਤ ਦੀ ਥਾਂ ਜ਼ਿੰਦਗੀ ਵਿਚ ਸਹਾਈ ਹੋਣ।[312]

## ਕੋਈ ਨਿਰੋਲ ਪ੍ਰਾਂਤਵਾਦ ਨਹੀਂ

ਮੈਂ ਸਮਝਦਾ ਹਾਂ ਕਿ ਸਾਰੇ ਸੂਬਿਆਂ ਦੇ ਲੋਕ ਭਾਰਤ ਦੇ ਹਨ ਅਤੇ ਭਾਰਤ ਸਭ ਸੂਬਿਆਂ ਦਾ ਹੈ। ਇਕੋ ਇਕ ਸ਼ਰਤ ਇਹ ਹੈ ਕਿ ਕੋਈ ਵੀ ਉੱਠ ਕੇ ਕਿਸੇ ਦੂਜੇ ਸੂਬੇ ਦਾ ਸ਼ੋਸ਼ਣ ਕਰਨ ਲਈ ਜਾਂ ਉਸ ਉਤੇ ਹਕੂਮਤ ਕਰਨ ਲਈ ਜਾਂ ਉਸਦੇ ਹਿਤਾਂ ਨੂੰ ਕਿਸੇ ਤਰ੍ਹਾਂ ਨੁਕਸਾਨ ਪੁਚਾਉਣ ਲਈ ਉਥੇ ਜਾ ਕੇ ਨਹੀਂ ਵੱਸ ਸਕਦਾ। ਸਾਰੇ ਲੋਕ ਭਾਰਤ ਦੇ ਸੇਵਕ ਹਨ ਅਤੇ ਉਹ ਸਿਰਫ਼ ਸੇਵਾ–ਭਾਵਨਾ ਨਾਲ ਰਹਿੰਦੇ ਹਨ।[313]

ਸਾਡੀ ਜ਼ਿੰਦਗੀ ਦੀ ਬੁਰਾਈ ਨਿਰੋਲ ਪ੍ਰਾਂਤਵਾਦ ਹੈ। ਜਦ ਕਿ ਮੇਰਾ ਪ੍ਰਾਂਤ ਓਨਾ ਹੀ ਵਿਸ਼ਾਲ ਹੋਣਾ ਚਾਹੀਦਾ ਹੈ ਜਿੰਨੀ ਭਾਰਤ ਦੀ ਹੱਦ ਹੈ, ਜਿਹੜੀ ਆਖਰ ਧਰਤੀ ਦੀਆਂ ਹੱਦਾਂ ਤੱਕ ਫੈਲੀ ਹੋਈ ਹੈ। ਨਹੀਂ ਤਾਂ ਅਸੀਂ ਤਬਾਹ ਹੋ ਜਾਵਾਂਗੇ।[314]

## ਭਾਰਤ ਦੀ ਏਕਤਾ

ਕਾਂਗਰਸ ਇਹ (ਭਾਸ਼ਾਈ ਆਧਾਰ ਉਤੇ ਸੂਬੇ ਮੁੜ ਬਣਾਉਣ ਦਾ) ਅਸੂਲ ਪਹਿਲਾਂ ਹੀ ਪ੍ਰਵਾਨ ਕਰ ਚੁੱਕੀ ਹੈ ਅਤੇ ਆਪਣੀ ਇੱਛਾ ਜ਼ਾਹਰ ਕਰ ਚੁੱਕੀ ਹੈ ਕਿ ਇਹ ਜਿਉਂ ਹੀ ਸੱਤਾ ਵਿਚ ਆਈ, ਸੰਵਿਧਾਨਿਕ ਤੌਰ ਉਤੇ ਇਸਨੂੰ ਲਾਗੂ ਕਰ ਦੇਵੇਗੀ; ਇਸ ਤਰ੍ਹਾਂ ਨਾਲ, ਮੁੜ–ਵੰਡ ਦੇਸ਼ ਦੀ ਸਭਿਆਚਾਰਕ ਤਰੱਕੀ ਲਈ ਸਹਾਈ ਹੋਵੇਗੀ। ਪਰ ਇਹੋ ਜਿਹੀ ਮੁੜ–ਵੰਡ ਭਾਰਤ ਦੀ ਅਖੰਡ ਏਕਤਾ ਦੇ ਵਿਰੁੱਧ ਨਹੀਂ ਜਾਣੀ ਚਾਹੀਦੀ। ਖੁਦਇਖਤਿਆਰੀ ਦਾ ਮਤਲਬ ਤੋੜ–ਭੰਨ ਨਹੀਂ, ਨਾ ਹੋਣਾ ਚਾਹੀਦਾ ਹੈ, ਨਾ ਹੀ ਇਹ ਕਿ ਉਸ ਤੋਂ ਮਗਰੋਂ ਸੂਬੇ ਜਿੱਧਰ ਚਾਹੁਣ ਚਲੇ ਜਾਣ, ਇਕ ਦੂਜੇ ਤੋਂ ਅਤੇ ਕੇਂਦਰ ਤੋਂ ਸਵੈਧੀਨ। ਜੇ ਹਰ ਸੂਬਾ ਆਪਣੇ ਆਪ ਨੂੰ ਇਕ ਵੱਖਰੀ, ਖੁਦਮੁਖਤਾਰ ਇਕਾਈ ਸਮਝਣ ਲੱਗ ਪੈਂਦਾ ਹੈ, ਤਾਂ ਭਾਰਤ ਦੀ ਸਵੈਧੀਨਤਾ ਆਪਣਾ ਅਰਥ ਗਵਾ ਬੈਠੇਗੀ ਅਤੇ ਇਸਦੇ ਨਾਲ ਹੀ ਵੱਖ ਵੱਖ ਇਕਾਈਆਂ ਦੀ ਵੀ ਆਜ਼ਾਦੀ ਜਾਂਦੀ ਰਹੇਗੀ।...

ਬਾਹਰਲੀ ਦੁਨੀਆ ਸਾਨੂੰ ਗੁਜਰਾਤੀਆਂ, ਮਹਾਰਾਸ਼ਟਰੀਆਂ, ਤਾਮਿਲਾਂ ਆਦਿ ਵਜੋਂ ਨਹੀਂ, ਸਗੋਂ ਸਿਰਫ਼ ਭਾਰਤੀਆਂ ਵਜੋਂ ਜਾਣਦੀ ਹੈ।

ਇਸ ਲਈ ਸਾਨੂੰ ਸਾਰੀਆਂ ਵਿਖੰਡਣੀ ਰੁਚੀਆਂ ਨੂੰ ਨਿਰਉਤਸ਼ਾਹਤ ਕਰਨਾ ਚਾਹੀਦਾ ਹੈ ਅਤੇ ਭਾਰਤੀਆਂ ਵਜੋਂ ਮਹਿਸੂਸ ਕਰਨਾ ਅਤੇ ਵਿਹਾਰ ਕਰਨਾ ਚਾਹੀਦਾ ਹੈ। ਇਸ ਸਰਵੁੱਚ ਗੱਲ ਨੂੰ ਧਿਆਨ ਵਿਚ ਰਖਦਿਆਂ, ਸੂਬਿਆਂ ਦੀ ਭਾਸ਼ਾਈ ਮੁੜ–ਵੰਡ ਜ਼ਰੂਰ ਹੀ ਵਿਦਿਆ ਅਤੇ ਵਪਾਰ ਵਿਚ ਤੇਜ਼ੀ ਲਿਆਵੇਗੀ।[315]

# 81. ਗਊ ਰੱਖਿਆ

## ਗਾਂ ਦਾ ਸਥਾਨ

ਗਾਂ ਕਰੁਣਾ ਦੀ ਕਵਿਤਾ ਹੈ। ਇਸ ਗਊ ਜਾਨਵਰ ਵਿਚ ਅਸੀਂ ਸਾਕਾਰ ਕਰੁਣਾ ਦੇਖਦੇ ਹਾਂ। ਇਹ ਲੱਖਾਂ ਭਾਰਤੀਆਂ ਦੀ ਮਾਂ ਹੈ। ਗਾਂ ਦੀ ਰੱਖਿਆ ਦਾ ਮਤਲਬ ਹੈ ਪਰਮਾਤਮਾ ਦੀ ਸਾਰੀ ਮੂਲ ਸਿਰਜਣਾ ਦੀ ਰਖਿਆ। ਪੁਰਾਤਨ ਔਲੀਆ ਭਾਵੇਂ ਕੋਈ ਵੀ ਹੁੰਦਾ ਸੀ ਗਾਂ ਤੋਂ ਸ਼ੁਰੂ ਕਰਦਾ ਸੀ। ਰਚਨਾ ਦੀ ਹੇਠਲੀ ਪੌੜੀ ਦੀ ਅਪੀਲ ਹੋਰ ਵੀ ਸ਼ਕਤੀਸ਼ਾਲੀ ਹੁੰਦੀ ਹੈ ਕਿਉਂਕਿ ਇਹ ਮੂਕ ਹੁੰਦੀ ਹੈ।[316]

......ਗਾਂ ਸਭ ਤੋਂ ਸ਼ੁੱਧ ਵੰਨਗੀ ਦਾ ਨਿਮਨ–ਮਨੁੱਖੀ ਜੀਵ ਹੁੰਦੀ ਹੈ। ਇਹ ਸਾਰੀਆਂ ਨਿਮਨ–ਮਨੁੱਖੀ ਜੀਵ–ਵੰਨਗੀਆ ਵਲੋਂ ਸਾਡੇ ਅੱਗੇ ਅਪੀਲ ਕਰਦੀ ਹੈ ਕਿ ਮਨੁੱਖ ਦੇ ਹੱਥੋਂ ਜੋ ਕਿ ਜੀਵਾਂ ਵਿਚੋਂ ਪਹਿਲੀ ਥਾਂ ਰਖਦਾ ਹੈ, ਇਹਨਾਂ ਨੂੰ ਇਨਸਾਫ਼ ਮਿਲੇ। ਉਹ ਆਪਣੀਆਂ ਅੱਖਾਂ ਰਾਹੀਂ ਸਾਡੇ ਨਾਲ ਗੱਲਾਂ ਕਰਦੀ ਹੈ : 'ਉਸ ਨੇ ਸਾਡਾ ਮਾਲਕ ਸਾਨੂੰ ਮਾਰਨ ਲਈ ਅਤੇ ਸਾਡਾ ਮਾਸ ਖਾਣ ਲਈ ਜਾਂ ਫਿਰ ਸਾਡੇ ਨਾਲ ਦੁਰਵਿਵਹਾਰ ਕਰਨ ਲਈ ਨਹੀਂ ਬਣਾਇਆ, ਸਗੋਂ ਸਾਡੇ ਦੋਸਤ ਅਤੇ ਸਰਪ੍ਰਸਤ ਬਣਨ ਲਈ ਬਣਾਇਆ ਹੈ।'[317]

ਮੈਂ ਇਸਦੀ ਪੂਜਾ ਕਰਦਾ ਹਾਂ ਅਤੇ ਸਾਰੀ ਦੁਨੀਆ ਅੱਗੇ ਇਸਦੀ ਪੂਜਾ ਦਾ ਸਮਰਥਨ ਕਰਾਂਗਾ।[318]

ਗਊ ਮਾਤਾ ਉਸ ਮਾਤਾ ਨਾਲੋਂ ਕਈ ਤਰ੍ਹਾਂ ਨਾਲ ਚੰਗੇਰੀ ਹੈ, ਜਿਸਨੇ ਸਾਨੂੰ ਜਨਮ ਦਿਤਾ ਹੁੰਦਾ ਹੈ। ਸਾਡੀ ਮਾਤਾ ਨੇ ਸਾਨੂੰ ਇਕ ਦੋ ਸਾਲ ਦੁੱਧ ਪਿਆਇਆ ਹੁੰਦਾ ਹੈ ਅਤੇ ਫਿਰ ਸਾਡੇ ਕੋਲੋਂ ਆਸ ਰੱਖਦੀ ਹੈ ਕਿ ਅਸੀਂ ਵੱਡੇ ਹੋ ਕੇ ਉਸਦੀ ਸੇਵਾ ਕਰਾਂਗੇ। ਗਊ ਮਾਤਾ ਸਾਡੇ ਕੋਲੋਂ ਘਾਹ ਅਤੇ ਵੰਡ ਤੋਂ ਛੁੱਟ ਹੋਰ ਕਿਸੇ ਚੀਜ਼ ਦੀ ਆਸ ਨਹੀਂ ਰਖਦੀ। ਸਾਡੀ ਮਾਤਾ ਅਕਸਰ ਬੀਮਾਰ ਹੋ ਜਾਂਦੀ ਹੈ ਅਤੇ ਸਾਡੇ ਕੋਲੋਂ ਸੇਵਾ ਦੀ ਆਸ ਰਖਦੀ ਹੈ। ਗਊ ਮਾਤਾ ਘੱਟ ਵੱਧ ਹੀ ਬੀਮਾਰ ਹੁੰਦੀ ਹੈ।

ਇਥੇ ਅਸੀਂ ਸੇਵਾ ਦਾ ਇਕ ਨਿਰੰਤਰ ਰੀਕਾਰਡ ਦੇਖਦੇ ਹਾਂ ਜਿਹੜਾ ਉਸਦੀ ਮੌਤ ਦੇ ਨਾਲ ਖਤਮ ਨਹੀਂ ਹੁੰਦਾ। ਜਦੋਂ ਸਾਡੀ ਮਾਂ ਮਰਦੀ ਹੈ ਤਾਂ ਇਸਦਾ ਮਤਲਬ ਹੁੰਦਾ ਹੈ ਕਿ ਉਸਨੂੰ ਦਫ਼ਨਾਉਣ ਜਾਂ ਸਸਕਾਰ ਉਤੇ ਖਰਚਾ ਕਰਨਾ ਪਵੇਗਾ। ਗਊ ਮਾਤਾ ਮਰ ਕੇ ਵੀ ਓਨੀ ਹੀ ਲਾਹੇਵੰਦੀ ਹੁੰਦੀ ਹੈ ਜਿੰਨੀ ਜਿਊਂਦੀ। ਅਸੀਂ ਉਸਦੇ ਸਰੀਰ ਦੇ ਹਰ ਹਿੱਸੇ ਦੀ ਵਰਤੋਂ ਕਰ ਸਕਦੇ ਹਾਂ – ਉਸਦੇ ਮਾਸ, ਉਸਦੀਆਂ ਹੱਡੀਆਂ, ਉਸਦੀਆਂ ਆਂਤੜੀਆਂ, ਉਸਦੇ ਸਿੰਗਾਂ ਅਤੇ ਉਸਦੀ ਖੱਲ ਦੀ। ਖੈਰ, ਮੈਂ ਇਹ ਗੱਲ ਉਸ ਮਾਤਾ ਦਾ ਅਪਮਾਨ ਕਰਨ ਲਈ ਨਹੀਂ ਕਹਿ ਰਿਹਾ ਜਿਸਨੇ ਸਾਨੂੰ ਜਨਮ ਦਿਤਾ ਹੁੰਦਾ ਹੈ। ਸਗੋਂ ਆਪਣੇ ਵਲੋਂ ਗਊ–ਪੂਜਾ ਦੇ ਠੋਸ ਕਾਰਨ ਤੁਹਾਨੂੰ ਦੱਸਣ ਲਈ ਕਹਿ ਰਿਹਾ ਹਾਂ।[319]

### ਹਿੰਦੂ ਮੱਤ ਵਿਚ ਗਾਂ

ਹਿੰਦੂਮੱਤ ਦਾ ਕੇਂਦਰੀ ਤੱਥ ਗਊ ਦੀ ਰੱਖਿਆ ਕਰਨਾ ਹੈ। ਗਊ ਰੱਖਿਆ ਮੇਰੇ ਲਈ ਮਨੁੱਖ

ਵਿਕਾਸ ਵਿਚ ਸਭ ਤੋਂ ਅਦਭੁਤ ਵਰਤਾਰਿਆਂ ਵਿਚੋਂ ਇਕ ਹੈ। ਇਹ ਮਨੁੱਖ ਨੂੰ ਉਸਦੀ ਜੀਵ-ਵੰਨਗੀ ਤੋਂ ਪਰੇ ਲੈ ਜਾਂਦਾ ਹੈ। ਮੇਰੇ ਲਈ ਗਾਂ ਦਾ ਮਤਲਬ ਸਮੁਚਾ ਨਿਮਨ-ਮਨੁੱਖੀ ਸੰਸਾਰ ਹੈ। ਗਾਂ ਰਾਹੀਂ ਹਰ ਸਜੀਵ ਹੋਂਦ ਵਿਚ ਆਪਣੀ ਪਛਾਣ ਕਰਨ ਦਾ ਮਨੁੱਖ ਨੂੰ ਆਦੇਸ਼ ਹੈ। ਗਾਂ ਨੂੰ ਦੇਵ-ਪਦਵੀ ਦੇਣ ਲਈ ਕਿਉਂ ਚੁਣਿਆ ਗਿਆ। ਇਹ ਗੱਲ ਮੈਨੂੰ ਸਪਸ਼ਟ ਹੈ। ਭਾਰਤ ਵਿਚ ਗਾਂ ਸਭ ਤੋਂ ਚੰਗਾ ਸਾਥੀ ਸੀ। ਉਹ ਬਹੁਲਤਾ ਦੀ ਦਾਤੀ ਸੀ। ਉਹ ਸਿਰਫ਼ ਦੁੱਧ ਹੀ ਨਹੀਂ ਸੀ ਦੇਂਦੀ, ਸਗੋਂ ਖੇਤੀਬਾੜੀ ਨੂੰ ਵੀ ਸੰਭਵ ਬਣਾਉਂਦੀ ਸੀ।....

ਗਊ-ਰੱਖਿਆ ਸੰਸਾਰ ਨੂੰ ਹਿੰਦੂ ਮਤ ਦੀ ਦੇਣ ਹੈ। ਅਤੇ ਹਿੰਦੂ ਮਤ ਉਦੋਂ ਤੱਕ ਕਾਇਮ ਰਹੇਗਾ, ਜਦੋਂ ਤੱਕ ਗਊ ਦੀ ਰੱਖਿਆ ਕਰਨ ਲਈ ਹਿੰਦੂ ਮੌਜੂਦ ਹਨ।....

ਹਿੰਦੂਆਂ ਬਾਰੇ ਨਿਰਣਾ ਉਹਨਾਂ ਦੇ ਤਿਲਕਾਂ, ਮੰਤਰਾਂ ਦੇ ਠੀਕ ਠੀਕ ਉਚਾਰਨ ਤੋਂ, ਤੀਰਥ-ਯਾਤਰਾਵਾਂ, ਬੜੇ ਧਿਆਨ ਨਾਲ ਜਾਤ-ਪਾਤ ਦੇ ਨਿਯਮਾਂ ਦੀ ਪਾਲਣਾ ਕਰਨ ਆਦਿ ਤੋਂ ਨਹੀਂ, ਸਗੋਂ ਗਾਂ ਦੀ ਰਾਖੀ ਕਰ ਸੱਕਣ ਦੀ ਉਹਨਾਂ ਦੀ ਸਮਰੱਥਾ ਤੋਂ ਕੀਤਾ ਜਾਏਗਾ।[320]

## ਗਊ-ਹੱਤਿਆ

ਮੈਂ ਗਾਂ ਦੀ ਰਾਖੀ ਕਰਨ ਲਈ ਕਿਸੇ ਮਨੁੱਖ ਨੂੰ ਨਹੀਂ ਮਾਰਾਂਗਾ, ਜਿਵੇਂ ਕਿ ਮੈਂ ਮਨੁੱਖੀ ਜ਼ਿੰਦਗੀ ਬਚਾਉਣ ਲਈ, ਭਾਵੇਂ ਉਹ ਕਿੰਨੀਂ ਵੀ ਕੀਮਤੀ ਕਿਉਂ ਨਾ ਹੋਵੇ, ਗਊ ਦੀ ਹੱਤਿਆ ਨਹੀਂ ਕਰਾਂਗਾ।[321]

ਮੇਰਾ ਧਰਮ ਮੈਨੂੰ ਸਿਖਾਉਂਦਾ ਹੈ ਕਿ ਮੈਂ ਆਪਣੇ ਨਿੱਜੀ ਵਿਹਾਰ ਨਾਲ ਆਪਣੇ ਨਾਲੋਂ ਵੱਖਰੇ ਵਿਚਾਰ ਰੱਖਣ ਵਾਲੇ ਲੋਕਾਂ ਦੇ ਮਨਾਂ ਵਿਚ ਇਹ ਵਿਸ਼ਵਾਸ ਪੈਦਾ ਕਰਾਂ ਕਿ ਗਊ-ਹੱਤਿਆ ਪਾਪ ਹੈ, ਇਸ ਲਈ ਇਹ ਛੱਡ ਦੇਣੀ ਚਾਹੀਦੀ ਹੈ।[322]

ਗਊ-ਹੱਤਿਆ ਕਾਨੂੰਨ ਰਾਹੀਂ ਕਦੀ ਬੰਦ ਨਹੀਂ ਕੀਤੀ ਜਾ ਸਕਦੀ। ਗਿਆਨ, ਵਿਦਿਆ ਅਤੇ ਇਸ ਪ੍ਰਤਿ ਰਹਿਮ ਦੀ ਭਾਵਨਾ ਹੀ ਸਿਰਫ਼ ਗਊ-ਹੱਤਿਆ ਖਤਮ ਕਰ ਸਕਦੀ ਹੈ। ਉਹਨਾਂ ਜਾਨਵਰਾਂ ਨੂੰ ਬਚਾਉਣਾ ਸੰਭਵ ਨਹੀਂ ਹੋਵੇਗਾ ਜਿਹੜੇ ਧਰਤੀ ਉਤੇ ਬੋਝ ਹਨ, ਅਤੇ ਸ਼ਾਇਦ ਮਨੁੱਖ ਨੂੰ ਵੀ ਨਹੀਂ, ਜੇ ਉਹ ਬੋਝ ਬਣਦਾ ਹੈ।[323]

ਮੇਰੀ ਅਭਿਲਾਸ਼ਾ ਇਸ ਤੋਂ ਘੱਟ ਕੁਝ ਨਹੀਂ ਕਿ ਮੈਂ ਦੁਨੀਆ ਭਰ ਵਿਚ ਗਊ-ਰੱਖਿਆ ਦੇ ਅਸੂਲ ਨੂੰ ਸਥਾਪਤ ਹੋਇਆ ਦੇਖਾਂ। ਪਰ ਇਹ ਗੱਲ ਇਸ ਚੀਜ਼ ਦੀ ਮੰਗ ਕਰਦੀ ਹੈ ਕਿ ਮੈਂ ਪਹਿਲਾਂ ਆਪਣਾ ਘਰ ਪੂਰੀ ਤਰ੍ਹਾਂ ਠੀਕ ਠਾਕ ਕਰਾਂ।[324]

ਮੇਰੇ ਲਈ ਗਊ-ਰੱਖਿਆ ਦਾ ਮਤਲਬ ਨਿਰਾ ਗਊ ਦੀ ਰਖਿਆ ਨਹੀਂ। ਇਸਦਾ ਮਤਲਬ ਉਸ ਸਭ ਕੁਝ ਦੀ ਰੱਖਿਆ ਕਰਨਾ ਹੈ ਜੋ ਜਿਉਂਦੀ ਹੈ ਅਤੇ ਦੁਨੀਆ ਵਿਚ ਬੇਬਸ ਅਤੇ ਕਮਜ਼ੋਰ ਹੈ।[325]

ਪਰ ਮੈਨੂੰ ਦੁਹਰਾਉਣ ਦੀ ਆਗਿਆ ਦਿਓ....ਕਿ ਕਾਨੂੰਨਸਾਜ਼ੀ ਰਾਹੀਂ ਮਨਾਹੀ ਗਊ-ਰੱਖਿਆ ਦੇ ਕਿਸੇ ਵੀ ਪ੍ਰੋਗਰਾਮ ਦਾ ਛੋਟਾ ਜਿਹਾ ਹਿੱਸਾ ਹੈ।... ਲੋਕ ਇਹ ਸੋਚਦੇ ਲਗਦੇ ਹਨ ਕਿ, ਜਦੋਂ ਕਿਸੇ ਬੁਰਾਈ ਦੇ ਖਿਲਾਫ਼ ਕਾਨੂੰਨ ਪਾਸ ਕੀਤਾ ਜਾਂਦਾ ਹੈ, ਤਾਂ ਇਹ ਕਿਸੇ ਵੀ ਹੋਰ ਯਤਨ ਤੋਂ ਬਿਨ੍ਹਾਂ ਖਤਮ ਹੋ ਜਾਏਗੀ। ਇਸ ਨਾਲੋਂ ਵਧੇਰੇ ਕੱਚ ਘਰੜ ਸਵੈ-ਭੁਲੇਖਾ ਹੋਰ ਕੋਈ ਨਹੀਂ ਹੋ ਸਕਦਾ। ਕਿਸੇ ਅਨਪੜ੍ਹ ਜਾਂ ਮਾੜੇ ਵਿਚਾਰਾਂ ਵਾਲੀ ਛੋਟੀ ਜਿਹੀ ਘੱਟ ਗਿਣਤੀ ਦੇ

ਖਿਲਾਫ਼ ਬਣਾਇਆ ਕਾਨੂੰਨ ਕਾਰਗਰ ਹੋ ਸਕਦਾ ਹੈ; ਪਰ ਕੋਈ ਵੀ ਕਾਨੂੰਨ ਕਦੀ ਸਫ਼ਲ ਨਹੀਂ ਹੋ ਸਕਦਾ, ਜੇ ਇਸਦਾ ਵਿਰੋਧ ਸਿਆਣੀ ਅਤੇ ਸੰਗਠਿਤ ਲੋਕ ਰਾਇ ਵਲੋਂ, ਜਾਂ ਧਰਮ ਦੀ ਆੜ ਹੇਠ ਤੁਅੱਸਬੀ ਘੱਟਗਿਣਤੀ ਵਲੋਂ ਕੀਤਾ ਜਾਂਦਾ ਹੈ।

ਗਊ ਰੱਖਿਆ ਦੇ ਸਵਾਲ ਦਾ ਮੈਂ ਜਿੰਨਾਂ ਜ਼ਿਆਦਾ ਅਧਿਐਨ ਕਰਦਾ ਹਾਂ, ਮੇਰਾ ਵਿਸ਼ਵਾਸ ਓਨਾ ਹੀ ਦ੍ਰਿੜ੍ਹ ਹੁੰਦਾ ਜਾਂਦਾ ਹੈ ਕਿ ਗਊ ਅਤੇ ਇਸਦੇ ਜਾਇਆਂ ਦੀ ਰੱਖਿਆ ਸਿਰਫ਼ ਤਾਂ ਹੀ ਕੀਤੀ ਜਾ ਸਕਦੀ ਹੈ ਜੇ ਮੇਰੇ ਵੱਲੋਂ ਸੁਝਾਈਆਂ ਗਈਆਂ ਲੀਹਾਂ ਉਤੇ ਨਿਰੰਤਰ, ਸਿਰੜੀ ਅਤੇ ਉਸਾਰੂ ਯਤਨ ਕੀਤਾ ਜਾਂਦਾ ਹੈ।[326]

## ਗੋਸੇਵਾ

ਪਸ਼ੂਆਂ ਦੀ ਸੰਭਾਲ ਗੋਸੇਵਾ ਦਾ ਅਹਿਮ ਹਿੱਸਾ ਹੈ। ਭਾਰਤ ਲਈ ਇਹ ਅਹਿਮ ਸਵਾਲ ਹੈ।....ਡੂੰਘੇ ਅਧਿਐਨ ਅਤੇ ਕੁਰਬਾਨੀ ਦੀ ਭਾਵਨਾ ਦੀ ਡੋਰੀ ਲੋੜ ਹੈ। ਪੈਸੇ ਇਕੱਠੇ ਕਰੀ ਜਾਣਾ ਅਤੇ ਦਾਨ ਕਰੀ ਜਾਣਾ ਅਸਲ ਕਾਰੋਬਾਰੀ ਸਮਰੱਥਾ ਜ਼ਾਹਰ ਨਹੀਂ ਕਰਦਾ। ਇਹ ਜਾਣਦੇ ਹੋਣਾ ਕਿ ਪਸ਼ੂਆਂ ਦੀ ਸੰਭਾਲ ਕਿਵੇਂ ਕਰਨੀ ਹੈ, ਇਸ ਗਿਆਨ ਨੂੰ ਲੱਖਾਂ ਲੋਕਾਂ ਤੱਕ ਪੁਚਾਉਣਾ ਖੁਦ ਇਸ ਆਦਰਸ਼ ਦੇ ਅਨੁਸਾਰ ਜਿਊਣਾ ਅਤੇ ਇਸ ਯਤਨ ਉਤੇ ਪੈਸੇ ਖਰਚ ਕਰਨਾ ਅਸਲੀ ਕਾਰੋਬਾਰ ਹੈ।[327]

ਜਿੱਥੋਂ ਤੱਕ ਗਊ–ਰੱਖਿਆ ਦੀ ਨਿਰੋਲ ਆਰਥਕ ਜ਼ਰੂਰਤ ਦਾ ਸੰਬੰਧ ਹੈ, ਇਹ ਸੌਖੀ ਤਰ੍ਹਾਂ ਹੀ ਯਕੀਨੀ ਬਣਾਈ ਜਾ ਸਕਦੀ ਹੈ ਜੇ ਸਵਾਲ ਨੂੰ ਸਿਰਫ਼, ਇਸ ਆਧਾਰ ਉਤੇ ਹੀ ਵਿਚਾਰਿਆ ਜਾਏ। ਉਸ ਸੂਰਤ ਵਿਚ ਸਾਰੀਆਂ ਦੁੱਧ ਨਾ ਦੇਣ ਵਾਲੀਆਂ, ਅਤੇ ਆਪਣੀ ਸੰਭਾਲ ਉਤੇ ਹੁੰਦੇ ਖਰਚੇ ਤੋਂ ਘੱਟ ਦੁੱਧ ਦੇਣ ਵਾਲੀਆ ਗਾਈਆਂ ਅਤੇ ਬੁੱਢੇ ਅਤੇ ਅਯੋਗ ਪਸ਼ੂ ਬਿਨ੍ਹਾਂ ਦੂਜੀ ਵਾਰੀ ਸੋਚਣ ਦੇ ਜ਼ਿਬ੍ਹਾ ਕਰ ਦੇਣੇ ਚਾਹੀਦੇ ਹਨ। ਇਸ ਆਤਮਾਹੀਣ ਆਰਥਕਤਾ ਦੀ ਭਾਰਤ ਵਿਚ ਕੋਈ ਥਾਂ ਨਹੀਂ, ਭਾਵੇਂ ਕਿ ਵਿਰੋਧਾਭਾਸਾਂ ਦੀ ਇਸ ਦੁਨੀਆ ਦੇ ਵਾਸੀ ਕਈ ਆਤਮਾ–ਰਹਿਤ ਕਾਰਜਾਂ ਦੇ ਦੋਸ਼ੀ ਹੋ ਸਕਦੇ ਹਨ, ਸਗੋਂ ਹਨ।

## ਗੋ–ਪੱਖੀ ਕਦਮ

ਤਾਂ ਫਿਰ, ਜਦੋਂ ਗਊ ਦੁੱਧ ਦੀ ਆਰਥਕ ਪੱਖੋਂ ਲਾਹੇਵੰਦੀ ਮਾਤਰਾ ਦੇਣੋਂ ਹਟ ਜਾਂਦੀ ਹੈ, ਜਦੋਂ ਕੋਈ ਗਾਂ ਵੈਸੇ ਹੀ ਅਣਆਰਥਕ ਬੋਝ ਬਣ ਜਾਂਦੀ ਹੈ, ਉਦੋਂ ਉਸਨੂੰ ਕਿਵੇਂ ਬਚਾਇਆ ਜਾ ਸਕਦਾ ਹੈ ਕਿ ਉਸਨੂੰ ਮਾਰਨਾ ਨਾ ਪਵੇ? ਇਹ ਸਵਾਲ ਦਾ ਜਵਾਬ ਹੇਠ ਲਿਖੇ ਅਨੁਸਾਰ ਸੰਖੇਪ ਵਿਚ ਦਿਤਾ ਜਾ ਸਕਦਾ ਹੈ :

1. ਹਿੰਦੂਆਂ ਵਲੋਂ ਗਊ ਅਤੇ ਉਸਦੇ ਜਾਇਆਂ ਵੱਲ ਆਪਣਾ ਫ਼ਰਜ਼ ਅਦਾ ਕਰਨ ਨਾਲ। ਜੇ ਉਹ ਇੰਝ ਕਰਦੇ ਹਨ ਤਾਂ ਸਾਡੇ ਪਸ਼ੂ ਭਾਰਤ ਦਾ ਅਤੇ ਸੰਸਾਰ ਦਾ ਮਾਨ ਹੋਣਗੇ। ਅੱਜ ਗੱਲ ਇਸ ਤੋਂ ਉਲਟ ਹੈ।

2. ਪਸ਼ੂ–ਪਾਲਣ ਦਾ ਵਿਗਿਆਨ ਸਿੱਖ ਕੇ। ਅੱਜ ਇਸ ਕੰਮ ਵਿਚ ਬਿਲਕੁਲ ਅਰਾਜਕਤਾ ਹੈ।

3. ਖੱਸੀ ਕਰਨ ਦੇ ਮੌਜੂਦਾ ਜ਼ਾਲਮ ਢੰਗ ਦੀ ਥਾਂ ਪੱਛਮ ਵਿਚ ਅਮਲ ਵਿਚ ਲਿਆਏ ਜਾਂਦੇ ਮਾਨਵ–ਤਰਸ ਵਾਲੇ ਢੰਗ ਨੂੰ ਦੇ ਕੇ।

4. ਭਾਰਤ ਦੇ ਪਿੰਜਰ ਪਾਲਾਂ (ਬੁੱਢੀਆਂ ਗਾਵਾਂ ਲਈ ਸੰਸਥਾਵਾਂ) ਦਾ ਪੂਰੀ ਤਰ੍ਹਾਂ ਸੁਧਾਰ ਕਰਕੇ, ਜਿਨ੍ਹਾਂ ਦਾ ਇਸ ਵੇਲੇ, ਆਮ ਕਰਕੇ, ਅਜਿਹੇ ਆਦਮੀਆਂ ਵਲੋਂ ਜਿਹੜੇ ਆਪਣਾ ਕੰਮ ਨਹੀਂ ਜਾਣਦੇ, ਜਾਹਲਾਂ ਵਾਂਗ ਅਤੇ ਬਿਨ੍ਹਾਂ ਕਿਸੇ ਯੋਜਨਾ ਦੇ ਪ੍ਰਬੰਧ ਚਲਾਇਆ ਜਾ ਰਿਹਾ ਹੈ।

5. ਜਦੋਂ ਇਹ ਮੁੱਢਲੀਆਂ ਚੀਜ਼ਾਂ ਕਰ ਲਈ ਜਾਂਦੀਆਂ ਹਨ ਤਾਂ ਅਸੀਂ ਦੇਖਾਂਗੇ ਕਿ ਮੁਸਲਮਾਨ, ਆਪਣੀ ਮਰਜ਼ੀ ਨਾਲ ਹੀ, ਭਾਵੇਂ ਆਪਣੇ ਹਿੰਦੂ ਭਰਾਵਾਂ ਦੀ ਖਾਤਰ ਹੀ ਸਹੀ, ਗਊ ਮਾਸ ਲਈ ਜਾਂ ਹੋਰ ਕਿਸੇ ਕੰਮ ਲਈ ਹੀ ਸਹੀ, ਗਊਆਂ ਨੂੰ ਜ਼ਿਬ੍ਹਾ ਨਾ ਕਰਨ ਦੀ ਲੋੜ ਮੰਨਣ ਲੱਗ ਪੈਣਗੇ।

ਪਾਠਕ ਦੇਖੇਗਾ ਕਿ ਉਪ੍ਰੋਕਤ ਲੋੜਾਂ ਦੇ ਪਿੱਛੇ ਸਿਰਫ਼ ਇਕ ਚੀਜ਼ ਕੰਮ ਕਰ ਰਹੀ ਹੈ। ਅਤੇ ਉਹ ਹੈ ਅਹਿੰਸਾ, ਜਿਸਨੂੰ ਦੂਜੇ ਸ਼ਬਦਾਂ ਵਿਚ ਸਾਰਿਆਂ ਲਈ ਪਿਆਰ ਵਜੋਂ ਜਾਣਿਆ ਜਾਂਦਾ ਹੈ। ਜੇ ਇਹ ਸਰਵੁੱਚ ਚੀਜ਼ ਪ੍ਰਾਪਤ ਹੋ ਜਾਂਦੀ ਹੈ, ਤਾਂ ਹੋਰ ਸਭ ਕੁਝ ਆਸਾਨ ਹੋ ਜਾਂਦਾ ਹੈ। ਜਿੱਥੇ ਕਿਤੇ ਵੀ ਅਹਿੰਸਾ ਹੁੰਦੀ ਹੈ, ਉਥੇ ਅਸੀਮ ਸਹਿਣਸ਼ੀਲਤਾ, ਮਨ ਦੀ ਸ਼ਾਂਤੀ, ਚੰਗੇ ਮਾੜੇ ਦਾ ਨਿਖੇੜ, ਸਵੈ–ਕੁਰਾਬਾਨੀ ਅਤੇ ਅਸਲੀ ਗਿਆਨ ਹੁੰਦਾ ਹੈ।[328]

## 82. ਸਹਿਕਾਰੀ ਪਸ਼ੂ ਪਾਲਨ

ਇਕੱਲੇ ਕਿਸਾਨ ਲਈ ਆਪਣੇ ਘਰ ਵਿਚ ਯੋਗ ਅਤੇ ਵਿਗਿਆਨਕ ਢੰਗ ਨਾਲ ਆਪਣੇ ਪਸ਼ੂਆਂ ਦੇ ਭਲੇ ਦਾ ਖਿਆਲ ਰੱਖ ਸੱਕਣਾ ਬਿਲਕੁਲ ਅਸੰਭਵ ਹੁੰਦਾ ਹੈ। ਗਊ ਦੀ, ਅਤੇ ਇਸ ਤਰ੍ਹਾਂ ਆਮ ਕਰਕੇ ਪਸ਼ੂਆਂ ਦੀ ਮੰਦੀ ਹਾਲਤ ਦਾ ਮੁੱਖ ਕਾਰਨ, ਹੋਰ ਕਾਰਨਾਂ ਤੋਂ ਇਲਾਵਾ, ਸਾਂਝੇ ਯਤਨਾਂ ਦੀ ਘਾਟ ਰਿਹਾ ਹੈ।

ਅੱਜ ਦੁਨੀਆ ਜ਼ਿੰਦਗੀ ਦੇ ਹਰ ਖੇਤਰ ਵਿਚ ਸਾਂਝੇ ਜਾਂ ਸਹਿਕਾਰੀ ਯਤਨ ਦੇ ਆਦਰਸ਼ ਵੱਲ ਵਧ ਰਹੀ ਹੈ। ਇਸ ਪਾਸੇ ਵੱਲ ਬਹੁਤ ਕੁਝ ਪ੍ਰਾਪਤ ਕੀਤਾ ਜਾ ਚੁੱਕਾ ਹੈ ਅਤੇ ਕੀਤਾ ਜਾ ਰਿਹਾ ਹੈ। ਇਹ ਸਾਡੇ ਦੇਸ਼ ਵਿਚ ਵੀ ਆ ਚੁੱਕਾ ਹੈ, ਪਰ ਕੁਝ ਇੰਝ ਤੋੜੇ–ਮਰੋੜੇ ਰੂਪ ਵਿਚ ਕਿ ਸਾਡੇ ਗਰੀਬਾਂ ਨੂੰ ਇਸਦਾ ਫਲ ਨਹੀਂ ਮਿਲ ਸਕਿਆ। ਸਾਡੀ ਵੱਸੋਂ ਵਿਚਲੇ ਵਾਧੇ ਦੇ ਨਾਲ ਨਾਲ, ਔਸਤ ਕਿਸਾਨ ਦੇ ਖੇਤ ਦਾ ਆਕਾਰ ਰੋਜ਼ ਘਟਦਾ ਜਾ ਰਿਹਾ ਹੈ। ਇਸ ਤੋਂ ਇਲਾਵਾ, ਵਿਅਕਤੀ ਕੋਲ ਜੋ ਕੁਝ ਹੁੰਦਾ ਹੈ ਉਹ ਅਕਸਰ ਟੋਟਿਆਂ ਦੇ ਰੂਪ ਵਿਚ ਹੁੰਦਾ ਹੈ।

ਇਹੋ ਜਿਹੇ ਕਿਸਾਨਾਂ ਲਈ ਆਪਣੇ ਘਰ ਵਿਚ ਪਸ਼ੂ ਰੱਖਣਾ ਆਤਮਘਾਤੀ ਨੀਤੀ ਹੁੰਦੀ ਹੈ; ਫਿਰ ਵੀ ਅੱਜ ਉਹਨਾਂ ਦੀ ਹਾਲਤ ਇਹੀ ਹੈ। ਜਿਹੜੇ ਲੋਕ ਆਰਥਕਤਾ ਨੂੰ ਪਹਿਲੀ ਥਾਂ ਦੇਂਦੇ ਹਨ ਅਤੇ ਧਾਰਮਿਕ, ਨੈਤਿਕ ਜਾਂ ਮਾਨਵ–ਤਰਸ ਵਾਲੇ ਵਿਚਾਰਾਂ ਜਾਂ ਦ੍ਰਿਸ਼ਟੀਕੋਨ ਵੱਲ ਘੱਟ ਧਿਆਨ ਦੇਂਦੇ ਹਨ ਉਹ ਕੋਠੇ ਚੜ੍ਹ ਕੇ ਦੁਆਈ ਪਾਉਂਦੇ ਹਨ ਕਿ ਆਪਣੀ ਖੁਰਾਕ ਦੀ ਕੀਮਤ ਕਾਰਨ ਹੀ, ਜੋ ਕਿ, ਉਹਨਾਂ ਵੱਲੋਂ ਦਿਤੀ ਗਈ ਉਪਜ ਦੀ ਕੀਮਤ ਨਾਲ ਕੋਈ ਤਨਾਸਬ ਨਹੀਂ ਰੱਖਦੀ, ਪਸ਼ੂ ਕਿਸਾਨ ਨੂੰ ਹੜੱਪ ਕਰੀ ਜਾ ਰਹੇ ਹਨ। ਉਹਨਾਂ ਦਾ ਕਹਿਣਾ ਹੈ ਕਿ ਸਾਰੇ ਫ਼ਜ਼ੂਲ ਪਸ਼ੂਆਂ ਨੂੰ ਥੋਕ ਦੇ ਭਾਅ ਖਤਮ ਨਾ ਕਰਨਾ ਮੂਰਖਤਾ ਹੈ।

ਤਾਂ ਫਿਰ ਮਾਨਵ–ਤਰਸ ਵਾਲੇ ਵਿਅਕਤੀਆਂ ਵਲੋਂ ਕੀ ਕੀਤਾ ਜਾਏ, ਪ੍ਰਸ਼ਨ ਇਹ ਹੈ। ਪ੍ਰਤੱਖ ਤੌਰ ਉਤੇ, ਉੱਤਰ ਅਜਿਹਾ ਤਰੀਕਾ ਲੱਭਣ ਵਿਚ ਹੈ ਜਿਸ ਨਾਲ ਅਸੀਂ ਨਾ ਸਿਰਫ਼

ਆਪਣੇ ਪਸ਼ੂਆਂ ਦੀਆਂ ਜਾਨਾਂ ਬਚਾ ਸਕੀਏ, ਸਗੋਂ ਇਹ ਵੀ ਖਿਆਲ ਰੱਖ ਸਕੀਏ ਕਿ ਉਹ ਬੋਝ ਨਾ ਬਨਣ। ਮੈਨੂੰ ਯਕੀਨ ਹੈ ਕਿ ਸਹਿਕਾਰੀ ਯਤਨ ਕਾਫੀ ਹੱਦ ਤੱਕ ਸਾਡੀ ਸਹਾਇਤਾ ਕਰ ਸਕਦਾ ਹੈ। ਹੇਠ ਲਿਖੀਆਂ ਤੁਲਨਾਵਾਂ ਸਹਾਈ ਸਿੱਧ ਹੋ ਸਕਦੀਆਂ ਹਨ :

(1) ਸ਼ਾਂਤੀ ਪ੍ਰਣਾਲੀ ਹੇਠ, ਕੋਈ ਵੀ ਕਿਸਾਨ ਪਸ਼ੂਆਂ ਨੂੰ ਆਪਣੇ ਘਰ ਵਿਚ ਨਹੀਂ ਰੱਖ ਸਕਦਾ, ਜਿਵੇਂ ਅੱਜ ਰੱਖਦਾ ਹੈ। ਉਹ ਹਵਾ ਗੰਦੀ ਕਰਦੇ ਹਨ, ਮਾਹੌਲ ਗੰਦਾ ਕਰਦੇ ਹਨ। ਜਾਨਵਰਾਂ ਨਾਲ ਰਹਿਣ ਵਿਚ ਨਾ ਮਾਨਵ–ਤਰਸ ਦੀ ਭਾਵਨਾ ਪਾਈ ਜਾਂਦੀ ਹੈ, ਨਾ ਸਿਆਣਪ ਮਨੁੱਖ ਨੂੰ ਇੰਝ ਰਹਿਣ ਲਈ ਨਹੀਂ ਸੀ ਬਣਾਇਆ ਗਿਆ। ਅੱਜ ਪਸ਼ੂਆਂ ਵੱਲੋਂ ਮੱਲੀ ਥਾਂ ਕਿਸਾਨ ਅਤੇ ਉਸਦੇ ਪਰਿਵਾਰ ਲਈ ਬਚ ਜਾਏਗੀ ਜੇ ਸਾਂਝੀ ਪ੍ਰਣਾਲੀ ਅਪਣਾ ਲਈ ਜਾਂਦੀ ਹੈ।

(2) ਪਸ਼ੂਆਂ ਦੀ ਗਿਣਤੀ ਜਿਉਂ–ਜਿਉਂ ਵਧੀ ਜਾਂਦੀ ਹੈ, ਕਿਸਾਨ ਲਈ ਆਪਣੇ ਘਰ ਵਿਚ ਜਿਊਣਾ ਦੁਭਰ ਹੁੰਦਾ ਜਾਂਦਾ ਹੈ। ਇਸ ਤਰ੍ਹਾਂ ਉਹ ਵੱਛਿਆਂ ਨੂੰ ਵੇਚਣ ਲਈ ਅਤੇ ਸਾਹਨਾਂ ਨੂੰ ਮਾਰਨ ਲਈ, ਜਾਂ ਫਿਰ ਭੁੱਖੇ ਮਰਨ ਵਾਸਤੇ ਹੱਕ ਕੇ ਬਾਹਰ ਕੱਢਣ ਲਈ ਮਜਬੂਰ ਹੋ ਜਾਂਦਾ ਹੈ। ਇਹ ਅਮਾਨਵਤਾ ਟਾਲੀ ਜਾ ਸਕੇਗੀ ਜੇ ਪਸ਼ੂਆਂ ਦੀ ਸੰਭਾਲ ਦਾ ਕੰਮ ਸਹਿਕਾਰੀ ਆਧਾਰ ਉਤੇ ਚਲਾਇਆ ਜਾਏ।

(3) ਸਾਂਝੇ ਪਸ਼ੂ ਫਾਰਮਿੰਗ ਨਾਲ ਜਾਨਵਰਾਂ ਲਈ ਚਿਕਿਤਸਾ ਮੁਹਈਆ ਕਰਨਾ ਯਕੀਨੀ ਬਣਾਇਆ ਜਾ ਸਕੇਗਾ, ਜਦੋਂ ਉਹ ਬੀਮਾਰ ਹੋ ਜਾਂਦੇ ਹਨ। ਕੋਈ ਵੀ ਸਾਧਾਰਣ ਕਿਸਾਨ ਆਪਣੇ ਤੌਰ ਉਤੇ ਇਹ ਕਰ ਸਕਣ ਦੀ ਸਮਰੱਥਾ ਨਹੀਂ ਰੱਖਦਾ।

(4) ਇਸੇ ਤਰ੍ਹਾਂ, ਸ਼ਾਂਝੀ ਪ੍ਰਣਾਲੀ ਹੇਠ ਕਈ ਗਾਵਾਂ ਦੀ ਲੋੜ ਪੂਰੀ ਕਰਨ ਲਈ ਇਕ ਚੋਣਵਾਂ ਸਾਹਨ ਸੌਖੀ ਤਰ੍ਹਾਂ ਰਖਿਆ ਜਾ ਸਕਦਾ ਹੈ। ਵੈਸੇ ਇਹ ਅਸੰਭਵ ਹੈ, ਸਿਵਾਇ ਦਾਨ–ਪੁੰਨ ਲਈ ਰੱਖਣ ਦੇ।

(5) ਸਹਿਕਾਰੀ ਪ੍ਰਣਾਲੀ ਹੇਠ ਪਸ਼ੂ ਚਾਰਨ ਅਤੇ ਫਿਰਾਉਣ ਤੁਰਾਉਣ ਲਈ ਸਾਂਝੀ ਜ਼ਮੀਨ ਸੌਖੀ ਤਰ੍ਹਾਂ ਮਿਲ ਸਕੇਗੀ, ਜਦ ਕਿ ਅੱਜ, ਆਮ ਕਰਕੇ, ਇਕੱਲੇ ਇਕੱਲੇ ਕਿਸਾਨਾਂ ਲਈ ਇਸ ਤਰ੍ਹਾਂ ਦੀ ਕੋਈ ਚੀਜ਼ ਨਹੀਂ ਹੈ।

(6) ਸਾਂਝੀ ਪ੍ਰਣਾਲੀ ਹੇਠ ਚਾਰੇ ਦਾ ਖਰਚਾ ਮੁਕਾਬਲਤਨ ਕਿਤੇ ਘੱਟ ਹੋਵੇਗਾ।

(7) ਚੰਗੀਆ ਕੀਮਤਾਂ ਉਤੇ ਦੁੱਧ ਦੀ ਵਿਕਰੀ ਬਹੁਤ ਸੌਖੀ ਹੋ ਜਾਏਗੀ ਅਤੇ ਕਿਸਾਨ ਲਈ ਇਸ ਵਿਚ ਮਿਲਾਵਟ ਕਰਨ ਦੀ ਲੋੜ ਜਾਂ ਲਾਲਚ ਨਹੀਂ ਰਹੇਗਾ, ਜਿਵੇਂ ਕਿ ਵਿਅਕਤੀ ਵਜੋਂ ਉਹ ਕਰਨ ਲੱਗ ਪੈਂਦਾ ਹੈ।

(8) ਇਕੱਲੇ ਇਕੱਲੇ ਤੌਰ ਉਤੇ ਹਰ ਪਸ਼ੂ ਦੇ ਸਵਾਸਥ ਦਾ ਮੁਆਇਨਾ ਕਰਾਉਣਾ ਅਸੰਭਵ ਹੁੰਦਾ ਹੈ, ਪਰ ਸਾਰੇ ਪਿੰਡ ਦੇ ਪਸ਼ੂਆਂ ਲਈ ਇਹ ਕੰਮ ਸੌਖਿਆਂ ਹੀ ਹੋ ਸਕਦਾ ਹੈ ਅਤੇ ਇਸ ਤਰ੍ਹਾਂ ਨਸਲ ਨੂੰ ਬਿਹਤਰ ਬਣਾਉਣਾ ਸੌਖਾ ਹੋ ਜਾਵੇਗਾ।

(9) ਉਪ੍ਰੋਕਤ ਲਾਭ ਸਹਿਕਾਰੀ ਪਸ਼ੂ ਫਾਰਮਿੰਗ ਦੇ ਹੱਕ ਵਿਚ ਕਾਫ਼ੀ ਦਲੀਲ ਹੋਣੇ ਚਾਹੀਦੇ ਹਨ। ਇਸਦੇ ਹੱਕ ਵਿਚ ਸਭ ਤੋਂ ਤਕੜੀ ਦਲੀਲ ਇਹ ਹੈ ਕਿ ਵਿਅਕਤੀਵਾਦੀ ਪ੍ਰਣਾਲੀ ਸਾਡੀ ਆਪਣੀ ਹਾਲਤ ਵੀ ਅਤੇ ਸਾਡੇ ਪਸ਼ੂਆਂ ਦੀ ਹਾਲਤ ਵੀ ਤਰਸਯੋਗ ਬਣਾਉਣ ਦਾ ਸਾਧਨ ਬਣੀ ਰਹੀ ਹੈ। ਅਸੀਂ ਇਹ ਲਾਜ਼ਮੀ ਤਬਦੀਲੀ ਕਰਕੇ ਹੀ ਆਪਣੇ ਆਪ ਨੂੰ ਅਤੇ ਉਹਨਾਂ ਨੂੰ ਬਚਾ ਸਕਦੇ ਹਾਂ।

ਮੇਰਾ ਇਹ ਵੀ ਪੱਕਾ ਵਿਸ਼ਵਾਸ ਹੈ ਕਿ ਅਸੀਂ ਖੇਤੀਬਾੜੀ ਤੋਂ ਉਦੋਂ ਤੱਕ ਪੂਰਾ ਲਾਭ ਨਹੀਂ ਉਠਾ ਸਕਾਂਗੇ, ਜਦੋਂ ਤੱਕ ਅਸੀਂ ਸਹਿਕਾਰੀ ਖੇਤੀ ਨਹੀਂ ਅਪਣਾਉਂਦੇ। ਕੀ ਇਹ ਗੱਲ–ਬਾਦਲੀਲ ਨਹੀਂ ਲਗਦੀ ਕਿ ਪਿੰਡ ਵਿਚਲੇ ਸੌ ਪ੍ਰਵਾਰਾਂ ਲਈ ਇਹ ਕਿਤੇ ਜ਼ਿਆਦਾ ਚੰਗਾ ਹੈ ਕਿ ਉਹ ਆਪਣੀਆਂ ਜ਼ਮੀਨਾਂ ਸਾਝੇ ਤੌਰ ਉਤੇ ਵਾਹ ਲੈਣ ਅਤੇ ਉਸ ਤੋਂ ਹੁੰਦੀ ਆਮਦਨ ਨੂੰ ਆਪਸ ਵਿਚ ਵੰਡ ਲੈਣ, ਇਸ ਨਾਲੋਂ ਕਿ ਜ਼ਮੀਨ ਨੂੰ ਸੌ ਹਿੱਸਿਆਂ ਵਿਚ ਵੰਡ ਲਿਆ ਜਾਏ? ਅਤੇ ਜੋ ਕੁਝ ਜ਼ਮੀਨ ਉਤੇ ਲਾਗੂ ਹੁੰਦਾ ਹੈ, ਉਹ ਓਨਾ ਹੀ ਪਸ਼ੂਆਂ ਲਈ ਵੀ ਠੀਕ ਹੈ।

ਇਹ ਇਕ ਬਿਲਕੁਲ ਵੱਖਰੀ ਗੱਲ ਹੈ ਕਿ ਲੋਕਾਂ ਨੂੰ ਸਿੱਧਾ ਹੀ ਇਹ ਜੀਵਨ–ਢੰਗ ਅਪਨਾਉਣ ਵੱਲ ਲਿਆਉਣਾ ਮੁਸ਼ਕਲ ਹੋ ਸਕਦਾ ਹੈ। ਸਿੱਧੇ ਅਤੇ ਤੰਗ ਰਾਹ ਉਤੇ ਚੱਲਣਾ ਹਮੇਸ਼ਾ ਹੀ ਮੁਸ਼ਕਲ ਹੁੰਦਾ ਹੈ। ਗੋਸੇਵਾ ਦੇ ਪ੍ਰੋਗਰਾਮ ਵਿਚਲਾ ਹਰ ਕਦਮ ਕੰਡਿਆਲੇ ਮਸਲਿਆਂ ਨਾਲ ਭਰਿਆ ਹੋਇਆ ਹੈ। ਪਰ ਮੁਸ਼ਕਲਾਂ ਹੱਲ ਕਰਕੇ ਹੀ ਅਸੀਂ ਰਸਤੇ ਨੂੰ ਸੌਖੇਰਾ ਬਣਾਉਣ ਦੀ ਆਸ ਰਖ ਸਕਦੇ ਹਾਂ।

ਹਾਲ ਦੀ ਘੜੀ ਮੇਰਾ ਮੰਤਵ ਵਿਅਕਤੀਗਤ ਯਤਨ ਉਤੇ ਸਾਂਝੇ ਪਸ਼ੂ ਪਾਲਨ ਦੀ ਕਿਤੇ ਜ਼ਿਆਦਾ ਉੱਚਤਾ ਦਰਸਾਉਣਾ ਹੈ। ਇਸ ਤੋਂ ਅੱਗੇ ਮੈਂ ਇਹ ਵਿਸ਼ਵਾਸ ਰਖਦਾ ਹਾਂ ਕਿ ਵਿਅਕਤੀਗਤ ਤਰੀਕਾ ਗ਼ਲਤ ਹੈ ਅਤੇ ਸਹਿਕਾਰੀ ਪ੍ਰਣਾਲੀ ਠੀਕ ਹੈ। ਅਸਲ ਵਿਚ, ਵਿਅਕਤੀ ਸਹਿਕਾਰਤਾ ਰਾਹੀਂ ਹੀ ਆਪਣੀ ਸਵੈਧੀਨਤਾ ਦੀ ਹਿਫ਼ਾਜ਼ਤ ਕਰ ਸਕਦਾ ਹੈ। ਪਸ਼ੂ ਪਾਲਨ ਵਿਚ, ਵਿਅਕਤੀਗਤ ਯਤਨ ਖੁਦਗ਼ਰਜ਼ੀ ਅਤੇ ਅਮਾਨਵਤਾ ਵੱਲ ਲੈ ਗਿਆ ਹੈ, ਜਦ ਕਿ ਸਾਂਝਾ ਯਤਨ ਦੋਹਾਂ ਹੀ ਬੁਰਾਈਆਂ ਨੂੰ ਘਟਾਉਂਦਾ ਹੈ, ਜੇ ਉਹਨਾਂ ਨੂੰ ਪੂਰੀ ਤਰ੍ਹਾਂ ਦੂਰ ਨਹੀਂ ਕਰ ਸਕਦਾ ਤਾਂ।[329]

## 83. ਪ੍ਰਕਿਰਤਕ ਚਿਕਿਤਸਾ

ਮੇਰਾ ਵਿਸ਼ਵਾਸ ਹੈ ਕਿ ਮਨੁੱਖ ਨੂੰ ਆਪਣੇ ਆਪ ਨੂੰ ਦਵਾਈਆਂ ਉਤੇ ਪਾਉਣ ਦੀ ਬਹੁਤ ਲੋੜ ਨਹੀਂ। ਹਜ਼ਾਰ ਵਿਚੋਂ 999 ਮਾਮਲੇ ਚੰਗੀ ਤਰ੍ਹਾਂ ਨਿਯਮਿਤ ਖੁਰਾਕ ਰਾਹੀਂ ਪਾਣੀ ਅਤੇ ਮਿੱਟੀ ਨਾਲ ਇਲਾਜ ਰਾਹੀਂ ਅਤੇ ਇਹੋ ਜਿਹੇ ਘਰੇਲੂ ਨੁਸਖਿਆਂ ਰਾਹੀਂ ਠੀਕ ਹੋ ਸਕਦੇ ਹਨ।[330]

ਮੇਰਾ ਖਿਆਲ ਹੈ ਕਿ ਜਿੱਥੇ ਨਿੱਜੀ, ਘਰੇਲੂ ਅਤੇ ਜਨਤਕ ਸਫ਼ਾਈ ਦੇ ਨਿਯਮਾਂ ਦੀ ਕਰੜੀ ਤਰ੍ਹਾਂ ਪਾਲਣਾ ਕੀਤੀ ਜਾਂਦੀ ਹੈ, ਅਤੇ ਖੁਰਾਕ ਅਤੇ ਵਰਜ਼ਿਸ਼ ਦੇ ਮਾਮਲੇ ਵਿਚ ਉਚਿਤ ਧਿਆਨ ਰੱਖਿਆ ਜਾਂਦਾ ਹੈ, ਉਥੇ ਬੀਮਾਰੀ ਦਾ ਜਾਂ ਅਸਵੱਸਥ ਰਹਿਣ ਦਾ ਕੋਈ ਕਾਰਨ ਨਹੀਂ ਹੋ ਸਕਦਾ। ਜਿੱਥੇ ਵੀ ਕਿਤੇ ਨਿਰੋਲ ਸ਼ੁੱਧਤਾਈ ਹੈ – ਅੰਦਰਲੀ ਵੀ ਅਤੇ ਬਾਹਰਲੀ ਵੀ, ਉਥੇ ਬੀਮਾਰੀ ਅਸੰਭਵ ਹੋ ਜਾਂਦੀ ਹੈ। ਜੇ ਕਿਤੇ ਪਿੰਡਾਂ ਦੇ ਲੋਕ ਇਹ ਗੱਲ ਸਮਝ ਜਾਣ, ਤਾਂ ਉਹਨਾਂ ਨੂੰ ਡਾਕਟਰਾਂ, ਹਕੀਮਾਂ, ਵੈਦਾਂ ਦੀ ਲੋੜ ਨਹੀਂ ਰਹੇਗੀ।[331].....

### ਚੰਗੇਰਾ ਜੀਵਨ

ਪ੍ਰਕਿਰਤਕ ਚਿਕਿਤਸਾ ਦਾ ਮਤਲਬ ਹੈ ਆਦਰਸ਼ਕ ਜੀਵਨ–ਢੰਗ ਅਤੇ ਆਪਣੀ ਥਾਂ ਇਹ ਪਿੰਡਾਂ ਅਤੇ ਸ਼ਹਿਰਾਂ ਵਿਚ ਆਦਰਸ਼ਕ ਜੀਵਨ–ਹਾਲਤਾਂ ਮਿਥ ਕੇ ਚੱਲਦਾ ਹੈ ਬੇਸ਼ਕ, ਪਰਮਾਤਮਾ ਦਾ ਨਾਂ ਉਹ ਧੁਰਾ ਹੈ ਜਿਸਦੇ ਦੁਆਲੇ ਪ੍ਰਕਿਰਤਕ ਚਿਕਿਤਸਾ ਦੀ ਪ੍ਰਣਾਲੀ ਘੁੰਮਦੀ ਹੈ।[332]

ਪ੍ਰਕਿਰਤਕ ਚਿਕਿਤਸਾ ਦਾ ਇਹ ਮਤਲਬ ਹੈ ਕਿ ਇਲਾਜ ਸਸਤੇ ਤੋਂ ਸਸਤਾ ਅਤੇ ਸਾਦੇ ਤੋਂ ਸਾਦਾ ਹੋਣਾ ਚਾਹੀਦਾ ਹੈ। ਆਦਰਸ਼ਕ ਗੱਲ ਇਹ ਹੋਵੇਗੀ ਕਿ ਇਹੋ ਜਿਹਾ ਇਲਾਜ ਪਿੰਡਾਂ ਵਿਚ ਹੀ ਕੀਤਾ ਜਾਏ। ਪਿੰਡ–ਵਾਸੀ ਲੁੜੀਂਦੇ ਸਾਧਨ ਅਤੇ ਸਾਜ਼ੋ–ਸਮਾਨ ਮੁਹਈਆ ਕਰਨ ਦੇ ਸਮਰੱਥ ਹੋਣੇ ਚਾਹੀਦੇ ਹਨ। ਜੋ ਕੁਝ ਪਿੰਡਾਂ ਵਿਚ ਨਹੀਂ ਮਿਲ ਸਕਦਾ ਉਹ ਬਾਹਰੋਂ ਪ੍ਰਾਪਤ ਕੀਤਾ ਜਾਏ।

ਪ੍ਰਕਿਰਤਕ ਚਿਕਿਤਸਾ ਦਾ ਅਰਥ ਖੁਦ ਜੀਵਨ ਬਾਰੇ ਹੀ ਵਿਅਕਤੀ ਦੇ ਦ੍ਰਿਸ਼ਟੀਕੋਨ ਵਿਚ ਚੰਗੇਰੇ ਪਾਸੇ ਵੱਲ ਤਬਦੀਲੀ ਹੈ। ਇਸਦਾ ਮਤਲਬ ਹੈ ਸਵਾਸਥ ਦੇ ਨੇਮਾਂ ਅਨੁਸਾਰ ਆਪਣੇ ਜੀਵਨ ਨੂੰ ਨਿਯਮਿਤ ਕਰਨਾ। ਮਸਲਾ ਹਸਪਤਾਲ ਵਿਚੋਂ ਮੁਫ਼ਤ ਜਾਂ ਫ਼ੀਸ ਦੇ ਕੇ ਦਵਾਈ ਲੈਣ ਦਾ ਨਹੀਂ। ਜਿਹੜਾ ਬੰਦਾ ਹਸਪਤਾਲ ਵਿਚੋਂ ਮੁਫ਼ਤ ਇਲਾਜ ਕਰਾਉਂਦਾ ਹੈ, ਉਹ ਦਾਨ ਪ੍ਰਵਾਨ ਕਰਦਾ ਹੈ। ਜਿਹੜਾ ਬੰਦਾ ਪ੍ਰਕਿਰਤਕ ਚਿਕਿਤਸਾ ਪ੍ਰਵਾਨ ਕਰਦਾ ਹੈ ਉਹ ਮੰਗਦਾ ਕਦੀ ਨਹੀਂ। ਸਵੈ–ਸਹਾਇਤਾ ਸਵੈ–ਸਤਿਕਾਰ ਵਿਚ ਵਾਧਾ ਕਰਦੀ ਹੈ। ਵਿਅਕਤੀ ਆਪਣੇ ਸਿਸਟਮ ਵਿਚੋਂ ਜ਼ਹਿਰ ਖਤਮ ਕਰਕੇ ਆਪਣੇ ਆਪ ਨੂੰ ਰਾਜ਼ੀ ਕਰਨ ਲਈ ਕਦਮ ਚੁੱਕਦਾ ਹੈ, ਅਤੇ ਅੱਗੇ ਤੋਂ ਬੀਮਾਰ ਪੈਣ ਦੇ ਵਿਰੁੱਧ ਇਹਤਿਆਤ ਵਰਤਦਾ ਹੈ।...[333]

## ਠੀਕ ਆਹਾਰ

ਠੀਕ ਅਤੇ ਸੰਤੁਲਤ ਆਹਾਰ ਜ਼ਰੂਰੀ ਹੈ। ਅੱਜ ਸਾਡੇ ਪਿੰਡ ਉਸੇ ਤਰ੍ਹਾਂ ਦੀਵਾਲੀਆ ਹਨ, ਜਿਵੇਂ ਅਸੀਂ ਹਾਂ। ਪਿੰਡਾਂ ਵਿਚ ਕਾਫ਼ੀ ਸਬਜ਼ੀਆਂ, ਫਲ ਅਤੇ ਦੁੱਧ ਪੈਦਾ ਕਰਨਾ ਪ੍ਰਕਿਰਤਕ ਚਿਕਿਤਸਾ ਪ੍ਰਣਾਲੀ ਦਾ ਲਾਜ਼ਮੀ ਹਿੱਸਾ ਹੈ। ਇਸ ਉਤੇ ਖਰਚ ਕੀਤਾ ਸਮਾਂ ਜ਼ਾਇਆ ਹੋਇਆ ਨਹੀਂ ਸਮਝਿਆ ਜਾਣਾ ਚਾਹੀਦਾ। ਇਸ ਤੋਂ ਲਾਜ਼ਮੀ ਤੋਰ ਉਤੇ ਸਾਰੇ ਪਿੰਡ ਵਾਸੀਆਂ ਨੂੰ, ਅਤੇ ਅਖੀਰ, ਸਾਰੇ ਭਾਰਤ ਨੂੰ ਲਾਭ ਪੁੱਜੇਗਾ।[334]

ਪ੍ਰਕਿਰਤਕ ਚਿਕਿਤਸਾ ਦਾ ਸਾਰ–ਤੱਤ ਇਹ ਹੈ ਕਿ ਅਸੀਂ ਸਫ਼ਾਈ ਦੇ ਅਸੂਲ ਸਿੱਖਦੇ ਹਾਂ ਅਤੇ ਉਹਨਾਂ ਨੇਮਾਂ ਦੇ, ਅਤੇ ਨਾਲ ਹੀ ਠੀਕ ਆਹਰ ਨਾਲ ਸੰਬੰਧਿਤ ਨੇਮਾਂ ਅਨੁਸਾਰ ਚੱਲਦੇ ਹਾਂ। ਇਸ ਤਰ੍ਹਾਂ ਹਰ ਕੋਈ ਆਪ ਡਾਕਟਰ ਬਣ ਜਾਂਦਾ ਹੈ।

ਜਿਹੜਾ ਮਨੁੱਖ ਜਿਊਣ ਲਈ ਖਾਂਦਾ ਹੈ, ਜਿਹੜਾ ਪੰਜ ਤਾਕਤਾਂ – ਧਰਤੀ, ਪਾਣੀ, ਆਕਾਸ਼, ਧੁੱਪ ਅਤੇ ਹਵਾ – ਨਾਲ ਦੋਸਤੀ ਰਖਦਾ ਹੈ, ਅਤੇ ਇਹਨਾਂ ਸਾਰੀਆਂ ਦੇ ਸਿਰਜਣਹਾਰ, ਪਰਮਾਤਮਾ, ਦਾ ਸੇਵਕ ਹੈ, ਉਸਨੂੰ ਬੀਮਾਰ ਨਹੀਂ ਪੈਣਾ ਚਾਹੀਦਾ। ਜੇ ਉਹ ਪੈ ਹੀ ਜਾਂਦਾ ਹੈ ਤਾਂ ਉਹ ਪਰਮਾਤਮਾ ਉਤੇ ਭਰੋਸਾ ਰੱਖ ਕੇ ਸ਼ਾਂਤ ਰਹੇਗਾ ਅਤੇ ਸਮਾਂ ਆਉਣ ਤੇ ਮਰ ਵੀ ਜਾਏਗਾ। ਜੇ ਉਸਦੇ ਪਿੰਡ ਦੇ ਖੇਤਾਂ ਵਿਚ ਕੋਈ ਚਿਕਿਤਸਕ ਜੜ੍ਹੀ–ਬੂਟੀਆਂ ਹਨ, ਤਾਂ ਉਹ ਉਹਨਾਂ ਦੀ ਵਰਤੋਂ ਕਰ ਸਕਦਾ ਹੈ। ਕਰੋੜਾਂ ਹੀ ਲੋਕ ਕੋਈ ਵੀ ਸ਼ਿਕਾਇਤ ਕੀਤੇ ਬਿਨ੍ਹਾਂ ਇਸ ਤਰ੍ਹਾਂ ਜਿਊਂਦੇ ਅਤੇ ਮਰਦੇ ਹਨ। ਉਹਨਾਂ ਨੇ ਡਾਕਟਰ ਦਾ ਨਾਂ ਤੱਕ ਨਹੀਂ ਸੁਣਿਆ ਹੁੰਦਾ, ਦੇਖਿਆ ਤਾਂ ਹੋਰ ਵੀ ਘੱਟ ਹੁੰਦਾ ਹੈ।[335]

## ਬੀਮਾਰੀ

ਬੀਮਾਰੀ ਪ੍ਰਕਿਰਤੀ ਦੇ ਨੇਮਾਂ ਦੀ ਜਾਣ–ਬੁੱਝ ਕੇ ਜਾਂ ਅਣਜਾਣੇ ਹੋਈ ਉਲੰਘਣਾ ਤੋਂ ਪੈਦਾ ਹੁੰਦੀ

ਹੈ। ਇਸ ਲਈ, ਇਸ ਤੋਂ ਨਤੀਜਾ ਇਹ ਨਿਕਲਦਾ ਹੈ ਕਿ ਉਹਨਾਂ ਨੇਮਾਂ ਵੱਲ ਸਮੇਂ ਸਿਰ ਵਾਪਸੀ ਦਾ ਮਤਲਬ ਮੁੜ–ਬਹਾਲੀ ਹੋਣਾ ਚਾਹੀਦਾ ਹੈ। ਜਿਸ ਬੰਦੇ ਨੇ ਪ੍ਰਕਿਰਤੀ ਨੂੰ ਸਹਿਣਸ਼ਕਤੀ ਤੋਂ ਵੱਧ ਅਜ਼ਮਾਇਆ ਹੈ, ਉਸਨੂੰ ਜਾਂ ਤਾਂ ਪ੍ਰਕਿਰਤੀ ਵੱਲੋਂ ਦਿੱਤੀ ਗਈ ਸਜ਼ਾ ਭੁਗਤਣੀ ਚਾਹੀਦੀ ਹੈ ਜਾਂ ਇਸ ਤੋਂ ਬਚਣ ਲਈ, ਚਿਕਿਤਸਕ ਜਾਂ ਜੱਰਾਹ ਦੀ ਸਹਾਇਤਾ ਲੈਣੀ ਚਾਹੀਦੀ ਹੈ, ਜਿਸ ਤਰ੍ਹਾਂ ਦੀ ਵੀ ਲੋੜ ਹੋਵੇ। ਯੋਗ ਸਜ਼ਾ ਨੂੰ ਹਰ ਵਾਰੀ ਕਬੂਲ ਕਰਨਾ ਆਦਮੀ ਦੇ ਮਨ ਨੂੰ ਮਜ਼ਬੂਤ ਕਰਦਾ ਹੈ। ਇਸ ਤੋਂ ਬਚਣ ਦਾ ਯਤਨ ਇਸ ਨੂੰ ਖੀਣ ਕਰ ਦੇਂਦਾ ਹੈ।[336]

ਪ੍ਰਕਿਰਤਕ ਚਿਕਿਤਸਾ ਅਤੇ ਦੇਸੀ ਪ੍ਰਣਾਲੀਆਂ ਲਈ ਮੇਰਾ ਪਿਆਰ ਮੈਨੂੰ ਉਸ ਤਰੱਕੀ ਵੱਲੋਂ ਬੇਮੁਖ ਨਹੀਂ ਕਰਦਾ ਜਿਹੜੀ ਪੱਛਮੀ ਚਿਕਿਤਸਾ ਨੇ ਕੀਤੀ ਹੈ, ਬਾਵਜੂਦ ਇਸ ਤੱਥ ਦੇ ਕਿ ਮੈਂ ਇਸਨੂੰ ਕਾਲੇ ਜਾਦੂ ਵਜੋਂ ਦਾਗ਼ਿਆ ਹੈ। ਮੈਂ ਸਖਤ ਸ਼ਬਦ ਵਰਤਿਆ ਹੈ ਅਤੇ ਇਸਨੂੰ ਵਾਪਸ ਨਹੀਂ ਲੈਂਦਾ ਕਿਉਂਕਿ ਇਸਨੇ ਚੀਰ–ਫਾੜ ਨੂੰ ਅਤੇ ਉਸ ਸਾਰੀ ਭਿਅੰਕਰਤਾ ਨੂੰ ਉਤਸ਼ਾਹਤ ਕੀਤਾ ਹੈ ਜਿਸਨੂੰ ਇਹ ਪੇਸ਼ ਕਰਦੀ ਹੈ, ਅਤੇ ਕਿਉਂਕਿ ਇਹ ਕਿਸੇ ਅਮਲ ਉਤੇ ਨਹੀਂ ਰੁਕੇਗੀ, ਭਾਵੇਂ ਇਹ ਕਿੰਨਾਂ ਵੀ ਮਾੜਾ ਕਿਉਂ ਨਾ ਹੋਵੇ, ਜੇ ਇਹ ਸਰੀਰ ਦੀ ਉਮਰ ਵਧਾਉਂਦਾ ਹੋਵੇ, ਅਤੇ ਕਿਉਂਕਿ ਇਹ ਅਮਰ ਆਤਮਾ ਵੱਲ ਧਿਆਨ ਨਹੀਂ ਦੇਂਦੀ, ਜਿਹੜੀ ਸਰੀਰ ਵਿਚ ਵੱਸਦੀ ਹੈ। ਮੈਂ ਪ੍ਰਕਿਰਤਕ ਚਿਕਿਤਸਾ ਦੀਆਂ ਭਾਰੀ ਸੀਮਾਵਾਂ ਦੇ ਬਾਵਜੂਦ, ਅਤੇ ਪ੍ਰਕਿਰਤਕ ਚਿਕਿਤਸਕਾਂ ਦੇ ਆਲਸੀ ਦਿਖਾਵਿਆਂ ਦੇ ਬਾਵਜੂਦ ਇਸਨੂੰ ਚੰਬੜਿਆ ਹੋਇਆ ਹਾਂ।[337]

## ਪਿੰਡਾਂ ਦੇ ਵਾਸਤੇ

ਮੇਰੀ ਪ੍ਰਕਿਰਤਕ ਚਿਕਿਤਸਾ ਯੋਜਨਾ ਨਿਰੋਲ ਪੇਂਡੂਆਂ ਅਤੇ ਪਿੰਡਾਂ ਲਈ ਹੈ। ਇਸ ਲਈ ਇਸ ਵਿਚ ਖੁਰਦਬੀਨ, ਐਕਸ–ਰੇਅ ਅਤੇ ਇਹੋ ਜਿਹੀਆਂ ਹੋਰ ਚੀਜ਼ਾਂ ਦੀ ਕੋਈ ਥਾਂ ਨਹੀਂ। ਨਾ ਹੀ ਪ੍ਰਕਿਰਤਕ ਚਿਕਿਤਸਾ ਵਿਚ ਪੈਨਸਿਲੀਨ, ਕੁਨੀਨ, ਐਮੇਟੀਨ ਆਦਿ ਦਵਾਈਆਂ ਦੀ ਕੋਈ ਥਾਂ ਹੈ। ਨਿੱਜੀ ਸਫ਼ਾਈ ਅਤੇ ਸਵੱਸਥ ਰਹਿਣੀ ਮੁੱਢਲੀ ਮਹੱਤਤਾ ਰਖਦੀਆਂ ਹਨ ਅਤੇ ਇਹ ਹੀ ਕਾਫ਼ੀ ਹੋਣੀਆਂ ਚਾਹੀਦੀਆਂ ਹਨ।

ਜੇ ਉਸ ਕਲਾ ਵਿਚ ਹਰ ਕੋਈ ਪਰਿਪੂਰਨਤਾ ਹਾਸਲ ਕਰ ਸਕੇ, ਤਾਂ ਬੀਮਾਰੀ ਨਹੀਂ ਰਹੇਗੀ। ਅਤੇ ਬੀਮਾਰ ਦਾ ਇਲਾਜ ਕਰਨ ਲਈ ਪ੍ਰਕਿਰਤੀ ਦੇ ਸਾਰੇ ਨੇਮਾਂ ਦੀ ਪਾਲਣਾ ਕਰਦਿਆਂ, ਜੇ ਇਹ ਫਿਰ ਵੀ ਆ ਜਾਂਦੀ ਹੈ ਤਾਂ ਸਰਵੁੱਚ ਇਲਾਜ ਫਿਰ ਸਦਾ ਰਾਮ ਨਾਮ ਵਿਚ ਹੁੰਦਾ ਹੈ। ਪਰ ਰਾਮ ਨਾਮ ਰਾਹੀਂ ਇਹ ਇਲਾਜ ਅੱਖ–ਵੱਰੇ ਵਿਚ ਸਰਬ–ਵਿਆਪਕ ਨਹੀਂ ਹੋ ਸਕਦਾ। ਮਰੀਜ਼ ਨੂੰ ਦ੍ਰਿੜ ਕਰਾਉਣ ਲਈ, ਡਾਕਟਰ ਨੂੰ ਆਪ ਰਾਮ ਨਾਮ ਦੀ ਸ਼ਕਤੀ ਦਾ ਜਿਉਂਦਾ–ਜਾਗਦਾ ਰੂਪ ਹੋਣਾ ਚਾਹੀਦਾ ਹੈ।[338]

ਆਓ, ਅਸੀਂ ਸਚਮੁਚ ਪੇਂਡੂ ਖਿਆਲਾਂ ਵਾਲੇ ਬਣ ਜਾਈਏ। ਪਿੰਡਾਂ ਦੇ ਬੱਚੇ ਅਤੇ ਬਾਲਗ ਸਾਡੇ ਕੋਲ ਆਉਂਦੇ ਹਨ। ਆਓ, ਉਹਨਾਂ ਨੂੰ ਦੱਸੀਏ ਕਿ ਸਚਮੁਚ ਕਿਵੇਂ ਰਹੀਦਾ ਹੈ। ਡਾਕਟਰਾਂ ਦਾ ਕਹਿਣਾ ਹੈ ਕਿ 99% ਬੀਮਾਰੀਆਂ ਸਫ਼ਾਈ ਦੀ ਘਾਟ ਤੋਂ, ਗ਼ਲਤ ਖੁਰਾਕ ਖਾਣ ਤੋਂ ਅਤੇ ਘੱਟ ਆਹਾਰ ਤੋਂ ਹੁੰਦੀਆਂ ਹਨ। ਜੇ ਅਸੀਂ ਇਸ 99% ਨੂੰ ਜਿਊਣ ਦੀ ਕਲਾ ਸਿਖਾ ਸਕੀਏ,

ਤਾਂ ਅਸੀਂ 1⁄ ਨੂੰ ਭੁੱਲ ਜਾਣਾ ਵੀ ਗੰਵਾਰਾ ਕਰ ਸਕਦੇ ਹਾਂ।...ਉਹ ਕਿਸੇ ਮਾਨਵ-ਪ੍ਰੇਮੀ ਡਾਕਟਰ ਨੂੰ ਆਪਣੀ ਸੰਭਾਲ ਲਈ ਲੱਭ ਸਕਦੇ ਹਨ। ਉਹਨਾਂ ਬਾਰੇ ਸਾਨੂੰ ਫ਼ਿਕਰ ਕਰਨ ਦੀ ਲੋੜ ਨਹੀਂ।[339]

ਮੈਂ ਜਾਨਣਾ ਚਾਹਾਂਗਾ ਕਿ ਡਾਕਟਰ ਅਤੇ ਵਿਗਿਆਨੀ ਦੇਸ਼ ਲਈ ਕੀ ਕਰ ਰਹੇ ਹਨ। ਅਸੀਂ ਦੇਖਦੇ ਹਾਂ ਕਿ ਉਹ ਖਾਸ ਬੀਮਾਰੀਆਂ ਦੇ ਇਲਾਜ ਦੇ ਨਵੇਂ ਢੰਗ ਸਿੱਖਣ ਲਈ ਸਹਿਜੇ ਹੀ ਬਦੇਸ਼ਾਂ ਨੂੰ ਚਲੇ ਜਾਂਦੇ ਹਨ। ਮੇਰਾ ਸੁਝਾਅ ਹੈ ਕਿ ਉਹਨਾਂ ਨੂੰ ਭਾਰਤ ਦੇ ਸੱਤ ਲੱਖ ਪਿੰਡਾਂ ਵੱਲ ਆਪਣਾ ਧਿਆਨ ਮੋੜਨਾ ਚਾਹੀਦਾ ਹੈ। ਉਹਨਾਂ ਨੂੰ ਤੁਰਤ ਪਤਾ ਲੱਗ ਜਾਏਗਾ ਕਿ ਸਾਰੇ ਹੀ ਯੋਗਤਾ ਰਖਦੇ ਔਰਤਾਂ ਮਰਦਾਂ ਦੀ, ਪੱਛਮੀ ਢੰਗ ਨਾਲ ਨਹੀਂ ਸਗੋਂ ਪੂਰਬੀ ਢੰਗ ਨਾਲ, ਪਿੰਡਾਂ ਦੀ ਸੇਵਾ ਕਰਨ ਦੀ ਲੋੜ ਹੈ। ਫਿਰ ਉਹ ਆਪਣੇ ਆਪ ਨੂੰ ਦੇਸੀ ਪ੍ਰਣਾਲੀਆਂ ਅਨੁਸਾਰ ਢਾਲ ਲੈਣਗੇ।

ਭਾਰਤ ਨੂੰ ਪੱਛਮ ਤੋਂ ਦਰਾਮਦ ਕੀਤੀਆਂ ਦਵਾਈਆਂ ਦੀ ਲੋੜ ਨਹੀਂ ਜਦੋਂ ਕਿ ਇਸ ਕੋਲ ਖੁਦ ਪਿੰਡਾਂ ਵਿਚ ਹੀ ਉੱਗਣ ਵਾਲੀਆਂ ਕਈ ਤਰ੍ਹਾਂ ਦੀਆਂ ਦਵਾਈਆਂ ਦੇ ਭੰਡਾਰ ਹਨ। ਪਰ ਦਵਾਈਆਂ ਤੋਂ ਜ਼ਿਆਦਾ ਉਹਨਾਂ ਲਈ ਲੋਕਾਂ ਨੂੰ ਠੀਕ ਜੀਵਨ-ਢੰਗ ਸਿਖਾਉਣਾ ਜ਼ਰੂਰੀ ਹੈ।[340]

## 84. ਸੰਗਠਿਤ ਸਫ਼ਾਈ ਪ੍ਰਬੰਧ

### ਨਾਗਰਿਕ ਵਿਵੇਕ

ਸੰਗਠਿਤ ਸਫ਼ਾਈ ਤਾਂ ਹੀ ਯਕੀਨੀ ਬਣਾਈ ਜਾ ਸਕਦੀ ਹੈ, ਜੇ ਸੰਗਠਿਤ ਵਿਵੇਕ ਹੋਵੇ ਅਤੇ ਜਨਤਕ ਥਾਵਾਂ ਉਤੇ ਸਫ਼ਾਈ ਉਤੇ ਸੰਗਠਿਤ ਤੌਰ ਉਤੇ ਜ਼ੋਰ ਦਿਤਾ ਜਾਏ। ਸਾਡੀਆਂ ਗਲੀਆਂ ਅਤੇ ਸਾਡੇ ਪਾਖਾਨਿਆਂ ਦੀ ਭਾਵੇਂ ਉਹ ਨਿੱਜੀ ਹੋਣ ਅਤੇ ਭਾਵੇਂ ਜਨਤਕ, ਗੰਦਗੀ ਲਈ ਕਾਫ਼ੀ ਹੱਦ ਤੱਕ ਜਵਾਬਦੇਹ ਅਛੂਤਪੁਣਾ ਹੈ।

ਆਪਣੇ ਆਰੰਭ ਵੇਲੇ ਅਛੂਤਪਣ ਸਫ਼ਾਈ-ਪ੍ਰਬੰਧ ਦਾ ਨਿਯਮ ਸੀ ਅਤੇ ਭਾਰਤ ਤੋਂ ਬਾਹਰਲੀ ਦੁਨੀਆ ਵਿਚ ਦੇ ਸਾਰੇ ਹਿੱਸਿਆਂ ਵਿਚ ਅਜੇ ਵੀ ਹੈ। ਅਰਥਾਤ, ਗੰਦਾ ਆਦਮੀ ਜਾਂ ਚੀਜ਼ ਅਛੂਤ ਹੈ, ਪਰ ਜਿਉਂ ਹੀ ਇਸਦੀ ਗੰਦਗੀ ਦੂਰ ਹੋ ਜਾਂਦੀ ਹੈ, ਤਾਂ ਇਹ ਬੰਦਾ ਜਾਂ ਚੀਜ਼ ਅਛੂਤ ਨਹੀਂ ਰਹਿੰਦੇ। ਇਸ ਲਈ, ਜਿਸ ਬੰਦੇ ਨੇ ਬਹੁਕਰ-ਬੁਹਾਰੀ ਦਾ ਕੰਮ ਕਰਨਾ ਹੈ, ਭਾਵੇਂ ਉਹ ਤਨਖਾਹਦਾਰ ਭੰਗੀ ਹੈ ਅਤੇ ਭਾਵੇਂ ਤਨਖਾਹ ਤੋਂ ਬਿਨ੍ਹਾਂ ਕੰਮ ਕਰਦੀ ਮਾਂ ਹੈ, ਉਹ ਗੰਦੇ ਹਨ ਜਦੋਂ ਤੱਕ ਉਹ ਆਪਣੇ ਗੰਦੇ ਕੰਮ ਤੋਂ ਆਪਣੇ ਆਪ ਨੂੰ ਧੋ ਧਾ ਕੇ ਸਾਫ਼ ਨਹੀਂ ਕਰ ਲੈਂਦੇ।[341]

### ਮਿਉਂਸਪੈਲਟੀਆਂ

ਟੈਕਸਾਂ ਅਤੇ ਅਦਾਇਗੀ ਨਾਲ ਸੇਵਾਵਾਂ ਦੇ ਸਾਧਾਰਣ ਅਮਲ ਨਾਲ ਕੋਈ ਵੀ ਮਿਉਂਸਪਲ ਕਮੇਟੀ ਸਫ਼ਾਈ ਅਤੇ ਭੀੜ-ਭੜੱਕੇ ਨਾਲ ਨਹੀਂ ਨਜਿੱਠ ਸਕਦੀ। ਇਹ ਬੁਨਿਆਦੀ ਸੁਧਾਰ ਅਮੀਰ ਅਤੇ ਗਰੀਬ, ਦੋਹਾਂ ਤਰ੍ਹਾਂ ਦੇ ਲੋਕਾਂ ਦੀ ਸਾਂਝੀ ਅਤੇ ਸਵੈ-ਇੱਛਤ ਮਿਲਵਰਤਣ ਨਾਲ ਹੀ ਸੰਭਵ ਹੋ ਸਕਦਾ ਹੈ।[342]

ਜੇ ਮੈਂ ਕਿਸੇ ਸਥਾਨਕ ਬੋਰਡ ਜਾਂ ਮਿਉਂਸਪੈਲਿਟੀ ਦੀ ਹੱਦ ਦੇ ਅੰਦਰ ਰਹਿੰਦਾ ਟੈਕਸ ਅਦਾ ਕਰਨ ਵਾਲਾ ਹਾਂ, ਤਾਂ ਮੈਂ ਵਾਧੂ ਟੈਕਸ ਵਲੋਂ ਇਕ ਵੀ ਪਾਈ ਦੇਣ ਤੋਂ ਇਨਕਾਰ ਕਰ ਦੇਵਾਂਗਾ ਅਤੇ ਦੂਜਿਆਂ ਨੂੰ ਵੀ ਅਜੇਹਾ ਕਰਨ ਲਈ ਕਹਾਂਗਾ, ਜੇ ਸਾਡੇ ਦਿੱਤੇ ਪੈਸੇ ਚੋਗੁਣੇ ਹੋ ਕੇ ਨਹੀਂ ਮੁੜਦੇ। ਜਿਹੜੇ ਲੋਕ ਸਥਾਨਕ ਬੋਰਡਾਂ ਜਾਂ ਮਿਉਂਸਪੈਲਟੀਆਂ ਵਿਚ ਪ੍ਰਤਿਨਿਧ ਬਣ ਕੇ ਜਾਂਦੇ ਹਨ, ਉਹ ਉਥੇ ਸਨਮਾਨ ਲੈਣ ਜਾਂ ਪ੍ਰਸਪਰ ਸ਼ਰੀਕੇਬਾਜ਼ੀਆਂ ਵਿਚ ਪੈਣ ਨਹੀਂ ਜਾਂਦੇ ਸਗੋਂ ਪਿਆਰ ਦੀ ਸੇਵਾ ਕਰਨ ਜਾਂਦੇ ਹਨ ਅਤੇ ਉਹ ਪੈਸੇ ਉਤੇ ਨਿਰਭਰ ਨਹੀਂ ਕਰਦੀ।

ਸਾਡਾ ਇਕ ਕੰਗਾਲ ਦੇਸ਼ ਹੈ। ਜੇ ਸਾਡੇ ਮਿਉਂਸਪਲ ਕੌਂਸਲਰ ਸੱਚੀ ਸੇਵਾ ਭਾਵਨਾ ਨਾਲ ਲਬਰੇਜ਼ ਹਨ, ਤਾਂ ਉਹ ਆਪਣੇ ਆਪ ਨੂੰ ਬਿਨ੍ਹਾਂ ਤਨਖਾਹ ਝਾੜੂ ਦੇਣ ਵਾਲਿਆਂ, ਭੰਗੀਆਂ ਅਤੇ ਸੜਕਾਂ ਬਣਾਉਣ ਵਾਲਿਆਂ ਵਿਚ ਬਦਲ ਲੈਣਗੇ, ਅਤੇ ਇੰਝ ਕਰਕੇ ਮਾਣ ਮਹਿਸੂਸ ਕਰਨਗੇ। ਉਹ ਆਪਣੇ ਸਾਥੀ ਕੌਂਸਲਰਾਂ ਨੂੰ ਸੱਦਾ ਦੇਣਗੇ, ਜਿਹੜੇ ਹੋ ਸਕਦਾ ਹੈ ਕਾਂਗਰਸ ਟਿਕਟ ਉਤੇ ਨਾ ਆਏ ਹੋਣ, ਕਿ ਉਹ ਉਹਨਾਂ ਨਾਲ ਆ ਰਲਣ, ਅਤੇ ਜੇ ਉਹਨਾਂ ਨੂੰ ਆਪਣੇ ਵਿਚ ਅਤੇ ਆਪਣੇ ਮਿਸ਼ਨ ਵਿਚ ਵਿਸ਼ਵਾਸ ਹੈ, ਤਾਂ ਉਹਨਾਂ ਦੀ ਉਦਾਹਰਣ ਹੁੰਗਾਰਾ ਹਾਸਲ ਕਰਨ ਵਿਚ ਅਸਫ਼ਲ ਨਹੀਂ ਰਹੇਗੀ।

ਇਸਦਾ ਮਤਲਬ ਹੈ ਕਿ ਮਿਉਂਸਪਲ ਕੌਂਸਲਰ ਲਈ ਕੁੱਲ–ਵਕਤੀ ਹੋਣਾ ਲਾਜ਼ਮੀ ਹੈ। ਉਸਨੂੰ ਕੋਈ ਆਪਣਾ ਲਾਲਚ ਨਹੀਂ ਹੋਣਾ ਚਾਹੀਦਾ। ਅਗਲਾ ਕਦਮ ਇਹ ਹੋਵੇਗਾ ਕਿ ਮਿਉਂਸਪੈਲਿਟੀ ਜਾਂ ਲੋਕਲ ਬੋਰਡ ਦੇ ਅਧਿਕਾਰ–ਖੇਤਰ ਵਿਚਲੀ ਸਾਰੀ ਬਾਲਗ਼ ਵੱਸੋਂ ਦਾ ਨਕਸ਼ਾ ਤਿਆਰ ਕੀਤਾ ਜਾਏ। ਸਾਰਿਆਂ ਨੂੰ ਮਿਉਂਸਪਲ ਸਰਗਰਮੀਆਂ ਵਿਚ ਆਪਣਾ ਹਿੱਸਾ ਪਾਉਣ ਲਈ ਕਿਹਾ ਜਾਏ। ਇਕ ਬਾਕਾਇਦਾ ਰਜਿਸਟਰ ਰੱਖਿਆ ਜਾਏ। ਜਿਹੜੇ ਏਨੇਂ ਗਰੀਬ ਹਨ ਕਿ ਕੋਈ ਪੈਸੇ ਧੇਲੇ ਦਾ ਯੋਗਦਾਨ ਨਹੀਂ ਪਾ ਸਕਦੇ, ਪਰ ਰਿਸ਼ਟ–ਪੁਸ਼ਟ ਹਨ ਅਤੇ ਸਰੀਰਕ ਤੌਰ ਉਤੇ ਸਮਰਥ ਹਨ, ਉਹਨਾਂ ਨੂੰ ਮੁਫ਼ਤ ਕਿਰਤ ਦਾ ਯੋਗਦਾਨ ਪਾਉਣ ਲਈ ਕਿਹਾ ਜਾ ਸਕਦਾ ਹੈ।[343]

## ਪ੍ਰਕਿਰਤੀ ਦੇ ਖਿਲਾਫ਼ ਗੁਨਾਹ

ਜਿਹੜਾ ਵੀ ਕੋਈ ਲਾਪ੍ਰਵਾਹੀ ਨਾਲ ਇਧਰ ਉਧਰ ਥੁੱਕ ਕੇ, ਕੂੜਾ–ਕਰਕਟ ਸੁੱਟ ਕੇ, ਜਾਂ ਹੋਰ ਕਿਸੇ ਤਰ੍ਹਾਂ ਜ਼ਮੀਨ ਗੰਦੀ ਕਰਕੇ ਹਵਾ ਵਿਚ ਬੋ ਫੈਲਾਉਂਦਾ ਹੈ, ਉਹ ਮਨੁੱਖ ਅਤੇ ਪ੍ਰਕਿਰਤੀ ਦੇ ਖਿਲਾਫ਼ ਗੁਨਾਹ ਕਰਦਾ ਹੈ। ਮਨੁੱਖ ਦਾ ਸਰੀਰ ਪਰਮਾਤਮਾ ਦਾ ਮੰਦਰ ਹੈ। ਜਿਹੜੀ ਹਵਾ ਇਸ ਮੰਦਰ ਵਿਚ ਦਾਖਲ ਹੁੰਦੀ ਹੈ, ਉਸਨੂੰ ਗੰਦਿਆਂ ਕਰਨ ਵਾਲਾ ਕੋਈ ਵੀ ਵਿਅਕਤੀ ਮੰਦਰ ਦਾ ਅਪਮਾਨ ਕਰਦਾ ਹੈ। ਉਹ ਰਾਮ ਦਾ ਨਾਮ ਵਿਅਰਥ ਹੀ ਲੈਂਦਾ ਹੈ।[344]

ਕੌਮੀ ਜਾਂ ਸਮਾਜਕ ਸਫ਼ਾਈ ਦਾ ਅਹਿਸਾਸ ਸਾਡਾ ਕੋਈ ਗੁਣ ਨਹੀਂ। ਅਸੀਂ ਇਕ ਤਰ੍ਹਾਂ ਦਾ ਇਸ਼ਨਾਨ ਕਰ ਸਕਦੇ ਹਾਂ ਪਰ ਅਸੀਂ ਉਸ ਖੂਹ, ਜਾਂ ਤਾਲਾਬ ਜਾਂ ਦਰਿਆ ਨੂੰ ਗੰਦਿਆਂ ਕਰਨਾ ਮਾੜਾ ਨਹੀਂ ਸਮਝਦੇ, ਜਿਥੇ ਅਸੀਂ ਇਸ਼ਨਾਨ ਕਰਦੇ ਹਾਂ। ਮੈਂ ਇਸ ਨੁਕਸ ਨੂੰ ਭਾਰੀ ਗੁਨਾਹ ਸਮਝਦਾ ਹਾਂ ਜਿਹੜਾ ਸਾਡੇ ਪਿੰਡਾਂ ਦੀ, ਪਵਿੱਤਰ ਦਰਿਆਵਾਂ ਦੇ ਪਵਿੱਤਰ ਕੰਢਿਆਂ ਦੀ ਅਪਮਾਨਜਨਕ ਸਥਿਤੀ ਲਈ ਅਤੇ ਸਫ਼ਾਈ ਦੀ ਅਣਹੋਂਦ ਤੋਂ ਪੈਦਾ ਹੋਣ ਵਾਲੀਆਂ ਬੀਮਾਰੀਆਂ ਲਈ ਜ਼ਿੰਮੇਵਾਰ ਹੈ।[345]

# 85.ਸੰਪਰਦਾਇਕ ਇਕਸੁਰਤਾ

ਜੇ ਮੇਰੇ ਜੀਵਨ–ਕਾਲ ਵਿਚ ਨਹੀਂ, ਤਾਂ ਮੈਨੂੰ ਪਤਾ ਹੈ ਕਿ ਮੇਰੀ ਮੌਤ ਤੋਂ ਮਗਰੋਂ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਗਵਾਹੀ ਦੇਣਗੇ ਕਿ ਮੈਂ ਸੰਪਰਦਾਇਕ ਏਕਤਾ ਲਈ ਸਿੱਕਣਾ ਕਦੀ ਨਹੀਂ ਸੀ ਛੱਡਿਆ।[346]

ਮੇਰੀ ਇੱਛਾ ਇਹ ਹੈ ਕਿ (ਹਿੰਦੂਆਂ ਅਤੇ ਮੁਸਲਮਾਨਾਂ) ਦੋਹਾਂ ਨੂੰ, ਜੇ ਲੋੜ ਪਵੇ ਤਾਂ, ਆਪਣੇ ਖ਼ੂਨ ਨਾਲ ਵੀ ਜੋੜਨ ਦੇ ਸਮਰੱਥ ਹੋ ਸਕਾਂ।[347]

ਮੁਸਲਮਾਨਾਂ ਨੂੰ ਵੀ ਮੈਂ ਓਨਾ ਹੀ ਪਿਆਰ ਕਰਦਾ ਹਾਂ ਜਿੰਨਾ ਹਿੰਦੂਆਂ ਨੂੰ। ਮੇਰਾ ਦਿਲ ਮੁਸਲਮਾਨਾਂ ਲਈ ਵੀ ਓਨਾਂ ਹੀ ਮਹਿਸੂਸ ਕਰਦਾ ਹੈ, ਜਿੰਨਾ ਹਿੰਦੂਆਂ ਲਈ। ਜੇ ਮੈਂ ਇਸਨੂੰ ਖੋਹਲ ਕੇ ਦਿਖਾ ਸਕਾਂ ਤਾਂ ਤੁਸੀਂ ਦੇਖੋਗੇ ਕਿ ਇਸ ਵਿਚ ਕੋਈ ਖਾਨੇ ਨਹੀਂ ਹਨ ਜਿਨ੍ਹਾਂ ਵਿਚੋਂ ਇਕ ਹਿੰਦੂ ਲਈ, ਦੂਜਾ ਮੁਸਲਮਾਨ ਲਈ ਰਾਖਵਾਂ ਰਖਿਆ ਹੋਵੇ।[348]

## ਏਕਤਾ ਦਾ ਅਰਥ

ਹਿੰਦੂ–ਮੁਸਲਿਮ ਏਕਤਾ ਮੇਰੀ ਚੜ੍ਹਦੀ ਜਵਾਨੀ ਤੋਂ ਹੀ ਤੀਬਰ ਇੱਛਾ ਰਹੀ ਹੈ। ਮੈਂ ਉੱਚੇ–ਸੁੱਚੇ ਮੁਸਲਮਾਨਾਂ ਵਿਚੋਂ ਕੁਝ ਨੂੰ ਆਪਣੇ ਦੋਸਤਾਂ ਵਿਚ ਗਿਣਦਾ ਹਾਂ। ਮੇਰੇ ਕੋਲ ਇਕ ਇਸਲਾਮ ਦੀ ਵਫ਼ਾਦਾਰ ਬੇਟੀ ਹੈ ਜਿਹੜੀ ਮੇਰੇ ਲਈ ਬੇਟੀ ਤੋਂ ਹੀ ਵੱਧ ਹੈ। ਉਹ ਇਸ ਏਕਤਾ ਲਈ ਜਿਊਂਦੀ ਹੈ ਅਤੇ ਇਸ ਵਾਸਤੇ ਖੁਸ਼ੀ ਖੁਸ਼ੀ ਜਾਨ ਦੇ ਦੇਵੇਗੀ। ਮੇਰੇ ਨਾਲ ਬੰਬਈ ਦੀ ਜੁੰਮਾ ਮਸਜਿਦ ਦੇ ਮਰਹੂਮ ਮੁਅੱਜ਼ਿਨ ਦਾ ਪੁੱਤਰ ਹੁੰਦਾ ਸੀ, ਜਿਹੜਾ ਆਸ਼ਰਮ ਦਾ ਪੱਕਾ ਵਾਸੀ ਸੀ।[349]

ਹਿੰਦੂ–ਮੁਸਲਿਮ ਏਕਤਾ ਇਸ ਗੱਲ ਵਿਚ ਹੈ ਕਿ ਸਾਡਾ ਸਾਂਝਾ ਮੰਤਵ, ਸਾਂਝਾ ਨਿਸ਼ਾਨਾ ਅਤੇ ਸਾਂਝੇ ਗ਼ਮ ਹੋਣ। ਸਾਂਝੇ ਨਿਸ਼ਾਨੇ ਤੱਕ ਪੁੱਜਣ ਵਿਚ ਮਿਲਵਰਤਣ ਕਰਕੇ, ਇਕ ਦੂਜੇ ਦੇ ਦੁੱਖ ਸਾਂਝੇ ਕਰਕੇ ਅਤੇ ਪ੍ਰਸਪਰ ਸਹਿਣਸ਼ੀਲਤਾ ਨਾਲ ਇਸ ਨੂੰ ਸਭ ਤੋਂ ਚੰਗੀ ਤਰ੍ਹਾਂ ਵਧਾਇਆ ਜਾ ਸਕਦਾ ਹੈ।[350]

ਹਿੰਦੂ–ਮੁਸਲਿਮ ਏਕਤਾ ਦਾ ਮਤਲਬ ਸਿਰਫ਼ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਏਕਤਾ ਹੀ ਨਹੀਂ। ਸਗੋਂ ਉਹਨਾਂ ਸਾਰਿਆਂ ਵਿਚਕਾਰ ਏਕਤਾ ਹੈ, ਜਿਹੜੇ ਭਾਰਤ ਨੂੰ ਆਪਣਾ ਘਰ ਮੰਨਦੇ ਹਨ, ਭਾਵੇਂ ਉਹਨਾਂ ਦਾ ਧਰਮ ਕੋਈ ਵੀ ਹੋਵੇ।[351]

ਪ੍ਰੇਮ ਸਾਡੀ ਮਿੱਤਰਤਾ ਦਾ ਆਧਾਰ ਹੈ, ਜਿਵੇਂ ਇਹ ਧਰਮ ਦਾ ਆਧਾਰ ਹੈ। ਮੈਂ ਪਿਆਰ ਦੇ ਹੱਕ ਵਜੋਂ ਮੁਸਲਮਾਨ ਮਿੱਤਰਤਾ ਪ੍ਰਾਪਤ ਕਰਨਾ ਲੋੜਦਾ ਹਾਂ। ਅਤੇ ਜੇ ਇਕ ਭਾਈਚਾਰੇ ਵਿਚ ਪ੍ਰੇਮ ਕਾਇਮ ਰਹਿੰਦਾ ਹੈ ਤਾਂ ਏਕਤਾ ਸਾਡੇ ਕੌਮੀ ਜੀਵਨ ਦਾ ਸਥਿਰ ਤੱਥ ਬਣ ਜਾਏਗੀ।[352]

## ਇਕ ਪਰਿਵਾਰ

ਸੁਨਹਿਰੀ ਰਸਤਾ ਇਹ ਹੈ ਕਿ ਸੰਸਾਰ ਨਾਲ ਮਿੱਤਰਤਾ ਪਾਈ ਜਾਏ ਅਤੇ ਸਾਰੇ ਮਨੁੱਖੀ ਪਰਿਵਾਰ ਨੂੰ ਇਕੋ ਪਰਿਵਾਰ ਦੇ ਜੀਅ ਸਮਝਿਆ ਜਾਏ। ਜਿਹੜਾ ਕੋਈ ਆਪਣੇ ਪਰਿਵਾਰ ਅਤੇ ਦੂਜੇ ਦੇ ਪਰਿਵਾਰ ਵਿਚ ਫ਼ਰਕ ਕਰਦਾ ਹੈ, ਉਹ ਖੁਦ ਆਪਣੇ ਪ੍ਰਵਾਰ ਦੇ ਜੀਆਂ ਨੂੰ ਗ਼ਲਤ ਵਿਦਿਆ ਦੇਂਦਾ ਹੈ ਅਤੇ ਫੁੱਟ ਅਤੇ ਅਧਰਮੀਪੁਣੇ ਲਈ ਰਾਹ ਖੋਹਲ ਦੇਂਦਾ ਹੈ।[355]

## ਫਿਰਕੂ ਫਸਾਦ

ਫਿਰਕਾਪ੍ਰਸਤੀ ਦੀ ਲਾ–ਕਾਨੂੰਨੀ ਕਈ ਸਿਰਾਂ ਵਾਲਾ ਦੈਂਤ ਹੈ। ਅੰਤ ਵਿਚ ਇਹ ਸਾਰਿਆਂ ਨੂੰ ਨੁਕਸਾਨ ਪੁਚਾਉਂਦਾ ਹੈ, ਸਮੇਤ ਉਹਨਾਂ ਦੇ ਜਿਹੜੇ ਇਸ ਲਈ ਪਹਿਲੀ ਥਾਂ ਉਤੇ ਜ਼ਿੰਮੇਵਾਰ ਹੁੰਦੇ ਹਨ।[354]

ਜੇ ਇਕ ਧਿਰ ਮੁੜਵਾਂ ਜਵਾਬ ਦੇਣ ਤੋਂ ਇਨਕਾਰ ਕਰ ਦੇਵੇ, ਤਾਂ ਫ਼ਸਾਦ ਜਾਰੀ ਨਹੀਂ ਰਹਿਣਗੇ।[355]

ਗ਼ਲਤੀ ਕਰਨ ਵਾਲੇ ਦੇ ਸਹਿ–ਧਰਮੀਆਂ ਦੇ ਰਿਸ਼ਤੇਦਾਰਾਂ ਦੇ ਵਿਰੁੱਧ ਜਵਾਬੀ ਕਾਰਵਾਈ ਕਰਨਾ ਬੁਜ਼ਦਿਲੀ ਵਾਲਾ ਕਾਰਜ ਹੈ।[356]

ਇਸਲਾਮ ਵਿਚ ਵੀ ਅਤੇ ਹਿੰਦੂ ਮਤ ਵਿਚ ਵੀ ਅਜਿਹੇ ਬੰਦੇ ਪੈਦਾ ਹੋਣੇ ਚਾਹੀਦੇ ਹਨ ਜਿਹੜੇ, ਆਚਰਨ ਵਿਚ ਮੁਕਾਬਲਤਨ ਸ਼ੁੱਧ ਹੋਣ ਕਰਕੇ ਇਹੋ ਜਿਹੇ ਲੋਕਾਂ (ਗੁੰਡਿਆਂ) ਵਿਚ ਕੰਮ ਕਰਨਗੇ।[357]

ਅਸੀਂ ਗੁੰਡਾ ਅਨਸਰਾਂ ਨੂੰ ਬਦਲਾਂਗੇ ਅਤੇ ਕੰਟਰੋਲ ਕਰਾਂਗੇ।[358]

ਨਾਂ ਲੈਣ ਯੋਗ ਕਿਸੇ ਵੀ ਧਰਮ ਵਿਚ, ਭਾਵੇਂ ਇਹ ਇਸਲਾਮ ਹੋਵੇ, ਹਿੰਦੂ ਮਤ ਹੋਵੇ ਜਾਂ ਕੋਈ ਹੋਰ, ਗੁੰਡਾਗਰਦੀ ਲਈ ਕੋਈ ਥਾਂ ਨਹੀ।[359]

## ਧਰਮਾਂ ਲਈ ਸਤਿਕਾਰ

ਹਰ ਇਕ ਨੂੰ ਦੂਜੇ ਦੇ ਧਰਮ ਦਾ ਸਤਿਕਾਰ ਕਰਨਾਂ ਚਾਹੀਦਾ ਹੈ, ਮਨ ਵਿਚ ਵੀ ਦੂਜੇ ਦਾ ਮੰਦਾ ਚਿਤਵਨ ਤੋਂ ਪਰਹੇਜ਼ ਕਰਨਾ ਚਾਹੀਦਾ ਹੈ।[360]

ਦੂਜੇ ਧਰਮਾਂ ਉੱਪਰ ਚਿੱਕੜ ਉਛਾਲਦੇ ਕਿਸੇ ਵੀ ਪ੍ਰਚਾਰ ਦੀ ਆਗਿਆ ਨਹੀਂ ਦੇਣੀ ਚਾਹੀਦੀ।[361]

ਇਕ ਦੂਜੇ ਦੇ ਧਰਮ ਉਤੇ ਚਿੱਕੜ ਉਛਾਲਣਾ, ਅੰਧਾ–ਧੁੰਦ ਬਿਆਨ ਦੇ ਕੇ, ਝੂਠ ਬੋਲਣੇ, ਮਾਸੂਮ ਲੋਕਾਂ ਦੇ ਸਿਰ ਭੰਨਣੇ, ਮੰਦਰਾਂ ਜਾਂ ਮਸਜਿਦਾਂ ਦਾ ਅਪਮਾਨ ਪਰਮਾਤਮਾ ਤੋਂ ਇਨਕਾਰੀ ਹੋਣਾ ਹੈ।[362]

ਫਿਰਕੂ ਮਸਲੇ ਦੇ ਹਲ ਦੀ ਕੁੰਜੀ ਇਸ ਵਿਚ ਹੈ ਕਿ ਹਰ ਕੋਈ ਆਪਣੇ ਧਰਮ ਵਿਚਲੀ ਚੰਗੀ ਤੋਂ ਚੰਗੀ ਗੱਲ ਉਤੇ ਅਮਲ ਕਰੇ ਅਤੇ ਦੂਜੇ ਧਰਮਾਂ ਅਤੇ ਉਹਨਾਂ ਦੇ ਪੈਰੋਕਾਰਾਂ ਲਈ ਓਨਾ ਹੀ ਸਤਿਕਾਰ ਰੱਖੇ।[363]

ਪੁਰਾਤਨ ਸਭਿਆਚਾਰ ਦੇ ਲੁਕੇ ਖਜ਼ਾਨਿਆਂ ਨੂੰ ਖੋਜਣ ਦੀ ਕੋਸ਼ਿਸ਼ ਕਰਦਿਆਂ, ਮੈਨੂੰ ਇਹ ਹਿਸਾਬੋਂ ਬਾਹਰਾ ਲਾਭ ਪ੍ਰਾਪਤ ਹੋਇਆ ਹੈ ਕਿ ਪੁਰਾਤਨ ਹਿੰਦੂ ਸਭਿਆਚਾਰ ਵਿਚ ਜੋ ਕੁਝ ਸਥਾਈ ਹੈ, ਉਹ ਹਜ਼ਰਤ ਈਸਾ, ਬੁੱਧ, ਮੁਹੰਮਦ ਅਤੇ ਜ਼ੋਰੋ ਆਸਟਰ ਦੀ ਸਿੱਖਿਆ ਵਿਚ ਵੀ ਮਿਲਦਾ ਹੈ।[364]

ਹਿੰਦੂ ਮਤ ਨੇ ਦੁਨੀਆ ਦੇ ਸਾਰੇ ਧਰਮਾਂ ਦਾ ਸਭ ਤੋਂ ਚੰਗਾ ਕੁਝ ਆਪਣੇ ਵਿਚ ਰਚਾਇਆ ਹੋਇਆ ਹੈ ਅਤੇ ਇਸ ਪੱਖੋਂ ਇਹ ਆਪਣੇ ਆਪ ਵਿਚ ਸੀਮਿਤ ਧਰਮ ਨਹੀਂ। ਇਸ ਕਰਕੇ, ਇਸਦਾ ਇਸਲਾਮ ਜਾਂ ਇਸਦੇ ਅਨੁਆਈਆਂ ਨਾਲ ਕੋਈ ਝਗੜਾ ਨਹੀਂ ਹੋ ਸਕਦਾ।[365]

ਤਲਵਾਰ ਇਸਲਾਮ ਦਾ ਕੋਈ ਚਿੰਨ੍ਹ ਨਹੀਂ। ਪਰ ਇਸਲਾਮ ਅਜਿਹੇ ਮਾਹੌਲ ਵਿਚ ਪੈਦਾ

ਹੋਇਆ ਸੀ ਜਿਥੇ ਤਲਵਾਰ ਸਰਵੁੱਚ ਕਾਨੂੰਨ ਸੀ ਅਤੇ ਅਜੇ ਵੀ ਹੈ।... ਮੁਸਲਮਾਨਾਂ ਵਿਚ ਤਲਵਾਰ ਅਜੇ ਵੀ ਬਹੁਤ ਦੇਖਣ ਨੂੰ ਮਿਲਦੀ ਹੈ। ਇਹ ਮਿਆਨ ਵਿਚ ਪਾਈ ਜਾਣੀ ਚਾਹੀਦੀ ਹੈ ਜੇ ਇਸਲਾਮ ਨੇ ਉਹ ਕੁਝ ਬਨਣਾ ਹੈ ਜੋ ਇਸਦਾ ਅਰਥ ਹੈ – ਅਮਨ।[366]

ਇਸਲਾਮ ਦੀ ਉੱਘੜਵੀਂ ਦੇਣ ਹੈ...ਪਰਮਾਤਮਾ ਦੀ ਅਦਵੈਤ ਵਿਚ ਨਿਰੋਲ ਵਿਸ਼ਵਾਸ ਅਤੇ ਉਹਨਾਂ ਲੋਕਾਂ ਲਈ ਜਿਹੜੇ ਨਾਂ ਨੂੰ ਵੀ ਇਸਦੇ ਘੇਰੇ ਦੇ ਅੰਦਰ ਹਨ, ਮਨੁੱਖ ਦੇ ਭਰੱਪਣ ਦੀ ਸਚਾਈ ਨੂੰ ਅਮਲ ਵਿਚ ਲਾਗੂ ਕਰਨਾ।[367]

ਇਸਲਾਮ ਦਾ ਅਰਥ ਹੈ ਅਮਨ। ਅਮਨ ਮੁਸਲਮਾਨਾਂ ਤੱਕ ਸੀਮਿਤ ਨਹੀਂ ਕੀਤਾ ਜਾ ਸਕਦਾ। ਇਸਦਾ ਮਤਲਬ ਸਾਰੀ ਦੁਨੀਆ ਲਈ ਅਮਨ ਹੋਣਾ ਚਾਹੀਦਾ ਹੈ।[368]

## ਧਰਮ–ਪਰਿਵਰਤਨ

ਜ਼ਬਰਦਸਤੀ ਧਰਮ–ਪਰਿਵਰਤਨ ਕਰਾਉਣ ਦੇ ਦਿਨ ਲੰਘ ਚੁੱਕੇ ਹਨ।[369]

ਇਕ ਧਰਮ ਵਲੋਂ ਦੂਜੇ ਧਰਮ ਵੱਲ ਵਫ਼ਾਦਾਰੀ ਬਦਲਣਾ ਅਤੇ ਵਿਰੋਧੀ ਧਰਮਾਂ ਦਾ ਇਕ ਦੂਜੇ ਨੂੰ ਰੱਦਣਾ ਹੀ ਹੈ ਜਿਹੜਾ ਪ੍ਰਸਪਰ ਨਫ਼ਰਤ ਨੂੰ ਜਨਮ ਦੇਂਦਾ ਹੈ।[370]

ਕੁਰਾਨ ਵਿਚ ਕੋਈ ਅਜਿਹੀ ਗੱਲ ਨਹੀਂ ਮਿਲਦੀ, ਜਿਹੜੀ ਧਰਮ–ਪਰਿਵਰਤਨ ਲਈ ਤਾਕਤ ਦੀ ਵਰਤੋਂ ਕਰਨ ਲਈ ਕਹਿੰਦੀ ਹੋਵੇ।[371]

ਜਿਵੇਂ ਸਿਵਲ ਮਾਮਲਿਆਂ ਵਿਚ ਅਸੀਂ ਇਕ ਦੂਜੇਂ ਦਾ ਸਿਰ ਨਹੀਂ ਫੋੜਦੇ ਇਸੇ ਤਰ੍ਹਾਂ ਹੀ ਧਰਮ ਦੇ ਮਾਮਲਿਆਂ ਵਿਚ ਵੀ ਅਸੀਂ ਅਜਿਹਾ ਨਾ ਕਰੀਏ।[372]

ਮੈਨੂੰ ਯਕੀਨ ਹੋ ਚੁੱਕਾ ਹੈ ਕਿ ਜਨਤਾ ਲੜਨਾ ਨਹੀਂ ਚਾਹੁੰਦੀ, ਜੇ ਆਗੂ ਨਾ ਚਾਹੁੰਦੇ ਹੋਣ ਤਾਂ। ਇਸ ਲਈ ਜੇ ਆਗੂ ਸਹਿਮਤ ਹੋ ਜਾਣ ਕਿ, ਜਿਵੇਂ ਕਿ ਸਾਰੇ ਉੱਨਤ ਦੇਸ਼ਾਂ ਵਿਚ ਹੁੰਦਾ ਹੈ, ਪ੍ਰਸਪਰ ਬਖੇੜਿਆਂ ਨੂੰ ਬਰਾਬਰੀ ਵਾਲੇ ਅਤੇ ਅਧਾਰਮਿਕ ਸਮਝਦੇ ਹੋਏ ਆਪਣੇ ਲੋਕ ਜੀਵਨ ਵਿਚੋਂ ਖਤਮ ਕਰ ਦਿਤਾ ਜਾਏ, ਤਾਂ ਮੈਨੂੰ ਕੋਈ ਸੰਦੇਹ ਨਹੀਂ ਕਿ ਲੋਕ ਚੁੱਪ–ਚਾਪ ਉਹਨਾਂ ਦੇ ਮਗਰ ਤੁਰ ਪੈਣਗੇ।[373]

## ਸਾਲਸੀ

ਇਹ (ਸਾਲਸੀ) ਇਕ ਯੁਗ, ਪੁਰਾਣਾ ਅਤੇ ਸਭਯ ਢੰਗ ਹੈ।[374]

ਪ੍ਰਸਪਰ ਸਹਿਣਸ਼ੀਲਤਾ ਸਾਰੇ ਸਮਿਆਂ ਅਤੇ ਸਾਰੀਆਂ ਨਸਲਾਂ ਦੀ ਲੋੜ ਹੈ।[375]

ਈਮਾਨਦਾਰ ਲੋਕ ਰਾਇ ਨੂੰ ਚਾਹੀਦਾ ਹੈ ਕਿ ਉਹ ਸ਼ਿਕਾਇਤ ਰਖਦੀਆਂ ਧਿਰਾਂ ਲਈ ਕਾਨੂੰਨ ਆਪਣੇ ਹੱਥ ਲੈਣਾ ਅਸੰਭਵ ਬਣਾ ਦੇਵੇ ਅਤੇ (ਝਗੜੇ ਵਾਲਾ) ਹਰ ਮਾਮਲਾ ਪ੍ਰਾਈਵੇਟ ਸਾਲਸ ਜਾਂ ਅਦਾਲਤ ਦੇ ਹਵਾਲੇ ਕਰ ਦਿਤਾ ਜਾਏ।...[376]

## ਮਸਜਿਦਾਂ ਮੂਹਰੇ ਸੰਗੀਤ

ਜਿੱਥੇ ਹਿੰਦੂ ਲੰਮੇਂ ਸਮੇਂ ਤੋਂ ਜਾਣ–ਬੁੱਝ ਕੇ ਇਸ ਰਸਮ ਦੀ ਪਾਲਣਾ ਕਰਦੇ ਰਹੇ ਹਨ ਕਿ ਮਸਜਿਦਾਂ ਮੂਹਰੇ ਸੰਗੀਤ ਰੋਕ ਦਿਤਾ ਜਾਏ, ਉਹਨਾਂ ਨੂੰ ਇਹ ਰਸਮ ਤੋੜਨੀ ਨਹੀਂ ਚਾਹੀਦੀ। ਪਰ ਜਿੱਥੇ ਉਹ ਬਿਨ੍ਹਾਂ ਮੁਦਾਖਲਤ ਦੇ ਸੰਗੀਤ ਵਜਾਉਂਦੇ ਰਹੇ ਹਨ ਉਥੇ ਇਹ ਜਾਰੀ ਰਹਿਣਾ ਚਾਹੀਦਾ ਹੈ। ਜਿੱਥੇ ਫ਼ਸਾਦ ਦਾ ਡਰ ਹੋਵੇ ਅਤੇ ਤੱਥਾਂ ਬਾਰੇ ਝਗੜਾ ਹੋਵੇ, ਉਥੇ ਦੋਹਾਂ ਧਿਰਾਂ ਨੂੰ ਮਾਮਲਾ ਸਾਲਸੀ ਲਈ ਦੇ ਦੇਣਾ ਚਾਹੀਦਾ ਹੈ।[377]

## ਗਊ

ਗਊ ਦੀ ਰੱਖਿਆ ਕਰਨਾ ਹਿੰਦੂ ਦਾ ਧਰਮ ਹੈ, ਪਰ ਗ਼ੈਰ–ਹਿੰਦੂ ਉਤੇ ਤਾਕਤ ਦੀ ਵਰਤੋਂ ਕਰਕੇ ਗਊ ਦੀ ਰੱਖਿਆ ਕਰਨਾ ਉਸਦਾ ਧਰਮ ਕਦੀ ਵੀ ਨਹੀਂ ਹੋ ਸਕਦਾ।[378]

.....ਹਿੰਦੂ ਬਹੁਗਿਣਤੀ ਲਈ ਕਾਨੂੰਨਸਾਜ਼ੀ ਰਾਹੀਂ ਮੁਸਲਮਾਨ ਘੱਟ–ਗਿਣਤੀ ਨੂੰ ਗਊ–ਹੱਤਿਆ ਦੀ ਕਾਨੂੰਨੀ ਮਨਾਹੀ ਮੰਨਣ ਲਈ ਮਜਬੂਰ ਕਰਨਾ ਸਿਆਣਪ ਨਹੀਂ ਹੋਵੇਗੀ।[379]

## ਲਿਪੀਆਂ

ਹਿੰਦੂਆਂ ਅਤੇ ਮੁਸਲਮਾਨਾ ਵਲੋਂ (ਹਿੰਦੀ ਅਤੇ ਉਰਦੂ) ਲਿਪੀਆਂ ਅਪਣਾਉਣ ਬਾਰੇ ਮੇਰੀ ਸਲਾਹ ਏਕਤਾਮਿਕ ਢੰਗ ਉਤੇ ਆਧਾਰਿਤ ਹੈ।[380]

## ਸੇਵਾਵਾਂ

ਚੰਗੀ ਸਰਕਾਰ ਲਈ ਇਹ ਮਾਰੂ ਹੋਵੇਗਾ ਜੇ ਅਸੀਂ ਉਥੇ (ਸਰਕਾਰੀ ਵਿਭਾਗਾਂ ਵਿਚ) ਸੰਪਰਦਾਇਕ ਭਾਵਨਾ ਲੈ ਜਾਈਏ।[381]

ਘਟਗਿਣਤੀਆਂ ਪੂਰੇ ਇਨਸਾਫ਼ ਦੀਆਂ ਹੱਕਦਾਰ ਹਨ। ਸਿਰਫ਼ ਕਾਰਜ–ਕੁਸ਼ਲਤਾ ਅਤੇ ਗੁਣ ਦੇਖਿਆ ਜਾਣਾ ਚਾਹੀਦਾ ਹੈ।....[382]

## ਸਹਿਣਸ਼ੀਲਤਾ

ਜਿਸ ਏਕਤਾ ਦੀ ਅਸੀਂ ਇੱਛਾ ਰਖਦੇ ਹਾਂ, ਉਹ ਤਾਂ ਹੀ ਕਾਇਮ ਰਹੇਗੀ ਜੇ ਅਸੀਂ ਇਕ ਦੂਜੇ ਵੱਲ ਸਖੀ ਅਤੇ ਇਕ ਦੂਜੇ ਦੀ ਗੱਲ ਮੰਨਣ ਵਾਲਾ ਵਤੀਰਾ ਅਪਣਾਈਏ।[383]

ਸਹਿਣਸ਼ੀਲਤਾ ਇਕੋ ਇਕ ਚੀਜ਼ ਹੈ ਜਿਹੜੀ ਵੱਖੋ ਵੱਖਰੇ ਧਰਮਾਂ ਦੇ ਲੋਕਾਂ ਨੂੰ ਚੰਗੇ ਗਵਾਂਢੀਆਂ ਅਤੇ ਦੋਸਤਾਂ ਵਜੋਂ ਰਹਿਣਾ ਸਿਖਾਇਗੀ।[384]

## ਧਰਮ–ਨਿਰਪੇਖਤਾ

ਰਾਸ਼ਟਰਵਾਦ ਸੰਕੀਰਣਤਾ ਤੋਂ ਵਡੇਰੀ ਚੀਜ਼ ਹੈ,...ਅਤੇ ਇਹਨਾਂ ਅਰਥਾਂ ਵਿਚ ਅਸੀਂ ਭਾਰਤੀ ਪਹਿਲਾਂ ਹਾਂ ਅਤੇ ਹਿੰਦੂ, ਮੁਸਲਮਾਨ, ਪਾਰਸੀ, ਈਸਾਈ ਮਗਰੋਂ ਹਾਂ।[385]

ਰਾਜ ਲਈ ਪੂਰੀ ਤਰ੍ਹਾਂ ਧਰਮ–ਨਿਰਪੇਖ ਹੋਣਾ ਜ਼ਰੂਰੀ ਹੈ।...ਇਸ ਤਰ੍ਹਾਂ ਸਾਰੀ ਪਰਜਾ ਕਾਨੂੰਨ ਦੀਆਂ ਨਜ਼ਰਾਂ ਵਿਚ ਬਰਾਬਰ ਹੋਵੇਗੀ। ਪਰ ਹਰ ਇਕ ਵਿਅਕਤੀ ਬਿਨ੍ਹਾਂ ਕਿਸੇ ਰੋਕ–ਰੁਕਾਵਟ ਦੇ ਆਪਣਾ ਧਰਮ ਮੰਨਣ ਲਈ ਆਜ਼ਾਦ ਹੋਵੇਗਾ, ਬਸ਼ਰਤੇ ਕਿ ਇਹ ਸਾਂਝੇ ਕਾਨੂੰਨ ਦੀ ਉਲੰਘਣਾ ਨਾ ਕਰੇ।[386]

## ਬਰਾਬਰ ਦੀ ਸ਼ਹਿਰੀਅਤ

ਘੱਟਗਿਣਤੀਆਂ ਨੂੰ ਇਹ ਅਹਿਸਾਸ ਕਰਾ ਦੇਣਾ ਚਾਹੀਦਾ ਹੈ ਕਿ ਉਹ ਰਾਜ ਦੇ ਓਨੀ ਹੀ ਕਦਰ ਰਖਦੇ ਸ਼ਹਿਰੀ ਹਨ, ਜਿੰਨੇ ਕਿ ਰਾਜ ਦੀ ਬਹੁਗਿਣਤੀ।[387]

ਜੇ ਹਿੰਦੂ ਬਹੁਗਿਣਤੀ ਆਪਣੇ ਧਰਮ ਅਤੇ ਫ਼ਰਜ਼ ਦੀ ਕਦਰ ਕਰਦੀ ਹੈ ਤਾਂ ਉਹ ਹਰ

ਕੀਮਤ ਉਤੇ ਨਿਆਈਂ ਹੋਵੇਗੀ। ਉਹ ਘੱਟਗਿਣਤੀ ਦੀਆਂ ਜਿਸ ਲਈ ਇਨਸਾਫ਼ ਦਾ ਖ਼ਿਆਲ ਰੱਖਣ ਲਈ ਕਿ ਬਹੁਗਿਣਤੀ ਤੋਂ ਸਿਵਾ ਕੋਈ ਨਹੀਂ, ਤਰੁਟੀਆਂ ਅਤੇ ਗ਼ਲਤੀਆਂ ਨੂੰ ਅੱਖੋਂ ਉਹਲੇ ਕਰ ਦੇਵੇਗੀ।[388]

ਤੁਹਾਨੂੰ ਮੁਸਲਮਾਨਾਂ ਨਾਲ ਬਰਾਬਰ ਦੇ ਸ਼ਹਿਰੀ ਵਜੋਂ ਪੇਸ਼ ਆਉਣਾ ਚਾਹੀਦਾ ਹੈ। ਬਰਾਬਰੀ ਦਾ ਵਿਹਾਰ ਉਰਦੂ ਲਿਪੀ ਦੇ ਸਤਿਕਾਰ ਦੀ ਮੰਗ ਕਰਦਾ ਹੈ।[389]

ਘਟਗਿਣਤੀਆਂ ਭਾਵੇਂ–ਕਿੰਨੀਆਂ ਵੀ ਛੋਟੀਆਂ ਕਿਉਂ ਨਾ ਹੋਣ, ਉਹਨਾਂ ਨੂੰ ਕੋਈ ਜਬਰ ਮਹਿਸੂਸ ਨਹੀਂ ਹੋਣਾ ਚਾਹੀਦਾ। (ਭਾਸ਼ਾ, ਲਿਪੀ ਵਰਗੇ) ਸਾਰੇ ਸਵਾਲਾਂ ਨੂੰ ਨਰਮ ਤੋਂ ਨਰਮ ਢੰਗ ਨਾਲ ਨਜਿੱਠੇ ਜਾਣ ਦੀ ਲੋੜ ਹੈ।[390]

ਹਿੰਦੂ–ਮੁਸਲਿਮ ਸਵਾਲ ਦੇ ਸੰਬੰਧ ਵਿਚ ਮੇਰਾ ਇਕੋ ਇਕ ਨਿਸ਼ਾਨਾ ਇਹ ਹੈ ਕਿ ਇਸਦਾ ਹੱਲ ਉਦੋਂ ਹੀ ਪੂਰਾ ਹੋਵੇਗਾ ਜਦੋਂ ਘੱਟਗਿਣਤੀ, ਭਾਵੇਂ ਉਹ ਭਾਰਤੀ ਯੂਨੀਅਨ ਵਿਚ ਹੋਵੇ ਅਤੇ ਭਾਵੇਂ ਪਾਕਿਸਤਾਨ ਵਿਚ, ਪੂਰੀ ਤਰ੍ਹਾਂ ਮਹਿਫ਼ੂਜ਼ ਮਹਿਸੂਸ ਕਰੇ, ਭਾਵੇਂ ਉਹ ਇਕ ਬੰਦੇ ਵਾਲੀ ਘਟਗਿਣਤੀ ਹੋਵੇ।[391]

ਹਿੰਦੂ ਅਤੇ ਸਿੱਖ ਔਰਤਾਂ ਨੂੰ ਮੁਸਲਿਮ ਭੈਣਾਂ ਕੋਲ ਜਾਣਾ ਚਾਹੀਦਾ ਹੈ ਅਤੇ ਉਹਨਾਂ ਨਾਲ ਦੋਸਤੀ ਕਾਇਮ ਕਰਨੀ ਚਾਹੀਦੀ ਹੈ। ਦਿਨ–ਦਿਹਾਰ ਦੇ ਮੌਕੇ ਉਤੇ ਉਹਨਾਂ ਨੂੰ ਸੱਦਣਾ ਅਤੇ ਉਹਨਾਂ ਵੱਲੋਂ ਸੱਦਾ ਪ੍ਰਾਪਤ ਕਰਨਾ ਚਾਹੀਦਾ ਹੈ। ਮੁਸਲਿਮ ਕੁੜੀਆਂ ਮੁੰਡਿਆਂ ਨੂੰ ਸਾਂਝੇ ਸਕੂਲਾਂ ਵੱਲ ਖਿੱਚਿਆ ਜਾਣਾ ਚਾਹੀਦਾ ਹੈ, ਸੰਪਰਦਾਇਕ ਸਕੂਲਾਂ ਵੱਲ ਨਹੀਂ। ਖੇਡਾਂ ਵਿਚ ਉਹਨਾਂ ਨੂੰ ਘੁਲਣਾ–ਮਿਲਣਾ ਚਾਹੀਦਾ ਹੈ।[392]

# 13. ਸਵਦੇਸ਼ੀ

## 86. ਚਰਖੇ ਦਾ ਧਰਮ ਸਿਧਾਂਤ

### ਗ਼ਰੀਬਾਂ ਵਿਚ

ਹਰ ਵਾਰੀ ਜਦੋਂ ਮੈਂ ਚਰਖੇ ਉਤੇ ਇਕ ਤੰਦ ਪਾਉਂਦਾ ਹਾਂ, ਮੈਂ ਭਾਰਤ ਦੇ ਗਰੀਬਾਂ ਬਾਰੇ ਸੋਚਦਾ ਹਾਂ। ਭਾਰਤ ਦੇ ਗਰੀਬ ਅੱਜ ਮਧ ਸ਼ਰੇਣੀਆਂ ਜਾਂ ਅਮੀਰਾਂ ਨਾਲੋਂ ਵੀ ਜ਼ਿਆਦਾ ਪਰਮਾਤਮਾ ਵਿਚ ਵਿਸ਼ਵਾਸ ਗੁਆ ਬੈਠੇ ਹੋਏ ਹਨ। ਭੁੱਖ ਦੀਆਂ ਤਰਾਟਾਂ ਤੋਂ ਦੁੱਖੀ ਵਿਅਕਤੀ ਲਈ, ਜਿਹੜਾ ਆਪਣਾ ਢਿੱਡ ਭਰਨ ਤੋਂ ਸਿਵਾ ਕਿਸੇ ਚੀਜ਼ ਦੀ ਇੱਛਾ ਨਹੀਂ ਕਰਦਾ ਉਸਦਾ ਢਿੱਡ ਹੀ ਉਸਦਾ ਰੱਬ ਹੈ। ਉਸ ਵਾਸਤੇ ਜਿਹੜਾ ਵੀ ਕੋਈ ਰੋਟੀ ਦੇਂਦਾ ਹੈ, ਉਸਦਾ ਮਾਲਕ ਹੈ। ਉਸ ਦੇ ਵਿਚੋਂ ਉਸਨੂੰ ਪਰਮਾਤਮਾ ਵੀ ਦਿਖਾਈ ਦੇ ਸਕਦਾ ਹੈ। ਇਹੋ ਜਿਹੇ ਬੰਦਿਆਂ ਨੂੰ, ਜਿਨ੍ਹਾਂ ਦੇ ਸਾਰੇ ਅੰਗ ਠੀਕ ਠਾਕ ਹਨ, ਭਿੱਖਿਆ ਦੇਣਾ, ਆਪਣੇ ਆਪ ਨੂੰ ਵੀ ਅਤੇ ਉਹਨਾਂ ਨੂੰ ਵੀ ਨੀਚ ਬਣਾਉਣਾ ਹੈ। ਉਹਨਾਂ ਨੂੰ ਲੋੜ ਕਿਸੇ ਨਾ ਕਿਸੇ ਕੰਮ ਦੀ ਹੈ, ਅਤੇ ਜਿਹੜਾ ਧੰਦਾ ਲੱਖਾਂ ਲੋਕਾਂ ਨੂੰ ਰੁਜ਼ਗਾਰ ਦੇਵੇਗਾ, ਉਹ ਆਪਣੇ ਹੱਥਾਂ ਨਾਲ ਕੱਤਣਾ ਹੀ ਹੋ ਸਕਦਾ ਹੈ।

...ਮੈਂ ਆਪਣੇ ਚਰਖਾ ਕੱਤਣ ਨੂੰ ਤਪੱਸਿਆ ਜਾਂ ਪਵਿੱਤਰ ਰਸਮ ਕਿਹਾ ਹੈ ਅਤੇ ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਜਿੱਥੇ ਕਿਤੇ ਗਰੀਬਾਂ ਲਈ ਸ਼ੁੱਧ ਅਤੇ ਸਰਗਰਮ ਪਿਆਰ ਹੁੰਦਾ ਹੈ, ਉਥੇ ਪਰਮਾਤਮਾ ਵੀ ਹੁੰਦਾ ਹੈ, ਇਸ ਲਈ ਮੈਂ ਚਰਖੇ ਉਤੇ ਕੱਤੀ ਹਰ ਤੰਦ ਵਿਚ ਪਰਮਾਤਮਾ ਨੂੰ ਦੇਖਦਾ ਹਾਂ।[1]

...ਚਰਖਾ ਸਾਨੂੰ ਇਸ ਗੱਲ ਦੇ ਯੋਗ ਬਣਾਉਂਦਾ ਹੈ ਕਿ ਅਸੀਂ ਆਪਣੇ ਆਪ ਨੂੰ ਕਰੋੜਾਂ ਲੋਕਾਂ ਨਾਲ ਇਕਮਿਕ ਕਰ ਸਕੀਏ। ਕਰੋੜਪਤੀ ਕਲਪਨਾ ਕਰਦੇ ਹਨ ਕਿ ਪੈਸੇ ਉਹਨਾਂ ਨੂੰ ਦੁਨੀਆ ਦੀ ਕੋਈ ਵੀ ਚੀਜ਼ ਮੁਹਈਆ ਕਰ ਸਕਦੇ ਹਨ। ਪਰ ਅਜਿਹਾ ਨਹੀਂ। ਕਿਸੇ ਘੜੀ ਵੀ ਮੌਤ ਆ ਸਕਦੀ ਹੈ ਅਤੇ ਉਹਨਾਂ ਦੀ ਜੋਤ ਬੁਝਾ ਸਕਦੀ ਹੈ।...ਜ਼ਿੰਦਗੀ ਗੁਆ ਬੈਠਣਾ....'ਆਪਾ' ਬਦਲਣ ਵਰਗੀ ਕੋਈ ਚੀਜ਼ ਨਹੀਂ। ਪਰਮਾਤਮਾ ਨੂੰ ਪਾਉਣ ਲਈ ਸਾਨੂੰ ਸਵੈ–ਇੱਛਾ ਨਾਲ ਅਤੇ ਕੁਰਬਾਨੀ ਵਜੋਂ ਆਪਣੇ ਆਪ ਨੂੰ ਮਿਟਾਉਣਾ ਸਿੱਖਣਾ ਚਾਹੀਦਾ ਹੈ। ਚਰਖਾ ਅਲੱਗਤਾ ਨੂੰ ਰੱਦ ਕਰਦਾ ਹੈ। ਇਹ ਗਰੀਬ ਤੋਂ ਗਰੀਬ ਸਮੇਤ ਸਾਰਿਆਂ ਦਾ ਪ੍ਰਤੀਕ ਹੈ। ਇਸ ਲਈ ਇਹ ਮੰਗ ਕਰਦਾ ਹੈ ਕਿ ਅਸੀਂ ਨਿਮਰਤਾ ਨਾਲ ਰਹੀਏ ਅਤੇ ਘੁਮੰਡ ਪੂਰੀ ਤਰ੍ਹਾਂ ਤਜ ਦੇਈਏ।[2]

ਪੇਂਡੂ ਸਨਅਤ ਨਾ ਕਿ ਪੇਂਡੂ ਸਨਅਤਾਂ ਦੀ ਪੁਨਰ–ਸੁਰਜੀਤੀ ਵਧਦੀ ਕੰਗਾਲੀ ਨੂੰ ਦੂਰ

ਕਰੇਗੀ। ਇਕ ਵਾਰੀ ਜਦੋਂ ਅਸੀਂ ਇਕ ਸਨਅਤ ਨੂੰ ਮੁੜ–ਸੁਰਜੀਤ ਕਰ ਲੈਂਦੇ ਹਾਂ, ਦੂਜੀਆਂ ਸਾਰੀਆਂ ਸਨਅਤਾਂ ਆਪੇ ਸੁਰਜੀਤ ਹੋ ਜਾਣਗੀਆਂ।... ਮੈਂ ਚਰਖੇ ਨੂੰ ਬੁਨਿਆਦ ਬਣਾਵਾਂਗਾ, ਜਿਸ ਉਤੇ ਸਵੱਸਥ ਪੇਂਡੂ ਜੀਵਨ ਉਸਾਰਿਆ ਜਾਏ। ਮੈਂ ਚਰਖੇ ਨੂੰ ਧੁਰਾ ਬਣਾ ਦੇਵਾਂਗਾ, ਜਿਸ ਦੁਆਲੇ ਬਾਕੀ ਸਾਰੀਆਂ ਸਰਗਰਮੀਆਂ ਘੁੰਮਣਗੀਆਂ।[3]

## ਚਰਖੇ ਦਾ ਸੰਦੇਸ਼

ਮੈਂ....ਚਰਖੇ ਲਈ ਇਸ ਮਾਣ ਦਾ ਦਾਅਵਾ ਕਰਦਾ ਹਾਂ ਕਿ ਇਹ ਆਰਥਕ ਤੰਗੀ ਦੇ ਮਸਲੇ ਨੂੰ ਬੇਹੱਦ, ਕੁਦਰਤੀ, ਸਾਦੇ, ਸਸਤੇ ਅਤੇ ਕਾਰੋਬਾਰੀ ਤਰੀਕੇ ਨਾਲ ਹਲ ਕਰਨ ਦੇ ਸਮਰੱਥ ਹੈ।.... ਇਹ ਕੌਮ ਦੀ ਖੁਸ਼ਹਾਲੀ, ਅਤੇ ਇਸ ਲਈ ਆਜ਼ਾਦੀ ਦਾ ਪ੍ਰਤੀਕ ਹੈ। ਇਹ ਵਪਾਰਕ ਯੁੱਧ ਦਾ ਨਹੀਂ ਸਗੋਂ ਵਪਾਰਕ ਸ਼ਾਂਤੀ ਦਾ ਪ੍ਰਤੀਕ ਹੈ।[4]

ਚਰਖੇ ਦਾ ਸੰਦੇਸ਼ ਇਸਦੇ ਘੇਰੇ ਨਾਲੋਂ ਕਿਤੇ ਜ਼ਿਆਦਾ ਵਿਸ਼ਾਲ ਹੈ। ਇਸਦਾ ਸੰਦੇਸ਼ ਹੈ ਸਾਦਗੀ, ਮਨੁੱਖਤਾ ਦੀ ਸੇਵਾ, ਇੰਜ ਜਿਊਣਾ ਕਿ ਦੂਜਿਆਂ ਨੂੰ ਤਕਲੀਫ਼ ਨਾ ਪੁੱਜੇ, ਅਮੀਰਾਂ ਅਤੇ ਗਰੀਬਾਂ ਵਿਚਕਾਰ, ਸਰਮਾਏ ਅਤੇ ਕਿਰਤ ਵਿਚਕਾਰ, ਰਾਜੇ ਅਤੇ ਕਿਸਾਨ ਵਿਚਕਾਰ ਅਟੁੱਟ ਸੰਬੰਧ ਕਾਇਮ ਕਰਨਾ। ਵਧੇਰੇ ਵਿਸ਼ਾਲ ਸੰਦੇਸ਼ ਕੁਦਰਤੀ ਤੌਰ ਉਤੇ ਸਾਰਿਆਂ ਲਈ ਹੈ।[5]

ਚਰਖੇ ਦਾ ਸੰਦੇਸ਼ ਹੈ, ਅਸਲ ਵਿਚ, ਸ਼ੋਸ਼ਣ ਦੀ ਭਾਵਨਾ ਦੀ ਥਾਂ ਸੇਵਾ ਦੀ ਭਾਵਨਾ ਨੂੰ ਦੇਣਾ। ਪੱਛਮ ਵਿਚ ਪ੍ਰਧਾਨ ਸੁਰ ਸ਼ੋਸ਼ਣ ਦੀ ਸੁਰ ਹੈ। ਮੇਰੀ ਕੋਈ ਇੱਛਾ ਨਹੀਂ ਕਿ ਸਾਡਾ ਦੇਸ਼ ਉਸ ਭਾਵਨਾ ਜਾਂ ਉਸ ਸੁਰ ਦੀ ਨਕਲ ਕਰੇ।[6]

ਮੈਂ ਇਹ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਚਰਖੇ ਕੋਲ ਅਮਰੀਕਾ ਲਈ ਅਤੇ ਸਾਰੀ ਦੁਨੀਆ ਲਈ ਸੰਦੇਸ਼ ਹੈ। ਪਰ ਇਹ ਹੋ ਨਹੀਂ ਸਕਦਾ ਜਦੋਂ ਤੱਕ ਭਾਰਤ ਦੁਨੀਆ ਨੂੰ ਇਹ ਦਰਸਾ ਨਹੀਂ ਦੇਂਦਾ ਕਿ ਇਸਨੇ ਚਰਖੇ ਨੂੰ ਆਪਣਾ ਬਣਾ ਲਿਆ ਹੈ, ਜੋ ਕਿ ਅਜੇ ਤੱਕ ਇਸਨੇ ਨਹੀਂ ਕੀਤਾ। ਕਸੂਰ ਚਰਖੇ ਦਾ ਨਹੀਂ। ਮੈਨੂੰ ਜ਼ਰਾ ਵੀ ਸ਼ੱਕ ਨਹੀਂ ਕਿ ਭਾਰਤ ਦਾ ਅਤੇ ਦੁਨੀਆ ਦਾ ਬਚਾਅ ਚਰਖੇ ਵਿਚ ਹੀ ਹੈ। ਜੇ ਭਾਰਤ ਮਸ਼ੀਨ ਦਾ ਗ਼ੁਲਾਮ ਬਣ ਜਾਂਦਾ ਹੈ ਤਾਂ ਫਿਰ, ਮੇਰਾ ਕਹਿਣਾ ਹੈ, ਦੁਨੀਆ ਨੂੰ ਰੱਬ ਹੀ ਬਚਾਏ।[7]

## ਸਾਦਗੀ ਵੱਲ ਮੋੜਾ

ਮੈਂ ਜੇ ਇੰਦਰਿਆਵੀ ਮੌਜ–ਮੇਲੇ ਦੇ ਆਧੁਨਿਕ ਬਣਾਵਟੀ ਜੀਵਨ ਦੇ ਖਿਲਾਫ਼ ਪ੍ਰਚਾਰ ਕਰਦਾ ਹਾਂ, ਅਤੇ ਮਰਦਾਂ ਔਰਤਾਂ ਨੂੰ ਵਾਪਸ ਸਾਦਾ ਜੀਵਨ ਵੱਲ ਜਾਣ ਲਈ ਕਹਿੰਦਾ ਹਾਂ ਜਿਸਨੂੰ ਚਰਖਾ ਸਾਕਾਰ ਕਰਦਾ ਹੈ, ਤਾਂ ਮੈਂ ਇੰਝ ਇਸ ਕਰਕੇ ਕਰਦਾ ਹਾਂ ਕਿਉਂਕਿ ਮੈਨੂੰ ਪਤਾ ਹੈ ਕਿ ਸਾਦਗੀ ਵੱਲ ਸਿਆਣੇ ਮੋੜੇ ਤੋਂ ਬਿਨ੍ਹਾਂ, ਸਾਡੇ ਕੋਲ ਵਹਿਸ਼ੀਪੁਣੇ ਤੋਂ ਵੀ ਮਾੜੀ ਅਵੱਸਥਾ ਤੱਕ ਨਿਘਾਰਨ ਤੋਂ ਬਚਣ ਦਾ ਹੋਰ ਕੋਈ ਰਾਹ ਨਹੀਂ।[8]

ਮੇਰਾ ਵਿਸ਼ਵਾਸ ਹੈ ਕਿ ਅਹਿੰਸਾ ਤੋਂ ਇਲਾਵਾ ਹੋਰ ਕੋਈ ਰਸਤਾ ਭਾਰਤ ਨੂੰ ਸੂਤ ਨਹੀਂ ਬੈਠ ਸਕਦਾ। ਇਸ ਧਰਮ ਦਾ ਭਾਰਤ ਲਈ ਪ੍ਰਤੀਕ ਚਰਖਾ ਹੈ ਕਿਉਂਕਿ ਸਿਰਫ਼ ਇਹ ਹੀ ਦੁਖੀਆਂ ਦਾ ਦੋਸਤ ਹੈ ਅਤੇ ਗ਼ਰੀਬਾਂ ਨੂੰ ਖੁਸ਼ਹਾਲੀ ਦੇਣ ਵਾਲਾ ਹੈ। ਪਿਆਰ ਦਾ ਨੇਮ ਸਮੇਂ ਅਤੇ ਸਥਾਨ ਦੀਆਂ ਹੱਦਾਂ ਨਹੀਂ ਜਾਣਦਾ। ਇਸ ਲਈ ਮੇਰਾ ਸਵਰਾਜ ਭੰਗੀਆਂ, ਢੇਡਾਂ, ਦੁਰਬਲਾਂ

ਅਤੇ ਕਮਜ਼ੋਰ ਤੋਂ ਕਮਜ਼ੋਰ ਲੋਕਾਂ ਵੱਲ ਧਿਆਨ ਦੇਂਦਾ ਹੈ ਅਤੇ ਚਰਖੇ ਤੋਂ ਸਿਵਾ ਮੈਨੂੰ ਹੋਰ ਕਿਸੇ ਚੀਜ਼ ਦਾ ਨਹੀਂ ਪਤਾ ਜਿਹੜੀ ਇਹਨਾਂ ਸਾਰਿਆਂ ਨੂੰ ਮਿੱਤਰ ਬਣਾ ਸਕਦੀ ਹੋਵੇ।[9]

### ਜ਼ਿੰਦਗੀ ਦਾ ਚਕਰ

ਮਨ ਦੀ ਸ਼ਾਂਤੀ ਲੱਭਣ ਲਈ ਚਰਖੇ ਦਾ ਆਸਰਾ ਲਵੋ। ਚਰਖੇ ਦੀ ਘੂਕਰ ਤੁਹਾਡੀ ਆਤਮਾ ਲਈ ਮਲ੍ਹਮ ਬਣੇਗੀ। ਮੇਰਾ ਵਿਸ਼ਵਾਸ ਹੈ ਕਿ ਜਿਹੜਾ ਸੂਤ ਅਸੀਂ ਕੱਤਦੇ ਹਾਂ, ਉਹ ਸਾਡੇ ਜੀਵਨ ਦੇ ਟੁੱਟੇ ਤਾਣੇ–ਪੇਟੇ ਨੂੰ ਜੋੜਨ ਦੇ ਸਮਰੱਥ ਹੋਵੇਗਾ। ਚਰਖਾ ਅਹਿੰਸਾ ਦਾ ਪ੍ਰਤੀਕ ਹੈ ਜਿਸ ਉਤੇ ਸਾਰਾ ਜੀਵਨ, ਜੇ ਇਹ ਸੱਚਾ ਜੀਵਨ ਹੋਣਾ ਹੈ ਤਾਂ, ਆਧਾਰਿਤ ਹੋਣਾ ਚਾਹੀਦਾ ਹੈ।[10]

ਚਰਖਾ ਦੇਖ ਕੇ ਕਈਆਂ ਨੂੰ ਅਮਨ ਦੇ ਬਾਦਸ਼ਾਹ ਅਸ਼ੋਕ ਦੀ ਯਾਦ ਆ ਜਾਂਦੀ ਹੈ, ਜਿਹੜਾ ਇਕ ਸਾਮਰਾਜ ਦਾ ਬਾਨੀ ਸੀ, ਅਤੇ ਜਿਸਨੇ ਆਖਰ ਸ਼ਾਨੋ–ਸ਼ੌਕਤ ਅਤੇ ਸੱਤਾ ਤਿਆਗ ਦਿਤੀ ਅਤੇ ਇਸ ਤਰ੍ਹਾਂ ਲੋਕਾਂ ਦੇ ਦਿਲਾਂ ਦਾ ਨਿਰਵਿਵਾਦ ਸ਼ਹਿਨਸ਼ਾਹ ਬਣ ਗਿਆ ਅਤੇ ਉਹਨਾਂ ਸਾਰੇ ਧਰਮਾਂ ਦਾ ਪ੍ਰਤਿਨਿਧ ਬਣ ਗਿਆ, ਜਿਨ੍ਹਾਂ ਬਾਰੇ ਉਦੋਂ ਪਤਾ ਸੀ। ਅਸੀਂ ਇਸਨੂੰ ਚਰਖੇ ਦੀ ਹੱਕੀ ਵਿਆਖਿਆ ਮੰਨਾਂਗੇ ਕਿ ਇਸ ਵਿਚ ਕਾਨੂੰਨ ਦਾ ਪਹੀਆ ਦੇਖਿਆ ਜਾਏ ਜਿਹੜਾ ਤਰਸ ਅਤੇ ਪਿਆਰ ਦੇ ਉਸ ਜਿਉਂਦੇ–ਜਾਗਦੇ ਖਜ਼ਾਨੇ ਦੇ ਨਾਂ ਲਾਇਆ ਜਾਂਦਾ ਹੈ।

ਇਸ ਤਰ੍ਹਾਂ ਦੀ ਵਿਆਖਿਆ ਨਾਲ ਚਰਖਾ ਕਰੋੜਾਂ ਮਨੁੱਖਾਂ ਦੇ ਜੀਵਨ ਵਿਚ ਆਪਣੀ ਮਹੱਤਤਾ ਵਧਾ ਲੈਂਦਾ ਹੈ। ਅਸ਼ੋਕ ਚੱਕਰ ਨਾਲ ਇਸਨੂੰ ਤੁਲਨਾ ਦੇਣਾ ਅਤੇ ਉਸ ਤੋਂ ਇਸਨੂੰ ਨਿਕਲਿਆ ਦੇਖਣਾ ਤੁੱਛ ਦਿਸਦੇ ਚਰਖੇ ਵਿਚ ਪਿਆਰ ਦੇ ਦੈਵੀ ਨੇਮ ਦੇ ਸਦਾ ਚੱਲਦੇ ਚੱਕਰ ਨੂੰ ਮੰਨਣ ਦੀ ਲੋੜ ਨੂੰ ਮਾਨਤਾ ਦੇਣਾ ਹੈ।[11]

....ਚਰਖਾ ਕੱਤਣਾ ਆਸ਼ਰਮ ਦੀ ਪ੍ਰਾਰਥਨਾ ਦਾ ਅਨਿੱਖੜ ਹਿੱਸਾ ਬਣ ਗਿਆ ਹੈ। ਚਰਖਾ ਕੱਤਣ ਨੂੰ ਕੁਰਬਾਨੀ ਵਜੋਂ ਸਮਝਣ ਨੂੰ ਪਰਮਾਤਮਾ ਦੇ ਨਾਂ ਨਾਲ ਜੋੜਿਆ ਗਿਆ ਹੈ, ਜਿਸਦਾ ਕਾਰਨ ਇਹ ਹੈ ਕਿ ਸਾਨੂੰ ਚਰਖੇ ਵਿਚ ਅਤੇ ਜਿਸ ਚੀਜ਼ ਦਾ ਵੀ ਇਹ ਪ੍ਰਤੀਕ ਹੈ, ਉਸ ਵਿਚ ਗਰੀਬਾਂ ਦੀ ਮੁਕਤੀ ਦੀ ਇਕੋ ਇਕ ਆਸ ਹੈ।[12]

ਇਹ ਮੇਰਾ ਦਾਅਵਾ ਹੈ ਕਿ ਹੱਥ ਦੀ ਕਤਾਈ ਨੂੰ ਸਰਬ–ਵਿਆਪਕ ਬਣਾਉਣ ਸਮੇਤ ਉਸ ਸਾਰੇ ਗਿਆਨ ਦੇ ਜਿਸਦਾ ਇਹ ਪ੍ਰਤੀਕ ਹੈ, ਇਕੋ ਇਕ ਚੀਜ਼ ਹੈ ਜਿਹੜੀ ਭਾਰਤ ਵਰਗੇ ਵਿਸ਼ਾਲ ਅਤੇ ਵੰਨ–ਸੁਵੰਨੇ ਉਪਦੀਪ ਵਿਚ ਸਿੱਥਲਤਾ ਉਤੇ ਜਿੱਤ ਪ੍ਰਾਪਤ ਕਰਾ ਸਕਦੀ ਹੈ। ਮੈਂ ਚਰਖੇ ਦੀ ਤੁਲਨਾ ਕੇਂਦਰੀ ਸੂਰਜ ਨਾਲ ਕੀਤੀ ਹੈ ਅਤੇ ਦੂਜੀਆਂ ਪੇਂਡੂ ਦਸਤਕਾਰੀਆਂ ਨੂੰ ਸੂਰਜ–ਮੰਡਲ ਦੇ ਵੱਖ ਵੱਖ ਤਾਰਾ–ਜੁੱਟ ਦੱਸਿਆ ਹੈ। ਸੂਰਜ ਤਾਰਾ–ਮੰਡਲਾਂ ਨੂੰ ਚਾਨਣ ਅਤੇ ਨਿੱਘ ਦੇਂਦਾ ਹੈ ਅਤੇ ਉਹਨਾਂ ਨੂੰ ਕਾਇਮ ਰਖਦਾ ਹੈ। ਇਸ ਤੋਂ ਬਿਨ੍ਹਾਂ ਉਹ ਕਾਇਮ ਨਹੀਂ ਰਹਿ ਸਕਣਗੇ।[13]

### ਚਰਖਾ ਕੱਤਣ ਦਾ ਫ਼ਰਜ਼

ਬਿਲਕੁਲ ਜਿਸ ਤਰ੍ਹਾਂ ਸਾਡੇ ਵਿਚੋਂ ਹਰ ਇਕ ਲਈ ਖਾਣਾ, ਪੀਣਾ ਅਤੇ ਕੱਪੜੇ ਪਾਉਣਾ ਜ਼ਰੂਰੀ ਹੈ, ਇਸ ਤਰ੍ਹਾਂ ਸਾਡੇ ਵਿਚੋਂ ਹਰ ਇਕ ਲਈ ਚਰਖਾ ਕੱਤਣਾ ਜ਼ਰੂਰੀ ਹੈ।[14]

ਮੈਨੂੰ ਨਹੀਂ ਪਤਾ ਕਿ ਮੈਂ ਕੋਈ ਕਰਮਯੋਗੀ ਜਾਂ ਕੋਈ ਹੋਰ ਯੋਗੀ ਹਾਂ ਜਾਂ ਨਹੀਂ। ਮੈਨੂੰ

ਇਹ ਪਤਾ ਹੈ ਕਿ ਮੈਂ ਕੰਮ ਤੋਂ ਬਿਨ੍ਹਾਂ ਨਹੀਂ ਰਹਿ ਸਕਦਾ। ਮੈਂ ਤਾਂਘਦਾ ਹਾਂ ਕਿ ਜਦੋਂ ਮੈਂ ਮਰਾਂ ਤਾਂ ਮੇਰਾ ਹੱਥ ਚਰਖੇ ਉਤੇ ਹੋਵੇ। ਜੇ ਕਿਸੇ ਸਾਧਨ ਰਾਹੀਂ ਹੀ ਅਸੀਂ ਪਰਮਾਤਮਾ ਨਾਲ ਸੰਬੰਧ ਕਾਇਮ ਕਰਨਾ ਹੈ ਤਾਂ ਫਿਰ ਚਰਖੇ ਰਾਹੀਂ ਕਿਉਂ ਨਾ ਕਰੀਏ? ਗੀਤਾ ਵਿਚ ਭਗਵਾਨ ਕਹਿੰਦਾ ਹੈ ਕਿ ਜਿਹੜਾ ਵੀ ਮੇਰੀ ਪੂਜਾ ਕਰਦਾ ਹੈ, ਉਸਦੀ ਮੈਂ ਠੀਕ ਰਾਹ ਉਤੇ ਅਗਵਾਈ ਕਰਦਾ ਹਾਂ ਅਤੇ ਉਸ ਦੀਆਂ ਲੋੜਾਂ ਦਾ ਧਿਆਨ ਰਖਦਾ ਹਾਂ।[15]

ਜੇ ਭਾਰਤ ਦੀ ਹਰ ਔਰਤ ਕੱਤਣ ਲੱਗ ਜਾਏ ਤਾਂ ਇਕ ਮੂਕ ਇਲਕਲਾਬ ਯਕੀਨਨ ਲਿਆਂਦਾ ਜਾ ਸਕਦਾ ਹੈ, ਜਿਸਦੀ ਕੋਈ ਜਵਾਹਰਲਾਲ (ਨਹਿਰੂ) ਪੂਰੀ ਵਰਤੋਂ ਕਰ ਸਕਦਾ ਹੈ। ਜਦੋਂ ਤੱਕ ਪੈਦਾ ਕੀਤੀ ਗਈ ਭਾਫ਼ ਦੀ ਉਚਿਤ ਵਰਤੋਂ ਨਹੀਂ ਹੁੰਦੀ, ਭਾਫ਼ ਪੈਦਾ ਕਰਨ ਵਾਲਾ ਬੰਦਾ ਭਾਫ਼ ਨਾਲ ਆਪ ਉੱਬਲ ਜਾਏਗਾ, ਸ਼ਾਇਦ ਮਰ ਹੀ ਜਾਏਗਾ।[16]

ਚਰਖੇ ਦਾ ਵਿਗਿਆਨਕ ਅਧਿਐਨ ਸਮਾਜ–ਵਿਗਿਆਨ ਵੱਲ ਲੈ ਜਾਏਗਾ। ਚਰਖਾ ਸਾਡੇ ਹੱਥਾਂ ਵਿਚ ਭਾਰਤ ਨੂੰ ਆਜ਼ਾਦ ਕਰਾਉਣ ਵਾਲੀ ਤਾਕਤ ਨਹੀ ਬਣ ਸਕੇਗਾ, ਜਦੋ ਤੱਕ ਅਸੀਂ ਇਸ ਨਾਲ ਸੰਬੰਧਿਤ ਵੱਖ ਵੱਖ ਵਿਗਿਆਨਾਂ ਦਾ ਡੂੰਘਾ ਅਧਿਐਨ ਨਹੀਂ ਕਰ ਲੈਂਦੇ। ਇਹ ਫਿਰ ਨਾ ਸਿਰਫ਼ ਭਾਰਤ ਨੂੰ ਹੀ ਆਜ਼ਾਦ ਕਰਾ ਦੇਵੇਗਾ, ਸਗੋਂ ਸਾਰੀ ਦੁਨੀਆ ਨੂੰ ਰਾਹ ਦਿਖਾਏਗਾ।[17]

### "ਆਜ਼ਾਦੀ ਦੀ ਵਰਦੀ"

...ਖਾਦੀ ਜਦ ਕਿ ਗ਼ਰੀਬਾਂ ਲਈ ਰੋਜ਼ੀ ਕਮਾਉਣ ਲਈ ਆਦਰਯੋਗ ਪੇਸ਼ੇ ਵੱਜੋਂ ਚੰਗੀ ਹੈ, ਇਹ ਹਿੰਸਾ–ਰਹਿਤ ਸਾਧਨਾਂ ਰਾਹੀ ਸਵਰਾਜ ਜਿੱਤਣ ਦੇ ਸਾਧਨ ਵਜੋਂ ਵਾਧੂ ਅਤੇ ਕਿਤੇ ਵਧੇਰੇ ਕਦਰ ਰਖਦੀ ਹੈ।[18]

1908 ਵਿਚ, ਦੱਖਣੀ ਅਫ਼ਰੀਕਾ ਵਿਚ ਮੈਨੂੰ ਇਹ ਖਿਆਲ ਸੁੱਝਾ ਸੀ ਕਿ ਜੇ ਕੰਗਾਲੀ ਵਿਚ ਘਿਰੇ ਭਾਰਤ ਨੂੰ ਬਦੇਸ਼ੀ ਜੂਲੇ ਤੋ ਆਜ਼ਾਦ ਕਰਵਾਉਣਾ ਹੈ, ਤਾਂ ਭਾਰਤ ਨੂੰ ਚਰਖੇ ਅਤੇ ਖੱਦਰ ਨੂੰ ਗ਼ੁਲਾਮੀ ਦੇ ਨਹੀਂ, ਸਗੋਂ ਆਜ਼ਾਦੀ ਦੇ ਚਿੰਨ੍ਹ ਵਜੋਂ ਦੇਖਣਾ ਸਿੱਖਣਾ ਪਵੇਗਾ। ਇਸਦਾ ਰੋਟੀ ਲਈ ਮੱਖਣ ਵੀ ਅਰਥ ਹੋਣਾ ਚਾਹੀਦਾ ਹੈ।[19]

ਮੇਰੇ ਲਈ ਖਾਦੀ ਭਾਰਤ ਦੀ ਮਾਨਵਤਾ ਦੀ ਏਕਤਾ ਦਾ, ਇਸਦੀ ਆਰਥਕ ਆਜ਼ਾਦੀ ਅਤੇ ਬਰਾਬਰੀ ਦਾ, ਅਤੇ ਇਸ ਲਈ, ਆਖਰ ਜਵਾਹਰਲਾਲ ਨਹਿਰੂ ਦੇ ਕਾਵਿ–ਮਈ ਸ਼ਬਦਾਂ ਵਿਚ, "ਭਾਰਤ ਦੀ ਆਜ਼ਾਦੀ ਦੀ ਵਰਦੀ" ਦਾ ਚਿੰਨ੍ਹ ਹੈ।

ਇਸ ਤੋਂ ਛੁੱਟ, ਖਾਦੀ ਮਾਨਸਿਕਤਾ ਦਾ ਮਤਲਬ ਹੈ ਜ਼ਿੰਦਗੀ ਦੀਆਂ ਲੋੜਾਂ ਦੀ ਉਪਜ ਅਤੇ ਵੰਡ ਦਾ ਅਕੇਂਦਰੀਕਰਣ। ਇਸ ਲਈ, ਹੁਣ ਤੱਕ ਬਣਾਇਆ ਗਿਆ ਫ਼ਾਰਮੂਲਾ ਇਹ ਹੈ ਕਿ ਹਰ ਪਿੰਡ ਆਪਣੀ ਜ਼ਰੂਰਤ ਦੀਆਂ ਸਾਰੀਆਂ ਚੀਜਾਂ ਆਪ ਪੈਦਾ ਕਰੇ ਅਤੇ ਕੁਝ ਫ਼ੀਸਦੀ ਵੱਧ–ਸ਼ਹਿਰਾਂ ਦੀਆਂ ਲੋੜਾਂ ਲਈ।

ਭਾਰੀ ਸਨਅਤਾਂ ਦੇ ਕੇਂਦਰੀਕਰਣ ਅਤੇ ਕੌਮੀਕਰਣ ਦੀ ਲੋੜ ਪਵੇਗੀ। ਪਰ ਇਹ ਵਿਸ਼ਾਲ ਕੌਮੀ ਸਰਗਰਮੀ ਦਾ, ਜੋ ਕਿ ਮੁੱਖ ਤੌਰ ਉਤੇ ਪਿੰਡਾਂ ਵਿਚ ਚੱਲ ਰਹੀ ਹੋਵੇਗੀ, ਛੋਟੇ ਤੋਂ ਛੋਟਾ ਹਿੱਸਾ ਹੋਣਗੀਆਂ।...

ਇਸ ਕੇਂਦਰੀ ਪੇਂਡੂ ਸਨਅਤ ਅਤੇ ਨਾਲ ਲਗਦੀਆਂ ਦਸਤਕਾਰੀਆਂ ਦੀ ਬੇਲਗ਼ਾਮ

ਤਬਾਹੀ ਤੋਂ ਮਗਰੋਂ, ਬੁੱਧੀ ਅਤੇ ਰੌਸ਼ਨ–ਦਿਮਾਗ਼ ਵਾਲੇ ਬੰਦੇ ਪਿੰਡਾਂ ਵਿਚੋਂ ਦੌੜ ਗਏ ਹਨ ਅਤੇ ਉਹਨਾਂ ਨੂੰ ਸੱਖਣੇ, ਬੇਰਮਕ ਛੱਡ ਗਏ ਹਨ ਅਤੇ ਉਹਨਾਂ ਦੀ ਹਾਲਤ ਲਗਭਗ ਆਪਣੇ ਭੈੜੀ ਤਰ੍ਹਾਂ ਰੱਖੇ ਡੰਗਰਾਂ ਦੀ ਹਾਲਤ ਵਰਗੀ ਹੈ।[20]

## ਆਰਥਕ ਮੁੜ–ਸੁਰਜੀਤੀ

ਮੈਨੂੰ ਯਕੀਨ ਹੋ ਗਿਆ ਹੈ ਕਿ ਹੱਥ ਦੀ ਕਤਾਈ ਅਤੇ ਬੁਣਾਈ ਭਾਰਤ ਦੀ ਆਰਥਕ ਅਤੇ ਨੈਤਿਕ ਮੁੜ–ਸੁਰਜੀਤੀ ਵਿਚ ਸਭ ਤੋਂ ਵੱਡਾ ਹਿੱਸਾ ਪਾਏਗੀ। ਖੇਤੀ ਦੀ ਪੂਰਕ ਵਜੋਂ ਲੱਖਾਂ ਲੋਕਾਂ ਕੋਲ ਸਾਦੀ ਸਨਅਤ ਹੋਣੀ ਚਾਹੀਦੀ ਹੈ। ਕਈ ਸਾਲ ਪਹਿਲਾਂ ਕਤਾਈ ਇਕ ਪੇਂਡੂ ਸਨਅਤ ਹੁੰਦੀ ਸੀ, ਅਤੇ ਜੇ ਲੱਖਾਂ ਲੋਕਾਂ ਨੂੰ ਭੁੱਖ ਨਾਲ ਮਰਨ ਤੋਂ ਬਚਾਉਣਾ ਹੈ, ਤਾਂ ਉਹਨਾਂ ਨੂੰ ਆਪਣੇ ਘਰਾਂ ਵਿਚ ਕਤਾਈ ਸ਼ੁਰੂ ਕਰਨ ਦੇ ਯੋਗ ਬਣਾਉਣਾ ਚਾਹੀਦਾ ਹੈ, ਅਤੇ ਹਰ ਪਿੰਡ ਕੋਲ ਆਪਣੇ ਹੀ ਇਕ ਜੁਲਾਹਾ ਹੋਣਾ ਚਾਹੀਦਾ ਹੈ।[21]

ਚਰਖਾ ਧਰਤੀ ਉਪਰਲੀਆਂ ਕੌਮਾਂ ਪ੍ਰਤਿ ਕੋਈ ਮੰਦ–ਭਾਵਨਾ ਦਾ ਨਹੀਂ, ਸਗੋਂ ਸਦਭਾਵਨਾ ਅਤੇ ਸਵੈ–ਸਹਾਇਤਾ ਦਾ ਸੰਦੇਸ਼ ਰਖਦਾ ਹੈ। ਇਸਨੂੰ ਸਮੁੰਦਰੀ ਫੌਜ ਦੀ ਲੋੜ ਨਹੀਂ ਪਵੇਗੀ ਜਿਹੜੀ ਦੁਨੀਆ ਦੇ ਅਮਨ ਲਈ ਖਤਰਾ ਬਣੀ ਹੋਵੇ ਅਤੇ ਇਸਦੇ ਸੋਮਿਆਂ ਨੂੰ ਲੁੱਟ ਰਹੀ ਹੋਵੇ, ਸਗੋ ਇਸ ਲਈ ਲੱਖਾਂ ਲੋਕਾਂ ਦੀ ਆਪਣੇ ਘਰਾਂ ਵਿਚ ਆਪਣਾ ਸੂਤ ਕੱਤਣ ਦੀ ਧਾਰਮਿਕ ਦ੍ਰਿੜ੍ਹਤਾ ਦੀ ਲੋੜ ਹੋਵੇਗੀ, ਜਿਵੇਂ ਅੱਜ ਉਹ ਆਪਣੇ ਘਰਾਂ ਵਿਚ ਆਪਣੀ ਰੋਟੀ ਪਕਾਉਂਦੇ ਹਨ।

ਮੈਂ ਜਾਣੇ ਅਣਜਾਣੇ ਕਈ ਗ਼ਲਤੀਆਂ ਕੀਤੀਆਂ ਹੋਣ ਕਰਕੇ ਹੋ ਸਕਦਾ ਹੈ ਆਉਣ ਵਾਲੀਆਂ ਨਸਲਾਂ ਦੀਆ ਲਾਅਨਤਾਂ ਦਾ ਹੱਕਦਾਰ ਹੋਵਾਂ, ਪਰ ਚਰਖੇ ਨੂੰ ਮੁੜ–ਸੁਰਜੀਤ ਕਰਨ ਦੇ ਸੁਝਾਅ ਲਈ ਉਹਨਾਂ ਦੀਆਂ ਅਸੀਸਾਂ ਪ੍ਰਾਪਤ ਕਰਨ ਦਾ ਮੈਨੂੰ ਪੂਰਾ ਯਕੀਨ ਹੈ। ਮੈਂ ਆਪਣਾ ਸਾਰਾ ਕੁਝ ਇਸ ਵਾਸਤੇ ਦਾਅ ਉਤੇ ਲਾ ਦਿਤਾ ਹੈ ਕਿਉਂਕਿ ਚਰਖੇ ਦਾ ਹਰ ਚੱਕਰ ਅਮਨ, ਸਦਭਾਵਨਾ ਅਤੇ ਪਿਆਰ ਕੱਤਦਾ ਹੈ। ਅਤੇ ਇਸ ਸਭ ਕੁਝ ਦੇ ਨਾਲ, ਜਿਥੋਂ ਤੱਕ ਇਸਦੇ ਖਾਤਮੇ ਨੇ ਭਾਰਤ ਲਈ ਗ਼ੁਲਾਮੀ ਲਿਆਂਦੀ ਸੀ, ਇਸਦੀ ਸਵੈ–ਇੱਛਤ ਮੁੜ–ਸੁਰਜੀਤੀ ਦਾ ਅਰਥ ਇਸਦੇ ਨਾਲ ਲਗਦੀਆਂ ਹੋਰ ਸਾਰੀਆਂ ਚੀਜ਼ਾਂ ਦੇ ਨਾਲ ਲਾਜ਼ਮੀ ਤੌਰ ਉਤੇ ਭਾਰਤ ਦੀ ਆਜ਼ਾਦੀ ਹੋਵੇਗਾ।[22]

## ਪੇਂਡੂ ਜਨਤਾ ਦੀ ਆਸ

ਮੈਂ ਅਕਸਰ ਕਿਹਾ ਹੈ ਕਿ, ਜੇ ਭਾਰਤ ਦੇ ਸੱਤ ਲੱਖ ਪਿੰਡਾਂ ਨੂੰ ਜਿਉਂਦੇ ਰੱਖਣਾ ਹੈ, ਅਤੇ ਜੇ ਅਮਨ ਪ੍ਰਾਪਤ ਕੀਤਾ ਜਾਣਾ ਹੈ ਜੋ ਕਿ ਹਰ ਸਭਿਅਤਾ ਦੀ ਜੜ੍ਹ ਹੁੰਦਾ ਹੈ ਤਾਂ ਸਾਡੇ ਲਈ ਚਰਖੇ ਨੂੰ ਸਾਰੀਆਂ ਦਸਤਕਾਰੀਆਂ ਦਾ ਧੁਰਾ ਬਣਾਉਣਾ ਜ਼ਰੂਰੀ ਹੈ।[23]

ਮੇਰੇ ਲਈ ਚਰਖਾ ਜਨਤਾ ਦੀਆਂ ਆਸਾਂ ਦਾ ਪ੍ਰਤਿਨਿਧ ਹੈ। ਚਰਖੇ ਦੇ ਗੁਆਚਣ ਨਾਲ ਲੋਕ ਆਪਣੀ ਆਜ਼ਾਦੀ ਵੀ ਗਵਾ ਬੈਠੇ, ਜਿਹੋ ਜਿਹੀ ਵੀ ਇਹ ਸੀ। ਚਰਖਾ ਪਿੰਡਾਂ ਵਾਲਿਆਂ ਦੀ ਖੇਤੀਬਾੜੀ ਦਾ ਪੂਰਕ ਬਣਦਾ ਅਤੇ ਇਸਨੂੰ ਵੱਕਾਰ ਦੇਂਦਾ ਸੀ। ਵਿਧਵਾ ਦਾ ਇਹ ਮਿੱਤਰ ਅਤੇ ਧੀਰਜ ਸੀ। ਇਹ ਪਿੰਡਾਂ ਵਾਲਿਆਂ ਨੂੰ ਵਿਹਲੇਪਣ ਤੋਂ ਬਚਾਉਂਦਾ ਸੀ ਕਿਉਂਕਿ ਚਰਖੇ

ਵਿਚ ਪਹਿਲਾਂ ਦੀਆਂ ਅਤੇ ਪਿਛੋਂ ਦੀਆਂ ਸਾਰੀਆਂ ਸਨਅਤਾਂ ਸ਼ਾਮਲ ਹੁੰਦੀਆਂ ਸਨ – ਵੇਲਣਾ, ਪਿੰਜਣਾ, ਤਾਣਾਈ ਤਨਣਾ, ਰੰਗਾਈ ਆਦਿ। ਇਹ ਕੰਮ ਆਪਣੀ ਥਾਂ ਪਿੰਡ ਦੇ ਤਰਖਾਣ ਅਤੇ ਲੁਹਾਰ ਨੂੰ ਰੁੱਝਾਈ ਰਖਦੇ ਸਨ।

ਚਰਖੇ ਨੇ ਸੱਤ ਲੱਖ ਪਿੰਡਾਂ ਨੂੰ ਸਵੈ–ਸਮਰੱਥ ਬਨਣ ਦੇ ਯੋਗ ਬਣਾਇਆ। ਚਰਖੇ ਦੇ ਜਾਣ ਨਾਲ ਦੂਜੀਆਂ ਪੇਂਡੂ ਸਨਅਤਾਂ ਵੀ ਖਤਮ ਹੋ ਗਈਆਂ ਜਿਵੇਂ ਕਿ ਕੋਹਲੂ। ਇਹਨਾਂ ਸਨਅਤਾਂ ਦੀ ਥਾਂ ਕਿਸੇ ਹੋਰ ਚੀਜ਼ ਨੇ ਨਹੀਂ ਲਈ। ਇਸ ਲਈ, ਪਿੰਡਾਂ ਤੋਂ ਉਹਨਾਂ ਦੇ ਵੰਨ–ਸੁਵੰਨੇ ਕਿੱਤੇ ਅਤੇ ਹੋਰ ਰਚਨੇਈ ਯੋਗਤਾਵਾਂ ਸੂਤ ਲਈਆਂ ਗਈਆਂ, ਨਾਲ ਹੀ ਉਹ ਮਾੜਾ–ਮੋਟਾ ਧਨ ਵੀ ਜਾਂਦਾ ਰਿਹਾ, ਜਿਹੜਾ ਇਹਨਾਂ ਕਾਰਨ ਆਉਂਦਾ ਸੀ।... ਇਸ ਲਈ ਜੇ ਪਿੰਡਾਂ ਨੇ ਆਪਣੇ ਪੈਰਾਂ ਉਤੇ ਖੜਾ ਹੋਣਾ ਹੈ, ਤਾਂ ਸਭ ਤੋਂ ਕੁਦਰਤੀ ਚੀਜ਼ ਜਿਹੜੀ ਸਾਡੇ ਸਾਹਮਣੇ ਆਉਂਦੀ ਹੈ, ਉਹ ਹੈ ਚਰਖੇ ਦੀ, ਅਤੇ ਇਸਦੇ ਨਾਲ ਲਗਦੀਆਂ ਚੀਜ਼ਾਂ ਦੀ ਪੁਨਰ–ਸੁਰਜੀਤੀ।[24]

ਮੇਰੇ ਮਨ ਵਿਚ ਕੋਈ ਸੰਦੇਹ ਨਹੀਂ ਕਿ ਚਰਖਾ ਰੋਜ਼ੀ ਕਮਾਉਣ ਦੇ ਸਾਧਨ ਦਾ ਕੰਮ ਕਰ ਸਕਦਾ ਹੈ ਅਤੇ ਨਾਲ ਹੀ ਮਜ਼ਦੂਰ ਨੂੰ ਆਪਣੇ ਗੁਆਂਢੀਆਂ ਦੀ ਲਾਹੇਵੰਦੀ ਸੇਵਾ ਕਰਨ ਦੇ ਯੋਗ ਬਣਾ ਸਕਦਾ ਹੈ।... ਸਿਆਣੀ ਤਰ੍ਹਾਂ ਨਾਲ ਚਰਖਾ ਚਲਾਉਣ ਲਈ, ਸਾਨੂੰ ਉਹਨਾਂ ਸਾਰੇ ਅਮਲਾਂ ਦਾ ਪਤਾ ਹੋਣਾ ਚਾਹੀਦਾ ਹੈ ਜਿਹੜੇ ਕਤਾਈ ਤੋਂ ਪਹਿਲਾਂ ਅਤੇ ਪਿੱਛੋਂ ਆਉਂਦੇ ਹਨ।[25]

ਭਾਰਤ ਆਉਣ ਤੋਂ ਵੀ ਪਹਿਲਾਂ ਮੇਰਾ ਇਹ ਦ੍ਰਿੜ੍ਹ–ਵਿਸ਼ਵਾਸ ਬਣ ਚੁੱਕਾ ਸੀ ਕਿ ਹੱਥ ਦੀ ਕਤਾਈ ਦੇ ਕੰਮ ਦੀ ਮੁੜ–ਸੁਰਜੀਤੀ ਹੀ ਭਾਰਤ ਨੂੰ ਇਸਦੀ ਪੁਰਾਣੀ ਸ਼ਾਨ ਬਹਾਲ ਕਰ ਸਕਦੀ ਹੈ। ਉਦੋਂ ਤੋਂ ਮੈਂ ਚਰਖੇ ਦੀ ਤੁਲਨਾ ਕੇਂਦਰੀ ਸੂਰਜ ਨਾਲ ਕਰ ਰਿਹਾ ਹਾਂ ਜਿਸਦੇ ਦੁਆਲੇ ਸਾਡੇ ਪੇਂਡੂ ਅਰਥਚਾਰੇ ਦਾ ਸੂਰਜ ਮੰਡਲ ਘੁੰਮਦਾ ਹੈ। ਇਹ ਅਮੀਰ ਅਤੇ ਗ਼ਰੀਬ ਵਿਚਕਾਰ ਸੁਨਹਿਰੀ ਪੁਲ ਮੁਹਈਆ ਕਰਦਾ ਹੈ।[26]

ਚਰਖਾ ਪੱਛਮ ਦੀਆਂ ਨਾ ਤਾਂ ਛੋਟੀਆਂ ਅਤੇ ਨਾ ਹੀ ਵੱਡੀਆਂ ਮਸ਼ੀਨਾਂ ਵਰਗਾ ਹੈ। ਉਥੇ ਕੁਝ ਕੁ ਖਾਸ ਥਾਵਾਂ ਉਤੇ ਕਰੋੜਾਂ ਘੜੀਆਂ ਬਣਾਈਆਂ ਜਾ ਰਹੀਆਂ ਹਨ। ਇਹ ਸਾਰੀ ਦੁਨੀਆ ਵਿਚ ਵਿਕਦੀਆਂ ਹਨ। ਸਿਲਾਈ ਮਸ਼ੀਨਾਂ ਦਾ ਵੀ ਇਹੀ ਹਾਲ ਹੈ। ਇਹ ਚੀਜ਼ਾਂ ਇਕ ਸਭਿਅਤਾ ਦੇ ਚਿੰਨ੍ਹ ਹਨ। ਚਰਖਾ ਇਸਤੋਂ ਉਲਟ ਹੈ।

ਅਸੀਂ ਇਕ ਥਾਂ ਉਤੇ ਵਿਸ਼ਾਲ ਉਤਪਾਦਨ ਰਾਹੀਂ ਚਰਖੇ ਨੂੰ ਸਰਬਵਿਆਪੀ ਨਹੀਂ ਬਣਾਉਣਾ ਚਾਹੁੰਦੇ। ਸਾਡਾ ਆਦਰਸ਼ ਇਹ ਹੈ ਕਿ ਚਰਖਾ ਅਤੇ ਇਸ ਲਈ ਸਾਰੀਆਂ ਲੁੜੀਂਦੀਆਂ ਚੀਜ਼ਾਂ ਉਸ ਥਾਂ ਬਣਾਈਆਂ ਜਾਣ ਜਿਥੇ ਕੱਤਣ ਵਾਲੇ ਰਹਿੰਦੇ ਹਨ। ਚਰਖੇ ਦੀ ਕਦਰ ਹੀ ਇਸ ਗੱਲ ਵਿਚ ਹੈ। ਇਸ ਵਿਚ ਜੋ ਵੀ ਨੁਕਸ ਪੈਦਾ ਹੁੰਦਾ ਹੈ, ਉਸਨੂੰ ਉਥੇ ਹੀ ਠੀਕ ਕੀਤਾ ਜਾਏ ਅਤੇ ਕਾਤਿਆਂ ਨੂੰ ਸਿਖਾਇਆ ਜਾਏ ਕਿ ਇਹ ਕਿੰਝ ਕਰਨਾ ਹੈ।[27]

## ਮਿੱਲ ਸਨਅਤ

ਸਾਡੀਆਂ ਮਿੱਲਾਂ ਅੱਜ ਏਨਾਂ ਨਹੀਂ ਕੱਤ ਸਕਦੀਆਂ ਜਿਹੜਾ ਸਾਡੀਆਂ ਲੋੜਾਂ ਪੂਰੀਆਂ ਕਰ ਸਕੇ, ਅਤੇ ਜੇ ਕਰੇ ਵੀ ਤਾਂ ਉਹ ਉਦੋਂ ਤੱਕ ਕੀਮਤਾਂ ਥੱਲੇ ਨਹੀਂ ਰੱਖ ਸੱਕਣਗੀਆਂ ਜਦੋਂ ਤੱਕ ਉਹਨਾਂ ਨੂੰ ਮਜਬੂਰ ਨਾ ਕੀਤਾ ਜਾਏ। ਸਾਫ਼ ਗੱਲ ਇਹ ਹੈ ਕਿ ਉਹ ਪੈਸਾ ਬਣਾਉਂਦੀਆਂ ਹਨ ਅਤੇ,

ਇਸ ਲਈ, ਕੌਮ ਦੀਆਂ ਲੋੜਾਂ ਦੇ ਮੁਤਾਬਕ ਕੀਮਤਾਂ ਨਿਯਮਤ ਨਹੀਂ ਕਰਨਗੀਆਂ। ਹੱਥ ਦੀ ਕਤਾਈ, ਇਸ ਲਈ, ਲੱਖਾਂ ਰੁਪਏ ਪਿੰਡਾਂ ਦੇ ਗਰੀਬਾਂ ਦੇ ਹੱਥਾਂ ਵਿਚ ਦੇਣ ਦੇ ਨਿਸ਼ਾਨੇ ਨਾਲ ਬਣਾਈ ਗਈ ਹੈ। ਕਿਸਾਨਾਂ ਨੂੰ ਵਾਧੂ ਸਮੇਂ ਦੀ ਵਰਤੋਂ ਕਰਨ ਦੇ ਯੋਗ ਬਣਾਉਣ ਲਈ ਹਰ ਜ਼ਰਈ ਦੇਸ ਨੂੰ ਪੂਰਕ ਸਨਅਤ ਦੀ ਲੋੜ ਪੈਂਦੀ ਹੈ। ਭਾਰਤ ਲਈ ਇਹ ਸਨਅਤ ਹਮੇਸ਼ਾ ਹੀ ਕਤਣਾ ਰਹੀ ਹੈ, ਕੀ ਸਚਮੁਚ ਇਹ ਇੱਨਾ ਹੀ ਦੂਰ–ਦਰਸ਼ਤਾ ਵਾਲਾ ਆਦਰਸ਼ ਹੈ – ਇਕ ਅਜਿਹੇ ਪੁਰਾਤਨ ਕਿੱਤੇ ਨੂੰ ਮੁੜ–ਸੁਰਜੀਤ ਕਰਨ ਦਾ ਯਤਨ ਜਿਸਦੀ ਤਬਾਹੀ ਗ਼ੁਲਾਮੀ, ਕੰਗਾਲੀ ਅਤੇ ਲਾਸਾਨੀ ਕਲਾ–ਕੁਸ਼ਲਤਾ ਦੇ ਲੋਪ ਹੋਣ ਵਿਚ ਸਾਹਮਣੇ ਆਈ ਹੈ, ਜਿਹੜੀ ਕਲਾ–ਕੁਸ਼ਲਤਾ ਕਿ ਕਦੀ ਭਾਰਤ ਦੇ ਅਦਭੁਤ ਕਪੜਿਆਂ ਵਿਚ ਪ੍ਰਗਟ ਹੁੰਦੀ ਸੀ, ਜਿਨ੍ਹਾਂ ਉਤੇ ਸਾਰੀ ਦੁਨੀਆ ਰਸ਼ਕ ਕਰਦੀ ਸੀ।[28]

ਕੀ ਮੈਂ ਮਿੱਲ–ਸਨਅਤ ਤਬਾਹ ਕਰਨਾ ਚਾਹੁੰਦਾ ਹਾਂ, ਮੈਨੂੰ ਅਕਸਰ ਪੁੱਛਿਆ ਜਾਂਦਾ ਹੈ। ਜੇ ਮੈਂ ਚਾਹੁੰਦਾ ਹੁੰਦਾ ਤਾਂ ਮੈਂ ਚੁੰਗੀ–ਕਰ ਦੇ ਖਾਤਮੇ ਲਈ ਜ਼ੋਰ ਨਾ ਦੇਂਦਾ। ਮੈਂ ਚਾਹੁੰਦਾ ਹਾਂ ਕਿ ਮਿੱਲ ਸਨਅਤ ਵਧੇ ਫੂਲੇ–ਸਿਰਫ਼ ਮੈਂ ਇਹ ਨਹੀਂ ਚਾਹੁੰਦਾ ਕਿ ਇਹ ਦੇਸ਼ ਦੀ ਕੀਮਤ ਉਤੇ ਵਧੇ ਫੂਲੇ। ਇਸਦੇ ਉਲਟ, ਜੇ ਦੇਸ਼ ਦੇ ਹਿਤ ਮੰਗ ਕਰਦੇ ਹਨ ਕਿ ਇਹ ਸਨਅਤ ਚਲੀ ਜਾਏ, ਤਾਂ ਮੈਂ ਜ਼ਰਾ ਜਿੰਨੀਂ ਵੀ ਦੁਬਿਧਾ ਤੋਂ ਬਿਨ੍ਹਾਂ ਇਸ ਨੂੰ ਜਾਣ ਦਿਆਂਗਾ।[29]

ਮੇਰੀ ਰਾਏ ਵਿਚ, ਮਿੱਲ ਮਜ਼ਦੂਰ ਆਪਣੀਆਂ ਮਿੱਲਾਂ ਦੇ ਓਨੇ ਹੀ ਮਾਲਕ ਹਨ, ਜਿੰਨੇ ਉਹਨਾਂ ਦੇ ਸ਼ੇਅਰਾਂ ਦੇ ਮਾਲਕ ਹਨ, ਅਤੇ ਜਦੋਂ ਮਿੱਲ ਮਾਲਕ ਸਮਝ ਜਾਂਦੇ ਹਨ ਕਿ ਮਿੱਲ–ਮਜ਼ਦੂਰ ਉਹਨਾਂ ਜਿੰਨੇਂ ਹੀ ਮਿੱਲ–ਮਾਲਕ ਹਨ, ਤਾਂ ਉਹਨਾਂ ਵਿਚਕਾਰ ਕੋਈ ਝਗੜਾ ਨਹੀਂ ਹੋਵੇਗਾ।[30]

## 87. ਸਵਦੇਸ਼ੀ ਦਾ ਅਰਥ

### ਸਵਦੇਸ਼ੀ ਦੀ ਭਾਵਨਾ

ਸਵਦੇਸ਼ੀ ਸਾਡੇ ਅੰਦਰਲੀ ਉਹ ਭਾਵਨਾ ਹੈ ਜਿਹੜੀ ਵਧੇਰੇ ਦੂਰ ਦੀਆਂ ਗੱਲਾਂ ਬਾਹਰ ਰਖਦਿਆਂ ਹੋਇਆਂ ਸਾਡੇ ਫੌਰੀ ਆਲੇ–ਦੁਆਲੇ ਦੀ ਵਰਤੋਂ ਅਤੇ ਸੇਵਾ ਤੱਕ ਸਾਨੂੰ ਸੀਮਿਤ ਕਰਦੀ ਹੈ। ਇਸ ਤਰ੍ਹਾਂ ਜਿਥੋਂ ਤੱਕ ਧਰਮ ਦਾ ਸਵਾਲ ਹੈ, ਪਰਿਭਾਸ਼ਾ ਦੀਆਂ ਲੋੜਾਂ ਨੂੰ ਸੰਤੁਸ਼ਟ ਕਰਨ ਦੀ ਖਾਤਰ, ਮੈਨੂੰ ਆਪਣੇ ਆਪ ਨੂੰ ਪਿਤਾ ਪੁਰਖੀ ਧਰਮ ਤੱਕ ਸੀਮਿਤ ਰਖਣਾ ਚਾਹੀਦਾ ਹੈ ਅਰਥਾਤ, ਆਪਣੇ ਫੌਰੀ ਧਾਰਮਿਕ ਮਾਹੌਲ ਦੀ ਵਰਤੋਂ ਤੱਕ। ਜੇ ਮੈਨੂੰ ਇਹ ਨਾਕਸ ਲੱਗੇ, ਤਾਂ ਇਸਦੇ ਨੁਕਸਾਂ ਨੂੰ ਦੂਰ ਕਰਕੇ ਮੈਨੂੰ ਇਸਦੀ ਸੇਵਾ ਕਰਨੀ ਚਾਹੀਦੀ ਹੈ।

ਰਾਜਨੀਤੀ ਦੇ ਖੇਤਰ ਵਿਚ, ਮੈਨੂੰ ਆਪਣੀਆਂ ਸਥਾਨਕ ਸੰਸਥਾਵਾਂ ਦੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਉਹਨਾਂ ਦੇ ਸਾਬਤ ਹੋ ਚੁੱਕੇ ਨੁਕਸਾਂ ਨੂੰ ਦੂਰ ਕਰਕੇ ਉਹਨਾਂ ਦੀ ਸੇਵਾ ਕਰਨੀ ਚਾਹੀਦੀ ਹੈ। ਆਰਥਿਕਤਾ ਦੇ ਖੇਤਰ ਵਿਚ ਮੈਨੂੰ ਸਿਰਫ਼ ਉਹਨਾਂ ਚੀਜ਼ਾਂ ਦੀ ਵਰਤੋਂ ਕਰਨੀ ਚਾਹੀਦੀ ਹੈ ਜਿਹੜੀਆਂ ਮੇਰੇ ਫ਼ੌਰੀ ਗਵਾਂਢੀ ਪੈਦਾ ਕਰਦੇ ਹਨ ਅਤੇ ਉਹਨਾਂ ਸਨਅਤਾਂ ਨੂੰ ਵਧੇਰੇ ਕਾਰਜ–ਕੁਸ਼ਲ ਅਤੇ ਪੂਰਨ ਬਣਾ ਕੇ ਉਹਨਾਂ ਦੀ ਸੇਵਾ ਕਰਨੀ ਚਾਹੀਦੀ ਹੈ, ਜਿੱਥੇ ਕਿਤੇ ਵੀ ਮੈਨੂੰ ਉਹਨਾਂ ਵਿਚ ਕੋਈ ਕਮੀ ਦਿੱਸੇ। ਇਹ ਸੁਝਾਅ ਹੈ ਕਿ ਇਹੋ ਜਿਹਾ ਸਵਦੇਸ਼ੀ ਜੇ ਅਮਲ ਵਿਚ ਲਿਆਂਦਾ ਜਾਏ, ਤਾਂ ਇਹ ਸਤਯੁਗ ਲੈ ਆਇਗਾ ...

## ਧਰਮ

...ਹਿੰਦੂ ਮਤ ਇਕ ਪਰੰਪਰਾ–ਪਾਲਕ ਧਰਮ ਬਣ ਗਿਆ ਹੈ ਅਤੇ, ਇਸ ਲਈ, ਇਸਦੇ ਪਿੱਛੇ ਸਵਦੇਸ਼ੀ ਦੀ ਭਾਵਨਾ ਕੰਮ ਕਰ ਰਹੀ ਹੋਣ ਕਰਕੇ, ਸਕਤੀਸ਼ਾਲੀ ਤਾਕਤ ਬਣ ਗਿਆ ਹੈ। ਇਹ ਸਭ ਤੋਂ ਵੱਧ ਸਹਿਣਸ਼ੀਲਤਾ ਵਾਲਾ ਧਰਮ ਹੈ, ਕਿਉਂਕਿ ਇਹ ਧਰਮ–ਪਰਿਵਰਤਨ ਨਹੀਂ ਕਰਾਉਂਦਾ ਅਤੇ ਅੱਜ ਵੀ ਇਹ ਪਸਾਰ ਕਰਨ ਦੇ ਓਨਾ ਹੀ ਸਮਰੱਥ ਹੈ, ਜਿੰਨਾ ਕਦੀ ਬੀਤੇ ਵਿਚ ਹੁੰਦਾ ਸੀ। ਇਹ ਬੁੱਧਮਤ ਨੂੰ ਆਪਣੇ ਵਿਚ ਸਮੋਣ ਵਿਚ ਸਫ਼ਲ ਹੋਇਆ ਹੈ ਨਾ ਕਿ ਬਾਹਰ ਕੱਢਣ ਵਿਚ, ਜਿਵੇਂ ਕਿ ਮੇਰਾ ਖਿਆਲ ਹੈ ਗ਼ਲਤ ਵਿਸ਼ਵਾਸ ਬਣਿਆ ਹੋਇਆ ਹੈ। ਸਵਦੇਸੀ ਦੀ ਭਾਵਨਾ ਕਾਰਨ, ਹਿੰਦੂ ਆਪਣਾ ਧਰਮ ਬਦਲਣ ਤੋਂ ਇਨਕਾਰ ਕਰਦਾ ਹੈ, ਇਸ ਲਈ ਨਹੀਂ ਕਿ ਉਹ ਜ਼ਰੂਰੀ ਤੋਰ ਉਤੇ ਇਸਨੂੰ ਸਭ ਤੋਂ ਚੰਗਾ ਸਮਝਦਾ ਹੋਵੇਗਾ, ਸਗੋਂ ਇਸ ਲਈ ਕਿ ਉਹ ਜਾਣਦਾ ਹੈ ਕਿ ਉਹ ਇਸ ਵਿਚ ਸੁਧਾਰ ਕਰਕੇ ਇਸ ਵਿਚ ਵਾਧਾ ਕਰ ਸਕਦਾ ਹੈ ਅਤੇ ਜੋ ਕੁਝ ਮੈਂ ਹਿੰਦੂ ਮਤ ਬਾਰੇ ਕਿਹਾ ਹੈ ਉਹ ਮੇਰਾ ਖਿਆਲ ਹੈ, ਦੁਨੀਆ ਦੇ ਦੂਜੇ ਮਹਾਨ ਧਰਮਾਂ ਬਾਰੇ ਵੀ ਸੱਚ ਹੈ, ਸਿਰਫ਼ ਇਹ ਖਿਆਲ ਕੀਤਾ ਜਾਂਦਾ ਹੈ ਕਿ ਹਿੰਦੂ ਮਤ ਦੇ ਮਾਮਲੇ ਵਿਚ ਇਹ ਉਚੇਰੇ ਤੌਰ ਉਤੇ ਠੀਕ ਹੈ।

## ਵਿਦਿਆ

ਅਸੀਂ ਸਵਦੇਸ਼ੀ ਤੋਂ ਲਗਭਗ ਮਾਰੂ ਤਰ੍ਹਾਂ ਕੁਰਾਹੇ ਪੈ ਜਾਣ ਕਰਕੇ ਭਿਆਨਕ ਰੁਕਾਵਟਾਂ ਹੇਠ ਕੰਮ ਕਰਦੇ ਰਹੇ ਹਾਂ। ਅਸੀਂ, ਪੜ੍ਹੀਆਂ–ਲਿਖੀਆਂ ਸ਼ਰੇਣੀਆਂ ਨੇ ਬਦੇਸ਼ੀ ਭਾਸ਼ਾ ਰਾਹੀਂ ਆਪਣੀ ਵਿਦਿਆ ਪ੍ਰਾਪਤ ਕੀਤੀ ਹੈ। ਇਸ ਲਈ ਅਸੀਂ ਜਨਤਾ ਉਤੇ ਪ੍ਰਤਵਾਂ ਪ੍ਰਭਾਵ ਨਹੀਂ ਪਾਇਆ। ਅਸੀਂ ਜਨਤਾ ਦੀ ਪ੍ਰਤਿਨਿਧਤਾਂ ਕਰਨਾ ਚਾਹੁੰਦੇ ਹਾਂ, ਪਰ ਅਸੀਂ ਅਸਫ਼ਲ ਰਹਿੰਦੇ ਹਾਂ। ਉਹ ਸਾਨੂੰ ਉਸਤੋਂ ਵੱਧ ਨਹੀਂ ਪਛਾਣਦੇ ਜਿੰਨਾ ਉਹ ਅੰਗਰੇਜ਼ ਅਫ਼ਸਰਾਂ ਨੂੰ ਪਛਾਣਦੇ ਹਨ। ਉਹਨਾਂ ਦੇ ਦਿਲ ਦੋਹਾਂ ਵਿਚੋਂ ਕਿਸੇ ਲਈ ਵੀ ਖੁੱਲ੍ਹੀ ਕਿਤਾਬ ਨਹੀਂ। ਉਹਨਾਂ ਦੀਆਂ ਅਭਿਲਾਸ਼ਾਵਾਂ ਸਾਡੀਆਂ ਅਭਿਲਾਸ਼ਾਵਾਂ ਨਹੀਂ। ਇਸ ਕਰਕੇ ਪਾੜਾ ਹੈ ਅਤੇ ਤੁਸੀਂ, ਹਕੀਕਤ ਵਿਚ, ਜਥੇਬੰਦ ਕਰਨ ਦੀ ਅਸਫ਼ਲਤਾ ਨਹੀਂ ਦੇਖਦੇ, ਸਗੋਂ ਲੋਕਾਂ ਅਤੇ ਉਹਨਾਂ ਦੇ ਪ੍ਰਤਿਨਿਧਾਂ ਵਿਚਕਾਰ ਤਾਲਮੇਲ ਦੀ ਘਾਟ ਦੇਖਦੇ ਹੋ।

ਜੇ ਪਿਛਲੇ ਪੰਜਾਹ ਸਾਲਾਂ ਦੇ ਦੌਰਾਨ ਸਾਨੂੰ ਸਥਾਨਕ ਭਾਸ਼ਾਵਾਂ ਰਾਹੀਂ ਵਿਦਿਆ ਦਿਤੀ ਗਈ ਹੁੰਦੀ, ਤਾਂ ਸਾਡੇ ਵੱਡੇ ਅਤੇ ਸਾਡੇ ਗੁਆਂਢੀ ਅਤੇ ਸਾਡੇ ਨੌਕਰ ਸਾਡੇ ਗਿਆਨ ਵਿਚ ਭਿਆਲ ਬਣ ਸਕਦੇ ਸਨ, ਬੋਸ ਅਤੇ ਰੇਅ ਵਰਗੇ ਬੰਦਿਆਂ ਦੀਆਂ ਲੱਭਤਾਂ ਘਰੇਲੂ ਖਜ਼ਾਨੇ ਹੁੰਦੇ, ਜਿਵੇਂ ਰਾਮਾਇਣ ਅਤੇ ਮਹਾਂਭਾਰਤ ਹਨ। ਪਰ ਜਿਵੇਂ ਕਿ ਹੈ, ਜਿਥੋਂ ਤੱਕ ਜਨਤਾ ਦਾ ਸੰਬੰਧ ਹੈ, ਉਹ ਲੱਭਤਾਂ ਕੋਈ ਬਦੇਸ਼ੀ ਵੀ ਕਰ ਸਕਦੇ ਸਨ। ਜੇ ਕਿਤੇ ਗਿਆਨ ਦੇ ਸਭ ਖੇਤਰਾਂ ਵਿਚ ਸਿੱਖਿਆ ਸਥਾਨਕ ਭਾਸ਼ਾਵਾਂ ਰਾਹੀਂ ਦਿਤੀ ਗਈ ਹੁੰਦੀ, ਤਾਂ ਮੈਂ ਇਹ ਕਹਿਣ ਦੀ ਦਲੇਰੀ ਕਰ ਸਕਦਾ ਹਾਂ ਕਿ ਉਹ ਅਦਭੁਤ ਹੱਦ ਤੱਕ ਭਰਪੂਰ ਹੋ ਚੁੱਕੇ ਹੁੰਦੇ।...

## ਆਰਥਕ ਜੀਵਨ

ਜਨਤਾ ਦੀ ਘੋਰ ਕੰਗਾਲੀ ਬਹੁਤਾ ਕਰਕੇ ਆਰਥਕ ਅਤੇ ਸਨਅਤੀ ਜੀਵਨ ਵਿਚ ਸਵਦੇਸ਼ੀ

ਤੋਂ ਤਬਾਹਕੁਨ ਕੁਰਾਹੇ ਕਾਰਨ ਹੈ। ਜੇ ਵਪਾਰ ਦੀ ਇਕ ਵੀ ਚੀਜ਼ ਭਾਰਤ ਤੋਂ ਬਾਹਰੋਂ ਨਾ ਲਿਆਂਦੀ ਗਈ ਹੁੰਦੀ, ਤਾਂ ਇਹ ਅਜਿਹੀ ਭੂਮੀ ਹੁੰਦੀ ਜਿੱਥੇ ਦੁੱਧ ਅਤੇ ਸ਼ਹਿਦ ਦੀਆਂ ਨਹਿਰਾਂ ਵਗ ਰਹੀਆਂ ਹੁੰਦੀਆਂ। ਪਰ ਇੰਝ ਨਹੀਂ ਹੋਇਆ। ਅਸੀਂ ਲਾਲਚੀ ਸਾਂ ਅਤੇ ਇਸੇ ਤਰ੍ਹਾਂ ਇੰਗਲੈਂਡ ਵੀ ਸੀ। ਇੰਗਲੈਂਡ ਅਤੇ ਭਾਰਤ ਵਿਚਕਾਰ ਸੰਬੰਧ ਸਪਸ਼ਟ ਤੌਰ ਉਤੇ ਕਿਸੇ ਗ਼ਲਤੀ ਉਤੇ ਟਿਕੇ ਹੋਏ ਸਨ।...

ਜੇ ਅਸੀਂ ਸਵਦੇਸ਼ੀ ਦੇ ਸਿਧਾਂਤ ਉਤੇ ਚੱਲੀਏ, ਤਾਂ ਇਹ ਤੁਹਾਡਾ ਅਤੇ ਮੇਰਾ ਫ਼ਰਜ਼ ਹੋਵੇਗਾ ਕਿ ਅਜਿਹੇ ਗੁਆਂਢੀ ਲੱਭੀਏ ਜਿਹੜੇ ਸਾਡੀਆਂ ਲੋੜਾਂ ਪੂਰੀਆਂ ਕਰ ਸਕਦੇ ਹਨ ਅਤੇ ਉਹਨਾਂ ਨੂੰ ਇਹ ਲੋੜਾਂ ਪੂਰੀਆਂ ਕਰਨੀਆਂ ਸਿਖਾਈਏ ਜਿੱਥੇ ਉਹਨਾਂ ਨੂੰ ਪਤਾ ਨਾ ਲਗਦਾ ਹੋਵੇ ਕਿ ਕਿਵੇਂ ਚੱਲਣਾ ਹੈ, ਇਹ ਫ਼ਰਜ਼ ਕਰਦਿਆਂ ਹੋਇਆ ਕਿ ਅਜਿਹੇ ਗੁਆਂਢੀ ਮੌਜੂਦ ਹਨ ਜਿਹੜੇ ਸਵੱਸਥ ਕਿੱਤੇ ਦੀ ਖੋਜ ਵਿਚ ਹਨ। ਫਿਰ ਭਾਰਤ ਦਾ ਹਰ ਪਿੰਡ ਲਗਭਗ ਆਪਣਾ ਗੁਜ਼ਾਰਾ ਆਪ ਕਰਨ ਵਾਲਾ ਅਤੇ ਸਵੈ-ਪੂਰਨ ਇਕਾਈ ਬਣ ਜਾਇਗਾ, ਅਤੇ ਦੂਜੇ ਪਿੰਡਾਂ ਨਾਲ ਸਿਰਫ਼ ਇਹੋ ਜਿਹੀਆਂ ਲੁੜੀਂਦੀਆਂ ਵਸਤਾਂ ਦਾ ਹੀ ਵਟਾਂਦਰਾ ਕਰੇਗਾ, ਜਿਹੜੀਆਂ ਸਥਾਨਕ ਤੌਰ ਉਤੇ ਪੈਦਾ ਨਹੀਂ ਕੀਤੀਆਂ ਜਾ ਸਕਦੀਆਂ।

ਇਹ ਸਾਰਾ ਕੁਝ, ਹੋ ਸਕਦਾ ਹੈ, ਵਾਹਯਾਤ ਲੱਗੇ। ਖ਼ੈਰ ਭਾਰਤ ਵਾਹਯਾਤੀਆਂ ਦਾ ਦੇਸ਼ ਹੈ। ਪਿਆਸ ਨਾਲ ਆਪਣਾ ਗਲਾ ਸੁਕਾਉਣਾ ਵਾਹਯਾਤੀ ਹੈ ਜਦੋਂ ਕਿ ਮਿਹਰਬਾਨ ਮੁਸਲਮਾਨ ਤੁਹਾਨੂੰ ਪੀਣ ਲਈ ਸ਼ੁੱਧ ਪਾਣੀ ਪੇਸ਼ ਕਰਨ ਨੂੰ ਤਿਆਰ ਹੋਵੇ। ਪਰ ਫਿਰ ਵੀ ਹਜ਼ਾਰਾਂ ਹਿੰਦੂ ਮੁਸਲਿਮ ਘਰ ਵਿਚੋਂ ਪਾਣੀ ਪੀਣ ਨਾਲੋਂ ਪਿਆਸੇ ਮਰ ਜਾਣ ਨੂੰ ਤਰਜੀਹ ਦੇਣਗੇ। ਇਹ ਵਾਹਯਾਤ ਆਦਮੀ ਹੋਰ ਕੋਈ ਵੀ ਕੱਪੜਾ ਪਾਉਣ ਤੋਂ ਜਾਂ ਹੋਰ ਕੋਈ ਵੀ ਖੁਰਾਕ ਖਾਣ ਤੋਂ ਇਨਕਾਰ ਕਰ ਦੇਣਗੇ, ਇਕ ਵਾਰੀ ਜੇ ਉਸਨੂੰ ਯਕੀਨ ਹੋ ਜਾਏ ਕਿ ਉਹਨਾਂ ਦਾ ਧਰਮ ਇਹ ਮੰਗ ਕਰਦਾ ਹੈ ਕਿ ਉਹ ਸਿਰਫ਼ ਆਪਣੇ ਦੇਸ਼ ਵਿਚ ਬਣੇ ਕੱਪੜੇ ਪਾਉਣ ਅਤੇ ਆਪਣੇ ਦੇਸ਼ ਵਿਚ ਪੈਦਾ ਹੋਈ ਖੁਰਾਕ ਖਾਣ ...

## ਧਾਰਮਿਕ ਅਨੁਸ਼ਾਸਨ

ਇਹ ਗੱਲ ਜ਼ੋਰ ਦੇ ਕੇ ਕਹੀ ਜਾਂਦੀ ਹੈ ਕਿ ਭਾਰਤ ਸਵਦੇਸ਼ੀ ਨਹੀਂ ਅਪਣਾ ਸਕਦਾ, ਆਰਥਕ ਜੀਵਨ ਵਿਚ ਤਾਂ ਕਦੀ ਵੀ ਨਹੀਂ। ਜਿਹੜੇ ਲੋਕ ਇਹ ਇਤਰਾਜ਼ ਕਰਦੇ ਹਨ, ਉਹ ਸਵਦੇਸ਼ੀ ਨੂੰ ਜੀਵਨ ਦਾ ਨਿਯਮ ਨਹੀਂ ਸਮਝਦੇ। ਉਹਨਾਂ ਲਈ ਇਹ ਨਿਰਾ ਇਕ ਦੇਸ਼ਭਗਤਕ ਯਤਨ ਹੈ – ਜਿਹੜਾ ਨਹੀਂ ਕੀਤਾ ਜਾਣਾ ਚਾਹੀਦਾ ਜੇ ਇਸ ਲਈ ਕੋਈ ਕੁਰਬਾਨੀ ਕਰਨੀ ਪਵੇ। ਜਿਵੇਂ ਸਵਦੇਸ਼ੀ ਨੂੰ ਇੱਥੇ ਪਰਿਭਾਸ਼ਤ ਕੀਤਾ ਗਿਆ ਹੈ, ਇਹ ਇਕ ਧਾਰਮਿਕ ਅਨੁਸ਼ਾਸਨ ਹੈ ਜਿਸ ਵਿਚੋਂ ਲੰਘਣਾ ਲਾਜ਼ਮੀ ਹੈ, ਉਸ ਸਰੀਰਕ ਕਸ਼ਟ ਵਲੋਂ ਬਿਲਕੁਲ ਬੇਧਿਆਨ ਹੋ ਕੇ, ਜਿਹੜਾ ਇਸ ਕਾਰਨ ਵਿਅਕਤੀਆਂ ਨੂੰ ਸਹਿਣਾ ਪੈ ਸਕਦਾ ਹੈ। ਇਸਦੇ ਅਸਰ ਹੇਠ ਪਿੱਨ ਜਾਂ ਸੂਈ ਦੀ ਥੁੜ੍ਹ ਨਾਲ ਕੋਈ ਦਹਿਸ਼ਤ ਨਹੀਂ ਫੈਲ ਜਾਣੀ ਚਾਹੀਦੀ, ਜੇ ਇਹ ਭਾਰਤ ਵਿਚ ਨਹੀਂ ਬਣਦੀਆਂ। ਸਵਦੇਸ਼ੀਵਾਦੀ ਸੈਂਕੜੇ ਚੀਜ਼ਾਂ ਤੋਂ ਬਿਨ੍ਹਾਂ ਗੁਜ਼ਾਰਾ ਕਰਨਾ ਸਿੱਖ ਲਵੇਗਾ, ਜਿਨ੍ਹਾਂ ਨੂੰ ਅੱਜ ਉਹ ਜ਼ਰੂਰੀ ਸਮਝਦਾ ਹੈ।...

ਮੈਂ ਜ਼ੋਰ ਦੇਵਾਂਗਾ ਕਿ ਸਵਦੇਸ਼ੀ ਇਕੋ ਇਕ ਸਿਧਾਂਤ ਹੈ ਜਿਹੜਾ ਨਿਮਰਤਾ ਅਤੇ ਪਿਆਰ

ਦੇ ਕਾਨੂੰਨ ਨਾਲ ਮੇਲ ਖਾਂਦਾ ਹੈ। ਸਾਰੇ ਭਾਰਤ ਦੀ ਸੇਵਾ ਕਰਨ ਲਈ ਨਿਕਲ ਤੁਰਨ ਬਾਰੇ ਸੋਚਣਾ ਹੀ ਗੁਸਤਾਖੀ ਹੈ ਜਦੋਂ ਕਿ ਮੈਂ ਖੁਦ ਆਪਣੇ ਪਰਿਵਾਰ ਦੀ ਵੀ ਸੇਵਾ ਕਰਨ ਦੀ ਮਸਾਂ ਹੀ ਤਾਕਤ ਰਖਦਾ ਹਾਂ। ਪਰਿਵਾਰ ਉਤੇ ਆਪਣਾ ਯਤਨ ਕੇਂਦਰਿਤ ਕਰਨਾ ਅਤੇ ਇਹ ਖਿਆਲ ਕਰਨਾ ਵਧੇਰੇ ਚੰਗਾ ਹੋਵੇਗਾ ਕਿ ਉਹਨਾਂ ਰਾਹੀਂ ਮੈਂ ਸਾਰੀ ਕੌਮ ਦੀ ਅਤੇ ਜੇ ਤੁਸੀਂ ਇੰਝ ਕਹਿਣਾ ਚਾਹੋ ਤਾਂ, ਸਾਰੀ ਮਨੁੱਖਤਾ ਦੀ ਸੇਵਾ ਕਰ ਰਿਹਾ ਹਾਂ। ਇਹ ਨਿਮਰਤਾ ਹੈ ਅਤੇ ਇਹ ਪਿਆਰ ਹੈ।

ਮੰਤਵ ਕਾਰਜ ਦਾ ਗੁਣ ਨਿਸਚਿਤ ਕਰੇਗਾ। ਉਹਨਾਂ ਕਸ਼ਟਾਂ ਵਲੋਂ ਬੇਧਿਆਨ ਜਿਹੜੇ ਮੈਂ, ਹੋ ਸਕਦਾ ਹੈ, ਦੂਜਿਆਂ ਨੂੰ ਦੇ ਰਿਹਾ ਹੋਵਾਂ, ਮੈਂ ਆਪਣੇ ਪਰਿਵਾਰ ਦੀ ਸੇਵਾ ਕਰ ਸਕਦਾ ਹਾਂ। ਜਿਵੇਂ ਕਿ, ਉਦਾਹਰਣ ਵਜੋਂ, ਮੈਂ ਅਜਿਹੀ ਨੌਕਰੀ ਪ੍ਰਵਾਨ ਕਰ ਸਕਦਾ ਹਾਂ, ਜਿਹੜੀ ਮੈਨੂੰ ਦੂਜਿਆਂ ਤੋਂ ਪੈਸਾ ਬਟਰੋਨ ਦੇ ਯੋਗ ਬਣਾਉਂਦੀ ਹੈ। ਇਸ ਨਾਲ ਮੈਂ ਆਪਣੇ ਆਪ ਨੂੰ ਅਮੀਰ ਬਣਾਉਂਦਾ ਹਾਂ ਅਤੇ ਫਿਰ ਆਪਣੇ ਪਰਿਵਾਰ ਦੀਆ ਕਈ ਨਾਜਾਇਜ਼ ਮੰਗਾਂ ਪੂਰੀਆਂ ਕਰਦਾ ਹਾਂ। ਇੰਝ ਮੈਂ ਨਾ ਪਰਿਵਾਰ ਦੀ ਸੇਵਾ ਕਰ ਰਿਹਾ ਹਾਂ, ਨਾ ਰਾਜ ਦੀ।

ਜਾਂ ਮੈਂ ਇਹ ਸਮਝ ਸਕਦਾ ਹਾਂ ਕਿ ਪਰਮਾਤਮਾ ਨੇ ਮੈਨੂੰ ਹੱਥ ਪੈਰ ਸਿਰਫ਼ ਇਸ ਲਈ ਦਿਤੇ ਹਨ ਕਿ ਮੈਂ ਇਹਨਾਂ ਨਾਲ ਕੰਮ ਕਰਕੇ ਆਪਣੀ ਅਤੇ ਆਪਣੇ ਉਤੇ ਨਿਰਭਰ ਕਰਦੇ ਲੋਕਾਂ ਲਈ ਰੋਜ਼ੀ ਰੋਟੀ ਦਾ ਪ੍ਰਬੰਧ ਕਰ ਸਕਾਂ। ਫਿਰ ਮੈਂ ਆਪਣੀ ਅਤੇ ਉਹਨਾਂ ਲੋਕਾਂ ਦੀ ਜ਼ਿੰਦਗੀ ਇਕਦਮ ਸਾਦਾ ਬਣਾ ਦੇਵਾਂਗਾ ਜਿਨ੍ਹਾਂ ਤੱਕ ਮੈਂ ਸਿੱਧਾ ਪਹੁੰਚ ਸਕਦਾ ਹਾਂ। ਇਸ ਸੂਰਤ ਵਿਚ ਹੋਰ ਕਿਸੇ ਨੂੰ ਕੋਈ ਵੀ ਹਾਨੀ ਪੁਚਾਏ ਬਿਨ੍ਹਾਂ ਆਪਣੇ ਪਰਿਵਾਰ ਦੀ ਸੇਵਾ ਕਰ ਰਿਹਾ ਹੋਵਾਂਗਾ। ਫ਼ਰਜ਼ ਕਰੋ ਕਿ ਹਰ ਕੋਈ ਇਹ ਜੀਵਨ–ਢੰਗ ਅਪਣਾਉਂਦਾ ਹੈ, ਤਾਂ ਅਸੀਂ ਇਕਦਮ ਆਦਰਸ਼ਕ ਅਵਸਥਾ ਪ੍ਰਾਪਤ ਕਰ ਲਵਾਂਗੇ। ਸਾਰੇ ਇਸ ਅਵਸਥਾ ਤੱਕ ਇਕੋ ਵੇਲੇ ਨਹੀਂ ਪੁੱਜਣਗੇ। ਪਰ ਸਾਡੇ ਵਿਚੋਂ ਜਿਹੜੇ ਬੰਦੇ ਇਸਦੀ ਸਚਾਈ ਨੂੰ ਸਮਝਦਿਆਂ ਹੋਇਆ ਇਸਨੂੰ ਅਮਲ ਵਿਚ ਲਾਗੂ ਕਰਦੇ ਹਨ, ਉਹ ਸਪਸ਼ਟ ਤੌਰ ਉਤੇ ਉਸ ਸੁਖਦਾਈ ਦਿਨ ਦੇ ਆਉਣ ਨੂੰ ਅਗੇਤਾ ਦੇਖ ਲੈਣਗੇ ਅਤੇ ਇਸਨੂੰ ਲਿਆਉਣ ਵਿਚ ਤੇਜ਼ੀ ਲਿਆਉਣਗੇ।[3]

## ਗੁਆਂਢੀਆਂ ਦੀ ਸੇਵਾ

ਸਵਦੇਸ਼ੀ ਦੀ ਮੇਰੀ ਪਰਿਭਾਸ਼ਾ ਸਭ ਜਾਣਦੇ ਹਨ। ਮੈਂ ਆਪਣੇ ਨਿਕਟਵਰਤੀ ਗਵਾਂਢੀ ਦੀ ਕੀਮਤ ਉਤੇ ਆਪਣੇ ਦੂਰ ਦੇ ਗਵਾਂਢੀ ਦੀ ਸੇਵਾ ਨਹੀਂ ਕਰਾਂਗਾ। ਇਹ ਕਦੀ ਵੀ ਬਦਲਾ–ਲਊ ਜਾਂ ਸਜਾ ਦੇਣ ਵਾਲੀ ਨਹੀਂ ਹੁੰਦੀ। ਇਹ ਕਿਸੇ ਤਰ੍ਹਾਂ ਵੀ ਤੰਗ ਨਹੀਂ ਹੁੰਦੀ, ਕਿਉਂ ਆਪਣੇ ਵਾਧੇ ਲਈ ਲੁੜੀਂਦੀ ਚੀਜ਼ ਮੈਂ ਦੁਨੀਆ ਦੇ ਹਰ ਹਿੱਸੇ ਤੋਂ ਖਰੀਦ ਲੈਂਦਾ ਹਾਂ। ਮੈਂ ਕਿਸੇ ਤੋਂ ਵੀ ਕੋਈਂ ਵੀ ਚੀਜ਼ ਖਰੀਦਣ ਤੋਂ ਇਨਕਾਰ ਕਰਦਾ ਹਾਂ, ਭਾਵੇਂ ਇਹ ਕਿੰਨੀ ਵੀ ਸੁੰਦਰ ਕਿਉਂ ਨਾ ਹੋਵੇ, ਜੇ ਇਹ ਮੇਰੇ ਵਾਧੇ ਵਿਚ ਦਖ਼ਲ ਦੇਂਦੀ ਹੈ ਜਾਂ ਉਹਨਾਂ ਲੋਕਾਂ ਨੂੰ ਨੁਕਸਾਨ ਪੁਚਾਉਂਦੀ ਹੈ ਜਿਨ੍ਹਾਂ ਨੂੰ ਪ੍ਰਕਿਰਤੀ ਨੇ ਮੈਨੂੰ ਪਹਿਲਾਂ ਸੰਭਾਲ ਕਰਨ ਲਈ ਦਿਤਾ ਹੈ।

ਮੈਂ ਦੁਨੀਆ ਦੇ ਹਰ ਕੋਨੇ ਤੋਂ ਲਾਭਕਾਰੀ ਸਵੱਸਥ ਸਾਹਿਤ ਖਰੀਦਦਾ ਹਾਂ। ਮੈਂ ਸਰਜਰੀ ਦੇ ਔਜ਼ਾਰ ਇੰਗਲੈਂਡ ਤੋਂ, ਪਿੰਨਾਂ ਅਤੇ ਪੈਨਸਿਲਾਂ ਆਸਟਰੇਲੀਆਂ ਤੋਂ ਅਤੇ ਘੜੀਆਂ ਸਵਿਟਜ਼ਰਲੈਂਡ ਤੋਂ ਖਰੀਦਦਾ ਹਾਂ। ਪਰ ਮੈਂ ਚੰਗੇ ਤੋਂ ਚੰਗੇ ਸੂਤੀ ਕਪੜੇ ਦਾ ਇਕ ਇੰਚ ਵੀ

ਇੰਗਲੈਂਡ ਜਾਂ ਜਾਪਾਨ ਜਾਂ ਦੁਨੀਆ ਦੇ ਕਿਸੇ ਹੋਰ ਹਿੱਸੇ ਤੋਂ ਨਹੀਂ ਖਰੀਦਾਂਗਾ ਕਿਉਂਕਿ ਇਸਨੇ ਭਾਰਤ ਦੇ ਲੱਖਾਂ ਵਾਸੀਆਂ ਨੂੰ ਨੁਕਸਾਨ ਪੁਚਾਇਆ ਹੈ ਅਤੇ ਵਧਦੀ ਮਾਤਰਾ ਵਿਚ ਪੁਚਾਈ ਜਾ ਰਿਹਾ ਹੈ।

ਮੈਂ ਭਾਰਤ ਦੇ ਲੱਖਾਂ ਲੋੜਵੰਦ ਕੰਗਾਲਾਂ ਵਲੋਂ ਉਣਿਆ ਗਿਆ ਕੱਪੜਾ ਖਰੀਦਣ ਤੋਂ ਇਨਕਾਰ ਕਰਨ ਨੂੰ ਅਤੇ ਬਦੇਸ਼ੀ ਕਪੜਾ ਖਰੀਦਣ ਨੂੰ, ਭਾਵੇਂ ਇਹ ਭਾਰਤ ਦੇ ਹੱਥਾਂ ਨਾਲ ਉਣੇ ਕੱਪੜੇ ਨਾਲੋਂ ਕਿੰਨਾ ਵੀ ਚੰਗੇਰੀ ਕੁਆਲਟੀ ਦਾ ਹੋਵੇ ਪਾਪ ਸਮਝਦਾ ਹਾਂ। ਇਸ ਲਈ ਮੇਰੇ ਲਈ ਸਵਦੇਸ਼ੀ ਹਥ ਦੇ ਬੁਣੇ ਖੱਦਰ ਦੁਆਲੇ ਮੁੱਖ ਤੌਰ ਉਤੇ ਘੁੰਮਦਾ ਹੈ ਅਤੇ ਹਰ ਉਸ ਚੀਜ਼ ਤੱਕ ਫੈਲਦਾ ਹੈ ਜਿਹੜੀ ਭਾਰਤ ਵਿਚ ਪੈਦਾ ਕੀਤੀ ਜਾਂਦੀ ਹੈ ਜਾਂ ਕੀਤੀ ਜਾ ਸਕਦੀ ਹੈ।[32]

ਸਵਦੇਸ਼ੀ ਨੂੰ ਮੰਨਣ ਵਾਲਾ ਆਪਣੇ ਪਹਿਲੇ ਫ਼ਰਜ਼ ਵਜੋਂ, ਆਪਣੇ ਆਪ ਨੂੰ ਆਪਣੇ ਫੌਰੀ ਗਵਾਂਢੀਆਂ ਦੀ ਸੇਵਾ ਉਤੇ ਲਾਵੇਗਾ। ਇਸ ਵਿਚ ਬਾਕੀ ਲੋਕਾਂ ਦੇ ਹਿੱਤਾਂ ਨੂੰ ਬਾਹਰ ਰੱਖਣਾ ਜਾਂ ਕੁਰਬਾਨ ਕਰਨਾ ਆ ਜਾਂਦਾ ਹੈ, ਪਰ ਇਹ ਸਿਰਫ਼ ਦੇਖਣ ਨੂੰ ਹੀ ਹੋਵੇਗਾ। ਆਪਣੇ ਗਵਾਂਢੀਆਂ ਦੀ ਨਿਰੋਲ ਸੇਵਾ ਆਪਣੀ ਪ੍ਰਕਿਰਤੀ ਕਾਰਨ ਹੀ, ਉਹਨਾਂ ਲੋਕਾਂ ਦੀ ਕੁਸੇਵਾ ਨਹੀਂ ਹੋ ਨਿੱਬੜਦੀ ਜਿਹੜੇ ਦੂਰ–ਦੁਰਾਡੇ ਹਨ, ਸਗੋਂ ਗੱਲ ਇਸਤੋਂ ਉਲਟ ਹੁੰਦੀ ਹੈ।

"ਜਿਵੇਂ ਵਿਅਕਤੀ ਨਾਲ, ਤਿਵੇਂ ਬ੍ਰਹਿਮੰਡ ਨਾਲ" ਉਹ ਗਲਤ ਨਾ ਸਾਬਤ ਹੋਣ ਵਾਲਾ ਅਸੂਲ ਹੈ, ਜਿਹੜਾ ਅਸੀਂ ਚੰਗਾ ਹੋਵੇਗਾ ਜੇ ਦਿਲ ਵਿਚ ਵਸਾ ਲਈਏ। ਦੂਜੇ ਪਾਸੇ, ਜਿਹੜਾ ਬੰਦਾ ਆਪਣੇ ਆਪ ਨੂੰ 'ਦੂਰ ਦੇ ਦ੍ਰਿਸ਼' ਵਲੋਂ ਖਿੱਚਿਆ ਜਾਣ ਦੇਂਦਾ ਹੈ, ਅਤੇ ਸੇਵਾ ਲਈ ਦੁਨੀਆ ਦੇ ਦੂਜੇ ਸਿਰੇ ਤੱਕ ਦੌੜਦਾ ਹੈ, ਉਹ ਨਾ ਸਿਰਫ਼ ਆਪਣੀ ਲਾਲਸਾ ਤੋਂ ਹੀ ਧੋਖਾ ਖਾਂਦਾ ਹੈ ਸਗੋਂ ਆਪਣੇ ਗਵਾਂਢੀਆਂ ਵੱਲ ਆਪਣੇ ਫ਼ਰਜ਼ ਵਿਚ ਵੀ ਅਸਫ਼ਲ ਰਹਿੰਦਾ ਹੈ।...[33]

ਮੈਂ ਇਸ ਸੱਚ ਵਿਚ ਪਰੋਖ ਤੌਰ ਉਤੇ ਵਿਸ਼ਵਾਸ ਰਖਦਾ ਹਾਂ ਕਿ ਕੋਈ ਆਦਮੀ ਇਕੋ ਵੇਲੇ ਆਪਣੇ ਗਵਾਂਢੀਆਂ ਅਤੇ ਮਨੁੱਖਤਾ ਦੀ ਸੇਵਾ ਕਰ ਸਕਦਾ ਹੈ ਬਸ਼ਰਤੇ ਕਿ ਗਵਾਂਢੀਆਂ ਦੀ ਸੇਵਾ ਕਿਸੇ ਤਰ੍ਹਾਂ ਵੀ ਖੁਦਗਰਜ਼ੀ ਵਾਲੀ ਜਾਂ ਨਿਰੀ ਉਹਨਾਂ ਦੀ ਨਹੀਂ ਹੋਵੇਗੀ ਅਰਥਾਤ ਦੂਜੇ ਮਨੁੱਖਾਂ ਦੀ ਲੁੱਟ–ਖਸੁੱਟ ਕਿਸੇ ਤਰ੍ਹਾਂ ਵੀ ਇਸ ਵਿਚ ਸ਼ਾਮਲ ਨਹੀਂ ਹੋਵੇਗੀ। ਉਦੋਂ ਫਿਰ ਗਵਾਂਢੀ ਉਸ ਭਾਵਨਾ ਨੂੰ ਸਮਝ ਜਾਣਗੇ ਜਿਸ ਨਾਲ ਇਹੋ ਜਿਹੀ ਸੇਵਾ ਕੀਤੀ ਜਾ ਰਹੀ ਹੈ। ਉਹਨਾਂ ਨੂੰ ਇਹ ਵੀ ਪਤਾ ਲਗ ਜਾਏਗਾ ਕਿ ਉਹਨਾਂ ਤੋਂ ਵੀ ਆਪਣੇ ਗਵਾਂਢੀਆਂ ਦੀ ਸੇਵਾ ਕਰਨ ਦੀ ਆਸ ਕੀਤੀ ਜਾਏਗੀ। ਇਸ ਤਰ੍ਹਾਂ ਦੇਖਿਆਂ ਇਹ ਅਖਾਣ ਵਾਲੇ ਬਰਫ਼ ਦੇ ਗੋਲੇ ਵਾਂਗ ਫੈਲੇਗਾ। ਜਿਹੜਾ ਸਾਰੀ ਦੁਨੀਆ ਦਾ ਚੱਕਰ ਲਾਉਂਦਾ ਹੋਇਆ ਜੁਮੈਟਰੀਕਲ ਤੇਜ਼ੀ ਨਾਲ ਆਪਣੀ ਤਾਕਤ ਵਧਾਈ ਜਾਂਦਾ ਹੈ। ਇਸਦਾ ਭਾਵ ਇਹ ਨਿਕਲਦਾ ਹੈ ਕਿ ਸਵਦੇਸ਼ੀ ਇਕ ਅਜਿਹੀ ਭਾਵਨਾ ਹੈ ਜਿਹੜੀ ਮਨੁੱਖ ਨੂੰ ਆਪਣੇ ਨਾਲ ਦੇ ਗਵਾਂਢੀ ਦੀ ਸੇਵਾ ਕਰਨ ਲਈ ਕਹਿੰਦੀ ਹੈ, ਬਾਕੀ ਸਭ ਨੂੰ ਬਾਹਰ ਰਖਦਿਆਂ। ਸ਼ਰਤ ਇਕ ਹੈ, ਜਿਸਦਾ ਮੈਂ ਪਹਿਲਾਂ ਵੀ ਜ਼ਿਕਰ ਕਰ ਚੁੱਕਾ ਹਾਂ, ਕਿ ਜਿਸ ਗਵਾਂਢੀ ਦੀ ਸੇਵਾ ਕੀਤੀ ਜਾ ਰਹੀ ਹੈ ਉਸਨੂੰ ਆਪਣੀ ਵਾਰੀ ਆਪਣੇ ਗਵਾਂਢੀ ਦੀ ਸੇਵਾ ਕਰਨੀ ਪਵੇਗੀ। ਇਹਨਾਂ ਅਰਥਾਂ ਵਿਚ, ਸਵਦੇਸ਼ੀ ਦੀ ਭਾਵਨਾ ਕਦੇ ਵੀ ਕਿਸੇ ਇਕ ਲਈ ਨਹੀਂ ਹੁੰਦੀ। ਇਹ ਸੇਵਾ ਕਰਨ ਦੀ ਮਨੁੱਖੀ ਸਮਰੱਥਾ ਦੀਆਂ ਵਿਗਿਆਨਕ ਸੀਮਾਵਾਂ ਪਛਾਣਦੀ ਹੈ।[34]

## ਕੋਈ ਸੰਕੀਰਣਤਾਵਾਦ ਨਹੀਂ

ਜ਼ਿੰਦਗੀ ਦੀ ਇਸ ਯੋਜਨਾ ਹੇਠ, ਦੇਖਣ ਨੂੰ ਦੂਜੇ ਹਰ ਦੇਸ਼ ਨੂੰ ਬਾਹਰ ਰਖਦਿਆਂ ਹੋਇਆ ਭਾਰਤ ਦੀ ਸੇਵਾ ਕਰਦਿਆਂ ਲਗਦਿਆਂ ਵੀ, ਮੈਂ ਕਿਸੇ ਦੂਜੇ ਦੇਸ਼ ਨੂੰ ਨੁਕਸਾਨ ਨਹੀਂ ਪੁਚਾਉਂਦਾ। ਮੇਰੀ ਦੇਸ਼ਭਗਤੀ ਨਿਰੋਲ ਆਪਣੇ ਦੇਸ਼ ਲਈ ਵੀ ਹੈ, ਅਤੇ ਦੂਜਿਆਂ ਨੂੰ ਵੀ ਨਾਲ ਲੈਂਦੀ ਹੈ। ਇਹ ਦੂਜਿਆਂ ਨੂੰ ਬਾਹਰ ਇਹਨਾਂ ਅਰਥਾਂ ਵਿਚ ਰਖਦੀ ਹੈ ਕਿ, ਪੂਰੀ ਨਿਮਰਤਾ ਨਾਲ, ਮੈਂ ਆਪਣਾ ਧਿਆਨ ਆਪਣੀ ਜਨਮ–ਭੂਮੀ ਤੱਕ ਸੀਮਿਤ ਰਖਦਾ ਹਾਂ, ਪਰ ਦੂਜਿਆਂ ਨੂੰ ਨਾਲ ਇਹਨਾਂ ਅਰਥਾਂ ਵਿਚ ਰਖਦੀ ਹੈ ਕਿ ਮੇਰੀ ਸੇਵਾ ਮੁਕਾਬਲੇ ਵਾਲਾ ਜਾਂ ਵਿਰੋਧੀ ਵਾਲਾ ਪਾਸਾ ਨਹੀਂ ਰਖਦੀ। "ਆਪਣੇ ਧਨ ਦੀ ਵਰਤੋਂ ਇਉਂ ਕਰੋ ਕਿ ਉਹ ਕਿਸੇ ਨੂੰ ਨੁਕਸ਼ਾਨ ਨਾ ਪਹੁੰਚਾਏ।" ਸਿਰਫ਼ ਕਾਨੂੰਨੀ ਅਖਾਣ ਨਹੀਂ, ਸਗੋਂ ਜ਼ਿੰਦਗੀ ਦਾ ਸ਼ਾਨਦਾਰ ਸਿਧਾਂਤ ਹੈ। ਅਹਿੰਸਾ ਜਾਂ ਪਿਆਰ ਉਤੇ ਠੀਕ ਤਰ੍ਹਾਂ ਅਮਲ ਕਰਨ ਦੀ ਇਹ ਕੁੰਜੀ ਹੈ।[35]

ਮੈਂ ਹਰ ਚਿਤਵੀ ਜਾ ਸਕਣ ਵਾਲੀ ਸਥਿਤੀ ਵਿਚ ਹਰ ਬਦੇਸ਼ੀ ਚੀਜ਼ ਨੂੰ ਬਾਹਰ ਰਖਣਾ ਕਦੀ ਵੀ ਸਵਦੇਸ਼ੀ ਦਾ ਹਿੱਸਾ ਨਹੀਂ ਸਮਝਿਆ। ਸਵਦੇਸ਼ੀ ਦੀ ਵਿਸ਼ਾਲ ਜਿਹੀ ਪਰਿਭਾਸ਼ਾ ਹੈ – ਬਦੇਸ਼ੀ ਚੀਜ਼ਾਂ ਨੂੰ ਬਾਹਰ ਰਖਦਿਆਂ ਦੇਸ਼ ਵਿਚ ਬਣੀਆਂ ਸਭ ਚੀਜ਼ਾਂ ਦੀ ਵਰਤੋਂ, ਜਿਥੋਂ ਤੱਕ ਘਰੇਲੂ ਸਨਅਤ ਦੀ ਰਾਖੀ ਲਈ ਇਹੋ ਜਿਹੀ ਵਰਤੋਂ ਜ਼ਰੂਰੀ ਹੈ, ਖਾਸ ਕਰਕੇ ਉਹਨਾਂ ਸਨਅਤਾਂ ਦੀ ਜਿਨ੍ਹਾਂ ਤੋਂ ਬਿਨ੍ਹਾਂ ਭਾਰਤ ਕੰਗਾਲ ਹੋ ਜਾਇਗਾ। ਇਸ ਲਈ ਮੇਰੀ ਰਾਇ ਵਿਚ ਜਿਹੜਾ ਸਵਦੇਸ਼ੀ ਹਰ ਬਦੇਸ਼ੀ ਚੀਜ਼ ਦੀ ਵਰਤੋਂ ਨੂੰ ਰੱਦ ਕਰਦਾ ਹੈ, ਭਾਵੇਂ ਇਹ ਕਿੰਨੀਂ ਵੀ ਲਾਭਕਾਰੀ ਕਿਉਂ ਨਾ ਹੋਵੇ, ਅਤੇ ਇਸ ਤੱਥ ਵੇਲੇ ਬੇਪ੍ਰਵਾਹ ਕਿ ਇਹ ਕਿਸੇ ਨੂੰ ਵੀ ਕੰਗਾਲ ਨਹੀਂ ਕਰਦੀ, ਸਵੇਦਸ਼ੀ ਦੀ ਤੰਗ ਵਿਆਖਿਆ ਹੈ।[36]

ਹਰ ਚੰਗੀ ਚੀਜ਼ ਵਾਂਗ, ਸਵਦੇਸ਼ੀ ਉਤੇ ਚੜ੍ਹ ਕੇ ਵੀ ਮੌਤ–ਦਵਾਰੇ ਪੁੱਜਾ ਜਾ ਸਕਦਾ ਹੈ, ਜੇ ਇਸਨੂੰ ਪੂਜਣਯੋਗ ਚੀਜ਼ ਬਣਾ ਦਿਤਾ ਜਾਏ। ਇਹ ਇਕ ਖਤਰਾ ਹੈ ਜਿਸ ਤੋਂ ਬਚਣਾ ਚਾਹੀਦਾ ਹੈ। ਬਦੇਸ਼ੀ ਮਾਨ ਸਿਰਫ਼ ਇਸ ਲਈ ਰੱਦ ਕਰਨਾ ਕਿ ਇਹ ਬਦੇਸ਼ੀ ਹੈ ਅਤੇ ਆਪਣੇ ਦੇਸ਼ ਵਿਚ ਇਹੋ ਜਿਹਾ ਮਾਲ ਤਿਆਰ ਕਰਨ ਉਤੇ ਜ਼ੋਰ ਲਾਈ ਜਾਣਾ ਜਿਸ ਲਈ ਇਹ ਯੋਗ ਨਹੀਂ, ਇਕ ਮੁਜਰਮਾਨਾ ਬੇਵਕੂਫ਼ੀ ਹੋਵੇਗੀ ਅਤੇ ਸਵਦੇਸ਼ੀ ਦੀ ਭਾਵਨਾ ਦਾ ਨਿਸ਼ੇਧ ਹੋਵੇਗਾ।

ਸਵਦੇਸ਼ੀ ਦਾ ਸੱਚਾ ਸਮਰਥਕ ਬਦੇਸ਼ੀਆਂ ਦੇ ਖਿਲਾਫ਼ ਕਦੀ ਵੀ ਮੰਦ–ਭਾਵਨਾ ਨਹੀਂ ਰੱਖੇਗਾ; ਉਹ ਧਰਤੀ ਉਪਰਲੇ ਕਿਸੇ ਬੰਦੇ ਵੱਲ ਵੀ ਵਿਰੋਧ–ਭਾਵਨਾ ਤੋਂ ਅਗਵਾਈ ਨਹੀਂ ਲਵੇਗਾ। ਸਵਦੇਸ਼ੀਵਾਦ ਕੋਈ ਨਫ਼ਰਤ ਦਾ ਧਰਮ ਨਹੀਂ। ਇਹ ਬੇਗ਼ਰਜ਼ ਸੇਵਾ ਦਾ ਸਿਧਾਂਤ ਹੈ ਜਿਸ ਦੀਆਂ ਜੜ੍ਹਾਂ ਸ਼ੁੱਧ ਅਹਿੰਸਾ, ਅਥਵਾ ਪਿਆਰ ਵਿਚ ਹਨ।[37]

# 14. ਭਰਾਤਰੀਭਾਵ

## 88. ਪਿਆਰ ਦਾ ਧਰਮ ਸਿਧਾਂਤ

**ਜੋੜਨ ਵਾਲੀ ਤਾਕਤ**

ਪਿਆਰ ਦੀ ਸ਼ਕਤੀ ਉਹੀ ਹੈ ਜੋ ਆਤਮਾ ਜਾਂ ਸੱਚ ਦੀ ਸ਼ਕਤੀ ਹੈ। ਹਰ ਕਦਮ ਉਤੇ ਇਸਦੇ ਕੰਮ ਕਰਦੇ ਹੋਣ ਦੀ ਸਾਨੂੰ ਗਵਾਹੀ ਮਿਲਦੀ ਹੈ। ਇਸ ਸ਼ਕਤੀ ਦੀ ਹੋਂਦ ਤੋਂ ਬਿਨ੍ਹਾਂ ਬ੍ਰਹਿਮੰਡ ਲੋਪ ਹੋ ਜਾਇਗਾ... ਹਜ਼ਾਰਾਂ, ਅਸਲ ਵਿਚ ਸੈਂਕੜੇ ਹਜਾਰਾਂ ਲੋਕ, ਆਪਣੀ ਹੋਂਦ ਲਈ ਇਸ ਸ਼ਕਤੀ ਦੀ ਬਹੁਤ ਸਰਗਰਮ ਕਿਰਿਆ ਉਤੇ ਨਿਰਭਰ ਕਰਦੇ ਹਨ। ਇਸ ਸ਼ਕਤੀ ਦੇ ਕਾਰਜਸ਼ੀਲ ਹੋਣ ਨਾਲ ਲੱਖਾਂ ਪਰਿਵਾਰਾਂ ਦੀਆਂ ਆਪਣੇ ਰੋਜ਼ਾਨਾ ਜੀਵਨ ਵਿਚਲੀਆਂ ਨਿੱਕੀਆਂ ਨਿੱਕੀਆਂ ਲੜਾਈਆਂ ਖਤਮ ਹੋ ਜਾਂਦੀਆਂ ਹਨ। ਸੈਂਕੜੇ ਕੌਮਾਂ ਸ਼ਾਂਤੀ ਵਿਚ ਰਹਿੰਦੀਆਂ ਹਨ। ਇਤਿਹਾਸ ਇਸ ਤੱਥ ਨੂੰ ਨੋਟ ਨਹੀਂ ਕਰਦਾ, ਨਾ ਕਰ ਸਕਦਾ ਹੈ। ਇਤਿਹਾਸ ਅਸਲ ਵਿਚ ਪਿਆਰ ਦੀ ਜਾਂ ਆਤਮਾ ਦੀ ਸ਼ਕਤੀ ਦੀ ਇਕਸਾਰ ਕਾਰਜਸ਼ੀਲਤਾ ਵਿਚ ਪਏ ਹਰ ਵਿਘਨ ਦਾ ਰੀਕਾਰਡ ਹੈ। ਦੋ ਭਰਾ ਲੜ ਪੈਂਦੇ ਹਨ; ਉਹਨਾਂ ਵਿਚੋਂ ਇਕ ਪਛਤਾਵਾ ਕਰਨ ਲੱਗ ਪੈਂਦਾ ਹੈ ਅਤੇ ਉਸ ਪਿਆਰ ਨੂੰ ਮੁੜ ਜਗਾ ਲੈਂਦਾ ਹੈ ਜਿਹੜਾ ਉਸਦੇ ਅੰਦਰ ਸੁੱਤਾ ਪਿਆ ਸੀ, ਦੋਵੇਂ ਇਕ ਵਾਰੀ ਫਿਰ ਪਿਆਰ ਨਾਲ ਰਹਿਣ ਲੱਗ ਪੈਂਦੇ ਹਨ; ਕੋਈ ਵੀ ਇਸ ਵੱਲ ਧਿਆਨ ਨਹੀਂ ਦੇਂਦਾ। ਪਰ ਜੇ ਦੋਵੇਂ ਭਰਾ ਸਾਲਸਾਂ ਦੀ ਮਦਾਖਲਤ ਕਰਕੇ ਜਾਂ ਕਿਸੇ ਹੋਰ ਕਾਰਨ ਕਰਕੇ, ਹਥਿਆਰ ਚੁੱਕ ਲੈਂਦੇ ਹਨ, ਜਾਂ ਕਾਨੂੰਨ ਦੀ ਮੱਦਦ ਲੈਂਦੇ ਹਨ – ਜੋ ਕਿ ਵਹਿਸ਼ੀ ਤਾਕਤ ਦੇ ਪ੍ਰਗਟਾਵੇ ਦਾ ਇਕ ਹੋਰ ਰੂਪ ਹੈ – ਤਾਂ ਉਹਨਾਂ ਦੇ ਕੰਮਾਂ ਵੱਲ ਅਖਬਾਰਾਂ ਵਿਚ ਤੁਰਤ ਧਿਆਨ ਦਿਤਾ ਜਾਇਗਾ, ਉਹ ਆਪਣੇ ਗਵਾਂਢੀਆਂ ਦੀ ਚਰਚਾ ਦਾ ਵਿਸ਼ਾ ਬਣ ਜਾਣਗੇ ਅਤੇ ਸ਼ਾਇਦ ਇਤਿਹਾਸ ਵਿਚ ਵੀ ਉਹਨਾਂ ਦਾ ਜ਼ਿਕਰ ਹੋ ਜਾਇਗਾ। ਅਤੇ ਜੋ ਕੁਝ ਪਰਿਵਾਰਾਂ ਅਤੇ ਭਾਈਚਾਰਿਆਂ ਲਈ ਠੀਕ ਹੈ, ਉਹ ਕੁਝ ਕੌਮਾਂ ਲਈ ਵੀ ਠੀਕ ਹੈ। ਇਹ ਵਿਸ਼ਵਾਸ ਕਰਨ ਦਾ ਕੋਈ ਆਧਾਰ ਨਹੀ ਕਿ ਪਰਿਵਾਰਾਂ ਲਈ ਨੇਮ ਕੋਈ ਹੋਰ ਹੈ ਅਤੇ ਕੌਮਾਂ ਲਈ ਹੋਰ। ਤਾਂ ਫਿਰ, ਇਤਿਹਾਸ ਪ੍ਰਕਿਰਤੀ ਦੇ ਵਹਿਣ ਵਿਚ ਆਈ ਰੁਕਾਵਟ ਦਾ ਰੀਕਾਰਡ ਹੈ। ਕੁਦਰਤੀ ਹੋਣ ਕਰਕੇ ਆਤਮਾ ਦੀ ਸ਼ਕਤੀ ਵੱਲ ਇਤਿਹਾਸ ਵਿਚ ਧਿਆਨ ਨਹੀਂ ਦਿਤਾ ਜਾਂਦਾ।[1]

ਵਿਗਿਆਨੀ ਸਾਨੂੰ ਦੱਸਦੇ ਹਨ ਕਿ ਉਹਨਾਂ ਐਟਮਾਂ ਵਿਚਕਾਰ, ਜਿਹੜੇ ਮਿਲ ਕੇ ਸਾਡਾ ਇਹ ਧਰਤ–ਗੋਲਾ ਬਣਾਉਂਦੇ ਹਨ, ਗਠਨ ਸ਼ਕਤੀ ਦੀ ਹੋਂਦ ਤੋਂ ਬਿਨ੍ਹਾਂ, ਇਹ ਟੁਕੜੇ ਟੁਕੜੇ ਹੋ ਜਾਇਗਾ ਅਤੇ ਸਾਡੀ ਹੋਂਦ ਖਤਮ ਹੋ ਜਾਇਗੀ; ਅਤੇ ਬਿਲਕੁਲ ਜਿਵੇਂ ਜੜ੍ਹ ਪਦਾਰਥ ਵਿਚ ਗਠਨ–ਸ਼ਕਤੀ ਮੌਜੂਦ ਹੈ, ਉਸੇ ਤਰ੍ਹਾਂ ਸਾਰੀਆਂ ਸਜੀਵ ਵਸਤਾਂ ਵਿਚ ਵੀ ਹੋਣੀ ਚਾਹੀਦੀ ਹੈ,

ਅਤੇ ਸਜੀਵ ਵਸਤਾਂ ਵਿਚਲੀ ਇਸ ਗਠਨ–ਸ਼ਕਤੀ ਦਾ ਨਾਂ ਪਿਆਰ ਹੈ। ਅਸੀਂ ਇਹ ਪਿਓ–ਪੁੱਤਰ ਵਿਚਕਾਰ, ਭੈਣ–ਭਰਾ ਵਿਚਕਾਰ, ਮਿੱਤਰ–ਮਿੱਤਰ ਵਿਚਕਾਰ ਦੇਖਦੇ ਹਾਂ। ਪਰ ਸਾਨੂੰ ਸਭ ਸਜੀਵ ਚੀਜ਼ਾਂ ਵਿਚਕਾਰ, ਉਸ ਸ਼ਕਤੀ ਨੂੰ ਵਰਤਣਾ ਸਿੱਖਣਾ ਚਾਹੀਦਾ ਹੈ, ਅਤੇ ਇਸਦੀ ਵਰਤੋਂ ਵਿਚ ਹੀ ਪਰਮਾਤਮਾ ਦਾ ਗਿਆਨ ਪਾਇਆ ਜਾਂਦਾ ਹੈ। ਜਿਥੇ ਪਿਆਰ ਹੈ, ਉਥੇ ਜੀਵਨ ਹੈ; ਨਫ਼ਰਤ ਤਬਾਹੀ ਵੱਲ ਲਿਜਾਂਦੀ ਹੈ।[2]

ਮੈਨੂੰ ਯਕੀਨ ਹੈ ਕਿ ਮਨੁੱਖਤਾ ਦੀ ਸ਼ਕਤੀ ਦਾ ਕੁੱਲ ਜੋੜ ਸਾਨੂੰ ਹੇਠਾਂ ਸੁੱਟਣ ਲਈ ਨਹੀਂ ਸਗੋਂ ਉੱਚਾ ਚੁੱਕਣ ਲਈ ਹੈ ਅਤੇ ਇਹ ਹੈ ਸਿੱਟਾ ਪਿਆਰ ਦੇ ਨੇਮ ਦੀ ਨਿਸਚਿਤ, ਭਾਵੇਂ ਅਚੇਤ ਹੀ, ਕਿਰਿਆਸ਼ੀਲਤਾ ਦਾ। ਮਨੁੱਖਤਾ ਕਾਇਮ ਹੈ, ਇਹ ਤੱਥ ਹੀ ਦਰਸਾਉਂਦਾ ਹੈ ਕਿ ਗਠਨ–ਸ਼ਕਤੀ ਵਿਗਠਨ–ਸ਼ਕਤੀ ਨਾਲੋਂ, ਕੇਂਦਰਮੁਖੀ ਸ਼ਕਤੀ ਵਿਖੰਡਣੀ ਸ਼ਕਤੀ ਨਾਲੋਂ ਵਡੇਰੀ ਹੈ।[3]

## ਸਾਡੀ ਹਸਤੀ ਦਾ ਨੇਮ

ਹਜ਼ਾਰਾਂ ਸਾਲਾਂ ਤੱਕ ਵਹਿਸ਼ੀ ਸ਼ਕਤੀ ਹਾਕਮ ਅੰਸ਼ ਵਜੋਂ ਕੰਮ ਕਰਦੀ ਰਹੀ ਹੈ, ਅਤੇ ਮਨੁੱਖਤਾ ਇਹ ਸਾਰਾ ਸਮਾਂ ਇਸਦੀ ਕੌੜੀ ਫ਼ਸਲ ਕੱਟਦੀ ਰਹੀ ਹੈ, ਜਿਵੇਂ ਕਿ ਪੜ੍ਹਨ ਵਾਲਾ ਬੰਦਾ ਪੜ੍ਹ ਵੀ ਸਕਦਾ ਹੈ। ਭਵਿੱਖ ਵਿਚ ਇਸ ਤੋਂ ਕੋਈ ਚੰਗਾ ਸਿੱਟਾ ਨਿਕਲਣ ਦੀ ਆਸ ਘੱਟ ਹੀ ਹੈ। ਜੇ ਹਨੇਰੇ ਵਿਚੋਂ ਚਾਨਣ ਨਿਕਲ ਸਕਦਾ ਹੈ, ਤਾਂ ਸਿਰਫ਼ ਉਦੋਂ ਹੀ ਨਫ਼ਰਤ ਵਿਚੋਂ ਪਿਆਰ ਪਰਗਟ ਹੋ ਸਕਦਾ ਹੈ।[4]

ਮੈਂ ਦੇਖਿਆ ਹੈ ਕਿ ਤਬਾਹੀ ਦੇ ਦਰਮਿਆਨ ਵੀ ਜ਼ਿੰਦਗੀ ਕਾਇਮ ਰਹਿੰਦੀ ਹੈ। ਇਸ ਲਈ, ਤਬਾਹੀ ਨਾਲੋਂ ਕੋਈ ਉਚੇਰਾ ਨੇਮ ਵੀ ਜ਼ਰੂਰ ਹੋਵੇਗਾ। ਸਿਰਫ਼ ਉਸ ਨੇਮ ਹੇਠ ਹੀ ਕੋਈ ਚੰਗਾ ਵਿਵਸਥਾ–ਪੂਰਨ ਸਮਾਜ ਸਮਝ ਆਉਂਦਾ ਹੈ ਅਤੇ ਜ਼ਿੰਦਗੀ ਜਿਊਣ–ਜੋਗੀ ਹੁੰਦੀ ਹੈ ਅਤੇ ਜ਼ਿੰਦਗੀ ਦਾ ਨੇਮ ਜੇ ਇਹੀ ਹੈ ਤਾਂ ਸਾਨੂੰ ਨਿੱਤਪ੍ਰਤਿ ਜੀਵਨ ਵਿਚ ਇਹ ਲੱਭਣਾ ਚਾਹੀਦਾ ਹੈ। ਜਦੋਂ ਵੀ ਕਦੀ ਝਗੜੇ ਪੈਦਾ ਹੋ ਜਾਂਦੇ ਹਨ, ਜਦੋਂ ਵੀ ਤੁਹਾਡਾ ਵਾਹ ਕਿਸੇ ਵਿਰੋਧੀ ਨਾਲ ਪੈਂਦਾ ਹੈ, ਉਸਨੂੰ ਪਿਆਰ ਨਾਲ ਜਿੱਤੋ। ਇਸ ਕੱਚ–ਘਰੜ ਢੰਗ ਨਾਲ ਮੈਂ ਆਪਣੀ ਜ਼ਿੰਦਗੀ ਵਿਚ ਇਹ ਘੜਿਆ ਹੈ। ਇਸਦਾ ਮਤਲਬ ਇਹ ਨਹੀਂ ਕਿ ਮੇਰੀਆਂ ਸਾਰੀਆਂ ਮੁਸ਼ਕਲਾਂ ਹਲ ਹੋ ਗਈਆਂ ਹਨ। ਸਿਰਫ਼, ਮੈਂ ਇਹ ਦੇਖਿਆ ਹੈ ਕਿ ਪਿਆਰ ਦੇ ਇਸ ਨੇਮ ਨੇ ਹੁੰਗਾਰਾ ਭਰਿਆ ਹੈ, ਜਿਵੇਂ ਤਬਾਹੀ ਦੇ ਨੇਮ ਨੇ ਕਦੀ ਨਹੀਂ ਭਰਿਆ।[5]

ਜੇ ਪਿਆਰ ਜਾਂ ਅਹਿੰਸਾ ਸਾਡੀ ਹਸਤੀ ਦਾ ਨੇਮ ਨਾ ਹੋਵੇ ... ਤਾਂ ਕੁਝ ਕੁਝ ਸਮੇਂ ਪਿਛੋਂ ਜੰਗ ਦੇ ਮੁੜ–ਛੁੱਟਣ ਤੋਂ ਕੋਈ ਬਚਾਅ ਨਾ ਹੋ ਸਕੇ, ਅਤੇ ਮਗਰਲੀ ਹਰ ਜੰਗ ਭਿਅੰਕਰਤਾ ਵਿਚ ਆਪਣੇ ਤੋਂ ਪਹਿਲੀ ਨੂੰ ਮਾਤ ਪਾਉਣ ਵਾਲੀ ਹੋਵੇ...

ਕਦੀ ਵੀ ਹੋ ਚੁੱਕੇ ਸਾਰੇ ਗੁਰੂਆਂ ਨੇ ਇਸ ਨੇਮ ਦਾ ਵੱਧ ਜਾਂ ਘੱਟ ਜੋਸ਼ ਨਾਲ ਪ੍ਰਚਾਰ ਕੀਤਾ ਹੈ। ਜੇ ਪਿਆਰ ਜ਼ਿੰਦਗੀ ਦਾ ਨੇਮ ਨਾ ਹੁੰਦਾ, ਤਾਂ ਮੌਤ ਦੇ ਦਰਮਿਆਨ ਜ਼ਿੰਦਗੀ ਕਾਇਮ ਨਾ ਰਹਿ ਸਕਦੀ। ਜ਼ਿੰਦਗੀ ਕਬਰ ਉਤੇ ਨਿਰੰਤਰ ਜਿੱਤ ਹੈ। ਜੇ ਮਨੁੱਖ ਅਤੇ ਜਾਨਵਰ ਵਿਚਕਾਰ ਕੋਈ ਬੁਨਿਆਦੀ ਫ਼ਰਕ ਹੈ ਤਾਂ ਉਹ ਇਹ ਹੈ ਕਿ ਮਨੁੱਖ ਇਸ ਨੇਮ ਨੂੰ ਵਧਦੀ ਮਾਤਰਾ ਵਿਚ ਮਾਨਤਾ ਦੇਂਦਾ, ਅਤੇ ਆਪਣੇ ਨਿੱਜੀ ਜੀਵਨ ਦੀ ਕਿਰਿਆ ਵਿਚ ਇਸ ਨੂੰ ਲਾਗੂ ਕਰਦਾ ਆ ਰਿਹਾ ਹੈ। ਪੁਰਾਤਨ ਅਤੇ ਆਧੁਨਿਕ, ਦੁਨੀਆ ਦੇ ਸਾਰੇ ਸੰਤ ਸਾਡੀ ਹਸਤੀ ਦੇ ਇਸ ਸਰਵੁੱਚ

ਨੇਮ ਦੀ ਆਪਣੇ ਚਾਨਣ ਅਤੇ ਸਮਰੱਥਾ ਅਨੁਸਾਰ ਇਕ ਜਿਊਂਦੀ–ਜਾਗਦੀ ਵਿਆਖਿਆ ਸਨ। ਇਹ ਗੱਲ ਕਾਫ਼ੀ ਹੱਦ ਤੱਕ ਠੀਕ ਹੈ ਸਾਡੇ ਅੰਦਰਲਾ ਵਹਿਸ਼ੀ ਅਕਸਰ ਹੀ ਸੌਖੀ ਜਿਹੀ ਜਿੱਤ ਪ੍ਰਾਪਤ ਕਰ ਲੈਂਦਾ, ਲੱਗਦਾ ਹੈ। ਪਰ ਇਸ ਨਾਲ ਇਹ ਨੇਮ ਗ਼ਲਤ ਸਿੱਧ ਨਹੀਂ ਹੋ ਜਾਂਦਾ। ਇਹ ਅਮਲ ਕਰਨ ਵਿਚ ਆਉਂਦੀ ਮੁਸ਼ਕਲ ਨੂੰ ਦਰਸਾਉਂਦਾ ਹੈ। ਅਜੇਹੇ ਨੇਮ ਨਾਲ ਹੋਰ ਕਿਸੇ ਤਰ੍ਹਾਂ ਹੋ ਵੀ ਕਿਵੇਂ ਸਕਦਾ ਹੈ, ਜਿਹੜਾ ਸੱਚ ਜਿੰਨਾ ਹੀ ਉੱਚਾ ਹੈ? ਜਦੋਂ ਨੇਮ ਉਤੇ ਅਮਲ ਸਰਬ–ਵਿਆਪਕ ਹੋ ਜਾਇਗਾ, ਤਾਂ ਧਰਤੀ ਉਤੇ ਪਰਮਾਤਮਾ ਦਾ ਰਾਜ ਹੋ ਜਾਇਗਾ, ਜਿਵੇਂ ਅਰਸ਼ਾਂ ਉਤੇ ਹੈ ਮੈਨੂੰ ਇਹ ਯਾਦ ਕਰਾਉਣ ਦੀ ਕੋਈ ਲੋੜ ਨਹੀਂ ਕਿ ਅਰਸ਼ ਅਤੇ ਫ਼ਰਸ਼ ਦੋਵੇਂ ਹੀ ਸਾਡੇ ਅੰਦਰ ਹਨ। ਫ਼ਰਸ਼ ਨੂੰ ਅਸੀ ਜਾਣਦੇ ਹਾਂ, ਪਰ ਆਪਣੇ ਅੰਦਰਲੇ ਅਰਸ਼ ਲਈ ਅਸੀਂ ਓਪਰੇ ਹਾਂ। ਜੇ ਇਸ ਗੱਲ ਦੀ ਆਗਿਆ ਦੇ ਦਿੱਤੀ ਜਾਏ ਕਿ ਕੁਝ ਲੋਕਾਂ ਲਈ ਪਿਆਰ ਉਤੇ ਅਮਲ ਕਰਨਾ ਸੰਭਵ ਹੈ, ਤਾਂ ਬਾਕੀ ਸਾਰਿਆਂ ਵਿਚ ਇਸ ਉਤੇ ਅਮਲ ਕਰਨ ਦੀ ਸੰਭਾਵਨਾ ਦੀ ਵੀ ਆਗਿਆ ਨਾ ਦੇਣਾ ਗੁਸਤਾਖ਼ੀ ਹੋਵੇਗੀ। ਸਾਡੇ ਉਹ ਪਿੱਤਰ ਕੋਈ ਬਹੁਤੇ ਦੂਰ–ਦੁਰਾਡੇ ਦੇ ਨਹੀਂ ਸਨ ਜਿਹੜੇ ਆਦਮ–ਖੋਰੀ ਕਰਦੇ ਸਨ ਅਤੇ ਕਈ ਹੋਰ ਗੱਲਾਂ ਕਰਦੇ ਸਨ ਜਿਨ੍ਹਾਂ ਨੂੰ ਅੱਜ ਅਸੀਂ ਘਿਰਣਾਜਨਕ ਦੱਸਦੇ ਹਾਂ। ਨਿਰਸੰਦੇਹ, ਉਹਨਾਂ ਸਮਿਆਂ ਵਿਚ ਵੀ ਡਿੱਕ ਸ਼ੈਪਰਡਜ਼ ਹੁੰਦੇ ਸਨ ਜਿਨ੍ਹਾਂ ਦਾ ਸਾਥੀ–ਬੰਦਿਆਂ ਦਾ ਮਾਸ ਖਾਣ ਤੋਂ ਇਨਕਾਰ ਦਾ (ਉਹਨਾਂ ਲਈ) ਅਜੀਬ ਸਿਧਾਂਤ ਪ੍ਰਚਾਰਣ ਵਾਸਤੇ ਮਜ਼ਾਕ ਉਡਾਇਆ ਜਾਂਦਾ ਅਤੇ ਸੰਭਵ ਤੌਰ ਉਤੇ ਮੌਤ ਦੇ ਘਾਟ ਵੀ ਉਤਾਰਿਆ ਜਾਂਦਾ ਰਿਹਾ ਹੋਵੇਗਾ।[6]

ਇਤਿਹਾਸ ਨਿਰੰਤਰ ਜੰਗਾਂ ਦਾ ਰੀਕਾਰਡ ਹੈ, ਪਰ ਅਸੀਂ ਨਵਾਂ ਇਤਿਹਾਸ ਬਣਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ਅਤੇ ਮੈਂ ਇਹ ਕਹਿ ਰਿਹਾ ਹਾਂ ਕਿਉਂਕਿ ਮੈਂ ਕੌਮੀ ਮਨ ਦੀ ਪ੍ਰਤਿਨਿਧਤਾ ਕਰਦਾ ਹਾਂ, ਜਿਥੋਂ ਤੱਕ ਅਹਿੰਸਾ ਦਾ ਸੰਬੰਧ ਹੈ ਮੈਂ ਤਲਵਾਰ ਦੇ ਸਿਧਾਂਤ ਦਾ ਤਰਕ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਮੈਂ ਇਸਦੀਆਂ ਸੰਭਾਵਨਾਵਾਂ ਉਲੀਕੀਆਂ ਹਨ ਅਤੇ ਇਸ ਸਿੱਟੇ ਉਤੇ ਪੁੱਜਿਆ ਹਾਂ ਕਿ ਜੰਗਲ ਦੇ ਕਾਨੂੰਨ ਦੀ ਥਾਂ ਚੇਤੰਨ ਪਿਆਰ ਦੇ ਨੇਮ ਨੂੰ ਦੇਣਾ ਮਨੁੱਖ ਦੀ ਹੋਣੀ ਹੈ।[7]

ਜਿੱਥੇ ਪਿਆਰ ਹੈ, ਉਥੇ ਪਰਮਾਤਮਾ ਵੀ ਹੈ।[8]

ਪਿਆਰ ਕਦੀ ਦਾਅਵਾ ਨਹੀਂ ਕਰਦਾ, ਇਹ ਹਮੇਸ਼ਾ ਦੇਂਦਾ ਹੀ ਹੈ। ਪਿਆਰ ਸਦਾ ਕਸ਼ਟ ਸਹਿੰਦਾ ਹੈ, ਕਦੀ ਰੋਸਾ ਨਹੀਂ ਕਰਦਾ, ਕਦੀ ਬਦਲਾ ਨਹੀਂ ਲੈਂਦਾ।[9]

## ਸੇਵਾ ਦਾ ਨੇਮ

ਵਿਹਾਰ ਦਾ ਸਭ ਤੋਂ ਮਹਿਫ਼ੂਜ਼ ਨਿਯਮ ਇਹ ਹੈ ਕਿ ਅਸੀਂ ਰਿਸ਼ਤੇਦਾਰੀ ਦਾ ਦਾਅਵਾ ਕਰੀਏ ਜਦੋਂ ਅਸੀਂ ਸੇਵਾ ਕਰਨਾ ਚਾਹੁੰਦੇ ਹਾਂ, ਅਤੇ ਜਦੋਂ ਅਸੀਂ ਹੱਕ ਜਮਾਉਣਾ ਚਾਹੁੰਦੇ ਹਾਂ ਉਦੋਂ ਰਿਸ਼ਤੇ ਉਤੇ ਜ਼ੋਰ ਨਾ ਦੇਈਏ। ਹਕੀਕਤ ਵਿਚ, ਮੈਂ ਜ਼ਿੰਦਗੀ ਦਾ ਇਹ ਨਿਯਮ, ਜਿਸਨੂੰ ਮੈਂ ਵਿਹਾਰ ਦਾ ਸੁਨਹਿਰੀ ਨੇਮ ਕਹਿੰਦਾ ਹਾਂ, ਭਾਰਤ ਵਿਚ ਅੰਤਰ–ਪ੍ਰਾਂਤੀ ਸੰਬੰਧਾਂ ਉਤੇ ਵੀ ਲਾਗੂ ਕੀਤਾ ਹੈ।... ਮਨੁੱਖੀ ਮਾਮਲਿਆਂ ਵਿਚ ਮਿੱਠੇ ਸੰਬੰਧ ਕਾਇਮ ਰੱਖ ਸੱਕਣ ਦਾ ਮੈਨੂੰ ਹੋਰ ਕਿਸੇ ਢੰਗ ਦਾ ਨਹੀਂ ਪਤਾ, ਅਤੇ ਮੈਂ ਆਪਣੇ ਕਈ ਸਾਲਾਂ ਉਤੇ ਫੈਲੇ ਹੋਏ ਤਜਰਬੇ ਨਾਲ ਆਪਣੇ ਇਸ ਸਿੱਟੇ ਵਿਚ ਪੱਕਾ ਹੋਇਆ ਹਾਂ ਕਿ ਇਸ ਸੁਨਹਿਰੀ ਅਸੂਲ ਦੀ ਪਾਲਣਾ ਵਿਚ ਜਿੱਥੇ ਕਿਤੇ ਵੀ

ਰੁਕਾਵਟ ਆਈ ਹੈ, ਉੱਥੇ ਹੀ ਕਲਹ–ਕਲੇਸ਼ ਪਿਆ ਹੈ, ਝਗੜੇ ਹੋਏ ਹਨ, ਸਗੋਂ ਸਿਰ ਵੀ ਫਟੇ ਹਨ।..[10]

## ਵਰਤਾਅ ਦੀ ਬਰਾਬਰੀ

ਮੇਰਾ ਕੇਂਦਰੀ ਨਿਸ਼ਾਨਾ ਸਾਰੀ ਮਨੁੱਖਤਾ ਨਾਲ ਇਕੋ ਜਿਹਾ ਵਰਤਣਾ ਹੈ ਅਤੇ ਇਕੋ ਜਿਹਾ ਵਰਤਣ ਦਾ ਮਤਲਬ ਹੈ ਬਰਾਬਰ ਦੀ ਸੇਵਾ।[11] ਕਿਉਂਕਿ ਭਾਵੇਂ ਉਹ (ਮਨੁੱਖ) ਸਾਰੇ ਹੀ ਇਕੋ ਉਮਰ, ਇਕੋ ਜਿੰਨੀਂ ਕੱਦ, ਇਕੋ ਰੰਗ ਅਤੇ ਇਕੋ ਬੁੱਧੀ ਦੇ ਨਹੀਂ ਹੁੰਦੇ, ਪਰ ਇਹ ਨਾਬਰਾਬਰੀਆਂ ਆਰਜ਼ੀ ਅਤੇ ਸਤਹੀ ਹਨ, ਇਹ ਮਿੱਟੀ ਦੀ ਪੇਪੜੀ ਦੇ ਹੇਠਾਂ ਜਿਹੜੀ ਰੂਹ ਛੁਪੀ ਹੋਈ ਹੈ ਉਹ ਸਾਰੇ ਪੌਣ–ਪਾਣੀਆਂ ਵਿਚ ਰਹਿੰਦੇ ਸਾਰੇ ਮਰਦਾਂ–ਔਰਤਾਂ ਵਿਚ ਇਕੋ ਹੈ।... ਉਸ ਸਾਰੀ ਵੰਨ–ਸੁਵੰਨਤਾ ਵਿਚ, ਜਿਹੜੀ ਅਸੀਂ ਆਪਣੇ ਆਲੇ–ਦੁਆਲੇ ਦੇਖਦੇ ਹਾਂ, ਇਕ ਅਸਲ ਅਤੇ ਠੋਸ ਏਕਤਾ ਹੈ। 'ਨਾਬਰਾਬਰੀ' ਸ਼ਬਦ ਆਪਣੇ ਆਪ ਵਿਚ ਮਾੜੀ ਗੰਧ ਲਈ ਬੈਠਾ ਹੈ, ਅਤੇ ਇਹ ਗੁਸਤਾਖੀ ਅਤੇ ਅਮਾਨਵੀ ਕਾਰਜਾਂ ਵੱਲ ਲੈ ਗਿਆ ਹੈ, ਪੂਰਬ ਵਿਚ ਵੀ ਅਤੇ ਪੱਛਮ ਵਿਚ ਵੀ। ਜਿਹੜੀ ਗੱਲ ਬੰਦਿਆਂ ਬਾਰੇ ਸੱਚ ਹੈ, ਉਹ ਕੌਮਾਂ ਬਾਰੇ ਵੀ ਸੱਚ ਹੈ, ਜੋ ਕਿ ਬੰਦਿਆਂ ਦੇ ਹੀ ਗਰੁੱਪ ਹੁੰਦੀਆਂ ਹਨ। ਨਾਬਰਾਬਰੀ ਦਾ ਝੂਠਾ ਅਤੇ ਕੱਟੜ ਸਿਧਾਂਤ ਏਸ਼ੀਆਂ ਅਤੇ ਅਫ਼ਰੀਕਾ ਦੀਆਂ ਕੌਮਾਂ ਦੇ ਹੈਂਕੜ ਭਰੇ ਸ਼ੋਸ਼ਣ ਵੱਲ ਲੈ ਗਿਆ ਹੈ। ਕੌਣ ਜਾਣਦਾ ਹੈ ਕਿ ਪੂਰਬ ਨੂੰ ਸ਼ਿਕਾਰ ਬਣਾ ਸਕਣ ਦੀ ਪੱਛਮ ਦੀ ਮੌਜੂਦਾ ਸਮਰੱਥਾ ਪੱਛਮੀ ਉੱਚਤਾ ਅਤੇ ਪੂਰਬ ਦੇ ਘਟੀਆ ਹੋਣ ਦੀ ਨਿਸ਼ਾਨੀ ਹੈ?[12]

ਰੂਪ ਕਈ ਹਨ, ਪਰ ਇਹਨਾਂ ਵਿਚਲੀ ਰੂਹ ਇਕੋ ਹੈ। ਉੱਚੇ ਨੀਵੇਂ ਦੇ ਫ਼ਰਕਾਂ ਲਈ ਉਥੇ ਥਾਂ ਹੀ ਕਿੱਥੇ ਹੋ ਸਕਦੀ ਹੈ ਜਿੱਥੇ ਬਾਹਰਲੀ ਵੰਨ–ਸੁਵੰਨਤਾ ਦੇ ਪਿੱਛੇ ਇਹ ਸਰਬ–ਸਮੇਟਵੀਂ ਬੁਨਿਆਦੀ ਏਕਤਾ ਹੋਵੇ? ਕਿਉਂਕਿ ਇਹ ਇਕ ਹਕੀਕਤ ਹੈ ਜਿਹੜੀ ਤੁਹਾਨੂੰ ਰੋਜ਼ਾਨਾ ਜੀਵਨ ਵਿਚ ਹਰ ਕਦਮ ਉਤੇ ਮਿਲਦੀ ਹੈ। ਸਾਰੇ ਧਰਮਾਂ ਦਾ ਅੰਤਮ ਨਿਸ਼ਾਨਾ ਇਹ ਬੁਨਿਆਦੀ ਏਕਤਾ ਨੂੰ ਪਛਾਨਣਾ ਹੈ।[13]

ਮੈਂ ਪਿਆਰ ਦੇ ਖੁਦ–ਮੁਖਤਾਰ ਨੇਮ ਵਿਚ ਵਿਸ਼ਵਾਸ ਰਖਦਾ ਹਾਂ, ਜਿਹੜਾ ਕੋਈ ਫ਼ਰਕ ਨਹੀਂ ਕਰਦਾ।[14]

ਮੈਂ ਰਿਸ਼ਤੇਦਾਰਾਂ ਅਤੇ ਬੇਗ਼ਾਨਿਆਂ ਵਿਚ, ਦੇਸ਼ਵਾਸੀਆਂ ਅਤੇ ਬਦੇਸ਼ੀਆਂ ਵਿਚ, ਗੋਰਿਆਂ ਅਤੇ ਕਾਲਿਆਂ ਵਿਚ, ਹਿੰਦੂਆਂ ਅਤੇ ਦੂਜੇ ਧਰਮਾਂ ਦੇ ਭਾਰਤੀਆਂ – ਮੁਸਲਮਾਨਾਂ, ਪਾਰਸੀਆਂ, ਈਸਾਈਆਂ ਜਾਂ ਯਹੂਦੀਆਂ ਵਿਚ ਕਦੀ ਕੋਈ ਫ਼ਰਕ ਨਹੀਂ ਕੀਤਾ। ਮੈਂ ਕਹਿ ਸਕਦਾ ਹਾਂ ਕਿ ਮੇਰਾ ਦਿਲ ਕੋਈ ਵੀ ਇਹੋ ਜਿਹੇ ਫ਼ਰਕ ਕਰਨ ਦੇ ਅਸਮਰੱਥ ਹੈ। ਮੈਂ ਇਸਦੇ ਕੋਈ ਵਿਸ਼ੇਸ਼ ਗੁਣ ਹੋਣ ਦਾ ਦਾਅਵਾ ਨਹੀਂ ਕਰ ਸਕਦਾ ਕਿਉਂਕਿ ਇਹ ਮੇਰਾ ਸੁਭਾਅ ਹੀ ਹੈ, ਨਾ ਕਿ ਮੇਰੇ ਵਲੋਂ ਕੀਤੇ ਗਏ ਕਿਸੇ ਖਾਸ ਯਤਨ ਦਾ ਸਿੱਟਾ, ਜਦ ਕਿ ਅਹਿੰਸਾ, ਬ੍ਰਹਮਚਰਯ, ਤਿਆਗ ਅਤੇ ਹੋਰ ਵੱਡੇ ਗੁਣਾਂ ਦੀ ਸੂਰਤ ਵਿਚ, ਮੈਂ ਉਹਨਾਂ ਨੂੰ ਧਾਰਨ ਕਰਨ ਲਈ ਨਿਰੰਤਰ ਯਤਨ ਕਰਨ ਬਾਰੇ ਪੂਰੀ ਤਰ੍ਹਾਂ ਚੇਤੰਨ ਹਾਂ।[15]

ਸਾਨੂੰ ਆਪਣੇ ਪਿਆਰ ਦਾ ਘੇਰਾ ਵਧੇਰੇ ਵਿਸ਼ਾਲ ਬਣਾਉਣਾ ਚਾਹੀਦਾ ਹੈ ਜਦੋਂ ਤੱਕ ਕਿ ਇਹ ਸਾਰੇ ਪਿੰਡ ਨੂੰ ਆਪਣੀ ਲਪੇਟ ਵਿਚ ਨਹੀਂ ਲੈ ਲੈਂਦਾ। ਪਿੰਡ ਨੂੰ ਆਪਣੀ ਥਾਂ ਜ਼ਿਲ੍ਹੇ

ਨੂੰ, ਜ਼ਿਲ੍ਹੇ ਲਈ ਸੂਬੇ ਨੂੰ ਅਤੇ ਇਸੇ ਤਰ੍ਹਾਂ ਅੱਗੇ ਆਪਣੇ ਘੇਰੇ ਵਿਚ ਲੈਣਾ ਚਾਹੀਦਾ ਹੈ, ਜਦੋਂ ਤੱਕ ਕਿ ਸਾਡੇ ਪਿਆਰ ਦਾ ਘੇਰਾ ਸੰਸਾਰ ਜਿੱਡਾ ਨਹੀਂ ਹੋ ਜਾਂਦਾ।[16]

ਅਸੀਂ ਅਜਿਹੇ ਸਮੇਂ ਰਹਿ ਰਹੇ ਹਾਂ ਜਦੋਂ ਕਦਰਾਂ–ਕੀਮਤਾਂ ਵਿਚ ਤੇਜ਼ ਤਬਦੀਲੀ ਵਾਪਰ ਰਹੀ ਹੈ। ਅਸੀਂ ਹੌਲੀ ਹੌਲੀ ਮਿਲਣ ਵਾਲੇ ਸਿੱਟਿਆਂ ਉਤੇ ਸੰਤੁਸ਼ਟ ਨਹੀਂ ਹੁੰਦੇ। ਅਸੀਂ ਸਿਰਫ਼ ਆਪਣੇ ਜ਼ਾਤ–ਭਰਾਵਾਂ ਦੀ, ਸਗੋਂ ਸਿਰਫ਼ ਆਪਣੇ ਦੇਸ਼ ਦੀ ਭਲਾਈ ਨਾਲ ਹੀ ਸੰਤੁਸ਼ਟ ਨਹੀਂ ਹੁੰਦੇ। ਅਸੀਂ ਸਾਰੀ ਮਨੁੱਖਤਾ ਲਈ ਮਹਿਸੂਸ ਕਰਦੇ ਹਾਂ, ਜਾਂ ਕਰਨਾ ਚਾਹੁੰਦੇ ਹਾਂ। ਆਪਣੇ ਨਿਸ਼ਾਨੇ ਵੱਲ ਮਨੁੱਖਤਾ ਦੀ ਖੋਜ ਵਿਚ ਇਹ ਸਭ ਕੁਝ ਇਕ ਅਥਾਹ ਪ੍ਰਾਪਤੀ ਹੈ।[17]

ਤੁਹਾਨੂੰ ਮੇਰੀ ਅਪੀਲ ਇਹ ਹੈ ਕਿ ... ਆਪਣੇ ਦਿਲ ਸਾਫ਼ ਕਰੋ ਅਤੇ ਸਖੀ ਬਣੋ। ਆਪਣੇ ਦਿਲਾਂ ਨੂੰ ਮਹਾਸਾਗਰ ਜਿੰਨੇਂ ਵਿਸ਼ਾਲ ਬਣਾਓ। ... ਦੂਜਿਆਂ ਬਾਰੇ ਫ਼ੈਸਲੇ ਨਾ ਦਿਓ, ਮਤਾਂ ਤੁਹਾਡੇ ਬਾਰੇ ਵੀ ਫ਼ੈਸਲਾ ਦੇਣਾ ਪਵੇ। ਇਕ ਸਭ ਤੋਂ ਵੱਡਾ ਜੱਜ ਵੀ ਹੈ ਜਿਹੜਾ ਤੁਹਾਨੂੰ ਫਾਹੇ ਲਾ ਸਕਦਾ ਹੈ, ਪਰ ਉਹ ਤੁਹਾਨੂੰ ਜਿਊਂਦੇ ਰਹਿਣ ਦੇਂਦਾ ਹੈ। ਤੁਹਾਡੇ ਅੰਦਰ ਅਤੇ ਤੁਹਾਡੇ ਦੁਆਲੇ ਬਹੁਤ ਸਾਰੇ ਦੁਸ਼ਮਣ ਹਨ ਪਰ ਉਹ ਤੁਹਾਡੀ ਰਾਖੀ ਕਰਦਾ ਹੈ ਅਤੇ ਮਿਹਰਬਾਨ ਨਜ਼ਰਾਂ ਨਾਲ ਤੁਹਾਨੂੰ ਦੇਖਦਾ ਹੈ।[18]

## ਪ੍ਰਸਪਰ ਸਹਿਣਸ਼ੀਲਤਾ

ਵਿਵਹਾਰ ਦਾ ਸੁਨਹਿਰੀ ਅਸੂਲ ਹੈ ... ਪ੍ਰਸਪਰ ਸਹਿਣਸ਼ੀਲਤਾ, ਇਹ ਦੇਖਦਿਆਂ ਕਿ ਅਸੀਂ ਸਾਰੇ ਕਦੀ ਵੀ ਇਕੋ ਜਿਹਾ ਨਹੀਂ ਸੋਚਾਂਗੇ ਅਤੇ ਸੱਚ ਨੂੰ ਅਸੀਂ ਸਦਾ ਹੀ ਟੋਟਿਆਂ ਵਿਚ ਅਤੇ ਵੱਖਰੇ ਵੱਖਰੇ ਕੋਨਾਂ ਤੋਂ ਦੇਖਾਂਗੇ। ਜ਼ਮੀਰ ਸਾਰਿਆਂ ਲਈ ਇਕੋ ਚੀਜ਼ ਨਹੀਂ। ਇਸ ਲਈ, ਜਦ ਕਿ ਵਿਅਕਤੀਗਤ ਵਿਵਹਾਰ ਲਈ ਇਹ ਚੰਗੀ ਪੱਥ–ਪਰਦਰਸ਼ਕ ਹੈ, ਉਸ ਵਿਵਹਾਰ ਨੂੰ ਸਾਰਿਆਂ ਉਤੇ ਠੋਸਣਾ ਹਰ ਕਿਸੇ ਦੀ ਜ਼ਮੀਰ ਦੀ ਆਜ਼ਾਦੀ ਵਿਚ ਅਸਹਿ ਮੁਦਾਖਲਤ ਹੋਵੇਗਾ। ... ਇਥੋਂ ਤੱਕ ਕਿ ਸਭ ਤੋਂ ਵੱਧ ਈਮਾਨਦਾਰ ਬੰਦਿਆਂ ਵਿਚ ਵੀ ਈਮਾਨਦਾਰ ਮੱਤਭੇਦਾਂ ਲਈ ਕਾਫ਼ੀ ਥਾਂ ਹੋਵੇਗੀ। ਕਿਸੇ ਵੀ ਸਭਯ ਸਮਾਜ ਵਿਚ ਵਿਵਹਾਰ ਦਾ ਇਕੋ ਇਕ ਸੰਭਵ ਨਿਯਮ, ਇਸ ਕਰਕੇ, ਪ੍ਰਸਪਰ ਸਹਿਣਸ਼ੀਲਤਾ ਹੀ ਹੈ।[19]

ਮੁਆਫ਼ ਕਰ ਦੇਣਾ ਆਤਮਾ ਦਾ ਗੁਣ ਹੈ, ਜਿਸ ਕਰਕੇ ਇਹ ਹਾਂ–ਪੱਖੀ ਗੁਣ ਹੈ। ਇਹ ਨਾਂਹ–ਪੱਖੀ ਨਹੀਂ। ਭਗਵਾਨ ਬੁੱਧ ਕਹਿੰਦੇ ਹਨ: 'ਅ–ਕਰੋਧ ਰਾਹੀਂ ਕਰੋਧ ਉਤੇ ਕਾਬੂ ਪਾਓ'। ਪਰ ਇਹ 'ਅ–ਕਰੋਧ ਕੀ ਹੈ? ਇਹ ਇਕ ਹਾਂ–ਪੱਖੀ ਗੁਣ ਹੈ ਅਤੇ ਇਸਦਾ ਮਤਲਬ ਸਖੀਪੁਣੇ ਜਾਂ ਪਿਆਰ ਦਾ ਸਰਵੁੱਚ ਗੁਣ ਹੈ। ਇਸ ਸਰਵੁੱਚ ਗੁਣ ਪ੍ਰਤਿ ਤੁਹਾਨੂੰ ਜਾਗ੍ਰਿਤ ਹੋਣਾ ਚਾਹੀਦਾ ਹੈ, ਜਿਸਦਾ ਪ੍ਰਗਟਾਅ ਇਸ ਗੱਲ ਵਿਚ ਹੋਣਾ ਚਾਹੀਦਾ ਹੈ ਕਿ ਤੁਸੀਂ–ਕਰੋਧੀ ਮਨੁੱਖ ਕੋਲ ਜਾਓ, ਉਸ ਤੋਂ ਉਸਦੇ ਕਰੋਧ ਦੇ ਕਾਰਨ ਦਾ ਪਤਾ ਲਾਓ, ਜੇ ਉਸਦੇ ਗੁੱਸੇ ਦਾ ਕਾਰਨ ਕੋਈ ਤੁਸੀਂ ਦਿਤਾ ਹੋਵੇ, ਤਾਂ ਆਪਣੇ ਆਪ ਨੂੰ ਸੋਧ ਲਵੋ ਅਤੇ ਫਿਰ ਉਸਨੂੰ ਉਸਦੇ ਤੌਰ–ਤਰੀਕੇ ਦੀ ਗ਼ਲਤੀ ਸਮਝਾ ਦੇਵੋ ਅਤੇ ਇਹ ਮਨਾ ਦਿਓ ਕਿ ਗੁੱਸੇ ਵਿਚ ਆ ਜਾਣਾ ਗ਼ਲਤ ਹੈ। ਆਤਮਾ ਦੇ ਗੁਣ ਬਾਰੇ ਇਹ ਚੇਤਨਤਾ, ਅਤੇ ਸੋਚੇ ਸਮਝੇ ਢੰਗ ਨਾਲ ਇਸਦੀ ਵਰਤੋਂ ਨਾ ਸਿਰਫ਼ ਉਸ ਆਦਮੀ ਨੂੰ ਹੀ ਸਗੋਂ ਆਲੇ–ਦੁਆਲੇ ਦੇ ਮਾਹੌਲ ਨੂੰ ਵੀ ਉੱਚਾ ਚੁੱਕ ਦੇਂਦੀ ਹੈ। ਬੇਸ਼ਕ, ਇਸਦੀ ਵਰਤੋਂ ਸਿਰਫ਼ ਉਹੀ ਕਰੇਗਾ ਜਿਸ ਕੋਲ ਇਹ ਪਿਆਰ ਹੈ। ਲਗਾਤਾਰ ਯਤਨ ਨਾਲ ਇਹ ਪਿਆਰ ਯਕੀਨਨ ਪੈਦਾ ਕੀਤਾ ਜਾ ਸਕਦਾ ਹੈ।[20]

ਜੋ ਕੁਝ ਵਿਅਕਤੀਆਂ ਲਈ ਸੱਚ ਹੈ, ਉਹ ਕੌਮਾਂ ਲਈ ਵੀ ਸੱਚ ਹੈ। ਬੰਦਾ ਬਹੁਤਾ ਕੁਝ ਮੁਆਫ਼ ਨਹੀਂ ਕਰ ਸਕਦਾ। ਕਮਜ਼ੋਰ ਆਦਮੀ ਕਦੀ ਮੁਆਫ਼ ਨਹੀਂ ਕਰ ਸਕਦਾ। ਮੁਆਫ਼ ਕਰਨਾ ਤਗੜਿਆਂ ਦਾ ਹੀ ਗੁਣ ਹੈ।[21]

## ਵਿਸ਼ਵਾਸ

ਮੈਂ ਮਨੁੱਖੀ ਫਿਤਰਤ ਉਤੇ ਸ਼ੱਕ ਕਰਨ ਤੋਂ ਇਨਕਾਰ ਕਰਦਾ ਹਾਂ। ਇਹ ਕਿਸੇ ਵੀ ਉੱਚੇ ਸੁੱਚੇ ਅਤੇ ਦੋਸਤਾਨਾ ਕਾਰਜ ਨੂੰ ਹੁੰਗਾਰਾ ਭਰੇਗੀ, ਇਹ ਇਸ ਲਈ ਜ਼ਰੂਰੀ ਹੈ।[22]

ਮੇਰੇ ਵਿਚ ਮਨੁੱਖਾਂ ਅਤੇ ਮਨੁੱਖਤਾ ਪ੍ਰਤਿ ਕੋਈ ਬੇਵਿਸ਼ਵਾਸੀ ਨਹੀਂ। ਉਹ ਰੱਬ ਅੱਗੇ ਜਵਾਬਦੇਹ ਹੋਣਗੇ। ਇਸ ਲਈ ਮੈਂ ਕਿਉਂ ਫ਼ਿਕਰ ਲਾਵਾਂ? ਪਰ ਜਿਥੋਂ ਤੱਕ ਮੇਰੇ ਆਪਣੇ ਮਿਸ਼ਨ ਦਾ ਸਵਾਲ ਹੈ, ਮੇਰੀ ਸੋਚ ਸਰਗਰਮ ਹੈ ਅਤੇ ਮੈਂ ਹਰ ਕਿਸੇ 'ਚ ਸੰਦੇਹ ਅਤੇ ਬੇਵਿਸ਼ਵਾਸੀ ਦੇ ਬਾਵਜੂਦ ਭਲਾ ਸੋਚਦਾ ਹਾਂ। ਜੇ ਇਹ ਮੇਰਾ ਭਾਗ ਨਾ ਹੋਵੇ ਤਾਂ ਮੈਨੂੰ ਬਹੁਤ ਕਸ਼ਟ ਹੋਵੇਗਾ। ਪਰ ਮੈਂ ਆਪਣੇ ਆਪ ਨੂੰ ਘਬਰਾਹਟ ਵਿਚ ਪਾਵਾਂਗਾ ਜਦ ਕਿ ਮੈਂ ਬੁਰਾਈ ਦੇ ਖਿਲਾਫ਼ ਘੋਲ ਕਰ ਸਕਦਾ ਹਾਂ।[23]

ਪ੍ਰਸਪਰ ਵਿਸ਼ਵਾਸ ਅਤੇ ਪ੍ਰਸਪਰ ਪਿਆਰ ਕੋਈ ਵਿਸ਼ਵਾਸ ਅਤੇ ਕੋਈ ਪਿਆਰ ਨਹੀਂ। ਅਸਲ ਪਿਆਰ ਇਹ ਹੈ ਕਿ ਉਹਨਾਂ ਨੂੰ ਪਿਆਰ ਕਰੋ ਜਿਹੜੇ ਤੁਹਾਨੂੰ ਨਫ਼ਰਤ ਕਰਦੇ ਹਨ, ਆਪਣੇ ਗਵਾਂਢੀ ਨੂੰ ਪਿਆਰ ਕਰੋ ਭਾਵੇਂ ਉਸ ਉਤੇ ਵਿਸ਼ਵਾਸ ਨਾ ਵੀ ਕਰਦੇ ਹੋਵੋ। ਅੰਗਰੇਜ਼ਾਂ ਦੇ ਸਰਕਾਰੀ ਮੰਡਲ ਉਤੇ ਬੇਵਿਸ਼ਵਾਸੀ ਕਰਨ ਲਈ ਮੇਰੇ ਕੋਲ ਪੱਕੀਆਂ ਦਲੀਲਾਂ ਹਨ। ਜੇ ਮੇਰਾ ਪਿਆਰ ਸੁਹਿਰਦ ਹੈ ਤਾਂ ਆਪਣੀ ਬੇਵਿਸ਼ਵਾਸੀ ਦੇ ਬਾਵਜੂਦ ਮੈਂ ਅੰਗਰੇਜ਼ ਨੂੰ ਪਿਆਰ ਜ਼ਰੂਰ ਕਰਾਂਗਾ। ਮੇਰੇ ਪਿਆਰ ਦੀ ਕੀ ਕੀਮਤ ਹੈ ਜੇ ਇਹ ਉਦੋਂ ਤੱਕ ਹੀ ਰਹਿੰਦਾ ਹੈ ਜਦੋਂ ਤੱਕ ਮੈਂ ਆਪਣੇ ਦੋਸਤ ਉਤੇ ਵਿਸ਼ਵਾਸ ਕਰਦਾ ਹਾਂ? ਇੰਜ ਤਾਂ ਚੋਰ ਵੀ ਕਰ ਲੈਂਦੇ ਹਨ। ਜਿਉਂ ਹੀ ਵਿਸ਼ਵਾਸ ਟੁੱਟਦਾ ਹੈ, ਉਹ ਤੁਰਤ ਦੁਸ਼ਮਣ ਬਣ ਜਾਂਦੇ ਹਨ।[24]

## ਬੱਚਿਆਂ ਦੇ ਮੂੰਹ ਤੋਂ

ਵਿਸ਼ਵਾਸ ਕਰੋ ਕਿ ਸੈਂਕੜੇ, ਮੈਂ ਸਗੋਂ ਕਹਿਣ ਲੱਗਾ ਸਾਂ ਹਜ਼ਾਰਾਂ ਬੱਚਿਆਂ ਦੇ ਆਪਣੇ ਤਜਰਬੇ ਤੋਂ ਮੈਂ ਜਾਣਦਾ ਹਾਂ ਕਿ ਉਹ ਤੁਹਾਡੇ ਅਤੇ ਮੇਰੇ ਨਾਲੋਂ ਇੱਜ਼ਤ ਦੀ ਵਧੇਰੇ ਸੂਖਮ ਸੂਝ ਰਖਦੇ ਹਨ। ਜੇ ਅਸੀਂ ਆਪਣੇ ਆਪ ਨੂੰ ਝੁਕਾ ਲਈਏ ਅਤੇ ਨਿਰਮਾਨ ਬਣਾ ਲਈਏ ਤਾਂ ਜ਼ਿੰਦਗੀ ਦਾ ਸਭ ਤੋਂ ਵੱਡਾ ਸਬਕ ਅਸੀਂ ਵੱਡੀ ਉਮਰ ਦੇ ਪੜ੍ਹੇ–ਲਿਖੇ ਬੰਦਿਆਂ ਤੋਂ ਨਹੀਂ ਸਿੱਖਾਂਗੇ, ਸਗੋਂ ਅਖਾਉਤੀ ਅਗਿਆਨੀ ਬੱਚਿਆਂ ਤੋਂ ਸਿੱਖਾਂਗੇ। ਯਸੂਹ ਮਸੀਹ ਨੇ ਕਦੀ ਵੀ ਇਸ ਨਾਲੋਂ ਉਚੇਰਾ ਜਾਂ ਵਧੇਰੇ ਸ਼ਾਨਦਾਰ ਸੱਚ ਨਹੀਂ ਸੀ ਬੋਲਿਆ, ਜਦੋਂ ਉਸਨੇ ਕਿਹਾ ਸੀ ਕਿ ਸਿਆਣਪ ਬੱਚਿਆਂ ਦੇ ਮੂੰਹ ਵਿਚੋਂ ਨਿਕਲਦੀ ਹੈ। ਮੈਂ ਇਸ ਉਤੇ ਵਿਸ਼ਵਾਸ ਕਰਦਾ ਹਾਂ। ਮੈਂ ਖੁਦ ਆਪਣੇ ਤਜਰਬੇ ਤੋਂ ਇਹ ਦੇਖਿਆ ਹੈ ਕਿ ਜੇ ਅਸੀਂ ਬੱਚਿਆਂ ਨੂੰ ਹਲੀਮੀ ਅਤੇ ਮਾਸੂਮੀਅਤ ਨਾਲ ਬੁਲਾਵਾਂਗੇ ਤਾਂ ਅਸੀਂ ਉਹਨਾਂ ਤੋਂ ਸਿਆਣਪ ਸਿੱਖਾਂਗੇ।

## ਸੰਸਾਰ ਅਮਨ

ਮੈਂ ਇਹ ਇਕ ਸਬਕ ਸਿੱਖਿਆ ਹੈ – ਕਿ ਜੋ ਕੁਝ ਮਨੁੱਖ ਲਈ ਅਸੰਭਵ ਹੈ, ਉਹ ਪਰਮਾਤਮਾ ਲਈ ਬੱਚਿਆਂ ਦੀ ਖੇਡ ਹੈ, ਅਤੇ ਜੇ ਅਸੀਂ ਉਸ ਦੈਵੀ ਹੋਂਦ ਵਿਚ ਵਿਸ਼ਵਾਸ ਰਖਦੇ ਹਾਂ ਜਿਹੜੀ ਆਪਣੀ ਸਿਰਜਣਾ ਵਿਚਲੇ ਨੀਵੇਂ ਤੋਂ ਨੀਵੇਂ ਜੀਵ ਦੀ ਹੋਣੀ ਨੂੰ ਵੀ ਘੜਦੀ ਹੈ, ਤਾਂ ਮੈਨੂੰ ਕੋਈ ਸ਼ੱਕ ਨਹੀਂ ਰਹਿੰਦਾ ਕਿ ਸਾਰੀਆਂ ਗੱਲਾਂ ਸੰਭਵ ਹਨ; ਅਤੇ ਉਸ ਅੰਤਮ ਆਸ ਵਿਚ, ਮੈਂ ਜਿਊਂਦਾ ਅਤੇ ਆਪਣਾ ਸਮਾਂ ਕੱਟਦਾ ਅਤੇ ਉਸਦੀ ਰਜ਼ਾ ਮੰਨਣ ਦੀ ਕੋਸ਼ਿਸ਼ ਕਰਦਾ ਹਾਂ।

... ਜੇ ਅਸੀਂ ਦੁਨੀਆ ਵਿਚ ਅਸਲੀ ਅਮਨ ਪ੍ਰਾਪਤ ਕਰਨਾ ਹੈ, ਅਤੇ ਜੇ ਅਸੀਂ ਜੰਗ ਦੇ ਖਿਲਾਫ਼ ਅਸਲ ਜੰਗ ਚਲਾਉਣੀ ਹੈ, ਤਾਂ ਸਾਨੂੰ ਬੱਚਿਆਂ ਤੋਂ ਸ਼ੁਰੂ ਕਰਨਾ ਪਵੇਗਾ; ਅਤੇ ਜੇ ਉਹ ਆਪਣੀ ਕੁਦਰਤੀ ਮਾਸੂਮੀਅਤ ਵਿਚ ਵੱਡੇ ਹੁੰਦੇ ਹਨ, ਤਾਂ ਸਾਨੂੰ ਘੋਲ ਨਹੀਂ ਕਰਨਾ ਪਵੇਗਾ, ਸਾਨੂੰ ਫ਼ਜ਼ੂਲ ਵਿਹਲੇ ਮਤੇ ਨਹੀਂ ਪਾਸ ਕਰਨੇ ਪੈਣਗੇ ਸਗੋਂ ਅਸੀਂ ਪਿਆਰ ਤੋਂ ਪਿਆਰ ਤੱਕ ਅਤੇ ਅਮਨ ਤੋਂ ਅਮਨ ਤੱਕ ਵਧਦੇ ਜਾਵਾਂਗੇ। ਜਦੋਂ ਤੱਕ ਕਿ ਆਖਰ ਦੁਨੀਆ ਦੇ ਸਾਰੇ ਕੋਣਿਆਂ ਤੱਕ ਉਹ ਅਮਨ ਅਤੇ ਉਹ ਪਿਆਰ ਨਹੀਂ ਫੈਲ ਜਾਂਦਾ, ਜਿਸ ਦੇ ਵਾਸਤੇ ਚੇਤੰਨ ਜਾਂ ਅਚੇਤ ਤੌਰ ਉਤੇ ਸਾਰੀ ਦੁਨੀਆ ਸਿੱਕਦੀ ਪਈ ਹੈ।[25]

## ਆਤਮਾ ਦੀ ਸ਼ਕਤੀ

ਆਪਣੀ ਜ਼ਿੰਦਗੀ ਦੀ ਹਰ ਘੜੀ ਮੈਂ ਮਹਿਸੂਸ ਕਰਦਾ ਹਾਂ ਕਿ ਪਰਮਾਤਮਾ ਮੇਰਾ ਇਮਤਿਹਾਨ ਲੈ ਰਿਹਾ ਹੈ।[26]

ਜੇ ਮੈਂ ਵਹਿਸ਼ੀ ਤਾਕਤ ਦੀ ਥਾਂ ਆਤਮਾ ਦੀ ਸ਼ਕਤੀ ਨੂੰ ਹਰਮਨਪਿਆਰੀ ਬਣਾ ਸਕਿਆ, ਜੋ ਕਿ ਪਿਆਰ ਦੀ ਸ਼ਕਤੀ ਦਾ ਹੀ ਦੂਜਾ ਨਾਂ ਹੈ, ਤਾਂ ਮੈਨੂੰ ਪਤਾ ਹੈ ਕਿ ਮੈਂ ਤੁਹਾਨੂੰ ਇਕ ਅਜਿਹਾ ਭਾਰਤ ਪੇਸ਼ ਕਰ ਸਕਾਂਗਾ ਜਿਹੜਾ ਸਾਰੀ ਦੁਨੀਆ ਦੀ ਭੈੜੀ ਤੋਂ ਭੈੜੀ ਚੀਜ਼ ਨਾਲ ਵੀ ਟੱਕਰ ਲੈ ਸਕੇ ਇਸ ਲਈ, ਵੇਲੇ ਕੁਵੇਲੇ ਮੈਂ ਆਪਣੇ ਆਪ ਨੂੰ ਅਨੁਸ਼ਾਸਨ ਵਿਚ ਲਿਆਵਾਂਗਾ ਤਾਂ ਕਿ ਮੇਰੀ ਜ਼ਿੰਦਗੀ ਕਸ਼ਟ–ਸਹਿਣ ਦੇ ਇਸ ਸਦੀਵੀ ਨੇਮ ਨੂੰ ਪ੍ਰਗਟ ਕਰੇ ਅਤੇ ਉਹਨਾਂ ਲੋਕਾਂ ਅੱਗੇ ਪ੍ਰਵਾਨਗੀ ਲਈ ਪੇਸ਼ ਕਰ ਸਕੇ ਜਿਹੜੇ ਪ੍ਰਵਾਨ ਕਰਦੇ ਹਨ, ਅਤੇ ਜੇ ਮੈਂ ਕਿਸੇ ਵੀ ਹੋਰ ਸਰਗਰਮੀ ਵਿਚ ਹਿੱਸਾ ਲੈਂਦਾ ਹਾਂ ਤਾਂ ਇਸਦਾ ਮੰਤਵ ਉਸ ਨੇਮ ਦੀ ਬੇਮਿਸਾਲ ਉੱਚਤਾ ਸਿੱਧ ਕਰਨਾ ਹੁੰਦਾ ਹੈ।[27]

ਤਲਵਾਰ ਇਕ ਪਾਸੇ ਸੁੱਟ ਦੇਣ ਮਗਰੋਂ ਸਿਰਫ਼ ਪ੍ਰੇਮ–ਪਿਆਲਾ ਹੀ ਹੈ ਜਿਹੜਾ ਮੈਂ ਆਪਣਾ ਵਿਰੋਧ ਕਰਨ ਵਾਲਿਆਂ ਨੂੰ ਪੇਸ਼ ਕਰ ਸਕਦਾ ਹਾਂ। ਇਹ ਪਿਆਲਾ ਪੇਸ਼ ਕਰਕੇ ਹੀ ਮੈਂ ਉਹਨਾਂ ਨੂੰ ਆਪਣੇ ਨੇੜੇ ਲਿਆਉਣ ਦੀ ਆਸ ਰਖ ਸਕਦਾ ਹਾਂ। ਮੈਂ ਮਨੁੱਖ ਮਨੁੱਖ ਵਿਚਕਾਰ ਸਦੀਵੀ ਦੁਸ਼ਮਣੀ ਬਾਰੇ ਸੋਚ ਨਹੀਂ ਸਕਦਾ, ਮੈਂ ਇਸ ਆਸ ਵਿਚ ਜਿਉਂਦਾ ਹਾਂ ਕਿ ਜੇ ਇਸ ਜਨਮ ਵਿਚ ਨਹੀਂ, ਤਾਂ ਕਿਸੇ ਅਗਲੇ ਜਨਮ ਵਿਚ, ਮੈਂ ਸਾਰੀ ਮਨੁੱਖਤਾ ਨੂੰ ਦੋਸਤਾਨਾ ਜੱਫੀ ਪਾ ਸਕਾਂਗਾ।[28]

## ਪਿਆਰ ਦਾ ਮਿਸ਼ਨ

ਇਹ ਬਿਲਕੁਲ ਸੱਚ ਹੈ, ਮੈਂ ਪੂਰੀ ਨਿਮਰਤਾ ਨਾਲ ਇਸਨੂੰ ਮੰਨਾਂਗਾ, ਕਿੰਨੇਂ ਵੀ ਬੇਲਾਗ ਤਰੀਕੇ ਨਾਲ ਕਿਉਂ ਨਾ ਹੋਵੇ, ਮੈਂ ਆਪਣੀ ਹਸਤੀ ਦੇ ਹਰ ਕਣ ਵਿਚ ਪਿਆਰ ਪੇਸ਼ ਕਰਨ ਦੀ ਕੋਸ਼ਿਸ਼

ਕਰਦਾ ਹਾਂ, ਮੈਂ ਆਪਣੇ ਰਚਣਹਾਰ ਦੀ ਹੋਂਦ ਨੂੰ ਪਛਾਣਨ ਲਈ ਬੇਤਾਬ ਹਾਂ, ਜਿਹੜਾ ਮੇਰੇ ਲਈ ਸੱਚ ਦਾ ਸਾਕਾਰ ਰੂਪ ਹੈ, ਅਤੇ ਆਪਣੇ ਪੇਸ਼ਾਵਰ ਜੀਵਨ ਦੇ ਮੁੱਢਲੇ ਹਿੱਸੇ ਵਿਚ ਮੈਨੂੰ ਪਤਾ ਲੱਗਾ ਸੀ ਕਿ ਜੇ ਮੈਂ ਸੱਚ ਪਛਾਣਨਾ ਹੈ ਤਾਂ ਮੈਨੂੰ ਆਪਣੀ ਜ਼ਿੰਦਗੀ ਦੀ ਕੀਮਤ ਉਤੇ ਵੀ ਪਿਆਰ ਦੇ ਨੇਮ ਨੂੰ ਮੰਨਣਾ ਚਾਹੀਦਾ ਹੈ ਅਤੇ ਬੱਚਿਆਂ ਨਾਲ ਵਰੋਸਾਇਆ ਗਿਆ ਹੋਣ ਕਰਕੇ, ਮੈਨੂੰ ਪਤਾ ਲੱਗਾ ਕਿ ਪਿਆਰ ਦੇ ਨੇਮ ਨੂੰ ਛੋਟੇ ਛੋਟੇ ਬੱਚਿਆਂ ਰਾਹੀਂ ਸਭ ਤੋਂ ਚੰਗੀ ਤਰ੍ਹਾਂ ਸਮਝਿਆ ਅਤੇ ਸਿੱਖਿਆ ਜਾ ਸਕਦਾ ਹੈ। ਜੇ ਕਿਤੇ ਅਸੀਂ, ਉਹਨਾਂ ਦੇ ਅਗਿਆਨੀ ਵਿਚਾਰੇ ਮਾਪੇ, ਨਾ ਹੋਈਏ ਤਾਂ ਸਾਡੇ ਬੱਚੇ ਬਿਲਕੁਲ ਮਾਸੂਮ ਹੋਣ। ਮੈਂ ਪਰੋਖ ਤੌਰ ਉਤੇ ਵਿਸ਼ਵਾਸ ਰਖਦਾ ਹਾਂ ਕਿ ਬੱਚਾ, ਸ਼ਬਦ ਦੇ ਮਾੜੇ ਅਰਥਾਂ ਵਿਚ, ਜਮਾਂਦਰੂ ਸ਼ਰਾਰਤੀ ਨਹੀਂ ਹੁੰਦਾ। ਜਨਮ ਤੋਂ ਪਹਿਲਾਂ ਅਤੇ ਪਿੱਛੋਂ ਜਿਸ ਵੇਲੇ ਬੱਚਾ ਵੱਡਾ ਹੋ ਰਿਹਾ ਹੁੰਦਾ ਹੈ, ਜੇ ਮਾਪੇ ਆਪਣਾ ਵਿਵਹਾਰ ਠੀਕ ਰੱਖਣ, ਤਾਂ ਇਹ ਮੰਨਿਆਂ ਪ੍ਰਮੰਨਿਆਂ ਤੱਥ ਹੈ ਕਿ ਬੱਚਾ ਸੁਤੇ–ਸਿੱਧ ਹੀ ਸੱਚ ਦਾ ਅਤੇ ਪਿਆਰ ਦਾ ਨੇਮ ਮੰਨਣ ਲੱਗ ਪਵੇਗਾ ਅਤੇ ਜਦੋਂ ਮੁਢਲੇ ਜੀਵਨ ਵਿਚ ਮੈਂ ਇਹ ਸਬਕ ਸਿੱਖਿਆ, ਤਾਂ ਮੈਂ ਆਪਣੀ ਜ਼ਿੰਦਗੀ ਵਿਚ ਹੋਲੀ–ਹੋਲੀ ਪਰ ਨਿਸਚਿਤ ਤਬਦੀਲੀ ਲੈ ਆਂਦੀ।

ਮੈਂ ਉਹਨਾਂ ਕਈ ਪੜਾਵਾਂ ਦਾ ਤੁਹਾਡੇ ਸਾਹਮਣੇ ਜ਼ਿਕਰ ਕਰਨ ਦਾ ਕੋਈ ਇਰਾਦਾ ਨਹੀਂ ਰਖਦਾ ਜਿਨ੍ਹਾਂ ਵਿਚੋਂ ਮੇਰਾ ਇਹ ਤੂਫ਼ਾਨੀ ਜੀਵਨ ਲੰਘਿਆ ਹੈ। ਪਰ ਮੈਂ ਸਚਾਈ ਨਾਲ ਅਤੇ ਪੂਰਨ ਹਲੀਮੀ ਨਾਲ, ਇਸ ਤੱਥ ਦੀ ਗਵਾਹੀ ਦੇ ਸਕਦਾ ਹਾਂ ਕਿ ਜਿਸ ਹੱਦ ਤੱਕ ਮੈਂ ਆਪਣੀ ਜ਼ਿੰਦਗੀ ਵਿਚ ਸੋਚਣੀ, ਕਥਨੀ ਅਤੇ ਕਰਨੀ ਵਿਚ ਪਿਆਰ ਨੂੰ ਪੇਸ਼ ਕੀਤਾ ਹੈ, ਮੈਂ ਉਸ ਸ਼ਾਂਤੀ ਨੂੰ ਪ੍ਰਾਪਤ ਕਰ ਲਿਆ ਹੈ 'ਜਿਹੜੀ ਸਮਝ ਤੋਂ ਪਰੇ ਹੈ।' ਮੇਰੇ ਕਈ ਦੋਸਤ ਹੈਰਾਨ ਹੋਏ ਹਨ ਜਦੋਂ ਉਹਨਾਂ ਨੇ ਮੇਰੇ ਵਿਚ ਉਹ ਸ਼ਾਂਤੀ ਦੇਖੀ ਹੈ ਜਿਸ ਉਤੇ ਉਹ ਰਸ਼ਕ ਕਰਦੇ ਹਨ ਅਤੇ ਉਹ ਮੈਨੂੰ ਇਸ ਅਣਮੋਲ ਖਜ਼ਾਨੇ ਦਾ ਕਾਰਨ ਪੁੱਛਦੇ ਰਹੇ ਹਨ। ਮੈਂ ਇਸ ਕਾਰਨ ਦੀ ਵਿਆਖਿਆ ਨਹੀਂ ਕਰ ਸਕਿਆ ਸਿਵਾਇ ਇਹ ਕਹਿਣ ਦੇ ਕਿ ਜੇ ਮੇਰੇ ਦੋਸਤਾਂ ਨੂੰ ਮੇਰੇ ਵਿਚ ਸ਼ਾਂਤੀ ਦਿਖਾਈ ਦਿਤੀ ਹੈ ਤਾਂ ਇਹ ਸਾਡੀ ਹਸਤੀ ਦੇ ਸਭ ਤੋਂ ਮਹਾਨ ਨੇਮ ਦਾ ਪਾਲਣ ਕਰਨ ਦੇ ਯਤਨ ਕਾਰਨ ਹੈ।[29]

ਮੈਂ ਆਪਣੀ ਜ਼ਿੰਦਗੀ ਦੀ ਹਰ ਘੜੀ ਅਹਿੰਸਾ, ਪਿਆਰ ਤੋਂ ਅਗਵਾਈ ਲੈਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਮੈਂ ਤੱਤ ਰੂਪ ਵਿਚ ਸ਼ਾਂਤੀ ਦਾ ਪ੍ਰੇਮੀ ਹਾਂ। ਮੈਂ ਮੱਤਭੇਦ ਨਹੀਂ ਪੈਦਾ ਕਰਨਾ ਚਾਹੁੰਦਾ ਅਤੇ ਜਿਹੜੇ ਮੇਰਾ ਵਿਰੋਧ ਕਰਦੇ ਹਨ, ਉਹਨਾਂ ਨੂੰ ਮੈਂ ਯਕੀਨ ਦੁਆਉਣਾ ਚਾਹੁੰਦਾ ਹਾਂ ਕਿ ਮੈਂ ਇਕ ਵੀ ਅਜਿਹੀ ਗੱਲ ਨਹੀਂ ਕਰਾਂਗਾ ਜਿਸ ਬਾਰੇ ਮੈਨੂੰ ਪਤਾ ਹੋਵੇ ਕਿ ਇਹ ਸੱਚ ਅਤੇ ਪਿਆਰ ਦੇ ਉਲਟ ਹੈ।[30]

ਕਿਸੇ ਉਤੇ ਵੀ ਅਧਿਕਾਰ ਜਮਾਉਣ ਲਈ ਮੇਰੇ ਕੋਲ ਪਿਆਰ ਤੋਂ ਸਿਵਾ ਹੋਰ ਕੋਈ ਹਥਿਆਰ ਨਹੀਂ।[31]

ਮੇਰਾ ਨਿਸ਼ਾਨਾ ਹੈ ਦੁਨੀਆ ਨਾਲ ਮਿੱਤਰਤਾ ਅਤੇ ਮੈਂ ਵੱਧ ਤੋਂ ਵੱਧ ਪਿਆਰ ਨੂੰ ਗ਼ਲਤ ਗੱਲ ਦੇ ਵੱਧ ਤੋਂ ਵੱਧ ਵਿਰੋਧ ਨਾਲ ਜੋੜ ਸਕਦਾ ਹਾਂ।[32]

ਮੈਨੂੰ ਆਪਣੇ ਮਿਸ਼ਨ ਵਿਚ ਇਹ ਨਿਸਚਿਤ ਵਿਸ਼ਵਾਸ ਹੈ ਕਿ ਇਹ ਸਫ਼ਲ ਰਹਿੰਦਾ ਹੈ – ਅਤੇ ਸਫ਼ਲ ਇਹ ਰਹੇਗਾ, ਇਸਦਾ ਸਫ਼ਲ ਰਹਿਣਾ ਲਾਜ਼ਮੀ ਹੈ – ਤਾਂ ਇਤਿਹਾਸ ਵਿਚ ਇਸਦਾ ਜ਼ਿਕਰ ਇਕ ਅਜਿਹੀ ਲਹਿਰ ਵਜੋਂ ਆਇਗਾ ਜਿਸਦਾ ਮਨਸ਼ਾ ਦੁਨੀਆ ਦੇ ਸਾਰੇ

ਲੋਕਾਂ ਨੂੰ ਇਕ ਲੜੀ ਵਿਚ ਪਰੋਣਾ ਹੈ, ਇਕ ਦੂਜੇ ਦੇ ਵਿਰੋਧੀਆਂ ਵਜੋਂ ਨਹੀਂ, ਸਗੋਂ ਇਕ ਸਮੁੱਚ ਦੇ ਅੰਗਾਂ ਵਜੋਂ।[33]

# 89. ਸਾਰੀ ਜ਼ਿੰਦਗੀ ਇਕ ਹੈ

## ਸਾਰਿਆਂ ਨਾਲ ਰਿਸ਼ਤੇਦਾਰੀ

ਮੇਰੀ ਨੈਤਿਕਤਾ ਨਾ ਸਿਰਫ਼ ਇਹ ਦਾਅਵਾ ਕਰਨ ਦੀ ਮੈਨੂੰ ਆਗਿਆ ਦੇਂਦੀ ਹੈ, ਸਗੋਂ ਮੈਥੋਂ ਮੰਗ ਕਰਦੀ ਹੈ ਕਿ ਮੈਂ ਨਾ ਸਿਰਫ਼ ਬਾਂਦਰ ਨਾਲ ਹੀ, ਸਗੋਂ ਘੋੜੇ ਅਤੇ ਭੇਡ ਨਾਲ, ਸ਼ੇਰ ਅਤੇ ਚੀਤੇ, ਸੱਪ ਅਤੇ ਬਿੱਛੂ ਨਾਲ ਵੀ ਰਿਸ਼ਤੇਦਾਰੀ ਰੱਖਾਂ। ਕੋਈ ਲੋੜ ਨਹੀਂ ਕਿ ਇਹ ਰਿਸ਼ਤੇਦਾਰ ਵੀ ਆਪਣੇ ਆਪ ਨੂੰ ਇਸੇ ਤਰ੍ਹਾਂ ਸਮਝਣ।

ਉਹ ਕਰੜੀ ਨੈਤਿਕਤਾ ਜਿਹੜੀ ਮੇਰੀ ਜ਼ਿੰਦਗੀ ਉਤੇ ਰਾਜ ਕਰਦੀ ਹੈ, ਅਤੇ ਮੇਰਾ ਯਕੀਨ ਹੈ ਕਿ ਜਿਸਦਾ ਰਾਜ ਹਰ ਆਦਮੀ ਅਤੇ ਔਰਤ ਦੀ ਜ਼ਿੰਦਗੀ ਉਤੇ ਹੋਣਾ ਚਾਹੀਦਾ ਹੈ, ਇਹ ਇਕਪਾਸੜ ਫ਼ਰਜ਼ ਸਾਡੇ ਉਤੇ ਠੋਸਦੀ ਹੈ, ਅਤੇ ਇਹ ਇੰਝ ਇਸ ਕਰਕੇ ਠੋਸੀ ਗਈ ਹੈ ਕਿਉਂਕਿ ਮਨੁੱਖ ਪਰਮਾਤਮਾ ਦੇ ਬਿੰਬ ਵਿਚ ਬਣਿਆ ਹੈ। ਇਸਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਸਾਡੇ ਵਿਚੋਂ ਕੁਝ ਲੋਕ ਆਪਣੇ ਇਸ ਰੁਤਬੇ ਨੂੰ ਨਹੀਂ ਪਛਾਣਦੇ, ਸਿਵਾਇ ਇਸਦੇ ਕਿ ਉਦੋਂ ਫਿਰ ਅਸੀਂ ਆਪਣੇ ਰੁਤਬੇ ਦਾ ਲਾਭ ਨਹੀਂ ਲੈਂਦੇ, ਜਿਵੇਂ ਭੇਡਾਂ ਦੀ ਸੰਗਤ ਵਿਚ ਪਲੇ ਸ਼ੇਰ ਨੂੰ ਹੋ ਸਕਦਾ ਹੈ, ਆਪਣੇ ਰੁਤਬੇ ਦਾ ਪਤਾ ਨਾ ਲਗੇ ਅਤੇ ਇਸ ਲਈ ਉਸਨੂੰ ਇਸਦਾ ਲਾਭ ਪ੍ਰਾਪਤ ਨਾ ਹੋਵੇ; ਤਾਂ ਵੀ ਇਹ ਰੁਤਬਾ ਹੈ ਉਸੇ ਦਾ ਹੀ, ਅਤੇ ਜਿਉਂ ਹੀ ਉਸਨੂੰ ਇਸਦਾ ਅਹਿਸਾਸ ਹੋ ਜਾਂਦਾ ਹੈ, ਉਹ ਭੇਡਾਂ ਉਪਰ ਆਪਣਾ ਗ਼ਲਬਾ ਜਮਾਉਣਾ ਸ਼ੁਰੂ ਕਰ ਦੇਂਦਾ ਹੈ। ਪਰ ਸ਼ੇਰ ਦੀ ਖੱਲ ਵਿਚ ਫਿਰਦੀ ਕੋਈ ਵੀ ਭੇਡ ਕਦੀ ਸ਼ੇਰ ਵਾਲਾ ਰੁਤਬਾ ਪ੍ਰਾਪਤ ਨਹੀਂ ਕਰ ਸਕਦੀ।

ਅਤੇ ਇਹ ਪ੍ਰਸਤਾਵਨਾ ਸਿੱਧ ਕਰਨ ਲਈ ਕਿ ਮਨੁੱਖ ਪਰਮਾਤਮਾ ਦੇ ਬਿੰਬ ਵਿਚ ਬਣਾਇਆ ਗਿਆ ਹੈ ਇਹ ਦਰਸਾਉਣਾ ਯਕੀਨਨ ਗ਼ੈਰ–ਜ਼ਰੂਰੀ ਹੈ ਕਿ ਸਾਰੇ ਹੀ ਆਦਮੀ ਜ਼ਰੂਰੀ ਹੀ ਉਸ ਬਿੰਬ ਨੂੰ ਆਪਣੀ ਹਸਤੀ ਵਿਚ ਪ੍ਰਗਟਾਉਂਦੇ ਹਨ। ਇਹ ਸਿੱਧ ਕਰਨਾ ਹੀ ਕਾਫ਼ੀ ਹੈ ਕਿ ਘੱਟੋ–ਘੱਟ ਇਕ ਆਦਮੀ ਨੇ ਅਜੇਹਾ ਕੀਤਾ ਹੈ। ਅਤੇ ਕੀ ਇਸ ਤੋਂ ਇਨਕਾਰ ਕੀਤਾ ਜਾ ਸਕੇਗਾ ਕਿ ਮਨੁੱਖਤਾ ਦੇ ਮਹਾਨ ਧਾਰਮਿਕ ਗੁਰੂਆਂ ਨੇ ਆਪਣੀ ਆਪਣੀ ਹਸਤੀ ਵਿਚ ਪਰਮਾਤਮਾ ਦੇ ਬਿੰਬ ਦਾ ਪ੍ਰਗਟਾਵਾ ਕੀਤਾ ਹੈ?[34]

ਮੇਰਾ ਵਿਸ਼ਵਾਸ ਹੈ ਕਿ ਮੈਂ ਅਹਿੰਸਾ ਨਾਲ ਓਤਪੋਤ ਹੋਇਆ ਪਿਆ ਹਾਂ। ਅਹਿੰਸਾ ਅਤੇ ਸੱਚ ਮੇਰੇ ਦੋ ਫੇਫੜਿਆਂ ਵਾਂਗ ਹਨ ਉਹਨਾਂ ਤੋਂ ਬਿਨ੍ਹਾਂ ਮੈਂ ਜਿਊ ਨਹੀਂ ਸਕਦਾ। ਪਰ ਹਰ ਘੜੀ, ਵਧਦੀ ਸਪਸ਼ਟਤਾ ਨਾਲ, ਮੈਂ ਅਹਿੰਸਾ ਦੀ ਅਥਾਹ ਸ਼ਕਤੀ ਅਤੇ ਮਨੁੱਖ ਦੀ ਤੁੱਛਤਾ ਦੇਖਦਾ ਹਾਂ।[35]

## ਅਧੂਰੀ ਅਹਿੰਸਾ

ਜੰਗਲ ਵਿੱਚ ਰਹਿਣ ਵਾਲਾ ਵੀ, ਆਪਣੀ ਅਸੀਮ ਤਰਸ–ਭਾਵਨਾ ਦੇ ਬਾਵਜੂਦ ਹਿੰਸਾ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਹੋ ਸਕਦਾ। ਹਰ ਸਾਹ ਦੇ ਨਾਲ ਉਹ ਕੁਝ ਨਾ ਕੁਝ ਹਿੰਸਾ ਕਰਦਾ ਹੈ।

ਸਰੀਰ ਆਪਣੇ ਆਪ ਵਿਚ ਇਕ ਝਟਕਾਖਾਨਾ ਹੈ, ਅਤੇ ਇਸ ਲਈ, ਮੋਕਸ਼ ਅਤੇ ਸਦੀਵੀ ਆਨੰਦ ਸਰੀਰ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾ ਲੈਣ ਨਾਲ ਮਿਲਦਾ ਹੈ, ਅਤੇ ਇਸ ਲਈ, ਹਰ ਖ਼ੁਸ਼ੀ, ਸਿਵਾਇ ਮੋਕਸ਼ ਦੀ ਖ਼ੁਸ਼ੀ ਦੇ, ਛਿਣ ਭੰਗਰ, ਅਧੂਰੀ ਹੁੰਦੀ ਹੈ। ਕਿਉਂਕਿ ਸੂਰਤਿਹਾਲ ਇਹ ਹੈ, ਇਸ ਲਈ ਸਾਨੂੰ ਨਿੱਤਾਪ੍ਰਤਿ ਜੀਵਨ ਵਿਚ ਹਿੰਸਾ ਦੇ ਕਈ ਕੌੜੇ ਘੁੱਟ ਭਰਨੇ ਪੈਂਦੇ ਹਨ।

ਸਰੀਰ ਵਿਚਲਾ ਸਾਰਾ ਜੀਵਨ ਕਿਸੇ ਨਾ ਕਿਸੇ ਹਿੰਸਾ ਕਰਕੇ ਚੱਲਦਾ ਹੈ। ਇਸ ਲਈ ਸਰਵੁੱਚ ਧਰਮ ਨੂੰ ਨਫ਼ੀ ਸ਼ਬਦ : ਅਹਿੰਸਾ – ਨਾਲ ਪਰਿਭਾਸ਼ਤ ਕੀਤਾ ਗਿਆ ਹੈ। ਦੁਨੀਆ ਤਬਾਹੀ ਦੀ ਇਕ ਜ਼ੰਜੀਰ ਵਿਚ ਬੱਝੀ ਹੋਈ ਹੈ। ਦੂਜੇ ਸ਼ਬਦਾਂ ਵਿਚ, ਸਰੀਰ ਵਿਚਲੀ ਜ਼ਿੰਦਗੀ ਵਾਸਤੇ ਹਿੰਸਾ ਇਕ ਜਮਾਂਦਰੂ ਲੋੜ ਹੈ। ਇਸੇ ਕਰਕੇ ਅਹਿੰਸਾ ਦਾ ਅਨੁਆਈ ਹਮੇਸ਼ਾ ਹੀ ਸਰੀਰ ਦੇ ਬੰਧਨ ਤੋਂ ਅੰਤਮ ਮੁਕਤੀ ਦੀ ਪ੍ਰਾਰਥਨਾ ਕਰਦਾ ਹੈ।[36]

ਮੈਂ ਇਸ ਤੱਥ ਤੋਂ ਦੁਖਦਾਈ ਹੱਦ ਤੱਕ ਚੇਤੰਨ ਹਾਂ ਕਿ ਸਰੀਰ ਵਿਚ ਜੀਵਨ ਜਾਰੀ ਰੱਖਣ ਦੀ ਮੇਰੀ ਇੱਛਾ ਵਿਚ ਨਿਰੰਤਰ ਹਿੰਸਾ ਸ਼ਾਮਲ ਹੈ। ਇਸੇ ਕਰਕੇ ਮੈਂ ਆਪਣੇ ਭੌਤਕ ਸਰੀਰ ਵਲੋਂ ਵਧਦੀ ਮਾਤਰਾ ਵਿਚ ਬੇਧਿਆਨ ਹੁੰਦਾ ਜਾ ਰਿਹਾ ਹਾਂ। ਉਦਾਹਰਣ ਵਜੋਂ, ਮੈਨੂੰ ਪਤਾ ਹੈ ਕਿ ਸਾਹ ਲੈਣ ਦੇ ਕਾਰਜ ਵਿਚ ਮੈਂ ਹਵਾ ਵਿਚ ਤਰਦੇ ਅਣਗਿਣਤ ਅਦਿੱਖ ਜਰਮ ਤਬਾਹ ਕਰਦਾ ਹਾਂ। ਪਰ ਮੈਂ ਸਾਹ ਲੈਣਾ ਬੰਦ ਨਹੀਂ ਕਰਦਾ। ਸਬਜ਼ੀਆਂ ਖਾਣ ਵਿਚ ਹਿੰਸਾ ਪਾਈ ਜਾਂਦੀ ਹੈ, ਪਰ ਮੈਂ ਦੇਖਦਾ ਹਾਂ ਕਿ ਮੈਂ ਇਹ ਛੱਡ ਨਹੀਂ ਸਕਦਾ।

ਕੀਟਾਣੂ–ਨਾਸ਼ਕ ਦਵਾਈਆਂ ਵਿਚ, ਫਿਰ ਹਿੰਸਾ ਹੈ, ਪਰ ਫਿਰ ਵੀ ਮੈਂ ਮੱਛਰਾਂ ਦੀ ਬੀਮਾਰੀ ਆਦਿ ਤੋਂ ਛੁਟਕਾਰਾ ਪਾਉਣ ਲਈ ਮਿੱਟੀ ਦੇ ਤੇਲ ਵਰਗੀਆਂ ਕੀਟਾਣੂ ਨਾਸ਼ਕ ਚੀਜਾਂ ਦੀ ਵਰਤੋਂ ਛੱਡ ਨਹੀਂ ਸਕਦਾ। ਜਦੋਂ ਸੱਪ ਫੜਿਆ ਨਹੀਂ ਜਾ ਸਕਦਾ ਤਾਂ ਮੈਂ ਇਸ ਨੂੰ ਮਾਰਿਆ ਜਾਂਦਾ ਬਰਦਾਸ਼ਤ ਕਰਦਾ ਹਾਂ ਅਤੇ ਇਸ ਤਰ੍ਹਾਂ ਮੁਸੀਬਤ ਨੂੰ ਟਾਲਦਿਆਂ ਦੇਖਦਾ ਹਾਂ। ਸਗੋਂ ਮੈਂ ਸਾਹਣਾਂ ਨੂੰ ਧੱਕ ਕੇ ਆਸ਼ਰਮ ਦੇ ਅੰਦਰ ਲਿਆਉਣ ਲਈ ਸੋਟੀ ਦੀ ਵਰਤੋਂ ਵੀ ਬਰਦਾਸ਼ਤ ਕਰ ਲੈਂਦਾ ਹਾਂ।

ਇਸ ਤਰ੍ਹਾਂ ਉਸ ਹਿੰਸਾ ਦਾ ਕੋਈ ਅੰਤ ਨਹੀਂ ਜਿਹੜੀ ਮੈਂ ਅਸਿੱਧੇ ਜਾਂ ਸਿੱਧੇ ਤੌਰ ਉਤੇ ਕਰਦਾ ਹਾਂ।.....ਜੇ ਮੇਰੇ ਇਸ ਨਿਮਾਣੇ ਜਿਹੇ ਇਕਬਾਲ ਦੇ ਸਿੱਟੇ ਵਜੋਂ ਮੇਰੇ ਦੋਸਤ ਮੈਨੂੰ ਗਿਆ–ਗੁਜ਼ਰਿਆ ਸਮਝ ਕੇ ਛੱਡ ਦੇਣਾ ਚੁਨਣ, ਤਾਂ ਮੈਨੂੰ ਅਫ਼ਸੋਸ ਹੋਵੇਗਾ, ਪਰ ਕੋਈ ਚੀਜ਼ ਵੀ ਮੈਨੂੰ ਅਹਿੰਸਾ ਉਤੇ ਅਮਲ ਕਰਨ ਵਿਚ ਆਪਣੀਆਂ ਕਮੀਆਂ ਨੂੰ ਲੁਕਾਉਣ ਦੀ ਕੋਸ਼ਿਸ਼ ਕਰਨ ਵਾਸਤੇ ਨਹੀਂ ਪ੍ਰੇਰੇਗੀ। ਆਪਣੇ ਲਈ ਮੈਂ ਜਿਸ ਚੀਜ਼ ਦਾ ਦਾਅਵਾ ਕਰਦਾ ਹਾਂ ਉਹ ਸਿਰਫ਼ ਇਹ ਹੈ ਕਿ ਮੈਂ ਅਹਿੰਸਾ ਦੇ ਮਹਾਨ ਆਦਰਸ਼ਾਂ ਦੇ ਅਰਥਾਂ ਨੂੰ ਸਮਝਣ ਦੀ ਅਤੇ ਸੋਚਣੀ, ਕਥਨੀ ਅਤੇ ਕਰਨੀ ਵਿਚ ਉਹਨਾਂ ਉਤੇ ਅਮਲ ਕਰਨ ਦੀ ਨਿਰੰਤਰ ਕੋਸ਼ਿਸ਼ ਕਰ ਰਿਹਾ ਹਾਂ ਅਤੇ ਮੇਰਾ ਖ਼ਿਆਲ ਹੈ ਕਿ ਇਸ ਵਿਚ ਮੈਨੂੰ ਕੁਝ ਸਫ਼ਲਤਾ ਵੀ ਮਿਲੀ ਹੈ। ਪਰ ਮੈਨੂੰ ਪਤਾ ਹੈ ਕਿ ਇਸ ਪੱਖੋਂ ਮੈਂ ਅਜੇ ਲੰਮਾਂ ਸਫ਼ਰ ਤੈਅ ਕਰਨਾ ਹੈ।[37]

## ਚੀਰ–ਫਾੜ

ਮੈਂ ਵੈਸੇ ਵਿਗਿਆਨ ਦੀ ਤਰੱਕੀ ਦੇ ਵਿਰੁੱਧ ਨਹੀਂ ਹਾਂ। ਇਸਦੇ ਉਲਟ ਪੱਛਮ ਦੀ ਵਿਗਿਆਨਕ ਭਾਵਨਾ ਮੇਰੀ ਪ੍ਰਸੰਸਾ ਦੀ ਪਾਤਰ ਹੈ, ਅਤੇ ਜੇ ਇਸ ਪ੍ਰਸੰਸਾ ਨਾਲ ਕੁਝ ਸ਼ਰਤਾਂ ਲੱਗੀਆਂ ਹੋਈਆਂ

ਹਨ, ਤਾਂ ਉਸਦਾ ਕਾਰਨ ਇਹ ਹੈ ਕਿ ਪੱਛਮ ਵਿਚਲਾ ਵਿਗਿਆਨੀ ਪਰਮਾਤਮਾ ਦੀ ਨੀਵੇਂ ਦਰਜੇ ਦੀ ਸਿਰਜਣਾ ਵੱਲ ਕੋਈ ਧਿਆਨ ਨਹੀਂ ਦੇਂਦਾ। ਮੈਂ ਵਿਗਿਆਨ ਅਤੇ ਅਖਾਉਤੀ ਮਨੁੱਖਤਾ ਦੇ ਨਾਂ ਉਤੇ ਮਾਸੂਮ ਜ਼ਿੰਦਗੀ ਦੇ ਨਾ-ਮੁਆਫ਼ੀਯੋਗ ਕਤਲ ਦੀ ਨਿਖੇਧੀ ਕਰਦਾ ਹਾਂ, ਅਤੇ ਮਾਸੂਮ ਖੂਨ ਨਾਲ ਦਾਗ਼ੀ ਹੋਈਆਂ ਸਾਰੀਆਂ ਵਿਗਿਆਨਕ ਈਜਾਦਾਂ ਨੂੰ ਫ਼ਜ਼ੂਲ ਗਿਣਦਾ ਹਾਂ।

ਜੇ ਰਕਤ-ਗੇੜ ਦੇ ਸਿਧਾਂਤ ਦੀ ਲੱਭਤ ਚੀਰ-ਫਾੜ ਤੋਂ ਬਿਨ੍ਹਾਂ ਨਾ ਕੀਤੀ ਗਈ ਹੁੰਦੀ, ਤਾਂ ਇਸ ਤੋਂ ਬਿਨ੍ਹਾਂ ਵੀ ਮਨੁੱਖਤਾ ਚੱਲਦੀ ਹੀ ਰਹਿੰਦੀ । ਅਤੇ ਮੈਂ ਉਸ ਦਿਨ ਨੂੰ ਸਪਸ਼ਟ ਤੌਰ ਉਤੇ ਦੇਖ ਸਕਦਾ ਹਾਂ ਜਦੋਂ ਪੱਛਮ ਦੇ ਈਮਾਨਦਾਰ ਵਿਗਿਆਨੀ ਗਿਆਨ ਪ੍ਰਾਪਤ ਕਰਨ ਦੇ ਮੌਜੂਦਾ ਢੰਗਾਂ ਉਪਰ ਸੀਮਾਂ ਲਾ ਦੇਣਗੇ।

## ਹੇਠਲੇ ਜੀਵ

ਭਵਿੱਖ ਦੇ ਮਾਪ ਸਿਰਫ਼ ਮਨੁੱਖਾ ਪਰਿਵਾਰ ਦਾ ਹੀ ਨਹੀਂ, ਸਗੋਂ ਹਰ ਸਜੀਵ ਚੀਜ਼ ਦਾ ਖਿਆਲ ਰੱਖਣਗੇ, ਅਤੇ ਜਿਵੇਂ ਕਿ ਅਸੀਂ ਹੌਲੀ ਹੌਲੀ ਪਰ ਯਕੀਨਨ ਪਤਾ ਲਾ ਰਹੇ ਹਾਂ ਕਿ ਇਹ ਫ਼ਰਜ਼ ਕਰਨਾ ਗ਼ਲਤ ਹੈ ਕਿ ਹਿੰਦੂ ਆਪਣੇ ਹੀ ਪੰਜਵਾਂ ਹਿੱਸਾ ਜੀਵਾਂ ਦੇ ਅਪਮਾਨ ਉਤੇ ਪਲ ਸਕਦੇ ਹਨ ਜਾਂ ਪੱਛਮ ਦੇ ਲੋਕ ਪੂਰਬੀ ਅਤੇ ਅਫ਼ਰੀਕੀ ਕੌਮਾਂ ਦੇ ਸ਼ੋਸ਼ਣ ਅਤੇ ਨਿਘਾਰ ਉਤੇ ਜਿਉਂ ਸਕਦੇ ਹਨ। ਇਸੇ ਤਰ੍ਹਾਂ ਹੀ ਸਮਾਂ ਆਉਣ ਉਤੇ ਅਸੀਂ ਸਮਝ ਜਾਵਾਂਗੇ ਕਿ ਰਚਨਾ ਦੇ ਹੇਠਲੇ ਜੀਵਾਂ ਉਤੇ ਸਾਡਾ ਗ਼ਲਬਾ ਇਸ ਕਰਕੇ ਨਹੀਂ ਕਿ ਉਹਨਾਂ ਨੂੰ ਕਤਲ ਕੀਤਾ ਜਾਏ ਸਗੋਂ ਆਪਣੇ ਬਰਾਬਰ ਉਹਨਾਂ ਦਾ ਭਲਾ ਕਰਨ ਲਈ ਹੈ ਕਿਉਂਕਿ ਮੈਨੂੰ ਪੂਰਾ ਯਕੀਨ ਹੈ ਕਿ ਉਹਨਾਂ ਦੀ ਵੀ ਉਸੇ ਤਰ੍ਹਾਂ ਆਤਮਾ ਹੈ, ਜਿਸ ਤਰ੍ਹਾਂ ਮੇਰੀ।[38]

ਸਭਿਅਤਾ ਦੀ ਅਗੇਰੀ ਪ੍ਰਗਤੀ ਵਿਚ ਲਗਦਾ ਹੈ ਕਿ ਜਾਨਵਰ ਉਤੇ ਮਨੁੱਖ ਦੇ ਵਧਦੇ ਗ਼ਲਬੇ ਦੀ ਵਰਤੋਂ ਕੀਤੀ ਗਈ ਹੈ, ਉਹਨਾਂ ਨੂੰ ਵਰਤਣ ਦੇ ਵਧਦੇ ਮਾਨਵੀ ਢੰਗ ਦੇ ਨਾਲ ਨਾਲ। ਮਾਨਵ-ਪ੍ਰੇਮੀਆਂ ਦੀਆਂ ਤਿੰਨ ਧਾਰਾਵਾਂ ਹਨ। ਇਕ ਦਾ ਵਿਸ਼ਵਾਸ ਹੈ ਕਿ ਪਸ਼ੂ ਸ਼ਕਤੀ ਦੀ ਥਾਂ ਕਿਸੇ ਵੀ ਹੋਰ ਸ਼ਕਤੀ ਦੀ ਵਰਤੋਂ ਨੂੰ ਦੇ ਦੇਣੀ ਚਾਹੀਦੀ ਹੈ। ਦੂਜੀ ਧਾਰਾ ਦਾ ਵਿਸ਼ਵਾਸ ਹੈ ਕਿ ਪਸ਼ੂਆਂ ਨੂੰ ਸਾਥੀ ਜੀਵਾਂ ਵਜੋਂ ਲੈਣਾ ਚਾਹੀਦਾ ਹੈ ਅਤੇ ਉਹਨਾਂ ਦੀ ਉਸ ਤਰ੍ਹਾਂ ਦੀ ਵਰਤੋਂ ਕਰਨੀ ਚਾਹੀਦੀ ਹੈ ਜਿਸ ਤਰ੍ਹਾਂ ਦੀ ਵਰਤੋਂ ਦੀ ਕਿ ਭਰਾਤਰੀ ਭਾਵਨਾ ਆਗਿਆ ਦੇਂਦੀ ਹੋਵੇ। ਤੀਜੀ ਧਾਰਾ ਵਾਲੇ ਮਨੁੱਖ ਦੇ ਖੁਦਗਰਜ਼ ਮੰਤਵ ਲਈ ਹੇਠਲੇ ਜਾਨਵਰਾਂ ਦੀ ਵਰਤੋਂ ਨਹੀਂ ਕਰਨਗੇ, ਸਗੋਂ ਇਹਨਾਂ ਦੀ ਥਾਂ ਆਪਣੀ ਅਤੇ ਆਪਣੇ ਨਾਲ ਦੇ ਜੀਵਾਂ ਦੀ ਸ਼ਕਤੀ ਦੀ ਉਸ ਹੱਦ ਤੱਕ ਵਰਤੋਂ ਕਰਨਗੇ, ਕਿ ਇਹ ਸਿਆਣੀ ਅਤੇ ਸਵੈ-ਇੱਛਾ ਅਨੁਸਾਰ ਵਰਤੋਂ ਕਰਨ ਦੇਣ। ਮੈਂ ਤੀਜੀ ਧਾਰਾ ਦਾ ਹਾਂ।[39]

## "ਤਰਸ-ਭਾਵਨਾ ਨਾਲ ਮਾਰਨਾ"

ਮੈਂ ਕਿਸੇ ਕੁੱਤੇ ਨੂੰ, ਜਾਂ ਫਿਰ ਕਿਸੇ ਵੀ ਜਿਊਂਦੀ ਜਾਗਦੀ ਚੀਜ਼ ਨੂੰ ਹੌਲੀ ਹੌਲੀ ਮਰਨ ਦੇ ਤਸੀਹੇ ਨੂੰ ਬੇਬਸੀ ਨਾਲ ਭੋਗਦਿਆਂ ਇਕ ਘੜੀ ਲਈ ਵੀ ਦੇਖਣਾ ਬਰਦਾਸ਼ਤ ਨਹੀਂ ਕਰ ਸਕਦਾ। ਇਹੋ ਜਿਹੀ ਸਥਿਤੀ ਵਿਚ ਪਏ ਕਿਸੇ ਮਨੁੱਖੀ ਜੀਵ ਨੂੰ ਮੈਂ ਨਹੀਂ ਮਾਰਦਾ ਕਿਉਂਕਿ ਮੇਰੇ ਕੋਲ

ਵਧੇਰੇ ਆਸ਼ਾਜਨਕ ਇਲਾਜ ਹਨ। ਇਹੋ ਜਿਹੀ ਸਥਿਤੀ ਵਿਚ ਮੈਨੂੰ ਕੁੱਤਾ ਮਾਰ ਦੇਣਾ ਚਾਹੀਦਾ ਹੈ ਕਿਉਂਕਿ ਇਸ ਸੂਰਤ ਵਿਚ ਮੇਰੇ ਕੋਲ ਕੋਈ ਇਲਾਜ ਨਹੀਂ। ਮੇਰੇ ਬੱਚੇ ਨੂੰ ਜੇ ਹਲਕਾਅ ਹੋ ਜਾਏ ਅਤੇ ਉਸਦੇ ਕਸ਼ਟ ਨੂੰ ਨਿਵਾਰਨ ਲਈ ਕੋਈ ਆਸ਼ਾਜਨਕ ਇਲਾਜ ਨਾ ਹੋਵੇ, ਤਾਂ ਉਸਦੀ ਜਾਨ ਲੈਣ ਨੂੰ ਮੈਂ ਆਪਣਾ ਫ਼ਰਜ਼ ਸਮਝਾਂਗਾ।

ਹੋਣਵਾਦ ਦੀਆਂ ਆਪਣੀਆਂ ਸੀਮਾਵਾਂ ਹੁੰਦੀਆਂ ਹਨ। ਅਸੀਂ ਸਾਰੇ ਇਲਾਜ ਕਰ ਚੁੱਕਣ ਮਗਰੋਂ ਚੀਜ਼ਾਂ ਨੂੰ ਹੋਣੀ ਉਤੇ ਛੱਡ ਦੇਂਦੇ ਹਾਂ। ਤਸੀਹੇ ਸਹਿ ਰਹੇ ਬੱਚੇ ਦੇ ਕਸ਼ਟ ਨੂੰ ਦੂਰ ਕਰਨ ਦਾ ਇਕ ਅਤੇ ਅੰਤਮ ਇਲਾਜ ਉਸਦੀ ਜਾਨ ਲੈ ਲੈਣਾ ਹੈ।[40]

ਇਕ ਗਾਂ ਨੂੰ ਬਚਾਉਣ ਲਈ ਮੈਂ ਬੰਦੇ ਨੂੰ ਨਹੀਂ ਮਾਰਾਂਗਾ, ਜਿਵੇਂ ਕਿ ਮੈਂ ਬੰਦੇ ਦੀ ਜਾਨ ਬਚਾਉਣ ਲਈ, ਭਾਵੇਂ ਇਹ ਕਿੰਨੀਂ ਹੀ ਕੀਮਤੀ ਕਿਉਂ ਨਾ ਹੋਵੇ, ਕਿਸੇ ਗਾਂ ਨੂੰ ਨਹੀਂ ਮਾਰਾਂਗਾ।[41]

ਮੇਰੇ ਖਿਆਲ ਵਿਚ ਮੇਮਣੇ ਦੀ ਜਿੰਦਗੀ ਮਨੁੱਖ ਨਾਲੋਂ ਘੱਟ ਕੀਮਤੀ ਨਹੀਂ। ਮਨੁੱਖਾ ਸਰੀਰ ਲਈ ਮੈਨੂੰ ਮੇਮਣੇ ਦੀ ਜਾਨ ਲੈਣ ਲਈ ਤਿਆਰ ਨਹੀਂ ਹੋਣਾ ਚਾਹੀਦਾ। ਮੇਰਾ ਖਿਆਲ ਹੈ ਕਿ ਜੀਵ ਜਿੰਨਾ ਜ਼ਿਆਦਾ ਲਾਚਾਰ ਹੁੰਦਾ ਹੈ ਓਨਾ ਹੀ ਜ਼ਿਆਦਾ ਉਹ ਮਨੁੱਖ ਦੇ ਜ਼ੁਲਮ ਤੋਂ ਮਨੁੱਖ ਦੀ ਹਿਫ਼ਾਜ਼ਤ ਦਾ ਹੱਕਦਾਰ ਹੁੰਦਾ ਹੈ।[42]

## ਜ਼ਹਿਰੀ ਜਾਨਵਰਾਂ ਦੀ ਸਮੱਸਿਆ

ਮੈਂ ਇਕ ਸੱਪ ਤੱਕ ਦੀ ਜ਼ਿੰਦਗੀ ਦੀ ਕੀਮਤ ਉਤੇ ਵੀ ਜਿਊਣਾ ਨਹੀਂ ਚਾਹੁੰਦਾ। ਉਸਨੂੰ ਮਾਰਨ ਨਾਲੋਂ ਮੈਂ ਉਸਨੂੰ ਆਗਿਆ ਦੇ ਦੇਵਾਂਗਾ ਕਿ ਉਹ ਮੈਨੂੰ ਡੰਗ ਮਾਰ ਕੇ ਮਾਰ ਦੇਵੇ। ਪਰ ਸੰਭਵ ਹੈ ਕਿ ਜੇ ਪਰਮਾਤਮਾ ਮੈਨੂੰ ਇਸ ਜ਼ਾਲਮ ਅਜ਼ਮਾਇਸ਼ ਵਿਚ ਪਾਉਂਦਾ ਹੈ ਅਤੇ ਇਕ ਸੱਪ ਨੂੰ ਆਗਿਆ ਦੇਂਦਾ ਹੈ ਕਿ ਮੇਰੇ ਉਤੇ ਹਮਲਾ ਕਰ ਦੇਵੇ, ਤਾਂ ਹੋ ਸਕਦਾ ਹੈ ਮੇਰੇ ਵਿਚ ਮਰਨ ਦੀ ਹਿੰਮਤ ਨਾ ਹੋਵੇ, ਸਗੋਂ ਮੇਰੇ ਵਿਚਲਾ ਜਾਨਵਰ ਆਪਣਾ ਜ਼ੋਰ ਦਿਖਾਵੇ ਅਤੇ ਇਸ ਨਾਸ਼ਵਾਨ ਸਰੀਰ ਦੀ ਰਾਖੀ ਕਰਦਿਆਂ ਮੈਂ ਸੱਪ ਨੂੰ ਮਾਰ ਦੇਵਾਂ।

ਮੈਂ ਮੰਨਦਾ ਹਾਂ ਕਿ ਮੇਰਾ ਵਿਸ਼ਵਾਸ ਮੇਰੇ ਵਿਚ ਏਨਾਂ ਸਾਕਾਰ ਨਹੀਂ ਹੋਇਆ ਜੇ ਮੇਰੇ ਕੋਲੋਂ ਜ਼ੋਰਦਾਰ ਢੰਗ ਨਾਲ ਇਹ ਕਹਿਣ ਦੀ ਮੰਗ ਕਰੇ ਕਿ ਮੈਂ ਸੱਪਾਂ ਦਾ ਸਾਰਾ ਡਰ ਲਾਹ ਮਾਰਿਆ ਹੈ ਅਤੇ ਉਹਨਾਂ ਨਾਲ ਉਸੇ ਤਰ੍ਹਾਂ ਦੀ ਮਿੱਤਰਤਾ ਪਾ ਸਕਦਾ ਹਾਂ ਜਿਵੇਂ ਕਿ ਮੈਂ ਪਾਉਣੀ ਚਾਹਾਂਗਾ। ਇਹ ਮੇਰਾ ਪੱਕਾ ਯਕੀਨ ਹੈ ਕਿ ਸੱਪ, ਸ਼ੇਰ ਆਦਿ ਉਹਨਾਂ ਜ਼ਹਿਰੀਲੇ, ਧੋਖੇਬਾਜ਼, ਬੁਰੇ ਵਿਚਾਰਾਂ ਦਾ, ਜਿਹੜੇ ਅਸੀਂ ਰੱਖਦੇ ਹਾਂ, ਪਰਮਾਤਮਾ ਵਲੋਂ ਜਵਾਬ ਹਨ।...

ਮੇਰਾ ਵਿਸ਼ਵਾਸ ਹੈ ਕਿ ਸਾਰਾ ਜੀਵਨ ਇਕ ਹੈ। ਵਿਚਾਰ ਨਿਸਚਿਤ ਰੂਪ ਧਾਰਨ ਕਰ ਲੈਂਦੇ ਹਨ। ਚੀਤਿਆਂ ਅਤੇ ਸੱਪਾਂ ਦੀ ਸਾਡੇ ਨਾਲ ਰਿਸ਼ਤੇਦਾਰੀ ਹੈ। ਉਹ ਸਾਡੇ ਲਈ ਚੇਤਾਵਨੀ ਹਨ ਕਿ ਅਸੀਂ ਬੁਰੇ, ਧੋਖੇਬਾਜ਼, ਸ਼ਹਿਵਤ ਭਰੇ ਵਿਚਾਰ ਰੱਖਣ ਤੋਂ ਗੁਰੇਜ਼ ਕਰੀਏ। ਜੇ ਮੈਂ ਦੁਨੀਆ ਦਾ ਜ਼ਹਿਰੀ ਜਾਨਵਰਾਂ ਅਤੇ ਸੱਪਾਂ ਤੋਂ ਛੁਟਕਾਰਾ ਕਰਾਉਣਾ ਚਾਹੁੰਦਾ ਹਾਂ, ਤਾਂ ਮੈਨੂੰ ਸਾਰੇ ਜ਼ਹਿਰੀ ਵਿਚਾਰਾਂ ਤੋਂ ਆਪਣਾ ਛੁਟਕਾਰਾ ਕਰਾਉਣਾ ਚਾਹੀਦਾ ਹੈ। ਮੈਂ ਅਜਿਹਾ ਨਹੀਂ ਕਰ ਸਕਾਂਗਾ। ਜੇ, ਆਪਣੀ ਬੇਸਬਰ ਅਗਿਆਨਤਾ ਵਿਚ ਅਤੇ ਸਰੀਰ ਦੀ ਹੋਂਦ ਨੂੰ ਲਮਕਾਉਣ ਦੀ ਆਪਣੀ ਇੱਛਾ ਵਿਚ, ਮੈਂ ਅਖਾਉਤੀ ਜ਼ਹਿਰੀਲੇ ਜਾਨਵਰ ਅਤੇ ਸੱਪ ਮਾਰਨ ਦੀ ਇੱਛਾ ਰੱਖਾਂ। ਜੇ ਇਹੋ ਜਿਹੇ ਘਿਣਾਉਣੇ ਜਾਨਵਰਾਂ ਤੋਂ ਆਪਣੀ ਰਾਖੀ ਨਾ ਕਰਨ ਦੀ ਕੋਸ਼ਿਸ਼ ਵਿਚ ਮੈਂ ਮਰ ਜਾਂਦਾ

ਹਾਂ, ਤਾਂ ਮੈਂ ਇਕ ਚੰਗੇਰੇ ਅਤੇ ਵਧੇਰੇ ਭਰਪੂਰ ਮਨੁੱਖ ਵਜੋਂ ਇਕ ਵਾਰੀ ਫੇਰ ਜਨਮ ਲਵਾਂਗਾ। ਜੇ ਮੇਰੇ ਵਿਚ ਇਸ ਤਰ੍ਹਾਂ ਦਾ ਵਿਸ਼ਵਾਸ ਹੋਵੇ, ਤਾਂ ਮੈਂ ਸੱਪ ਦੇ ਰੂਪ ਵਿਚ ਆਪਣੇ ਸਾਥੀ ਨੂੰ ਮਾਰਨ ਦੀ ਕਿਵੇਂ ਇੱਛਾ ਰਖ ਸਕਦਾ ਹਾਂ?[43]

.....ਅਸੀਂ ਮੌਤ ਦੇ ਦਰਮਿਆਨ ਜਿਉ ਰਹੇ ਹਾਂ, ਸੱਚ ਨੂੰ ਲਿਜਾਂਦਾ ਆਪਣਾ ਰਾਹ ਟਟੋਲਣ ਦੀ ਕੋਸ਼ਿਸ਼ ਵਿਚ। ਸ਼ਾਇਦ ਇਹ ਚੰਗੀ ਗੱਲ ਹੀ ਹੈ ਕਿ ਅਸੀਂ ਆਪਣੀ ਜ਼ਿੰਦਗੀ ਦੇ ਹਰ ਨੁਕਤੇ ਉਤੇ ਖਤਰੇ ਵਿਚ ਘਿਰੇ ਰਹਿੰਦੇ ਹਾਂ, ਕਿਉਂਕਿ ਖਤਰੇ ਬਾਰੇ ਅਤੇ ਆਪਣੀ ਨਾਜ਼ਕ ਹੋਂਦ ਬਾਰੇ ਆਪਣੇ ਗਿਆਨ ਦੇ ਬਾਵਜੂਦ, ਸਾਡੀ ਹੈਰਾਨਕੁਨ ਹੈਂਕੜ ਹੀ ਸਾਰੀ ਜ਼ਿੰਦਗੀ ਦੇ ਸੋਮੇ ਵੱਲ ਸਾਡੀ ਬੇਧਿਆਨੀ ਤੋਂ ਵਧੇਰੇ ਹੈ।

......ਮੇਰੀ ਬੁੱਧੀ ਕਿਸੇ ਵੀ ਜ਼ਿੰਦਗੀ ਦੀ, ਭਾਵੇਂ ਉਹ ਕਿਸੇ ਸ਼ਕਲ ਵਿਚ ਹੀ ਹੋਵੇ, ਤਬਾਹੀ ਦੇ ਖਿਲਾਫ਼ ਬਗ਼ਾਵਤ ਕਰਦੀ ਹੈ। ਪਰ ਇਹਨਾਂ ਜੀਵਾਂ ਨਾਲ, ਜਿਨ੍ਹਾਂ ਬਾਰੇ ਤਜਰਬੇ ਤੋਂ ਪਤਾ ਲੱਗਾ ਹੈ ਕਿ ਇਹ ਮਾਰੂ ਹਨ, ਦੋਸਤੀ ਪਾਉਣ ਲਈ ਮੇਰਾ ਦਿਲ ਕਾਫ਼ੀ ਮਜ਼ਬੂਤ ਨਹੀਂ। ਮਨਾਵੇਂ ਵਿਸ਼ਵਾਸ ਦੀ ਭਾਸ਼ਾ, ਜਿਹੜੀ ਠੋਸ ਤਜਰਬੇ ਨਾਲ ਹੀ ਆਉਂਦੀ ਹੈ, ਮੈਨੂੰ ਨਹੀਂ ਆਉਂਦੀ, ਅਤੇ ਇਹ ਉਦੋਂ ਤੱਕ ਮੈਨੂੰ ਨਹੀਂ ਆਏਗੀ ਜਦੋਂ ਤੱਕ ਮੈਂ ਏਨਾਂ ਬੁਜ਼ਦਿਲ ਹਾਂ ਕਿ ਸੱਪਾਂ, ਸ਼ੇਰਾਂ ਆਦਿ ਤੋਂ ਡਰਦਾ ਰਹਾਂ।[44]

ਮੇਰਾ ਪੱਕਾ ਵਿਸ਼ਵਾਸ ਹੈ ਕਿ ਜਰਾ ਵੀ ਬਹਾਨਾ ਮਿਲਣ ਉਤੇ ਮਨੁੱਖ ਨੂੰ ਮਾਰਨ ਦੀ ਮਨੁੱਖ ਦੀ ਆਦਤ ਨੇ ਉਸਦੀ ਬੁਧੀ ਨੂੰ ਹਨੇਰਾ ਕਰ ਦਿਤਾ ਹੈ ਅਤੇ ਦੂਜਿਆਂ ਦੀ ਜ਼ਿੰਦਗੀ ਲੈਣ ਦੀ ਆਪਣੇ ਆਪ ਨੂੰ ਉਸ ਨੇ ਖੁੱਲ੍ਹ ਦੇ ਦਿਤੀ ਹੈ, ਜਿਹੜੀ ਖੁੱਲ੍ਹ ਲੈਣ ਤੋਂ ਕਿ ਉਹ ਕੰਬੇਗਾ ਜੇ ਉਹ ਸਚਮੁਚ ਯਕੀਨ ਰਖਦਾ ਹੋਵੇ ਕਿ ਪਰਮਾਤਮਾ ਪਿਆਰ ਅਤੇ ਤਰਸ ਦਾ ਪਰਮਾਤਮਾ ਹੈ ਤਾਂ ਵੀ ਭਾਵੇਂ ਮੌਤ ਦੇ ਡਰੋਂ ਮੈਂ, ਹੋ ਸਕਦਾ ਹੈ, ਸ਼ੇਰਾਂ, ਸੱਪਾਂ, ਮੱਖੀਆਂ, ਮੱਛਰਾਂ ਆਦਿ ਨੂੰ ਮਾਰਦਾ ਰਹਾਂ, ਪਰ ਮੈਂ ਹਮੇਸ਼ਾ ਉਸ ਚਾਨਣ ਲਈ ਪ੍ਰਾਰਥਨਾ ਕਰਦਾ ਹਾਂ ਜਿਸ ਨਾਲ ਮੌਤ ਦਾ ਸਾਰਾ ਡਰ ਜਾਂਦਾ ਰਹੇਗਾ ਅਤੇ ਇਸ ਤਰ੍ਹਾਂ ਜ਼ਿੰਦਗੀ ਲੈਣ ਤੋਂ ਇਨਕਾਰ ਕਰਦਿਆਂ, ਚੰਗੇਰੇ ਰਸਤੇ ਬਾਰੇ ਗਿਆਨ ਪ੍ਰਾਪਤ ਕਰਾਂਗਾ, ਕਿਉਂਕਿ :ਉਸ ਤਾਕਤ ਦੇ ਸਿਖਲਾਏ ਹੋਏ, ਜਿਹੜੀ ਮੇਰੇ ਉਤੇ ਤਰਸ ਕਰਦੀ ਹੈ,

ਮੈਂ ਉਹਨਾਂ ਉਤੇ ਤਰਸ ਕਰਨਾ ਸਿੱਖਦਾ ਹਾਂ।[45]

## ਸਰਵੁੱਚ ਆਦਰਸ਼

ਮੇਰੀ ਅਹਿੰਸਾ ਸਾਰੇ ਜਿਊਂਦੇ ਜੀਵਾਂ ਵੱਲ ਨਿਰੀ ਮਿਹਰਬਾਨੀ ਨਹੀਂ। ਜੈਨਮੱਤ ਵਿਚ ਨਿਮਨ–ਮਾਨਵੀ ਜੀਵਨ ਦੀ ਪਵਿੱਤਰਤਾ ਉਤੇ ਦਿੱਤਾ ਗਿਆ ਜ਼ੋਰ ਸਮਝ ਆਉਂਦਾ ਹੈ। ਪਰ ਇਸਦਾ ਮਤਲਬ ਇਹ ਕਦੀ ਵੀ ਨਹੀਂ ਹੋ ਸਕਦਾ ਕਿ ਮਨੁੱਖਾ ਜ਼ਿੰਦਗੀ ਨਾਲੋਂ ਤਰਜੀਹ ਦੇ ਕੇ ਅਸੀਂ ਇਸ ਜੀਵ ਵੱਲ ਮਿਹਰਬਾਨ ਹੋਣਾ ਹੈ। ਇਹੋ ਜਿਹੇ ਜੀਵਾਂ ਦੀ ਪਵਿੱਤਰਤਾ ਬਾਰੇ ਲਿਖਦਿਆਂ, ਮੈਂ ਇਹ ਸਮਝ ਕੇ ਹੀ ਚੱਲਦਾ ਹਾਂ ਕਿ ਮਨੁੱਖਾ ਜ਼ਿੰਦਗੀ ਦੀ ਪਵਿੱਤਰਤਾ ਤਾਂ ਮੰਨੀ ਹੀ ਹੋਈ ਹੈ। ਨਿਮਨ–ਮਨੁੱਖਾਂ ਉਤੇ ਬਹੁਤਾ ਜ਼ੋਰ ਦਿਤਾ ਗਿਆ ਹੈ ਅਤੇ ਅਮਲ ਵਿਚ ਲਿਆਉਣ ਲੱਗਿਆਂ ਇਸ ਵਿਚਾਰ ਵਿਚ ਵਿਗਾੜ ਆ ਗਿਆ ਹੈ। ਉਦਾਹਰਣ ਵਜੋਂ, ਬਹੁਤ ਲੋਕ ਹਨ ਜਿਹੜੇ ਕੀੜੀਆਂ ਨੂੰ ਆਟਾ ਪਾ ਕੇ ਪੂਰਨ ਸੰਤੁਸ਼ਟਤਾ ਮਹਿਸੂਸ ਕਰਦੇ ਹਨ। ਇੰਝ ਲੱਗੇਗਾ ਜਿਵੇਂ

ਇਹ ਸਿਧਾਂਤ ਨਿਰਜੀਵ ਹਠਧਰਮੀ ਬਣ ਗਈ ਹੈ। ਨਿਰਜੀਵ ਕੱਟੜ ਮੱਤ ਬਣ ਗਿਆ ਹੈ। ਧਰਮ ਦੇ ਨਾਂ ਹੇਠ ਦੰਭ ਅਤੇ ਵਿਗਾੜ ਚੱਲ ਰਹੇ ਹਨ।

ਅਹਿੰਸਾ ਸਰਵੁੱਚ ਆਦਰਸ਼ ਹੈ। ਇਹ ਬਹਾਦਰਾਂ ਲਈ ਹੈ, ਬੁਜ਼ਦਿਲਾਂ ਲਈ ਕਦੀ ਨਹੀਂ। ਦੂਜਿਆਂ ਵਲੋਂ ਲਈਆਂ ਜਾਨਾਂ ਤੋਂ ਲਾਭ ਉਠਾਉਣਾ ਅਤੇ ਆਪਣੇ ਆਪ ਨੂੰ ਇਸ ਵਿਸ਼ਵਾਸ ਨਾਲ ਭੁਲੇਖੇ ਵਿਚ ਰੱਖਣਾ ਕਿ ਅਸੀਂ ਬੜੇ ਧਾਰਮਿਕ ਅਤੇ ਅਹਿੰਸਕ ਬਣ ਕੇ ਰਹਿ ਰਹੇ ਹਾਂ, ਨਿਰੋਲ ਸਵੈ–ਧੋਖਾ ਹੈ।[46]

## ਨਾ–ਮਾਰਨ ਦਾ ਸਿਧਾਂਤ

ਮੇਰੀ ਅਹਿੰਸਾ ਮੇਰੀ ਆਪਣੀ ਹੈ। ਇਸਦੀ ਸਮੁੱਚਤਾ ਵਿਚ ਮੈਂ ਜਾਨਵਰਾਂ ਨੂੰ ਨਾ ਮਾਰਨ ਦਾ ਸਿਧਾਂਤ ਪ੍ਰਵਾਨ ਨਹੀਂ ਕਰ ਸਕਦਾ। ਮਨੁੱਖ ਨੂੰ ਖਾ ਜਾਣ ਵਾਲੇ ਜਾਂ ਕਸ਼ਟ ਪੁਚਾਉਣ ਵਾਲੇ ਇਹਨਾਂ ਜਾਨਵਰਾਂ ਦੀ ਜ਼ਿੰਦਗੀ ਬਚਾਉਣ ਦੀ ਮੇਰੇ ਵਿਚ ਕੋਈ ਭਾਵਨਾ ਨਹੀਂ ਹੈ। ਉਹਨਾਂ ਦੀ ਨਸਲ ਦੇ ਵਾਧੇ ਵਿਚ ਸਹਾਇਤਾ ਕਰਨ ਨੂੰ ਮੈਂ ਗ਼ਲਤ ਸਮਝਦਾ ਹਾਂ। ਇਸ ਲਈ ਮੈਂ ਕੀੜੀਆਂ, ਬਾਂਦਰਾਂ ਜਾਂ ਕੁੱਤਿਆਂ ਨੂੰ ਆਹਾਰ ਨਹੀਂ ਦੇਵਾਂਗਾ। ਉਹਨਾਂ ਦੀ ਜ਼ਿੰਦਗੀ ਬਚਾਉਣ ਲਈ ਮੈਂ ਕਦੀ ਵੀ ਮਨੁੱਖ ਦੀ ਜ਼ਿੰਦਗੀ ਦੀ ਕੁਰਬਾਨੀ ਨਹੀਂ ਦੇਵਾਂਗਾ।

ਇਹਨਾਂ ਲੀਹਾਂ ਉਤੇ ਸੋਚਦਿਆਂ, ਮੈਂ ਇਸ ਸਿੱਟੇ ਉਤੇ ਪੁੱਜਾ ਹਾਂ ਕਿ ਜਿੱਥੇ ਬਾਂਦਰ ਮਨੁੱਖ ਦੇ ਭਲੇ ਲਈ ਖਤਰਾ ਬਣ ਗਏ ਹਨ, ਉਥੇ ਉਹਨਾਂ ਨੂੰ ਮਾਰ ਦੇਣਾ ਮੁਆਫ਼ੀਯੋਗ ਹੈ। ਇਹੋ ਜਿਹਾ ਮਾਰਨਾ ਫ਼ਰਜ਼ ਬਣ ਜਾਂਦਾ ਹੈ। ਸਵਾਲ ਪੈਦਾ ਹੁੰਦਾ ਹੈ ਕਿ ਇਹ ਨਿਯਮ ਮਨੁੱਖਾਂ ਉਤੇ ਵੀ ਕਿਉਂ ਨਾ ਲਾਗੂ ਕੀਤਾ ਜਾਏ। ਇਹ ਨਹੀਂ ਕੀਤਾ ਜਾ ਸਕਦਾ ਕਿਉਂਕਿ ਜਿੰਨੇ ਵੀ ਉਹ ਮਾੜੇ ਹੋਣ, ਉਹ ਉਹੀ ਹਨ ਜੋ ਅਸੀਂ ਹਾਂ। ਜਾਨਵਰਾਂ ਨਾਲੋਂ ਵੱਖ, ਪਰਮਾਤਮਾ ਨੇ ਮਨੁੱਖ ਨੂੰ ਤਰਕ ਦਾ ਗੁਣ ਦਿਤਾ ਹੈ।[47]

ਸੱਚੀ ਅਹਿੰਸਾ ਮੰਗ ਕਰਦੀ ਹੈ ਕਿ ਜੇ ਅਸੀਂ ਸਮਾਜ ਨੂੰ ਅਤੇ ਆਪਣੇ ਆਪ ਨੂੰ ਵੀ ਬਾਂਦਰਾਂ ਵਗੈਰਾ ਦੇ ਉਪੱਦਰ ਤੋਂ ਬਚਾਉਣਾ ਹੈ ਤਾਂ ਸਾਡੇ ਲਈ ਉਹਨਾਂ ਨੂੰ ਮਾਰ ਦੇਣਾ ਹੀ ਜ਼ਰੂਰੀ ਹੈ। ਆਮ ਨਿਯਮ ਇਹ ਹੈ ਕਿ ਸਾਨੂੰ ਜਿੱਥੋਂ ਤੱਕ ਵੱਧ ਤੋਂ ਵੱਧ ਸੰਭਵ ਹੋ ਸਕੇ ਹਿੰਸਾ ਤੋਂ ਬਚਣਾ ਚਾਹੀਦਾ ਹੈ। ਸਮਾਜ ਲਈ ਅਹਿੰਸਾ ਲਾਜ਼ਮੀ ਤੌਰ ਉਤੇ ਵਿਅਕਤੀ ਲਈ ਅਹਿੰਸਾ ਨਾਲੋਂ ਵੱਖਰੀ ਹੈ। ਸਮਾਜ ਤੋਂ ਵੱਖ ਹੋ ਕੇ ਰਹਿ ਰਿਹਾ ਵਿਅਕਤੀ ਸਾਰੀਆਂ ਸਾਵਧਾਨੀਆਂ ਦਾ ਵਿਰੋਧ ਕਰ ਸਕਦਾ ਹੈ, ਪਰ ਸਮਾਜ ਇੰਝ ਨਹੀਂ ਕਰ ਸਕਦਾ।[48]

# 90. ਮੇਰੇ ਲਈ ਕੋਈ ਸਭਿਆਚਾਰਕ ਵਿਤਰੇਕਤਾ ਨਹੀਂ

ਮੈਂ ਨਹੀਂ ਚਾਹੁੰਦਾ ਕਿ ਮੇਰੇ ਘਰ ਦੇ ਚਾਰ ਚੁਫੇਰੇ ਕੰਧਾਂ ਹੋਣ ਅਤੇ ਬਾਰੀਆਂ ਬੰਦ ਕਰਨ ਲਈ ਉਹਨਾਂ ਵਿਚ ਕੁਝ ਦਿਤਾ ਹੋਵੇ। ਮੈਂ ਚਾਹੁੰਦਾ ਹਾਂ ਕਿ ਸਭ ਦੇਸ਼ਾਂ ਦੇ ਸਭਿਆਚਾਰ ਮੇਰੇ ਘਰ ਦੁਆਲੇ ਵੱਧ ਤੋਂ ਵੱਧ ਸੰਭਵ ਹੱਦ ਤੱਕ ਖੁਲ੍ਹੀ ਤਰ੍ਹਾਂ ਪਏ ਫਿਰਨ। ਪਰ ਮੈਨੂੰ ਕੋਈ ਪੈਰਾਂ ਤੋਂ ਉਖੇੜ ਕੇ ਲੈ ਜਾਏ, ਇਹ ਮੈਂ ਨਹੀਂ ਮੰਨਾਂਗਾ। ਮੈਂ ਇਕ ਦਖਲਬਾਜ਼ ਵਜੋਂ, ਜਾਂ ਮੰਗਤੇ ਵਜੋਂ ਜਾਂ ਗ਼ੁਲਾਮ ਵਜੋਂ ਦੂਜੇ ਲੋਕਾਂ ਦੇ ਘਰਾਂ ਵਿਚ ਰਹਿਣ ਤੋਂ ਇਨਕਾਰ ਕਰਦਾ ਹਾਂ।[49]

ਮੇਰੇ ਖਿਆਲਾਂ ਤੋਂ ਇਸ ਤੋਂ ਜ਼ਿਆਦਾ ਦੂਰ ਹੋਰ ਕੋਈ ਚੀਜ਼ ਨਹੀਂ ਹੋਵੇਗੀ ਕਿ ਅਸੀਂ ਸਾਰਿਆਂ ਤੋਂ ਵੱਖ ਹੋ ਜਾਈਏ ਜਾਂ ਰੋਕਾਂ ਖੜੀਆਂ ਕਰ ਲਈਏ। ਪਰ ਪੂਰੇ ਸਤਿਕਾਰ ਨਾਲ ਮੈਂ ਇਹ ਜ਼ਰੂਰ ਦਾਅਵਾ ਕਰਦਾ ਹਾਂ ਕਿ ਦੂਜੇ ਸਭਿਆਚਾਰਾਂ ਦੀ ਪ੍ਰਸੰਸਾ ਖੁਦ ਆਪਣੇ ਸਭਿਆਚਾਰ ਨੂੰ ਰਚਾ ਲੈਣ ਅਤੇ ਸਮਝ ਲੈਣ ਤੋਂ ਮਗਰੋਂ ਤਾਂ ਯੋਗ ਢੰਗ ਨਾਲ ਆ ਸਕਦੀ ਹੈ, ਪਹਿਲਾਂ ਨਹੀਂ।

ਇਹ ਮੇਰੀ ਪੱਕੀ ਰਾਇ ਹੈ ਕਿ ਹੋਰ ਕਿਸੇ ਸਭਿਆਚਾਰ ਕੋਲ ਏਨੇਂ ਭਰਪੂਰ ਖਜ਼ਾਨੇ ਨਹੀਂ ਜਿੰਨੇ ਸਾਡੇ ਸਭਿਆਚਾਰ ਕੋਲ ਹਨ। ਅਸੀਂ ਇਸ ਨੂੰ ਜਾਣਿਆਂ ਨਹੀਂ, ਸਾਨੂੰ ਤਾਂ ਸਗੋਂ ਇਸਦੇ ਅਧਿਐਨ ਦੀ ਨਿੰਦਾ ਕਰਨ ਲਈ ਅਤੇ ਇਸਦਾ ਮੁੱਲ ਘਟਾ ਕੇ ਦੇਖਣ ਲਹੀ ਮਜਬੂਰ ਕੀਤਾ ਜਾਂਦਾ ਰਿਹਾ ਹੈ। ਅਸੀਂ ਇਸਨੂੰ ਜਿਊਣਾ ਲਗਭਗ ਛੱਡ ਦਿਤਾ ਹੈ। ਅਭਿਆਸ ਦੇ ਸਮਰਥਨ ਤੋਂ ਬਿਨ੍ਹਾਂ ਅਕਾਦਮਿਕ ਸਮਝ ਦਵਾਈ ਲਾ ਕੇ ਰੱਖੀ ਗਈ ਲਾਸ਼ ਵਾਂਗ ਹੈ, ਦੇਖਣ ਨੂੰ ਸ਼ਾਇਦ ਖੂਬਸੂਰਤ, ਪਰ ਪ੍ਰੇਰਨ ਲਈ ਜਾਂ ਉਤਕ੍ਰਿਸ਼ਟ ਬਣਾਉਣ ਲਈ ਕੁਝ ਵੀ ਨਹੀਂ।

ਮੇਰਾ ਧਰਮ ਦੂਜਿਆਂ ਸਭਿਆਚਾਰਾਂ ਨੂੰ ਛੁਟਿਆਉਣ ਜਾਂ ਅੱਖੋਂ ਉਹਲੇ ਕਰਨ ਤੋਂ ਮਨਾਹੀ ਕਰਦਾ ਹੈ, ਜਿਵੇਂ ਕਿ ਇਹ ਸਿਵਲ ਆਤਮਘਾਤ ਦੀ ਸਜ਼ਾ ਉਤੇ ਮੇਰਾ ਆਪਣਾ ਸਭਿਆਚਾਰ ਆਪਣੇ ਅੰਦਰ ਰਚਾਉਣ ਅਤੇ ਜਿਊਣ ਉਤੇ ਜੋਰ ਦਿੰਦਾ ਹੈ।[50]

## ਭਾਰਤੀ ਸਭਿਆਚਾਰ ਇਕ ਸੰਸਲੇਸ਼ਣ

ਇਹ ਵੱਖੋ ਵੱਖਰੇ ਸਭਿਆਚਾਰਾਂ ਦੇ ਸੰਸਲੇਸ਼ਣ ਦਾ ਪ੍ਰਤੀਕ ਹੈ ਜਿਹੜੇਂ ਭਾਰਤ ਵਿਚ ਆਏ ਅਤੇ ਇਥੇ ਟਿਕ ਗਏ, ਜਿਨ੍ਹਾਂ ਨੇ ਭਾਰਤੀ ਜੀਵਨ ਨੂੰ ਪ੍ਰਭਾਵਿਤ ਕੀਤਾ, ਅਤੇ ਜਿਹੜੇ ਆਪਣੀ ਵਾਰੀ ਇਸ ਧਰਤੀ ਦੀ ਭਾਵਨਾ ਤੋਂ ਪ੍ਰਭਾਵਿਤ ਹੋਏ। ਇਹ ਸੰਸਲੇਸ਼ਣ ਕੁਦਰਤੀ ਤੌਰ ਉਤੇ ਸਵਦੇਸ਼ੀ ਕਿਸਮ ਦਾ ਹੋਵੇਗਾ, ਜਿਥੇ ਹਰ ਸਭਿਆਚਾਰ ਲਈ ਉਸਦਾ ਹੱਕੀ ਸਥਾਨ ਯਕੀਨੀ ਹੈ।...[51]

ਇਹ (ਭਾਰਤੀ ਸਭਿਅਤਾ) ਵੱਖੋ ਵੱਖਰੇ ਸਭਿਆਚਾਰਾਂ ਦਾ ਮਿਸ਼ਰਣ ਹੈ ਜਿਹੜੇ ਵੱਖ ਵੱਖ ਧਰਮਾਂ ਦੀ ਪ੍ਰਤਿਨਿਧਤਾ ਕਰਦੇ ਹਨ ਅਤੇ ਉਸ ਭੂਗੋਲਿਕ ਅਤੇ ਦੂਜੇ ਮਾਹੌਲ ਤੋਂ ਪ੍ਰਭਾਵਿਤ ਹੋਏ ਹੋਏ ਹਨ ਜਿਨ੍ਹਾਂ ਵਿਚ ਇਹਨਾਂ ਸਭਿਆਚਾਰਾਂ ਦਾ ਮੇਲ ਹੋਇਆ। ਇਸ ਤਰ੍ਹਾਂ ਇਸਲਾਮੀ ਸਭਿਆਚਾਰ, ਅਰਬ, ਤੁਰਕੀ, ਮਿਸਰ ਅਤੇ ਭਾਰਤ ਵਿਚ ਇਕੋ ਨਹੀਂ, ਸਗੋਂ ਇਹ ਖੁਦ ਇਹਨਾਂ ਦੇਸ਼ਾਂ ਦੀਆਂ ਹਾਲਤਾਂ ਤੋਂ ਪ੍ਰਭਾਵਿਤ ਹੋਇਆ ਹੋਇਆ ਹੈ। ਇਸ ਲਈ, ਭਾਰਤੀ ਸਭਿਆਚਾਰ ਭਾਰਤੀ ਹੈ। ਇਹ ਪੂਰੇ ਦਾ ਪੂਰਾ ਨਾ ਹਿੰਦੂ ਹੈ, ਨਾ ਇਸਲਾਮੀ ਨਾ ਹੀ ਹੋਰ ਕੋਈ। ਇਹ ਸਾਰਿਆਂ ਦਾ ਮਿਸ਼ਰਣ ਹੈ ਅਤੇ ਤੱਤ–ਰੂਪ ਵਿਚ ਪੂਰਬੀ ਹੈ। ਅਤੇ ਜਿਹੜਾ ਵੀ ਕੋਈ ਆਪਣੇ ਆਪ ਨੂੰ ਭਾਰਤੀ ਕਹਿੰਦਾ / ਕਹਿੰਦੀ ਹੈ, ਉਸ ਲਈ ਇਸ ਸਭਿਆਚਾਰ ਦੇ ਖਜ਼ਾਨੇ ਨੂੰ ਸਾਂਭਣਾ, ਇਸਦਾ ਟਰੱਸਟੀ ਹੋਣਾ ਅਤੇ ਇਸ ਉਤੇ ਕਿਸੇ ਵੀ ਹਮਲੇ ਦਾ ਮੁਕਾਬਲਾ ਕਰਨਾ ਜ਼ਰੂਰੀ ਹੈ।[52]

ਸਾਡੇ ਸਾਰਿਆਂ ਦਾ ਭਾਰਤੀ ਸਭਿਆਚਾਰ ਅਜੇ ਬਣ ਰਿਹਾ ਹੈ। ਸਾਡੇ ਵਿਚੋਂ ਕਈ ਸਾਰੇ ਸਭਿਆਚਾਰਾਂ ਦਾ ਮਿਸ਼ਰਣ ਪੈਦਾ ਕਰਨ ਦੀ ਕੋਸ਼ਿਸ਼ ਕਰ ਰਹੇ ਹਨ, ਜਿਹੜੇ ਸਭਿਆਚਾਰ ਅੱਜ ਇਕ ਦੂਜੇ ਨਾਲ ਟੱਕਰ ਵਿਚ ਲਗਦੇ ਹਨ। ਕੋਈ ਸਭਿਆਚਾਰ ਜਿਊ ਨਹੀਂ ਸਕਦਾ ਜੇ ਇਹ ਵਿਤਰੇਕ ਹੋ ਕੇ ਰਹਿਣ ਦੀ ਕੋਸ਼ਿਸ਼ ਕਰਦਾ ਹੈ।

ਨਿਰੋਲ ਆਰੀਆਈ ਸਭਿਆਚਾਰ ਵਰਗੀ ਕੋਈ ਚੀਜ਼ ਅੱਜ ਭਾਰਤ ਵਿੱਚ ਹੋਂਦ ਨਹੀਂ ਰਖਦੀ। ਆਰੀਆ ਲੋਕ ਭਾਰਤ ਦੇ ਸਨ ਜਾਂ ਕਿ ਬਾਹਰੋਂ ਆਏ ਅਣਚਾਹੇ ਲੋਕ ਸਨ, ਇਸ ਵਿਚ ਮੇਰੀ ਬਹੁਤੀ ਦਿਲਚਸਪੀ ਨਹੀਂ। ਪਰ ਇਸ ਤੱਥ ਵਿਚ ਮੇਰੀ ਦਿਲਚਸਪੀ ਜ਼ਰੂਰ ਹੈ ਕਿ ਮੇਰੇ ਪੁਰਾਤਨ ਪੂਰਵਜ ਵੱਧ ਤੋਂ ਵੱਧ ਆਜ਼ਾਦੀ ਨਾਲ ਇਕ ਦੂਜੇ ਨਾਲ ਘੁਲਮਿਲ ਜਾਂਦੇ ਸਨ ਅਤੇ ਹੁਣ ਦੀ ਪੀੜ੍ਹੀ ਵਾਲੇ ਅਸੀਂ ਲੋਕ ਉਸ ਮਿਸ਼ਰਣ ਦਾ ਸਿੱਟਾ ਹਾਂ।

ਅਸੀਂ ਆਪਣੀ ਜਨਮ-ਭੂਮੀ ਦਾ ਅਤੇ ਇਸ ਨਿੱਕੇ ਜਿਹੇ ਧਰਤ-ਗੋਲੇ ਦਾ ਜਿਹੜਾ ਸਾਨੂੰ ਕਾਇਮ ਰੱਖ ਰਿਹਾ ਹੈ, ਕੋਈ ਭਲਾ ਕਰ ਰਹੇ ਹਾਂ ਜਾਂ ਨਹੀਂ ਜਾਂ ਕਿ ਫਿਰ ਅਸੀਂ ਇਕ ਬੋਝ ਹਾਂ, ਸਿਰਫ਼ ਭਵਿੱਖ ਹੀ ਦਰਸਾਏਗਾ।[53]

ਜਾਂ ਤਾਂ ਵੱਖੋ ਵੱਖਰੇ ਧਰਮਾਂ ਦੇ ਲੋਕਾਂ ਨੇ, ਮਿੱਤਰਤਾ ਨਾਲ ਇਕੱਠਿਆਂ ਰਹਿ ਕੇ ਸਭਿਆਚਾਰਾਂ ਦਾ ਇਕ ਸ਼ਾਨਦਾਰ ਮਿਸ਼ਰਣ ਪੈਦਾ ਕੀਤਾ ਹੈ ਜਿਸ ਨੂੰ ਅਸੀਂ ਕਾਇਮ ਰੱਖਣ ਅਤੇ ਦਿਨੋ ਦਿਨ ਵਧਰੀ ਮਾਤਰਾ ਵਿਚ ਮਜ਼ਬੂਤ ਬਣਾਉਣ ਦੀ ਕੋਸ਼ਿਸ਼ ਕਰਾਂਗੇ, ਜਾਂ ਫਿਰ ਅਸੀਂ ਉਸ ਦਿਨ ਦੇ ਹੱਕ ਵਿਚ ਤੈਅ ਕਰਾਂਗੇ ਜਦੋਂ ਹਿੰਦੁਸਤਾਨ ਵਿਚ ਸਿਰਫ਼ ਇਕ ਹੀ ਧਰਮ ਕਾਇਮ ਹੁੰਦਾ ਸੀ ਅਤੇ ਉਸ ਵਿਤਰੇਕ ਸਭਿਆਚਾਰ ਵੱਲ ਪਿੱਛੇ ਚਲੇ ਜਾਵਾਂਗੇ।

ਇਹ ਬਿਲੁਕਲ ਸੰਭਵ ਹੈ ਕਿ ਅਸੀਂ ਇਹੋ ਜਿਹੀ ਕੋਈ ਇਤਿਹਾਸਕ ਤਰੀਕ ਨਾ ਲੱਭ ਸਕੀਏ ਅਤੇ ਜੇ ਲੱਭ ਵੀ ਲੈਂਦੇ ਹਾਂ ਅਤੇ ਆਪਣੇ ਕਦਮ ਪਿੱਛੇ ਵੱਲ ਮੋੜ ਲੈਂਦੇ ਹਾਂ, ਤਾਂ ਅਸੀਂ ਆਪਣੇ ਸਭਿਆਚਾਰ ਨੂੰ ਵਾਪਸ ਉਸ ਬਦਨੁਮਾ ਦੌਰ ਵਿਚ ਸੁੱਟ ਦੇਵਾਂਗੇ ਅਤੇ ਹੱਕੀ ਤੌਰ ਉਤੇ ਦੁਨੀਆ ਦੀ ਬਦਨਾਮੀ ਖੱਟਾਂਗੇ।[54]

## ਪੱਛਮੀ ਸਭਿਆਚਾਰ

ਆਪਣੇ ਬਾਰੇ ਮੈਂ ਕਹਿ ਸਕਦਾ ਹਾਂ ਕਿ ਮੈਂ ਪੱਛਮੀ ਸਭਿਆਚਾਰ ਦਾ ਕਰਜ਼ ਜਦ ਕਿ ਖੁੱਲ੍ਹੀ ਤਰ੍ਹਾਂ ਮੰਨਿਆ ਹੈ, ਕੌਮ ਦੀ ਮੈਂ ਜਿੰਨੀਂ ਕੁ ਵੀ ਸੇਵਾ ਕਰ ਸਕਿਆ ਹਾਂ, ਉਹ ਪੂਰੀ ਤਰ੍ਹਾਂ ਮੇਰੇ ਵਲੋਂ ਆਪਣੇ ਅੰਦਰ ਪੂਰਬੀ ਸਭਿਆਚਾਰ ਕਾਇਮ ਰੱਖ ਸਕਣ ਕਰਕੇ ਹੈ, ਜਿਸ ਹੱਦ ਤਕ ਵੀ ਇਹ ਸੰਭਵ ਹੋ ਸਕਿਆ ਹੈ। ਅੰਗਰੇਜ਼ ਬਣੇ, ਕੌਮੀਅਤ ਗੁਆ ਚੁੱਕੇ ਵਿਅਕਤੀ ਵਜੋਂ ਮੈਂ ਜਨਤਾ ਲਈ ਬਿਲਕੁਲ ਫ਼ਜ਼ੂਲ ਹੁੰਦਾ, ਜਿਹੜਾ ਜਨਤਾ ਬਾਰੇ ਕੁਝ ਵੀ ਨਾ ਜਾਣਦਾ ਹੁੰਦਾ, ਉਹਨਾਂ ਦੀ ਪ੍ਰਵਾਹ ਨਾ ਕਰਦਾ ਹੁੰਦਾ ਅਤੇ ਸ਼ਾਇਦ ਸਗੋਂ ਉਹਨਾਂ ਦੇ ਤੌਰ ਤਰੀਕਿਆਂ, ਆਦਤਾਂ, ਖ਼ਿਆਲਾਂ ਅਤੇ ਅਭਿਲਾਸ਼ਾਵਾਂ ਨੂੰ ਨਫ਼ਰਤ ਕਰਦਾ ਹੁੰਦਾ।[55]

ਯੂਰਪੀ ਸਭਿਅਤਾ ਨਿਰਸੰਦੇਹ ਯੂਰਪੀਨਾਂ ਨੂੰ ਸੂਤ ਬੈਠਦੀ ਹੈ, ਪਰ ਜੇ ਅਸੀਂ ਇਸਦੀ ਨਕਲ ਕਰਨ ਦੀ ਕੋਸ਼ਿਸ਼ ਕਰੀਏ ਤਾਂ ਇਸਦਾ ਮਤਲਬ ਭਾਰਤ ਲਈ ਤਬਾਹੀ ਹੋਵੇਗਾ। ਇਸਦਾ ਮਤਲਬ ਇਹ ਨਹੀਂ ਕਿ ਅਸੀਂ ਜੋ ਕੁਝ ਵੀ ਚੰਗਾ ਅਤੇ ਆਪਣੇ ਵਿਚ ਰਚਾਏ ਜਾਣ ਦੇ ਯੋਗ ਹੈ, ਉਸਨੂੰ ਨਾ ਅਪਣਾਈਏ ਅਤੇ ਨਾ ਹਜ਼ਮ ਕਰੀਏ, ਜਿਵੇਂ ਕਿ ਇਸਦਾ ਮਤਲਬ ਇਹ ਵੀ ਨਹੀਂ ਕਿ ਯੂਰਪੀਨਾਂ ਨੂੰ ਵੀ ਉਹ ਕੁਝ ਨਹੀਂ ਛੱਡਣਾ ਪਵੇਗਾ ਜੋ ਕੁਝ ਮਾੜਾ ਇਸ ਵਿਚ ਆ ਵੜਿਆ ਹੈ।

ਪਦਾਰਥਕ ਸੁੱਖ-ਸਹੂਲਤਾਂ ਦੀ ਨਿਰੰਤਰ ਤਲਾਸ਼ ਅਤੇ ਉਹਨਾਂ ਵਿਚ ਵਾਧਾ ਕਰੀ ਜਾਣਾ ਇਕ ਇਹੋ ਜਿਹੀ ਬੁਰਾਈ ਹੈ, ਅਤੇ ਮੈਂ ਇਹ ਕਹਿਣ ਦੀ ਦਲੇਰੀ ਕਰਦਾ ਹਾਂ ਕਿ ਯੂਰਪੀਨਾਂ

ਨੂੰ ਖੁਦ ਆਪਣੀ ਦ੍ਰਿਸ਼ਟੀ ਨੂੰ ਮੁੜ ਢਾਲਣਾ ਪਵੇਗਾ ਜੇ ਉਹਨਾਂ ਨੇ ਉਹਨਾਂ ਸੁਖਾਂ ਦੇ ਭਾਰ ਹੇਠ ਮਾਰੇ ਨਹੀਂ ਜਾਣਾ ਜਿਨ੍ਹਾਂ ਦੇ ਉਹ ਗ਼ੁਲਾਮ ਹੋ ਚੁੱਕੇ ਹਨ। ਹੋ ਸਕਦਾ ਹੈ ਕਿ ਮੈਂ ਗ਼ਲਤ ਸਮਝ ਰਿਹਾ ਹੋਵਾਂ, ਪਰ ਮੈਨੂੰ ਪਤਾ ਹੈ ਕਿ ਭਾਰਤ ਲਈ ਸੁਨਹਿਰੀ ਪੱਛਮ ਦੇ ਪਿੱਛੇ ਦੌੜਨਾ ਯਕੀਨਨ ਮੌਤ ਨੂੰ ਸੱਦਾ ਦੇਂਦਾ ਹੈ।

ਆਓ ਆਪਣੇ ਦਿਲਾਂ ਉਤੇ ਇਕ ਪੱਛਮੀ ਫ਼ਿਲਾਸਫ਼ਰ ਦਾ ਉਦੇਸ਼–ਨਾਅਰਾ ਉਕਰਵਾ ਲਈਏ, 'ਸਾਦਾ ਰਹਿਣੀ ਅਤੇ ਉੱਚੀ ਸੋਚਣੀ।'

ਅੱਜ ਇਹ ਯਕੀਨੀ ਹੈ ਕਿ ਲੱਖਾਂ ਲੋਕ ਉੱਚੀ ਰਹਿਣੀ–ਬਹਿਣੀ ਨਹੀਂ ਰੱਖ ਸਕਦੇ ਅਤੇ ਅਸੀਂ ਕੁਝ ਲੋਕ ਜਿਹੜੇ ਜਨਤਾ ਲਈ ਸੋਚਣ ਦਾ ਦਾਅਵਾ ਕਰਦੇ ਹਾਂ, ਉਚੇਰੀ ਰਹਿਣੀ–ਬਹਿਣੀ ਦੀ ਵਿਅਰਥ ਖੋਜ ਵਿਚ, ਉਚੇਰੀ ਸੋਚਣੀ ਤੱਕ ਨਾ ਪੁੱਜ ਸੱਕਣ ਦਾ ਖਤਰਾ ਸਹੇੜ ਰਹੇ ਹਾਂ।[56]

## ਪੱਛਮ ਦਾ ਸਭਿਆਚਾਰ ਗ਼ਲਬਾ

ਮੇਰਾ ਖਿਆਲ ਹੈ ਕਿ ਸਾਡੇ ਸਭਿਆਚਾਰ ਦੀ ਰਾਖੀ ਸਾਡੀ ਥਾਂ ਹੋਰ ਕੋਈ ਨਹੀਂ ਕਰ ਸਕਦਾ। ਅਸੀਂ ਖੁਦ ਇਸਦੀ ਰਾਖੀ ਕਰਨੀ ਹੈ ਅਤੇ ਆਪ ਮੂਰਖਤਾ ਨਾਲ ਇਸ ਨੂੰ ਤਬਾਹ ਕਰ ਸਕਦੇ ਹਾਂ।[57]

ਭਾਵੇਂ ਰਾਜਨੀਤਕ ਤੌਰ ਉਤੇ ਅਸੀਂ ਆਜ਼ਾਦ ਹਾਂ, ਅਸੀਂ ਪੱਛਮ ਦੇ ਸੂਖਮ ਗ਼ਲਬੇ ਤੋਂ ਸ਼ਾਇਦ ਆਜ਼ਾਦ ਨਾ ਹੋਈਏ। ਮੈਂ ਸਿਆਸਤਦਾਨਾ ਦੀ ਉਸ ਧਾਰਾ ਬਾਰੇ ਕੁਝ ਨਹੀਂ ਕਹਿਣਾ ਜਿਹੜੇ ਵਿਸ਼ਵਾਸ ਰਖਦੇ ਹਨ ਕਿ ਗਿਆਨ ਸਿਰਫ਼ ਪੱਛਮ ਵਲੋਂ ਹੀ ਆ ਸਕਦਾ ਹੈ। ਨਾ ਹੀ ਮੈਂ ਇਸ ਵਿਸ਼ਵਾਸ ਦਾ ਧਾਰਨੀ ਹਾਂ ਕਿ ਪੱਛਮ ਤੋਂ ਕੁਛ ਵੀ ਚੰਗਾ ਨਹੀਂ ਮਿਲ਼ਣ ਲੱਗਾ। ਪਰ ਮੈਨੂੰ ਡਰ ਹੈ ਕਿ ਇਸ ਮਾਮਲੇ ਵਿਚ ਅਸੀਂ ਅਜੇ ਠੀਕ ਫ਼ੈਸਲੇ ਤੱਕ ਪੁੱਜਣ ਤੋਂ ਅਸਮਰੱਥ ਹਾਂ।

ਇਹ ਆਸ ਕੀਤੀ ਜਾਣੀ ਚਾਹੀਦੀ ਹੈ ਕਿ ਇਹ ਕੋਈ ਵੀ ਦਾਅਵਾ ਨਹੀਂ ਕਰਦਾ ਕਿ, ਕਿਉਂਕਿ ਅਸੀਂ ਬਦੇਸ਼ੀ ਗ਼ਲਬੇ ਤੋਂ ਰਾਜਨੀਤਕ ਤੌਰ ਉਤੇ ਆਜ਼ਾਦ ਲਗਦੇ ਹਾਂ, ਇਹ ਤੱਥ ਹੀ ਸਾਨੂੰ ਬਦੇਸ਼ੀ ਭਾਸ਼ਾ ਅਤੇ ਬਦੇਸ਼ੀ ਚਿੰਤਨ ਦੇ ਵਧੇਰੇ ਸੂਖਮ ਪ੍ਰਭਾਵ ਤੋਂ ਆਜ਼ਾਦੀ ਦੇ ਦੇਂਦਾ ਹੈ।[58]

## ਏਸ਼ੀਆ ਏਸ਼ੀਆਈਆਂ ਲਈ

ਮੈਂ 'ਏਸ਼ੀਆ ਏਸ਼ੀਆਈਆਂ ਲਈ' ਦੇ ਸਿਧਾਂਤ ਨੂੰ ਨਹੀਂ ਮੰਨਦਾ, ਜੇ ਇਸਦਾ ਮਤਲਬ ਯੂਰਪੀਨਾ ਵਿਰੋਧੀ ਗਠਜੋੜ ਹੈ। ਏਸ਼ੀਆਈਆਂ ਲਈ ਏਸ਼ੀਆ ਅਸੀਂ ਕਿਵੇਂ ਰੱਖ ਸਕਦੇ ਹਾਂ ਜਦੋਂ ਤੱਕ ਅਸੀਂ ਖੂਹ ਦੇ ਡੱਡੂ ਬਣੇ ਰਹਿਣ ਨਾਲ ਸੰਤੁਸ਼ਟ ਨਾ ਰਹੀਏ? ਪਰ ਖੂਹ ਕੇ ਡੱਡੂ ਬਣੇ ਰਹਿਣਾ ਏਸ਼ੀਆ ਗਵਾਰਾ ਨਹੀਂ ਕਰ ਸਕਦਾ। ਇਸਨੇ ਸਾਰੀ ਦੁਨੀਆ ਨੂੰ ਸੰਦੇਸ਼ ਦੇਣਾ ਹੈ ਸਿਰਫ਼ ਜੇ ਇਹ ਇਸਦੇ ਯੋਗ ਹੋ ਕੇ ਜੀਵੇ। ਪੂਰੇ ਦੇ ਪੂਰੇ ਏਸ਼ੀਆ ਉਤੇ, ਜਿਸ ਵਿਚ ਭਾਰਤ, ਚੀਨ, ਜਾਪਾਨ, ਬਰਮਾ, ਸ੍ਰੀਲੰਕਾ ਅਤੇ ਮਲਾਇਆ ਰਾਜ ਸ਼ਾਮਲ ਹਨ, ਬੋਧੀ ਪ੍ਰਭਾਵ ਤੇ ਨਿਸ਼ਾਨ ਮਿਲਦੇ ਹਨ। ਮੈਂ ਬਰਮਾ ਅਤੇ ਸ੍ਰੀਲੰਕਾ ਵਾਲਿਆਂ ਨੂੰ ਕਿਹਾ ਕਿ ਉਹ ਸਿਰਫ਼ ਨਾਂ ਦੇ ਹੀ ਬੋਧੀ ਹਨ। ਭਾਰਤ ਹਕੀਕਤ ਵਿਚ ਬੋਧੀ ਹੈ। ਚੀਨ ਅਤੇ ਜਾਪਾਨ ਨੂੰ ਵੀ ਮੈਂ ਇਹੋ ਕਹਾਂਗਾ। ਪਰ ਤਾਂ ਕਿ ਏਸ਼ੀਆ ਏਸ਼ੀਆ ਲਈ ਨਾ ਰਹੇ ਸਗੋਂ ਸਾਰੀ ਦੁਨੀਆ ਲਈ ਹੋਵੇ, ਇਸਨੂੰ ਬੁੱਧ ਦਾ ਸੰਦੇਸ਼

ਮੁੜ ਸਿੱਖਣਾ ਅਤੇ ਦੁਨੀਆ ਤੱਕ ਪੁਚਾਉਣਾ ਪਵੇਗਾ। ਅੱਜ ਹਰ ਥਾਂ ਇਸਨੂੰ ਰੱਦ ਕੀਤਾ ਜਾ ਰਿਹਾ ਹੈ। ਮੇਰੇ ਕੋਲ....ਤੁਹਾਨੂੰ ਦੇਣ ਲਈ ਇਸ ਤੋਂ ਸਿਵਾ ਹੋਰ ਕੋਈ ਸੰਦੇਸ਼ ਨਹੀਂ ਕਿ – ਤੁਹਾਨੂੰ ਆਪਣੇ ਪੁਰਾਤਨ ਵਿਰਸੇ ਵੱਲ ਵਫ਼ਾਦਾਰ ਰਹਿਣਾ ਚਾਹੀਦਾ ਹੈ। ਸੰਦੇਸ਼ 2,500 ਸਾਲ ਪੁਰਾਣਾ ਹੈ, ਪਰ ਇਸਨੂੰ ਅਜੇ ਹਕੀਕਤ ਵਿਚ ਜੀਵਿਆ ਨਹੀਂ ਗਿਆ। ਪਰ 2,500 ਸਾਲ ਕੀ ਹੁੰਦੇ ਹਨ? ਸਮੇਂ ਦੇ ਚੱਕਰ ਵਿਚ ਇਹ ਸਿਰਫ਼ ਇਕ ਨੁਕਤਾ ਹਨ। ਅਹਿੰਸਾ ਦਾ ਪੂਰਾ ਫੁੱਲ ਜਿਹੜਾ ਮੁਰਝਾ ਰਿਹਾ ਲਗਦਾ ਹੈ, ਅਜੇ ਪੂਰੀ ਤਰ੍ਹਾਂ ਖਿੜਨਾ ਹੈ।[59]

ਮੈਨੂੰ ਆਸ ਹੈ ਕਿ ਵੱਖੋ ਵੱਖਰੇ ਏਸ਼ੀਆਈ ਦੇਸ਼ਾਂ ਤੋਂ ਆਏ...ਸਾਰੇ ਪ੍ਰਤਿਨਿਧ ਆਪਣੀ ਪੂਰੀ ਵਾਹ ਲਾਉਣਗੇ ਕਿ ਸਾਡੀ ਸਿਰਫ਼ ਇਕ ਦੁਨੀਆ ਹੋਵੇ। ਇਹ ਨਿਸ਼ਾਨਾ ਪ੍ਰਾਪਤ ਕਰਨ ਲਈ ਉਹਨਾਂ ਨੂੰ ਢੰਗ ਤਰੀਕੇ ਸੋਚਣੇ ਪੈਣਗੇ। ਜੇ ਤੁਸੀਂ ਪੱਕੇ ਇਰਾਦੇ ਨਾਲ ਕੰਮ ਕਰੋ ਤਾਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੀ ਆਪਣੀ ਪੁਸ਼ਤ ਵਿਚ ਅਸੀਂ ਯਕੀਨਨ ਇਹ ਸੁਫ਼ਨਾ ਸਾਕਾਰ ਕਰ ਲਵਾਂਗੇ। ....ਮੈਂ ਇਸ ਦੁਨੀਆ ਵਿਚ ਜਿਊਣਾ ਨਹੀਂ ਚਾਹਾਂਗਾ ਜੇ ਇਹ ਇਕ ਨਹੀਂ ਹੋ ਸਕਦੀ। ਯਕੀਨਨ ਮੈਂ ਦੇਖਣਾ ਚਾਹਾਂਗਾ ਕਿ ਮੇਰੇ ਜੀਵਨ ਕਾਲ ਵਿਚ ਇਹ ਸੁਫਨਾ ਸਾਕਾਰ ਹੋ ਜਾਏ।[60]

ਸਾਰੀਆਂ ਨਜ਼ਰਾਂ ਉਸ ਉਤੇ, ਭਾਰਤ ਉਤੇ, ਲਗੀਆਂ ਹੋਈਆਂ ਹਨ, ਖਾਸ ਕਰਕੇ ਏਸ਼ੀਆ ਅਤੇ ਅਫ਼ਰੀਕਾ ਦੀਆਂ।....ਭਾਰਤ ਨੇ ਬਰਤਾਨੀਆ ਉਤੇ ਇਖਲਾਕੀ ਜਿੱਤ ਪ੍ਰਾਪਤ ਕਰ ਲਈ ਹੈ ਕਿਉਂਕਿ ਇਸਨੇ ਅਹਿੰਸਕ ਲੜਾਈ ਲੜੀ ਹੈ ਅਤੇ ਇਹੀ ਕਾਰਨ ਹੈ ਕਿ ਏਸ਼ੀਆਈ ਦੇਸ਼ ਇਸ ਤੋਂ ਯੋਗ ਅਗਵਾਨੀ ਦੀ ਉਮੀਦ ਰਖਦੇ ਹਨ। ਇਹ ਹਰ ਭਾਰਤੀ ਦਾ ਫ਼ਰਜ਼ ਹੈ ਕਿ ਉਹਨਾਂ ਦੀਆਂ ਆਸਾਂ ਨੂੰ ਝੂਠੀਆਂ ਨਾ ਪੈਣ ਦੇਵੇ। ਜੇ ਏਸ਼ੀਆ ਅਤੇ ਅਫ਼ਰੀਕਾ ਨੂੰ ਭਾਰਤ ਵਲੋਂ ਠੀਕ ਅਗਵਾਈ ਮਿਲ ਗਈ ਤਾਂ ਇਹ ਦੁਨੀਆ ਦਾ ਮੂੰਹ–ਮੁਹਾਂਦਰਾ ਬਦਲ ਦੇਵੇਗਾ।[61]

## ਇਕ ਸੰਸਾਰ

ਪਰਮਾਤਮਾ ਨੇ ਇਹ ਦੁਨੀਆ ਇੰਜ ਬਣਾਈ ਹੈ ਕਿ ਕੋਈ ਵੀ ਆਪਣੀ ਭਲਾਈ ਜਾਂ ਬੁਰਾਈ ਨਿਰੋਲ ਆਪਣੇ ਤੱਕ ਨਹੀਂ ਰਖ ਸਕਦਾ। ਸਾਰਾ ਸੰਸਾਰ ਇਕ ਮਨੁੱਖਾ ਸਰੀਰ ਵਾਂਗ ਹੈ, ਜਿਸਦੇ ਵੱਖੋ ਵੱਖਰੇ ਅੰਗ ਹਨ। ਇਕ ਅੰਗ ਵਿਚ ਪੀੜ ਸਾਰੇ ਸਰੀਰ ਨੂੰ ਮਹਿਸੂਸ ਹੁੰਦੀ ਹੈ। ਇਕ ਅੰਗ ਦਾ ਗਲਣਾ ਅਟੱਲ ਤੌਰ ਉਤੇ ਸਾਰੇ ਸਰੀਰ ਵਿਚ ਜ਼ਹਿਰ ਫ਼ੈਲਾਅ ਦੇਵੇਗਾ।[62]

ਮਨੁੱਖ ਨੂੰ ਪਰਮਾਤਮਾ ਦੀ ਸਾਰੀ ਰਚਨਾ ਦੇ ਭਲੇ ਦੀ ਤਨੋਂ–ਮਨੋਂ ਇੱਛਾ ਕਰਨੀ ਚਾਹੀਦੀ ਹੈ ਅਤੇ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ ਅਜੇਹਾ ਕਰਨ ਲਈ ਸਾਡੇ ਵਿਚ ਬਲ ਪੈਦਾ ਹੋਵੇ। ਸਾਰਿਆਂ ਦੇ ਭਲੇ ਦੀ ਇੱਛਾ ਕਰਨ ਵਿਚ ਹੀ ਮਨੁੱਖ ਦਾ ਆਪਣਾ ਭਲਾ ਹੈ; ਜਿਹੜਾ ਕੋਈ ਸਿਰਫ਼ ਆਪਣਾ ਜਾਂ ਆਪਣੇ ਭਾਈਚਾਰੇ ਦਾ ਭਲਾ ਚਾਹੁੰਦਾ ਹੈ ਉਹ ਖੁਦਰਗਜ਼ ਹੁੰਦਾ ਹੈ ਅਤੇ ਉਸਦਾ ਕਦੀ ਭਲਾ ਨਹੀਂ ਹੋ ਸਕਦਾ।[63]

ਇਹ ਦੋਹਾਂ ਨਵੇਂ ਰਾਜਾਂ (ਭਾਰਤ ਅਤੇ ਪਾਕਿਸਤਾਨ) ਲਈ ਖੁੱਲ੍ਹਾ ਹੈ ਕਿ ਉਹ ਸਵੈਧੀਨ ਸੰਸਾਰ ਰਾਜਾਂ ਦੇ ਪਰਿਵਾਰ ਦਾ ਨਿਸ਼ਾਨਾ ਰੱਖਣ, ਜੋ ਕਿ ਲਾਜ਼ਮੀ ਤੌਰ ਉਤੇ ਅੰਦਰੂਨੀ ਫ਼ੌਜਾਂ ਨੂੰ ਰੱਦ ਕਰਦਾ ਹੈ। ਮੈਂ ਭਾਰਤ ਲਈ 'ਨਾ ਖੇਡਾਂਗੇ ਨਾ ਖੇਡਣ ਦਿਆਂਗੇ' ਵਾਲੀ ਨੀਤੀ ਦੀ ਕਲਪਨਾ ਨਹੀਂ ਕਰ ਸਕਦਾ ਜਿਸ ਨਾਲ ਇਹ ਸੰਸਾਰ ਅਮਨ ਲਈ ਖਤਰਾ ਬਣ ਜਾਇਗਾ।...

ਜੇ ਭਾਰਤ ਦੇ ਯਤਨਾਂ ਨਾਲ ਆਜ਼ਾਦ ਅਤੇ ਸਵੈਧੀਨ ਰਾਜਾਂ ਦੀ ਇਹੋ ਜਿਹੀ ਸੰਸਾਰ ਫੈਡਰੇਸ਼ਨ ਕਾਇਮ ਹੋ ਜਾਂਦੀ ਹੈ ਤਾਂ ਪਰਮਾਤਮਾ ਦੀ ਬਾਦਸ਼ਾਹਤ, ਜਿਸ ਨੂੰ ਵੈਸੇ ਰਾਮਰਾਜ ਕਿਹਾ ਜਾਂਦਾ ਹੈ,-ਦੀ-ਆਸ ਹੱਕੀ ਤੌਰ ਉਤੇ ਰੱਖੀ ਜਾ ਸਕਦੀ ਹੈ।[64]

## ਯੂਨੈਸਕੋ

ਮੈਂ ਵਿਦਿਅਕ ਅਤੇ ਸਭਿਆਚਾਰਕ ਸਰਗਰਮੀਆਂ ਰਾਹੀਂ ਅਮਨ ਯਕੀਨੀ ਬਣਾਉਣ ਲਈ ਸੰਯੁਕਤ ਰਾਸ਼ਟਰ ਦੀ ਆਰਥਕ, ਸਮਾਜਕ ਅਤੇ ਸਭਿਆਚਾਰਕ ਜੱਥੇਬੰਦੀ ਦੇ ਯਤਨਾਂ ਵਿਚ ਡੂੰਘੀ ਦਿਲਚਸਪੀ ਰਖਦਾ ਹਾਂ। ਮੈਂ ਇਸ ਗੱਲ ਦੀ ਪੂਰੀ ਤਰ੍ਹਾਂ ਕਦਰ ਕਰਦਾ ਹਾਂ ਕਿ ਅਸਲ ਸੁਰੱਖਿਆ ਅਤੇ ਸਥਾਈ ਅਮਨ ਉਦੋਂ ਤੱਕ ਯਕੀਨੀ ਨਹੀਂ ਬਣਾਇਆ ਜਾ ਸਕਦਾ ਜਦੋਂ ਤੱਕ ਵਿਦਿਆ ਅਤੇ ਸਭਿਆਚਾਰ ਵਿਚ ਅਤਿ ਦੀਆਂ ਨਾਬਰਾਬਰੀਆਂ ਮੌਜੂਦ ਹਨ ਜਿਵੇਂ ਕਿ ਉਹ ਦੁਨੀਆ ਦੀਆਂ ਕੌਮਾਂ ਵਿਚ ਮਿਲਦੀਆਂ ਹਨ। ਘੱਟ ਖੁਸ਼ਕਿਸਮਤ ਦੇਸ਼ਾਂ ਵਿਚਲੇ ਦੂਰ-ਦਰਾਜ਼ ਇਲਾਕਿਆਂ ਤੱਕ ਵੀ ਚਾਨਣ ਲਿਜਾਇਆ ਜਾਣਾ ਚਾਹੀਦਾ ਹੈ, ਜਿਹੜੇ ਮੁਕਾਬਲਤਨ ਹਨੇਰੇ ਵਿਚ ਰਹਿ ਰਹੇ ਹਨ, ਅਤੇ ਮੇਰਾ ਖਿਆਲ ਹੈ ਕਿ ਇਸ ਉਦੇਸ਼ ਵਿਚ ਉਹਨਾਂ ਕੌਮਾਂ ਦੀ ਵਿਸ਼ੇਸ਼ ਜ਼ਿੰਮੇਵਾਰੀ ਹੈ ਜਿਹੜੀਆਂ ਆਰਥਕ ਤੌਰ ਉਤੇ ਅਤੇ ਵਿਦਿਅਕ ਤੌਰ ਉਤੇ ਉੱਨਤ ਹਨ।[65]

# 91. ਰਾਸ਼ਟਰਵਾਦ ਬਨਾਮ ਅੰਤਰ-ਰਾਸ਼ਟਰਵਾਦ

## ਭਾਰਤੀ ਰਾਸ਼ਟਰਵਾਦ

ਮੈਂ ਆਪਣੇ ਦੇਸ਼ ਦੀ ਆਜ਼ਾਦੀ ਚਾਹੁੰਦਾ ਹਾਂ ਤਾਂ ਕਿ ਦੂਜੇ ਦੇਸ਼ ਮੇਰੇ ਆਜ਼ਾਦ ਦੇਸ਼ ਤੋਂ ਕੁਝ ਸਿੱਖ ਸੱਕਣ, ਤਾਂ ਕਿ ਮੇਰੇ ਦੇਸ਼ ਦੇ ਸੋਮੇ ਮਨੁੱਖਤਾ ਦੇ ਭਲੇ ਲਈ ਵਰਤੇ ਜਾ ਸੱਕਣ।

ਬਿਲਕੁਲ ਜਿਵੇਂ ਵਤਨ-ਪ੍ਰਸਤੀ ਅੱਜ ਸਾਨੂੰ ਇਹ ਸਿਖਾਉਂਦੀ ਹੈ ਕਿ ਵਿਅਕਤੀ ਨੂੰ ਪਰਿਵਾਰ ਲਈ, ਪਰਿਵਾਰ ਨੂੰ ਪਿੰਡ ਲਈ, ਪਿੰਡ ਨੂੰ ਜ਼ਿਲ੍ਹੇ ਲਈ, ਜ਼ਿਲ੍ਹੇ ਨੂੰ ਸੂਬੇ ਲਈ ਅਤੇ ਸੂਬੇ ਨੂੰ ਦੇਸ਼ ਲਈ ਜਾਨ ਵਾਰ ਦੇਣੀ ਚਾਹੀਦੀ ਹੈ, ਇਸੇ ਤਰ੍ਹਾਂ ਦੇਸ਼ ਨੂੰ ਵੀ ਆਜ਼ਾਦ ਹੋਣਾ ਚਾਹੀਦਾ ਹੈ ਤਾਂ ਕਿ ਜੇ ਲੋੜ ਪਵੇ ਤਾਂ, ਇਹ ਦੁਨੀਆ ਦੇ ਭਲੇ ਲਈ ਜਾਨ ਵਾਰ ਸਕੇ। ਇਸ ਲਈ ਮੇਰਾ ਰਾਸ਼ਟਰਵਾਦ ਲਈ ਪਿਆਰ ਜਾਂ ਰਾਸ਼ਟਰਵਾਦ ਬਾਰੇ ਮੇਰਾ ਵਿਚਾਰ ਇਹ ਹੈ ਕਿ ਮੇਰਾ ਦੇਸ਼ ਆਜ਼ਾਦ ਹੋ ਸਕੇ, ਕਿ ਜੇ ਲੋੜ ਪਵੇ ਤਾਂ ਸਾਰਾ ਦੇਸ਼ ਮਰ ਸਕੇ ਤਾਂ ਕਿ ਮਨੁੱਖਾ ਨਸਲ ਜਿਊਂਦੀ ਰਹਿ ਸਕੇ। ਇਸ ਵਿਚ ਨਸਲੀ ਨਫ਼ਰਤ ਲਈ ਕੋਈ ਥਾਂ ਨਹੀਂ। ਸਾਡਾ ਰਾਸ਼ਟਰਵਾਦ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ।[66]

ਸਾਡਾ ਰਾਸ਼ਟਰਵਾਦ ਦੂਜੀਆਂ ਕੌਮਾਂ ਲਈ ਕੋਈ ਖਤਰਾ ਨਹੀਂ ਹੋਵੇਗਾ, ਕਿਉਂਕਿ ਅਸੀਂ ਕਿਸੇ ਦਾ ਸ਼ੋਸ਼ਣ ਨਹੀਂ ਕਰਾਂਗੇ, ਕਿਉਂਕਿ ਅਸੀਂ ਕਿਸੇ ਨੂੰ ਆਗਿਆ ਨਹੀਂ ਦੇਵਾਂਗੇ ਕਿ ਉਹ ਸਾਡਾ ਸ਼ੋਸ਼ਣ ਕਰੇ। ਸਵਰਾਜ ਰਾਹੀਂ ਅਸੀਂ ਦੁਨੀਆ ਦੀ ਸੇਵਾ ਕਰਾਂਗੇ।[67]

ਮੇਰੇ ਲਈ ਰਾਸ਼ਟਰਵਾਦ ਅਤੇ ਮਨੁੱਖਤਾ ਇਕੋ ਹੀ ਚੀਜ਼ ਹਨ। ਮੈਂ ਰਾਸ਼ਟਰਵਾਦੀ ਹਾਂ ਕਿਉਂਕਿ ਮੈਂ ਮਨੁੱਖ ਹਾਂ ਅਤੇ ਮਾਨਵ-ਪਰੇਮੀ ਹਾਂ। ਇਹ ਆਪਣੇ ਆਪ ਤੱਕ ਸੀਮਿਤ ਨਹੀਂ। ਮੈਂ ਭਾਰਤ ਦੀ ਸੇਵਾ ਕਰਨ ਲਈ ਇੰਗਲੈਂਡ ਜਾਂ ਜਰਮਨੀ ਨੂੰ ਨੁਕਸਾਨ ਨਹੀਂ ਪੁਚਾਵਾਂਗਾ।

ਜ਼ਿੰਦਗੀ ਦੇ ਮੇਰੇ ਢਾਂਚੇ ਵਿਚ ਸਾਮਰਾਜ ਲਈ ਕੋਈ ਥਾਂ ਨਹੀਂ। ਦੇਸ਼ਭਗਤ ਦਾ ਨੇਮ ਕੁਟੰਬ ਦੇ ਮੁਖੀ ਦੇ ਨੇਮ ਨਾਲੋਂ ਵੱਖਰਾ ਨਹੀਂ ਹੁੰਦਾ ਅਤੇ ਦੇਸ਼ਭਗਤ ਓਨਾ ਹੀ ਘੱਟ ਦੇਸ਼ਭਗਤ ਹੈ ਜਿੰਨਾਂ ਮਾਨਵ–ਪਿਆਰ ਪ੍ਰਤਿ ਘੱਟ ਉਤਸ਼ਾਹ ਰਖਦਾ ਹੈ। ਨਿੱਜੀ ਅਤੇ ਰਾਜਸੀ ਨੇਮ ਵਿਚ ਕੋਈ ਟਕਰਾਅ ਨਹੀਂ।[68]

ਰਾਸ਼ਟਰਵਾਦੀ ਹੋਏ ਬਿਨ੍ਹਾਂ ਅੰਤਰਰਾਸ਼ਟਰਵਾਦੀ ਹੋਣਾ ਵਿਅਕਤੀ ਲਈ ਅਸੰਭਵ ਹੈ। ਅੰਤਰ–ਰਾਸ਼ਟਰਵਾਦ ਸਿਰਫ਼ ਉਦੋਂ ਹੀ ਸੰਭਵ ਹੁੰਦਾ ਹੈ, ਜਦੋਂ ਰਾਸ਼ਟਰਵਾਦ ਇਕ ਹਕੀਕਤ ਬਣ ਜਾਏ, ਭਾਵ, ਜਦੋਂ ਵੱਖੋ ਵੱਖਰੇ ਦੇਸ਼ਾਂ ਦੇ ਲੋਕਾਂ ਨੇ ਆਪਣੇ ਆਪ ਨੂੰ ਜਥੇਬੰਦ ਕਰ ਲਿਆ ਹੋਵੇ ਅਤੇ ਇਕ ਆਦਮੀ ਵਾਂਗ ਕਾਰਵਾਈ ਕਰਨ ਦੇ ਸਮਰੱਥ ਹੋਣ। ਬੁਰਾ ਰਾਸ਼ਟਰਵਾਦ ਨਹੀਂ, ਸੰਕੀਰਣਤਾ ਖੁਦਗਰਜ਼ੀ, ਵਿਤਰੇਕਤਾ ਅੱਜ ਦੀਆਂ ਕੌਮਾਂ ਦੀ ਤਬਾਹੀ ਦਾ ਸਬਬ ਹਨ, ਅਤੇ ਬੁਰਾਈ ਹਨ। ਹਰ ਕੋਈ ਦੂਜੇ ਦੀ ਕੀਮਤ ਉਤੇ ਲਾਭ ਉਠਾਉਣਾ ਅਤੇ ਦੂਜੇ ਦੀ ਤਬਾਹੀ ਉਤੇ ਉਸਾਰੀ ਕਰਨਾ ਚਾਹੁੰਦਾ ਹੈ। ਭਾਰਤੀ ਰਾਸ਼ਟਰਵਾਦ ਨੇ ਵੱਖਰਾ ਰਾਹ ਬਣਾਇਆ ਹੈ। ਇਹ ਸਮੁੱਚੇ ਤੌਰ ਉਤੇ ਮਨੁੱਖਤਾ ਦੇ ਭਲੇ ਅਤੇ ਸੇਵਾ ਲਈ ਆਪਣੇ ਆਪ ਨੂੰ ਜਥੇਬੰਦ ਕਰਨਾ ਜਾਂ ਪੂਰਨ ਸਵੈ–ਪ੍ਰਗਟਾਅ ਲੱਭਣਾ ਚਾਹੁੰਦਾ ਹੈ। ... ਪਰਮਾਤਮਾ ਨੇ ਮੇਰੀ ਹੋਣੀ ਨੂੰ ਭਾਰਤੀ ਲੋਕਾਂ ਨਾਲ ਜੋੜ ਦਿਤਾ ਹੈ, ਇਸ ਲਈ ਮੈਂ ਆਪਣੇ ਰਚਣਹਾਰ ਵੱਲ ਵਫ਼ਾਦਾਰ ਨਹੀਂ ਹੋਵਾਂਗਾ ਜੇ ਮੈਂ ਉਹਨਾਂ ਦੀ ਸੇਵਾ ਕਰਨ ਵਿਚ ਅਸਫ਼ਲ ਰਿਹਾ। ਜੇ ਮੈਂ ਇਹ ਨਹੀਂ ਜਾਣਦਾ ਕਿ ਉਹਨਾਂ ਦੀ ਸੇਵਾ ਕਿਵੇਂ ਕਰਨੀ ਹੈ, ਤਾਂ ਮੈਨੂੰ ਇਹ ਕਦੀ ਪਤਾ ਨਹੀਂ ਲੱਗੇਗਾ ਕਿ ਮਨੁੱਖਤਾ ਦੀ ਸੇਵਾ ਕਿਵੇਂ ਕਰਨੀ ਹੈ। ਅਤੇ ਸੰਭਵ ਤੌਰ ਉਤੇ ਮੈਂ ਗ਼ਲਤ ਨਹੀਂ ਹੋ ਸਕਦਾ ਜਦੋਂ ਤੱਕ ਮੈਂ ਆਪਣੇ ਦੇਸ਼ ਦੀ ਸੇਵਾ ਕਰਦਿਆਂ ਦੂਜੀਆਂ ਕੌਮਾਂ ਨੂੰ ਨੁਕਸਾਨ ਨਹੀਂ ਪੁਚਾਉਂਦਾ।[69]

## ਭਾਰਤ ਮਨੁੱਖਤਾ ਨੂੰ ਕਲਾਵੇ ਵਿਚ ਲੈਂਦਾ ਹੈ

ਮੈਂ ਸਾਰੀ ਦੁਨੀਆ ਨੂੰ ਮੁੱਖ ਰੱਖ ਕੇ ਸੋਚਣਾ ਚਾਹੁੰਦਾ ਹਾਂ। ਮੇਰੇ ਰਾਸ਼ਟਰਵਾਦ ਵਿਚ ਆਮ ਕਰਕੇ ਮਨੁੱਖਤਾ ਦਾ ਭਲਾ ਸ਼ਾਮਲ ਹੈ।....ਭਾਰਤ ਦੀ ਆਜ਼ਾਦੀ ਦੀ ਸਾਰੀ ਸਕੀਮ ਅੰਦਰੂਨੀ ਤਾਕਤ ਦੇ ਵਿਕਾਸ ਉਤੇ ਆਧਾਰਿਤ ਹੈ। ਇਹ ਆਤਮ–ਸ਼ੁਧੀ ਦਾ ਪ੍ਰੋਗਰਾਮ ਹੈ। ਇਸ ਲਈ, ਪੱਛਮ ਦੇ ਲੋਕ ਇਸਦੀ ਅੰਤਰੀਵਕਤਾ ਦਾ ਅਧਿਐਨ ਕਰਨ ਲਈ ਮਾਹਰਾਂ ਨੂੰ ਵੱਖ ਰੱਖ ਕੇ ਭਾਰਤੀ ਲਹਿਰ ਦੀ ਸਭ ਤੋਂ ਚੰਗੀ ਸਹਾਇਤਾ ਕਰ ਸਕਦੇ ਹਨ। ਮਾਹਰਾਂ ਨੂੰ ਖੁੱਲ੍ਹੇ ਦਿਮਾਗ਼ ਨਾਲ ਅਤੇ ਹਲੀਮੀ ਦੀ ਭਾਵਨਾ ਨਾਲ ਭਾਰਤ ਆਉਣ ਦਿਓ, ਜਿਵੇਂ ਕਿ ਸੱਚ ਦੇ ਖੋਜੀ ਲਈ ਉਚਿਤ ਹੁੰਦਾ ਹੈ।...

ਮੈਂ ਸ਼ਬਦ ਦੀ ਸ਼ਕਤੀ ਨਾਲੋਂ ਭਾਵੇਂ ਇਹ ਸ਼ਬਦ ਬੋਲਿਆ ਹੋਵੇ ਅਤੇ ਭਾਵੇਂ ਲਿਖਿਆ, ਸੋਚ–ਸ਼ਕਤੀ ਵਿਚ ਵਿਸ਼ਵਾਸ ਰਖਦਾ ਹਾਂ। ਅਤੇ ਜਿਸ ਲਹਿਰ ਦੀ ਪ੍ਰਤਿਨਿਧਤਾ ਮੈਂ ਕਰਨਾ ਲੋੜਦਾ ਹਾਂ, ਇਸ ਵਿਚ ਜੋ ਜਿਊਣ–ਯੋਗਤਾ ਹੈ ਅਤੇ ਇਸ ਨੂੰ ਦੈਵੀ ਅਸੀਸ ਪ੍ਰਾਪਤ ਹੈ, ਤਾਂ ਦੁਨੀਆ ਦੇ ਵੱਖੋ ਵੱਖਰੇ ਹਿੱਸਿਆਂ ਵਿਚ ਮੇਰੀ ਸਰੀਰਕ ਮੌਜੂਦਗੀ ਤੋਂ ਬਿਨ੍ਹਾਂ ਇਹ ਸਾਰੀ ਦੁਨੀਆ ਵਿਚ ਥਾਂ ਬਣਾ ਲਵੇਗੀ।....

ਜੇ ਮੈਂ ਬਿਨ੍ਹਾਂ ਹੈਂਕੜ ਦੇ ਅਤੇ ਉਚਿਤ ਨਿਮਰਤਾ ਨਾਲ ਇਹ ਕਹਿ ਸਕਾਂ ਤਾਂ, ਮੇਰਾ ਸੰਦੇਸ਼ ਅਤੇ ਮੇਰੇ ਢੰਗ, ਬੇਸ਼ਕ, ਆਪਣੇ ਤੱਤ ਰੂਪ ਵਿਚ ਸਾਰੀ ਦੁਨੀਆ ਲਈ ਹਨ ਅਤੇ ਇਹ

ਜਾਣ ਕੇ ਮੈਨੂੰ ਡੂੰਘੀ ਤਸੱਲੀ ਹੁੰਦੀ ਹੈ ਕਿ ਪੱਛਮ ਦੇ ਮਰਦਾਂ ਔਰਤਾਂ ਦੀ ਭਾਰੀ ਅਤੇ ਰੋਜ਼ ਵਧ ਰਹੀ ਗਿਣਤੀ ਦੇ ਦਿਲਾਂ ਵਿਚ ਇਸਨੂੰ ਪਹਿਲਾਂ ਹੀ ਸ਼ਾਨਦਾਰ ਹੁੰਗਾਰਾ ਮਿਲ ਚੁੱਕਾ ਹੈ।[70]

ਆਪਣੀਆਂ ਸੀਮਾਵਾਂ ਨਾਲ, ਜਿਨ੍ਹਾਂ ਤੋਂ ਮੈਂ ਦੁਖਦਾਈ ਹੱਦ ਤੱਕ ਚੇਤੰਨ ਹਾਂ, ਮੈਂ ਇਕਤਰ੍ਹਾਂ ਮਹਿਸੂਸ ਕਰਦਾ ਹਾਂ ਕਿ ਮੇਰਾ ਤਜਰਬਾ ਇਕ ਹਿੱਸੇ ਤੱਕ ਸੀਮਿਤ ਰਹਿਣਾ ਚਾਹੀਦਾ ਹੈ। ਜੋ ਕੁਝ ਇਕ ਹਿੱਸੇ ਲਈ ਠੀਕ ਹੋਵੇਗਾ ਉਸਦੇ ਸਮੁੱਚ ਲਈ ਵੀ ਠੀਕ ਹੋਣ ਦੀ ਸੰਭਾਵਨਾ ਹੈ।.... ਮੈਂ ਸਾਰੀ ਦੁਨੀਆ ਦੀ ਸਹਾਇਤਾ ਲਈ ਤਰਸ ਰਿਹਾ ਹਾਂ। ਮੈਂ ਇਸਨੂੰ ਆਉਂਦੀ ਦੇਖ ਰਿਹਾ ਹਾਂ।... ਪਰ ਮੈਨੂੰ ਪਤਾ ਹੈ ਕਿ ਸਾਨੂੰ ਇਸ ਦੇ ਹੱਕਦਾਰ ਬਨਣਾ ਪਵੇਗਾ ਇਸ ਤੋਂ ਪਹਿਲਾਂ ਕਿ ਇਹ ਇਕ ਸ਼ਕਤੀਸ਼ਾਲੀ ਹੜ੍ਹ ਵਾਂਗ ਸਾਨੂੰ ਘੇਰ ਲਵੇ, ਐਸਾ ਹੜ੍ਹ ਜਿਹੜਾ ਸ਼ੁਧ ਕਰਦਾ ਅਤੇ ਬਲ ਬਖਸ਼ਦਾ ਹੈ।[71]

## ਭਰਾਤਰੀਭਾਵ ਦਾ ਨਿਸ਼ਾਨਾ

ਮੇਰਾ ਮਿਸ਼ਨ ਨਿਰੀ ਭਾਰਤ ਵਿਚਲੀ ਮਨੁੱਖਤਾ ਦਾ ਭਰਾਤਰੀ ਭਾਵ ਹੀ ਨਹੀਂ। ਮੇਰਾ ਮਿਸ਼ਨ ਸਿਰਫ਼ ਭਾਰਤ ਦੀ ਆਜ਼ਾਦੀ ਨਹੀਂ, ਭਾਵੇਂ ਅੱਜ ਇਸ ਨੇ ਨਿਰਸੰਦੇਹ ਮੇਰੀ ਸਾਰੀ ਜ਼ਿੰਦਗੀ ਨੂੰ ਅਤੇ ਮੇਰੇ ਸਾਰੇ ਸਮੇਂ ਨੂੰ ਮੱਲਿਆ ਹੋਇਆ ਹੈ। ਪਰ ਭਾਰਤ ਦੀ ਆਜਾਦੀ ਦੀ ਪ੍ਰਾਪਤੀ ਰਾਹੀਂ ਮੈਂ ਮਨੁੱਖ ਦੇ ਭਰਾਤਰੀਭਾਵ ਦਾ ਮਿਸ਼ਨ ਪੂਰਾ ਕਰਨਾ ਅਤੇ ਅੱਗੇ ਤੋਰਨਾ ਚਾਹੁੰਦਾ ਹਾਂ। ਮੇਰਾ ਰਾਸ਼ਟਰਵਾਦ ਕੋਈ ਆਪਣੇ ਤੱਕ ਸੀਮਿਤ ਚੀਜ਼ ਨਹੀਂ। ਇਹ ਸਭ ਨੂੰ ਆਪਣੀ ਲਪੇਟ ਵਿਚ ਲੈਂਦਾ ਹੈ ਅਤੇ ਮੈਂ ਉਸ ਰਾਸ਼ਟਰਵਾਦ ਨੂੰ ਰੱਦ ਕਰਾਂਗਾ ਜਿਹੜਾ ਦੂਜੀਆਂ ਕੌਮੀਅਤਾਂ ਦੀ ਮੁਸੀਬਤ ਅਤੇ ਸ਼ੋਸ਼ਣ ਉਤੇ ਸਵਾਰੀ ਕਰਨਾ ਲੋਚਦਾ ਹੈ। ਮੇਰਾ ਰਾਸ਼ਟਰਵਾਦ ਦਾ ਸੰਕਲਪ ਕੁਝ ਨਹੀਂ ਜੇ ਇਹ ਹਮੇਸ਼ਾ, ਬਿਨ੍ਹਾਂ ਕਿਸੇ ਅਪਵਾਦ ਦੇ ਹਰ ਮਾਮਲੇ ਵਿਚ, ਸਮੁੱਚੀ ਮਨੁੱਖਤਾ ਦੇ ਵਿਸ਼ਾਲ ਤੋਂ ਵਿਸ਼ਾਲ ਭਲੇ ਨਾਲ ਮੇਲ ਨਹੀਂ ਖਾਂਦਾ। ਸਿਰਫ਼ ਏਨਾਂ ਨਹੀਂ, ਸਗੋਂ ਮੇਰਾ ਧਰਮ ਅਤੇ ਉਸ ਧਰਮ ਤੋਂ ਨਿਕਲਿਆ ਮੇਰਾ ਰਾਸ਼ਟਰਵਾਦ ਸਾਰੀ ਜ਼ਿੰਦਗੀ ਨੂੰ ਆਪਣੀ ਲਪੇਟ ਵਿਚ ਲੈਂਦੇ ਹਨ। ਮੈਂ ਭਰਾਤਰੀਭਾਵ ਅਤੇ ਇਕਮਿਕਤਾ ਪ੍ਰਾਪਤ ਕਰਨਾ ਚਾਹੁੰਦਾ ਹਾਂ ਨਾ ਸਿਰਫ਼ ਉਹਨਾਂ ਜੀਵਾਂ ਨਾਲ ਜਿਨ੍ਹਾਂ ਨੂੰ ਮਨੁੱਖ ਕਹਿੰਦੇ ਹਨ, ਸਗੋਂ ਸਾਰੀ ਜ਼ਿੰਦਗੀ ਨਾਲ, ਉਹਨਾਂ ਜੀਵਾਂ ਨਾਲ ਵੀ ਜਿਹੜੇ ਧਰਤੀ ਉਤੇ ਰੀਂਗਦੇ ਹਨ। ਜੇ ਮੈਂ ਤੁਹਾਨੂੰ ਸਦਮਾ ਨਾ ਪੁਚਾ ਰਿਹਾ ਹੋਵਾਂ ਤਾਂ ਮੈਂ ਧਰਤੀ ਉਤੇ ਰੀਂਗ ਰਹੇ ਜੀਵਾਂ ਨਾਲ ਵੀ ਇਕਮਿਕਤਾ ਪ੍ਰਾਪਤ ਕਰਨਾ ਚਾਹੁੰਦਾ ਹਾਂ, ਕਿਉਂਕਿ ਅਸੀਂ ਇਕੋ ਪਰਮਾਤਮਾ ਦੀ ਔਲਾਦ ਹੋਣ ਦਾ ਦਾਅਵਾ ਕਰਦੇ ਹਾਂ, ਅਤੇ ਇਸੇ ਕਰਕੇ, ਸਾਰੀ ਜ਼ਿੰਦਗੀ, ਜਿਸ ਰੂਪ ਵਿਚ ਵੀ ਇਹ ਸਾਹਮਣੇ ਆਉਂਦੀ ਹੋਵੇ, ਤੱਤ ਰੂਪ ਵਿਚ ਇਕ ਹੋਣੀ ਚਾਹੀਦੀ ਹੈ।[72]

ਮੈਂ ਭਾਰਤ ਦਾ ਨਿਮਾਣਾ ਜਿਹਾ ਸੇਵਾਦਾਰ ਹਾਂ ਅਤੇ, ਭਾਰਤ ਦੀ ਸੇਵਾ, ਕਰਨ ਦੀ ਕੋਸ਼ਿਸ਼ ਕਰਦਿਆਂ, ਮੈਂ ਸਮੁੱਚੀ ਮਨੁੱਖਤਾ ਦੀ ਸੇਵਾ ਕਰਦਾ ਹਾਂ। ਆਪਣੇ ਮੁੱਢਲੇ ਦਿਨਾਂ ਵਿਚ ਹੀ ਮੈਂ ਪਤਾ ਲਾ ਲਿਆ ਸੀ ਕਿ ਭਾਰਤ ਦੀ ਸੇਵਾ ਮਨੁੱਖਤਾ ਦੀ ਸੇਵਾ ਨਾਲ ਬੇਮੇਲ ਨਹੀਂ। ਜਿਉਂ ਜਿਉਂ ਮੈਂ ਸਾਲਾਂ ਵਿਚ, ਅਤੇ ਮੈਨੂੰ ਆਸ ਹੈ, ਸਿਆਣਪ ਵਿਚ ਵੀ, ਵੱਡਾ ਹੁੰਦਾ ਗਿਆ, ਮੈਂ ਦੇਖਿਆ ਕਿ ਇਹ ਲੱਭਤ ਚੰਗੀ ਕੀਤੀ ਗਈ ਸੀ ਅਤੇ, ਲੋਕ-ਜੀਵਨ ਦੇ ਲਗਭਗ 50 ਸਾਲਾਂ ਤੋਂ ਪਿਛੋਂ ਮੈਂ ਅੱਜ ਇਹ ਕਹਿਣ ਦੇ ਯੋਗ ਹਾਂ ਕਿ ਇਸ ਸਿਧਾਂਤ ਵਿਚ ਮੇਰਾ ਵਿਸ਼ਵਾਸ ਵਧਿਆ

ਹੈ ਕਿ ਆਪਣੀ ਕੌਮ ਦੀ ਸੇਵਾ ਦੁਨੀਆ ਦੀ ਸੇਵਾ ਨਾਲ ਬੇਮੇਲ ਨਹੀਂ। ਇਹ ਚੰਗਾ ਸਿਧਾਂਤ ਹੈ। ਸਿਰਫ਼ ਇਸਨੂੰ ਪ੍ਰਵਾਨ ਕਰ ਲੈਣਾ ਹੀ ਦੁਨੀਆ ਵਿਚਲੀ ਸਥਿਤੀ ਨੂੰ ਸੌਖਿਆਂ ਕਰ ਦੇਵੇਗਾ ਅਤੇ ਸਾਡੇ ਇਸ ਧਰਤ–ਗੋਲੇ ਉਤੇ ਵਸਦੀਆਂ ਕੌਮਾਂ ਵਿਚਕਾਰ ਪ੍ਰਸਪਰ ਸਾੜਿਆਂ ਨੂੰ ਰੋਕ ਦੇਵੇਗਾ।[73]

## ਸਵੈਧੀਨਤਾ ਬਨਾਮ ਪ੍ਰਸਪਰ ਨਿਰਭਰਤਾ

ਵਿਤਰੇਕ ਸਵੈਧੀਨਤਾ ਸੰਸਾਰ–ਰਾਜਾਂ ਦਾ ਨਿਸ਼ਾਨਾ ਨਹੀਂ। ਇਹ ਸਵੈ–ਇੱਛਤ ਅੰਤਰ–ਨਿਰਭਰਤਾ ਹੈ।[74]

ਦੁਨੀਆ ਦੇ ਸਮਝਦਾਰ ਅੱਜ ਇਕ ਦੂਜੇ ਦੇ ਖ਼ਿਲਾਫ਼ ਲੜਦੇ ਪੂਰੀ ਤਰ੍ਹਾਂ ਸਵੈਧੀਨ ਰਾਜਾਂ ਦੀ ਨਹੀਂ, ਸਗੋਂ ਦੋਸਤਾਨਾ ਢੰਗ ਨਾਲ ਅੰਤਰ–ਸੰਬੰਧਿਤ ਰਾਜਾਂ ਦੀ ਫੈਡਰੇਸ਼ਨ ਦੀ ਇੱਛਾ ਰਖਦੇ ਹਨ। ਇਸ ਟੀਚੇ ਦਾ ਸਿਰੇ ਚੜ੍ਹਨਾ ਹੋ ਸਕਦਾ ਹੈ ਬਹੁਤ ਦੂਰ ਹੋਵੇ। ਆਪਣੇ ਦੇਸ਼ ਲਈ ਮੈਂ ਕੋਈ ਸ਼ਾਨਦਾਰ ਦਾਅਵੇ ਨਹੀਂ ਕਰਨਾ ਚਾਹੁੰਦਾ। ਪਰ ਸਵੈਧੀਨਤਾ ਨਾਲੋਂ ਸੰਸਾਰ ਅੰਤਰ–ਨਿਰਭਰਤਾ ਲਈ ਆਪਣੀ ਤਤਪਰਤਾ ਪ੍ਰਗਟ ਕਰਨ ਬਾਰੇ ਮੈਨੂੰ ਕੁਝ ਵੀ ਸ਼ਾਨਦਾਰ ਜਾਂ ਅਸੰਭਵ ਨਹੀਂ ਲਗਦਾ।... ਮੈਂ ਸਵੈਧੀਨਤਾ ਦਾ ਦਾਅਵਾ ਕੀਤੇ ਬਿਨ੍ਹਾਂ ਪੂਰੀ ਤਰ੍ਹਾਂ ਸਵੈਧੀਨ ਹੋਣ ਦੀ ਸਮਰੱਥਾ ਦੀ ਇੱਛਾ ਰਖਦਾ ਹਾਂ। ਜਦ ਕਿ ਬਰਤਾਨੀਆ ਸਲਤਨਤ ਦੇ ਅੰਦਰ ਅੰਦਰ ਭਾਰਤ ਬਾਰੇ ਪੂਰਨ ਬਰਾਬਰੀ ਦੇ ਆਪਣੇ ਨਿਸ਼ਾਨੇ ਦਾ ਐਲਾਨ ਕਰੇਗਾ, ਉਦੋਂ ਜਿਹੜੀ ਸਕੀਮ ਮੈਂ ਘੜਾਂਗਾ ਉਹ ਗਠਜੋੜ ਦੀ ਹੋਵੇਗੀ, ਨਾ ਕਿ ਗਠਜੋੜ ਤੋਂ ਬਿਨ੍ਹਾਂ ਸਵੈਧੀਨਤਾ ਦੀ।[75]

## ਸਮਾਜਕ ਅੰਤਰ–ਸੰਬੰਧ

ਅੰਤਰਨਿਰਭਰਤਾ ਮਨੁੱਖ ਦਾ ਓਨਾ ਹੀ ਆਦਰਸ਼ ਹੋਣੀ ਚਾਹੀਦੀ ਹੈ, ਜਿੰਨੀਂ ਸਵੈ–ਨਿਰਭਰਤਾ। ਮਨੁੱਖ ਸਮਾਜਕ ਜੀਵ ਹੈ। ਸਮਾਜ ਨਾਲ ਅੰਤਰ–ਸੰਬੰਧ ਤੋਂ ਬਿਨ੍ਹਾਂ, ਉਹ ਬ੍ਰਹਿਮੰਡ ਨਾਲ ਆਪਣੀ ਏਕਤਾ ਪ੍ਰਾਪਤ ਨਹੀਂ ਕਰ ਸਕਦਾ, ਨਾ ਆਪਣੀ ਹਉਮੈ ਦਬਾ ਸਕਦਾ ਹੈ। ਉਸਦੀ ਸਮਾਜਕ ਅੰਤਰ–ਨਿਰਭਰਤਾ ਉਸਨੂੰ ਆਪਣੇ ਵਿਸ਼ਵਾਸ ਦੀ ਅਜ਼ਮਾਇਸ਼ ਕਰਨ ਦੇ ਅਤੇ ਹਕੀਕਤ ਦੀ ਕਸੌਟੀ ਉਤੇ ਆਪਣੇ ਆਪ ਨੂੰ ਸਿੱਧ ਕਰਨ ਦੇ ਸਮਰੱਥ ਬਣਾਉਂਦੀ ਹੈ। ਜੇ ਮਨੁੱਖ ਨੂੰ ਅਜਿਹੀ ਥਾਂ ਮਿਲੀ ਹੁੰਦੀ ਜਾਂ ਉਹ ਆਪਣੇ ਆਪ ਨੂੰ ਅਜਿਹੀ ਥਾਂ ਦੁਆ ਸਕਦਾ ਜਿਥੇ ਉਹ ਆਪਣੇ ਸਾਥੀ ਜੀਵਾਂ ਉਪਰ ਕਿਸੇ ਵੀ ਨਿਰਭਰਤਾ ਤੋਂ ਪੂਰੀ ਤਰ੍ਹਾਂ ਉਤੇ ਹੁੰਦਾ, ਤਾਂ ਉਹ ਏਨਾਂ ਘੁਮੰਡੀ ਅਤੇ ਗੁਸਤਾਖ ਹੋ ਜਾਂਦਾ ਕਿ ਉਹ ਦੁਨੀਆ ਲਈ ਅਸਲ ਵਿਚ ਬੋਝ ਅਤੇ ਪ੍ਰੇਸ਼ਾਨੀ ਦਾ ਕਾਰਨ ਬਣ ਜਾਂਦਾ। ਸਮਾਜ ਉਤੇ ਨਿਰਭਰਤਾ ਉਸਨੂੰ ਮਨੁੱਖਤਾ ਦਾ ਸਬਕ ਸਿਖਾਉਂਦੀ ਹੈ। ਮਨੁੱਖ ਨੂੰ ਆਪਣੀਆਂ ਲਾਜ਼ਮੀ ਲੋੜਾਂ ਵਿਚੋਂ ਬਹੁਤੀਆਂ ਆਪ ਪੂਰੀਆਂ ਕਰਨ ਦੇ ਸਮਰੱਥ ਹੋਣਾ ਚਾਹੀਦਾ ਹੈ, ਇਹ ਗੱਲ ਪ੍ਰਤੱਖ ਹੀ ਹੈ; ਪਰ ਮੇਰੇ ਲਈ ਇਹ ਗੱਲ ਕੋਈ ਘੱਟ ਪ੍ਰਤੱਖ ਨਹੀਂ ਕਿ ਜਦੋਂ ਸਵੈ–ਨਿਰਭਰਤਾ ਨੂੰ ਆਪਣੇ ਆਪ ਨੂੰ ਸਮਾਜ ਨਾਲੋਂ ਵੱਖ ਕਰਨ ਤਕ ਲਿਜਾਇਆ ਜਾਂਦਾ ਹੈ, ਤਾਂ ਇਹ ਲਗਭਗ ਗੁਨਾਹ ਬਣ ਜਾਂਦੀ ਹੈ। ਜਿਥੋਂ ਤੱਕ ਕਪਾਹ ਉਗਾਉਣ ਤੋਂ ਲੈ ਕੇ ਸੂਤ ਕੱਤਣ ਤੱਕ ਦੇ ਵੱਖ ਵੱਖ ਅਮਲਾਂ ਦਾ ਸਵਾਲ ਹੈ, ਉਸ ਵਿਚ ਵੀ ਮਨੁੱਖ ਸਵੈ–ਨਿਰਭਰ ਨਹੀਂ ਹੋ ਸਕਦਾ। ਉਸਨੂੰ ਕਿਸੇ ਨਾ ਕਿਸੇ ਪੜਾਅ ਉਤੇ ਆਪਣੇ ਪਰਿਵਾਰ ਦੇ ਜੀਆਂ ਦੀ ਸਹਾਇਤਾ

ਲੈਣੀ ਪੈਂਦੀ ਹੈ। ਅਤੇ ਜੇ ਮਨੁੱਖ ਆਪਣੇ ਪਰਿਵਾਰ ਤੋਂ ਸਹਾਇਤਾ ਲੈ ਸਕਦਾ ਹੈ, ਤਾਂ ਆਪਣੇ ਗਵਾਂਢੀਆਂ ਤੋਂ ਕਿਉਂ ਨਹੀਂ? ਨਹੀਂ ਤਾਂ ਫਿਰ ਇਸ ਮਹਾਨ ਕਥਨ ਦੀ ਵੀ ਕੀ ਮਹੱਤਤਾ ਰਹਿ ਜਾਂਦੀ ਹੈ, ਸੰਸਾਰ ਮੇਰਾ ਪਰਿਵਾਰ ਹੈ?[76]

ਅਸੀਂ ਇਹ ਨਾ ਭੁੱਲੀਏ ਕਿ ਮਨੁੱਖ ਦੀ ਸਮਾਜਕ ਪ੍ਰਕਿਰਤੀ ਹੀ ਹੈ ਜਿਹੜੀ ਉਸਨੂੰ ਪਸ਼ੂ–ਸੰਸਾਰ ਨਾਲੋਂ ਨਿਖੇੜਦੀ ਹੈ। ਜੇ ਸਵੈਧੀਨ ਹੋਣਾ ਉਸਦਾ ਵਿਸ਼ੇਸ਼ਾਧਿਕਾਰ ਹੈ,ਤਾਂ ਅੰਤਰ–ਨਿਰਭਰ ਹੋਣਾ ਵੀ ਉਸਦਾ ਓਨਾ ਹੀ ਫ਼ਰਜ਼ ਹੈ। ਸਿਰਫ਼ ਇਕ ਹੈਂਕੜਬਾਜ਼ ਮਨੁੱਖ ਹੀ ਦੂਜੇ ਹਰ ਜੀਵ ਤੋਂ ਸਵੈਧੀਨ ਹੋਣ ਦਾ ਅਤੇ ਸਵੈ–ਨਿਰਭਰ ਹੋਣ ਦਾ ਦਾਅਵਾ ਕਰੇਗਾ।[77]

## ਵਿਅਕਤੀ

ਵਿਅਕਤੀਗਤ ਆਜਾਦੀ ਅਤੇ ਅੰਤਰ–ਨਿਰਭਰਤਾ ਦੋਵੇਂ ਹੀ ਸਮਾਜ ਵਿਚਲੇ ਜੀਵਨ ਲਈ ਲਾਜ਼ਮੀ ਹਨ। ਸਿਰਫ਼ ਇਕ ਰਾਬਿਨਸਨ ਕਰੂਸੋ ਹੀ ਪੂਰੀ ਤਰ੍ਹਾਂ ਸਵੈ–ਨਿਰਭਰ ਹੋਣਾ ਗਵਾਰਾ ਕਰ ਸਕਦਾ ਹੈ। ਜਦੋਂ ਮਨੁੱਖ ਉਹ ਸਭ ਕੁਝ ਕਰ ਚੁੱਕਦਾ ਹੈ, ਜੋ ਕੁਝ ਉਹ ਆਪਣੀਆਂ ਲਾਜ਼ਮੀ ਲੋੜਾਂ ਪੂਰੀਆਂ ਕਰਨ ਲਈ ਕਰ ਸਕਦਾ ਹੈ, ਤਾਂ ਦੂਜੀਆਂ ਲੋੜਾਂ ਲਈ ਉਹ ਗੁਆਂਢੀਆਂ ਦੀ ਮਿਲਵਰਤਣ ਚਾਹੇਗਾ। ਇਹ ਸੱਚੀ ਮਿਲਵਰਤਣ ਹੋਵੇਗੀ।[78]

ਆਪੇ ਦੀ ਖੋਜ ਉੱਚਾ–ਸੁੱਚਾ ਬਣਾਉਂਦੀ ਹੈ, ਦੂਜਿਆਂ ਦੀ ਖੋਜ ਨੀਵਾਂ ਕਰਦੀ ਹੈ। ਸਾਨੂੰ ਜਥੇਬੰਦਕ ਜੀਵਨ ਦੀ ਕਲਾ ਅਤੇ ਗੁਣ ਸਿੱਖਣੇ ਚਾਹੀਦੇ ਹਨ, ਜਿਸ ਵਿਚ ਮਿਲਵਰਤਣ ਦਾ ਘੇਰਾ ਸਦਾ ਵਿਸ਼ਾਲ ਹੁੰਦਾ ਜਾਂਦਾ ਹੈ ਇਥੋਂ ਤੱਕ ਕਿ ਆਖਰ ਇਹ ਸਾਰੀ ਮਨੁੱਖਾ ਨਸਲ ਨੂੰ ਲਪੇਟ ਵਿਚ ਲੈ ਲੈਂਦਾ ਹੈ।[79]

ਇਕ ਵੀ ਅਜੇਹਾ ਗੁਣ ਨਹੀਂ ਜਿਹੜਾ ਸਿਰਫ਼ ਵਿਅਕਤੀ ਦੇ ਭਲੇ ਦਾ ਨਿਸ਼ਾਨਾ ਰਖਦਾ ਹੋਵੇ, ਜਾਂ ਇਸ ਨਾਲ ਸੰਤੁਸ਼ਟ ਹੋਵੇ। ਇਸ ਨਾਲੋਂ ਉਲਟ, ਇਕ ਵੀ ਅਜੇਹਾ ਗੁਨਾਹ ਨਹੀਂ ਜਿਹੜਾ ਸਿੱਧੇ ਜਾ ਅਸਿੱਧੇ ਤੌਰ ਉਤੇ ਅਸਲ ਗੁਨਾਹਗਾਰ ਤੋਂ ਇਲਾਵਾ ਹੋਰ ਕਈਆਂ ਉਤੇ ਅਸਰ–ਅੰਦਾਜ਼ ਨਾ ਹੁੰਦਾ ਹੋਵੇ। ਇਸਲਈ, ਕੋਈ ਵਿਅਕਤੀ ਚੰਗਾ ਹੈ ਜਾਂ ਮਾੜਾ ਇਹ ਸਿਰਫ਼ ਉਸੇ ਦਾ ਮਾਮਲਾ ਨਹੀਂ, ਸਗੋਂ ਸਾਰੇ ਭਾਈਚਾਰੇ ਦਾ, ਨਹੀਂ, ਸਗੋਂ ਸਾਰੀ ਦੁਨੀਆ ਦਾ ਮਾਮਲਾ ਹੈ।[80]

ਇਹ ਦੇਖਦਿਆਂ ਕਿ ਸਾਰਿਆਂ ਉਪਰ ਨੈਤਿਕ ਨੇਮ ਇਕੋ ਜਿੰਨਾਂ ਲਾਗੂ ਹੁੰਦਾ ਹੈ, ਮਨੁੱਖਤਾ ਇਕ ਹੈ। ਪਰਮਾਤਮਾ ਦੀਆਂ ਨਜ਼ਰਾਂ ਵਿਚ ਸਭ ਮਨੁੱਖ ਬਰਾਬਰ ਹਨ। ਬੇਸ਼ਕ, ਨਸਲ, ਰੁਤਬੇ ਅਤੇ ਹੋਰ ਇਸ ਤਰ੍ਹਾਂ ਦੇ ਫ਼ਰਕ ਹਨ, ਪਰ ਮਨੁੱਖ ਦਾ ਰੁਤਬਾ ਜਿੰਨਾ ਉੱਚਾ ਹੁੰਦਾ ਜਾਂਦਾ ਹੈ, ਉਸਦੀ ਜ਼ਿੰਮੇਵਾਰੀ ਓਨੀ ਹੀ ਵਧਦੀ ਜਾਂਦੀ ਹੈ।[81]

ਮੇਰਾ ਇਹ ਵਿਸ਼ਵਾਸ ਨਹੀਂ ਕਿ....ਰੂਹਾਨੀ ਤੌਰ ਉਤੇ ਇਕ ਵਿਅਕਤੀ ਪ੍ਰਾਪਤੀ ਕਰਦਾ ਜਾਏ। ਅਤੇ ਜਿਹੜੇ ਉਸਦੇ ਆਲੇ–ਦੁਆਲੇ ਹਨ ਉਹ ਨੁਕਸਾਨ ਉਠਾਉਂਦੇ ਰਹਿਣ। ਮੈਂ ਅਦਵੈਤ ਵਿਚ ਯਕੀਨ ਰਖਦਾ ਹਾਂ, ਮੈਂ ਮਨੁੱਖ ਦੀ ਅਤੇ, ਜਿਥੋਂ ਤੱਕ ਇਸ ਗੱਲ ਦਾ ਸਵਾਲ ਹੈ, ਹਰ ਜਿਊਂਦੇ ਪ੍ਰਾਣੀ ਦੀ ਬੁਨਿਆਦੀ ਏਕਤਾ ਵਿਚ ਵਿਸ਼ਵਾਸ ਰਖਦਾ ਹਾਂ। ਇਸ ਲਈ, ਮੇਰਾ ਵਿਸ਼ਵਾਸ ਹੈ ਕਿ ਜੇ ਇਕ ਬੰਦਾ ਰੂਹਾਨੀ ਤੌਰ ਉਤੇ ਪ੍ਰਾਪਤੀ ਕਰਦਾ ਹੈ, ਤਾਂ ਸਾਰੀ ਦੁਨੀਆ ਉਸ ਨਾਲ ਪ੍ਰਾਪਤੀ ਕਰਦੀ ਹੈ ਅਤੇ ਜੇ ਇਕ ਮਨੁੱਖ ਡਿੱਗਦਾ ਹੈ, ਤਾਂ ਸਾਰੀ ਦੁਨੀਆ ਉਸ ਹੱਦ ਤੱਕ ਡਿੱਗ ਪੈਂਦੀ ਹੈ।[82]

ਸਵੈ–ਕੁਰਬਾਨੀ ਦਾ ਮੰਤਕੀ ਸਿੱਟਾ ਇਹ ਹੈ ਕਿ ਵਿਅਕਤੀ ਭਾਈਚਾਰੇ ਲਈ ਆਪਣੀ ਕੁਰਬਾਨੀ ਦੇਂਦਾ ਹੈ, ਭਾਈਚਾਰਾ ਜ਼ਿਲ੍ਹੇ ਲਈ, ਜ਼ਿਲ੍ਹਾ ਸੂਬੇ ਲਈ, ਸੂਬਾ ਕੌਮ ਲਈ, ਅਤੇ ਕੌਮ ਦੁਨੀਆ ਲਈ ਆਪਣੀ ਕੁਰਬਾਨੀ ਦੇਂਦੀ ਹੈ। ਸਾਗਰ ਤੋਂ ਵੱਖ ਹੋਇਆ ਤੁਪਕਾ ਬਿਨ੍ਹਾਂ ਕੋਈ ਭਲਾ ਕੀਤੇ ਦੇ ਨਸ਼ਟ ਹੋ ਜਾਂਦਾ ਹੈ। ਜੇ ਇਹ ਸਾਗਰ ਦਾ ਭਾਗ ਬਣਿਆ ਰਹਿੰਦਾ ਹੈ, ਤਾਂ ਇਹ ਆਪਣੇ ਸੀਨੇ ਉਤੇ ਸ਼ਕਤੀਸ਼ਾਲੀ ਜਹਾਜ਼ਾਂ ਦੇ ਸਮੂਹ ਨੂੰ ਲਿਜਾਣ ਦੀ ਸ਼ਾਨ ਵਿਚ ਭਾਈਵਾਲ ਬਣਾਦਾ ਹੈ।[83]

## ੯੨. ਨਸਲਵਾਦ

ਇਕ ਆਦਮੀ ਜ਼ਿੰਦਗੀ ਦੇ ਇਕ ਖੇਤਰ ਵਿਚ ਚੰਗੀ ਗੱਲ ਨਹੀਂ ਕਰ ਸਕਦਾ ਜਦ ਕਿ ਕਿਸੇ ਦੂਜੇ ਖੇਤਰ ਵਿਚ ਉਹ ਗ਼ਲਤ ਗੱਲਾਂ ਕਰਨ ਵਿਚ ਰੁੱਝਾ ਹੋਇਆ ਹੈ। ਜ਼ਿੰਦਗੀ ਇਕ ਅਖੰਡ ਸਮੁੱਚ ਹੈ।[84]

ਜੀਵਨ ਬਾਰੇ ਮੇਰੀ ਸਕੀਮ, ਜੇ ਭਾਰਤ ਵਿਚਲੇ ਵੱਖ ਵੱਖ ਧਰਮਾਂ ਵਾਲਿਆਂ ਵਿਚਕਾਰ ਕੋਈ ਫ਼ਰਕ ਨਹੀਂ ਕਰਦੀ, ਤਾਂ ਇਹ ਵੱਖ ਵੱਖ ਨਸਲਾਂ ਵਿਚਕਾਰ ਵੀ ਕੋਈ ਲ੍ਹੀਕ ਨਹੀਂ ਖਿੱਚਦੀ। ਮੇਰੇ ਲਈ ਸਭ ਕੁਝ ਦੇ ਬਾਵਜੂਦ "ਮਨੁੱਖ ਮਨੁੱਖ ਹੈ।"[85]

### ਗੋਰਿਆਂ ਦੀ ਨੀਤੀ

ਪਰੋਖ ਤੌਰ ਉਤੇ ਇਹ ('ਦੱਖਣੀ ਅਫ਼ਰੀਕਾ ਦੇ ਗੋਰਿਆਂ ਦੀ ਨੀਤੀ') ਸੰਸਾਰ ਜੰਗ ਦੇ ਬੀਜ ਲੁਕਾਈ ਬੈਠੀ ਹੈ।[86]

ਕੀ (ਗੋਰਿਆਂ ਦੀ) ਅਸਲ ਉੱਚਤਾ ਕਾਨੂੰਨਸਾਜ਼ੀ ਦੀ ਸ਼ਕਲ ਵਿਚ ਬਾਹਰਲੇ ਠੁੰਮਣਿਆਂ ਦੀ ਮੁਹਤਾਜ ਹੈ?[87]

ਕੀ ਉਸ ਸਭਿਅਤਾ ਨੂੰ ਸਭਿਅਤਾ ਕਿਹਾ ਜਾ ਸਕਦਾ ਹੈ ਜਿਹੜੀ ਕਾਇਮ ਰਹਿਣ ਲਈ ਨਸਲੀ ਕਾਨੂੰਨਸਾਜ਼ੀ ਅਤੇ ਤਸੀਹੇ ਦੇਣ ਦੇ ਕਾਨੂੰਨ ਦਾ ਬਹੁਤ ਹੀ ਸ਼ੱਕੀ ਠੁੰਮਣਾ ਚਾਹੁੰਦੀ ਹੈ?[88]

### ਬਦਲਾ

ਇਕ ਦਿਨ ਕਾਲੀਆਂ ਨਸਲਾਂ ਆਪਣੇ ਗੋਰੇ ਜਾਬਰਾਂ ਦੇ ਖਿਲਾਫ਼ ਬਦਲਾ ਲੈਣ ਵਾਲੇ ਐਟਿਲਾ ਦੇ ਵਾਂਗ ਉਠ ਪੈਣਗੀਆਂ, ਜੇ ਕੋਈ ਉਹਨਾ ਨੂੰ ਸੱਤਿਆਗ੍ਰਹਿ ਦਾ ਹਥਿਆਰ ਪੇਸ਼ ਨਹੀਂ ਕਰਦਾ।[89]

.....ਗੋਰਿਆਂ ਦੀ ਸਭਿਅਤਾ ਦੇ ਇਤਿਹਾਸ ਉਤੇ ਇਹ ਇਕ ਕਾਲਾ ਦਾਗ਼ ਹੋਵੇਗਾ ਜੇ ਤਸੀਹੇ ਦੇ ਕੇ ਮਾਰਨ ਦਾ ਕਾਨੂੰਨ ਦੱਖਣੀ ਅਫ਼ਰੀਕਾ ਵਿਚ ਲਾਗੂ ਹੋ ਜਾਂਦਾ ਹੈ। ਮੈਂ ਉਮੀਦ ਕਰਦਾ ਹਾਂ ਕਿ ਦੱਖਣੀ ਅਫ਼ਰੀਕੀ ਸਰਕਾਰ ਅਤੇ ਮਨੁੱਖਤਾ ਦੀ ਸਭ੍ਯ ਜ਼ਮੀਰ ਇਸਦੀ ਆਗਿਆ ਨਹੀਂ ਦੇਵੇਗੀ।[90]

ਜ਼ਾਤ–ਪਾਤ ਦੀ ਇਹ ਨਵੀਂ ਪ੍ਰਣਾਲੀ ਭਾਰਤ ਦੀ ਪੁਰਾਤਨ ਪਰ ਮਰ ਰਹੀ ਸੰਸਥਾ ਨਾਲੋਂ ਵੀ ਮਾੜੀ ਹੈ, ਜਿਸਦੇ ਕੁਝ ਤਾਂ ਚੰਗੇ ਲੱਛਣ ਹਨ ਜਦ ਕਿ ਇਹ ਮਰ ਵੀ ਰਹੀ ਹੈ। ਪਰ ਨਵੀਂ

ਸਭਯ ਵੰਨਗੀ ਦੇ ਕੋਈ ਵੀ ਨਹੀਂ। ਇਹ ਬੇਸ਼ਰਮ ਢੰਗ ਨਾਲ ਐਲਾਨ ਕਰਦੀ ਹੈ ਕਿ ਗੋਰਿਆਂ ਦੀ ਸਭਿਅਤਾ ਨੂੰ ਏਸ਼ੀਅਨਾਂ ਅਤੇ ਅਫ਼ਰੀਕਨਾਂ ਤੋਂ ਆਪਣੇ ਆਪ ਨੂੰ ਬਚਾ ਕੇ ਰੱਖਣ ਲਈ ਕਾਨੂੰਨੀ ਦੀਵਾਰਾਂ ਉਸਾਰਨ ਦੀ ਲੋੜ ਹੈ।[91]

## 'ਗੋਰੇ ਆਦਮੀ ਦਾ ਬੋਝ'

ਅਸਲ 'ਗੋਰੇ ਆਦਮੀ ਦਾ ਬੋਝ' ਰਖਿਆ ਦੇ ਪਰਦੇ ਹੇਠ ਰੰਗਦਾਰ ਜਾਂ ਕਾਲੇ ਲੋਕਾਂ ਉਤੇ ਗੁਸਤਾਖ ਤਰ੍ਹਾਂ ਨਾਲ ਗ਼ਲਬਾ ਜਮਾਉਣਾ ਨਹੀਂ ਸਗੋਂ ਉਸ ਦੰਭ ਤੋਂ ਪਰਹੇਜ਼ ਕਰਨਾ ਹੈ ਜਿਹੜਾ ਉਹਨਾਂ ਨੂੰ ਅੰਦਰੋਂ ਖਾ ਰਿਹਾ ਹੈ। ਸਮਾਂ ਆ ਗਿਆ ਹੈ ਕਿ ਗੋਰੇ ਹਰ ਬੰਦੇ ਨੂੰ ਆਪਣੇ ਬਰਾਬਰ ਸਮਝਣਾ ਸਿੱਖਣ। ਚਮੜੀ ਦੇ ਗੋਰੇਪਣ ਬਾਰੇ ਕੋਈ ਰਹੱਸ ਨਹੀਂ। ਇਹ ਮੁੜ ਮੁੜ ਕੇ ਸਾਬਤ ਕੀਤਾ ਜਾ ਚੁੱਕਾ ਹੈ ਕਿ ਬਰਾਬਰ ਦੇ ਮੌਕੇ ਮਿਲਣ ਉਤੇ ਇਕ ਆਦਮੀ, ਉਸਦਾ ਰੰਗ ਜਾਂ ਦੇਸ਼ ਭਾਵੇਂ ਕੋਈ ਵੀ ਹੋਵੇ ਕਿਸੇ ਵੀ ਦੂਜੇ ਆਦਮੀ ਦੇ ਬਰਾਬਰ ਹੁੰਦਾ ਹੈ।

..."ਦੂਜਿਆਂ ਨਾਲ ਉਸੇ ਤਰ੍ਹਾਂ ਦਾ ਵਿਵਹਾਰ ਕਰੋ, ਜਿਹੋ ਜਿਹਾ ਤੁਸੀਂ ਚਾਹੋਗੇ ਕਿ ਉਹ ਤੁਹਾਡੇ ਨਾਲ ਕਰਨ।" ਜਾਂ ਕਿ ਫਿਰ ਉਹ (ਗੋਰੇ) ਉਸਦਾ ਨਾਂ ਐਵੇਂ ਹੀ ਲੈਂਦੇ ਹਨ ਜਿਸਨੇ ਇਹ ਕਿਹਾ ਸੀ? ਕੀ ਉਹਨਾਂ ਨੇ ਆਪਣੇ ਦਿਲਾਂ ਵਿਚੋਂ ਉਸ ਮਹਾਨ ਕਾਲੇ ਏਸ਼ੀਆਈ ਨੂੰ ਕੱਢ ਛਡਿਆ ਹੋਇਆ ਹੈ ਜਿਸਨੇ ਦੁਨੀਆ ਨੂੰ ਉਪਰਲਾ ਸੰਦੇਸ਼ ਦਿਤਾ ਸੀ?

ਕੀ ਉਹ ਭੁੱਲ ਜਾਂਦੇ ਹਨ ਕਿ ਮਨੁੱਖਤਾ ਦੇ ਸਭ ਤੋਂ ਮਹਾਨ ਗਣ ਏਸ਼ੀਅਨ ਹੀ ਸਨ ਅਤੇ ਉਹਨਾਂ ਦੇ ਚਿਹਰੇ ਗੋਰੇ ਨਹੀਂ ਸਨ? ਜੇ ਅੱਜ ਉਹ ਧਰਤੀ ਉਤੇ ਉਤਰ ਆਉਣ ਅਤੇ ਦੱਖਣੀ ਅਫ਼ਰੀਕਾ ਵਿਚ ਚਲੇ ਜਾਣ, ਤਾਂ ਉਹਨਾਂ ਨੂੰ ਵੱਖਰੇ ਕੀਤੇ ਇਲਾਕਿਆਂ ਵਿਚ ਰਹਿਣਾ ਪਵੇਗਾ, ਅਤੇ ਉਹਨਾਂ ਨੂੰ ਏਸ਼ੀਆਈਆਂ ਅਤੇ ਰੰਗਦਾਰ ਲੋਕਾਂ ਦੀ ਸ਼ਰੇਣੀ ਵਿਚ ਰਖਿਆ ਜਾਇਗਾ ਜਿਹੜੇ ਕਾਨੂੰਨੀ ਗੋਰਿਆਂ ਦੀ ਬਰਾਬਰੀ ਕਰਨ ਦੇ ਨਾਕਾਬਲ ਹੋਣਗੇ।[92]

## ਨਸਲਵਾਦ ਖਤਮ ਕਰਨਾ

ਜਿਹੜੇ ਲੋਕ ਸਹਿਮਤ ਹਨ ਕਿ ਨਸਲੀ ਨਾਂ ਬਰਾਬਰੀ ਖਤਮ ਕੀਤੀ ਜਾਣੀ ਚਾਹੀਦੀ ਹੈ, ਪਰ ਫਿਰ ਵੀ ਇਸ ਬੁਰਾਈ ਦਾ ਮੁਕਾਬਲਾ ਕਰਨ ਲਈ ਕੁਝ ਨਹੀਂ ਕਰਦੇ, ਉਹ ਨਿਪੁੰਸਕ ਹਨ। ਇਹੋ ਜਿਹੇ ਲੋਕਾਂ ਨੂੰ ਕਹਿਣ ਲਈ ਮੇਰੇ ਕੋਲ ਕੁਝ ਨਹੀਂ। ਆਖਰ, ਗ਼ੁਲਾਮਾਂ ਨੂੰ ਆਪਣੀ ਮੁਕਤੀ ਆਪ ਕਰਾਉਣੀ ਪਵੇਗੀ।... ਹੱਲ ਵਧੇਰੇ ਕਰਕੇ ਤਾਕਤ ਦੇ ਹੱਥਾਂ ਵਿਚ ਹੈ। ਜੇ ਘਰੇਲੂ ਤੌਰ ਉਤੇ ਭਾਰਤ ਵਿਚ ਸਭ ਕੁਝ ਠੀਕ ਠਾਕ ਹੋਵੇ, ਤਾਂ ਮਾਮਲੇ ਤੈਅ ਕਰਨ ਵਿਚ ਇਹ ਸੰਭਵ ਤੌਰ ਉਤੇ ਅਸਰਦਾਰ ਹਿੱਸਾ ਪਾ ਸਕਦਾ ਹੈ।....

ਜੇ ਸੰਯੁਕਤ ਰਾਸ਼ਟਰ ਜੱਥੇਬੰਦੀ ਦੱਖਣੀ ਅਫ਼ਰੀਕੀ ਭਾਰਤੀ ਝਗੜੇ ਨੂੰ ਨਿਆਈਂ ਢੰਗ ਨਾਲ ਨਜਿੱਠਣ ਤੋਂ ਅਸਮਰੱਥ ਰਹਿੰਦੀ ਹੈ ਤਾਂ ਇਹ ਆਪਣਾ ਵੱਕਾਰ ਗਵਾ ਬੈਠੇਗੀ। ਮੈਨੂੰ ਇਸ ਵਿਚ ਕੋਈ ਸ਼ੱਕ ਨਹੀਂ ਕਿ ਸੰਯੁਕਤ ਰਾਸ਼ਟਰ ਜੱਥੇਬੰਦੀ ਤਾਂ ਹੀ ਵਧ ਫੁਲ ਸਕਦੀ ਹੈ ਜੇ ਇਹ ਨਿਆਈ ਹੋਵੇ।[93]

# ੧੩. ਜੰਗ ਅਤੇ ਅਮਨ

## ਜੰਗ ਵਿਚ ਮੇਰੀ ਸ਼ਮੂਲੀਅਤ

ਇਹਨਾਂ ਸਾਰੇ ਸਾਲਾਂ ਦੇ ਦੌਰਾਨ ਮਨ ਫੋਲਣ ਤੋਂ ਮਗਰੋਂ ਮੈਂ ਮਹਿਸੂਸ ਕੀਤਾ ਹੈ ਕਿ ਜਿਨ੍ਹਾ ਹਾਲਤਾਂ ਵਿਚ ਮੈਂ ਆਪਣੇ ਆਪ ਨੂੰ ਦੇਖਦਾ ਹਾਂ, ਮੈਨੂੰ ਉਹ ਰਾਹ ਅਪਣਾਉਣਾ ਪੈਣਾ ਸੀ ਜਿਹੜਾ ਮੈਂ ਬੋਅਰ ਜੰਗ ਦੇ ਅਤੇ ਮਹਾਨ ਯੂਰਪੀ ਜੰਗ ਦੇ ਦੌਰਾਨ ਅਤੇ, ਇਸੇ ਤਰ੍ਹਾਂ ਹੀ, 1906 ਦੀ ਨੇਟਾਲ ਦੀ ਅਖਾਉਤੀ ਜ਼ੂਲੂ 'ਬਗ਼ਾਵਤ' ਦੇ ਦੌਰਾਨ ਅਪਣਾਇਆ ਸੀ।

ਜ਼ਿੰਦਗੀ ਬਹੁਤ ਸਾਰੀਆਂ ਤਾਕਤਾਂ ਦੇ ਅਸਰ ਹੇਠ ਕੰਮ ਕਰਦੀ ਹੈ। ਚੀਜ਼ਾਂ ਬੜੀਆਂ ਠੀਕ ਠਾਕ ਚੱਲਣ ਜੇ ਬੰਦਾ ਸਿਰਫ਼ ਇਕ ਆਮ ਅਸੂਲ ਅਨੁਸਾਰ ਆਪਣੇ ਕਾਰਜਾਂ ਦੀ ਸੇਧ ਨਿਸਚਿਤ ਕਰ ਸਕੇ ਜਿਸ ਅਸੂਲ ਨੂੰ ਲਾਗੂ ਕਰਨਾ ਕਿਸੇ ਖਾਸ ਸਮੇਂ ਏਨਾਂ ਹੀ ਪ੍ਰਤੱਖ ਸੀ ਕਿ ਇਕ ਘੜੀ ਪਲ ਲਈ ਵੀ ਸੋਚਣ ਦੀ ਲੋੜ ਨਹੀਂ ਸੀ। ਪਰ ਮੈਨੂੰ ਇਕ ਵੀ ਅਜੇਹਾ ਕਾਰਜ ਯਾਦ ਨਹੀਂ ਆਉਂਦਾ ਜਿਹੜਾ ਏਨੀਂ ਸੌਖੀ ਤਰ੍ਹਾਂ ਨਿਸਚਿਤ ਕੀਤਾ ਜਾ ਸਕਿਆ ਹੋਵੇ।

ਪੱਕਾ ਜੰਗ–ਵਿਰੋਧੀ ਹੋਣ ਕਰਕੇ ਮੈਂ ਤਬਾਹਕੁਨ ਹਥਿਆਰਾਂ ਦੀ ਵਰਤੋਂ ਦੀ ਕਦੀ ਸਿਖਲਾਈ ਨਹੀਂ ਲਈ, ਬਾਵਜੂਦ ਇਸਦੇ ਕਿ ਇਹੋ ਜਿਹੀ ਸਿਖਲਾਈ ਦੇ ਮੌਕੇ ਮਿਲਦੇ ਰਹੇ ਹਨ। ਸ਼ਾਇਦ ਇਸੇ ਤਰ੍ਹਾਂ ਹੀ ਮੈਂ ਮਨੁੱਖਾ ਜ਼ਿੰਦਗੀ ਦੀ ਸਿੱਧੀ ਤਬਾਹੀ ਤੋਂ ਬਚ ਸਕਿਆ। ਪਰ ਜਦੋਂ ਤੱਕ ਮੈਂ ਤਾਕਤ ਉਤੇ ਆਧਾਰਿਤ ਸਰਕਾਰ ਦੇ ਨਿਜ਼ਾਮ ਹੇਠ ਰਹਿ ਰਿਹਾ ਸਾਂ ਅਤੇ ਉਹਨਾਂ ਕਈ ਸਹੂਲਤਾਂ ਅਤੇ ਵਿਸ਼ੇਸ਼ਾਧਿਕਾਰਾਂ ਦਾ ਲਾਭ ਉਠਾ ਰਿਹਾ ਸਾਂ, ਜਿਹੜੇ ਇਸਨੇ ਮੇਰੇ ਲਈ ਪੈਦਾ ਕੀਤੇ ਸਨ, ਤਾਂ ਜਿਥੋਂ ਤੱਕ ਮੈਂ ਕਰ ਸਕਦਾ ਸਾਂ, ਉਸ ਸਰਕਾਰ ਦੀ ਸਹਾਇਤਾ ਕਰਨਾ ਮੇਰਾ ਫ਼ਰਜ਼ ਬਣਦਾ ਸੀ ਜਦੋਂ ਕਿ ਇਹ ਜੰਗ ਵਿਚ ਜੁੱਟੀ ਹੋਈ ਸੀ, ਜਾਂ ਫਿਰ ਮੈਂ ਇਸ ਸਰਕਾਰ ਨਾਲ ਸਹਿਯੋਗ ਨਾ ਕਰਦਾ ਅਤੇ ਜਿਥੋਂ ਤੱਕ ਮੇਰੀ ਸਮਰੱਥਾ ਸੀ, ਮੈਂ ਇਸ ਵਲੋਂ ਦਿਤੇ ਗਏ ਵਿਸ਼ੇਸ਼ਾਧਿਕਾਰਾਂ ਦਾ ਤਿਆਗ ਕਰ ਦੇਂਦਾ।

ਮੈਂ ਇਕ ਉਦਾਹਰਣ ਦੇਂਦਾ ਹਾਂ। ਮੈਂ ਇਕ ਐਸੀ ਸੰਸਥਾ ਦਾ ਮੈਂਬਰ ਹਾਂ ਜਿਸ ਕੋਲ ਕੁਝ ਏਕੜ ਜ਼ਮੀਨ ਹੈ ਜਿਸ ਉਪਰਲੀ ਫ਼ਸਲ ਨੂੰ ਬਾਂਦਰਾਂ ਤੋਂ ਪ੍ਰਤੱਖ ਖ਼ਤਰਾ ਹੈ। ਮੈਂ ਸਾਰੀਆਂ ਜਿਉਂਦੀਆਂ ਹੋਂਦਾਂ ਦੀ ਪਵਿੱਤਰਤਾ ਵਿਚ ਵਿਸ਼ਵਾਸ ਰਖਦਾ ਹਾਂ, ਇਸ ਲਈ ਬਾਂਦਰਾਂ ਨੂੰ ਕੋਈ ਵੀ ਨੁਕਸਾਨ ਪੁਚਾਉਣ ਨੂੰ ਮੈਂ ਅਹਿੰਸਾ ਦੀ ਉਲੰਘਣਾ ਸਮਝਦਾ ਹਾਂ। ਪਰ ਫ਼ਸਲ ਨੂੰ ਬਚਾਉਣ ਲਈ ਮੈਂ ਬਾਂਦਰਾਂ ਉਤੇ ਹਮਲਾ ਕਰਨ ਦੀ ਪ੍ਰੇਰਨਾ ਦੇਣ ਅਤੇ ਅਗਵਾਨੀ ਕਰਨ ਤੋਂ ਸੰਕੋਚ ਨਹੀਂ ਕਰਦਾ ਕਿਉਂਕਿ ਮੈਨੂੰ ਨਹੀਂ ਆਸ ਕਿ ਮੈਨੂੰ ਕੋਈ ਅਜੇਹਾ ਸਮਾਜ ਮਿਲ ਸਕੇਗਾ ਜਿਸ ਵਿਚ ਕੋਈ ਖੇਤੀਬਾੜੀ ਨਾ ਹੋਵੇ ਅਤੇ, ਇਸ ਲਈ, ਕਿਸੇ ਨਾ ਕਿਸੇ ਜ਼ਿੰਦਗੀ ਦੀ ਕੋਈ ਤਬਾਹੀ ਨਾ ਹੋਵੇ। ਇਸ ਲਈ ਮੈਂ ਡਰ ਵਿਚ ਕੰਬਦਿਆਂ ਹੋਇਆਂ, ਨਿਮਰਤਾ ਵਿਚ ਅਤੇ ਪ੍ਰਾਸ਼ਚਿਤ ਕਰਦਿਆਂ ਬਾਂਦਰਾਂ ਨੂੰ ਪੁਚਾਏ ਜਾਣ ਵਾਲੇ ਨੁਕਾਸਾਨ ਵਿਚ ਸ਼ਾਮਲ ਹੋਵਾਂਗਾ, ਇਸ ਆਸ ਨਾਲ ਕਿ ਕਦੀ ਕੋਈ ਰਾਹ ਮਿਲ ਜਾਇਗਾ...।

ਫਿਰ ਵੀ ਮੈਂ ਤਿੰਨ ਚੰਗੀਆਂ ਕਾਰਵਾਈਆਂ ਵਿਚ ਹਿੱਸਾ ਲਿਆ। ਮੈਂ ਉਸ ਸਮਾਜ ਨਾਲ, ਜਿਸ ਨਾਲ ਮੈਂ ਸੰਬੰਧ ਰਖਦਾ ਸਾਂ, ਆਪਣਾ ਸੰਬੰਧ ਨਹੀਂ ਸਾਂ ਤੋੜ ਸਕਦਾ, ਮੇਰੇ ਲਈ ਇਹ ਪਾਗ਼ਲਪਣ ਹੁੰਦਾ ਅਤੇ ਉਹਨਾਂ ਤਿੰਨ ਮੌਕਿਆਂ ਉਤੇ ਬਰਤਾਨਵੀ ਸਰਕਾਰ ਨਾਲ ਨਾ–

ਮਿਲਵਰਤਣ ਕਰਨ ਦਾ ਮੈਨੂੰ ਵਿਚਾਰ ਵੀ ਨਹੀਂ ਸੀ ਆਇਆ। ਉਸ ਸਰਕਾਰ ਦੇ ਸੰਬੰਧ ਵਿਚ ਮੇਰੀ ਪੁਜੀਸ਼ਨ ਅੱਜ ਬਿਲਕੁਲ ਵੱਖਰੀ ਹੈ, ਜਿਸ ਕਰਕੇ ਮੈਨੂੰ ਸਵੈ-ਇੱਛਤ ਢੰਗ ਨਾਲ ਇਸ ਦੀਆਂ ਜੰਗਾਂ ਵਿਚ ਸ਼ਾਮਲ ਨਹੀਂ ਹੋਣਾ ਚਾਹੀਦਾ ਅਤੇ ਜੇ ਮੈਨੂੰ ਹਥਿਆਰ ਚੁੱਕਣ ਲਈ ਜਾਂ ਵੈਸੇ ਇਸਦੀਆਂ ਫੌਜੀ ਕਾਰਵਾਈਆਂ ਵਿਚ ਹਿੱਸਾ ਲੈਣ ਲਈ ਮਜਬੂਰ ਕੀਤਾ ਜਾਂਦਾ ਹੈ ਤਾਂ ਮੈਨੂੰ ਕੈਦ ਦਾ, ਸਗੋਂ ਫ਼ਾਂਸੀ ਦਾ ਖਤਰਾ ਵੀ ਮੁੱਲ ਲੈ ਲੈਣਾ ਚਾਹੀਦਾ ਹੈ।[94]

## ਕੌਮੀ ਮਿਲੀਸ਼ੀਆ

...ਜੇ ਕੋਈ ਕੌਮੀ ਸਰਕਾਰ ਹੁੰਦੀ, ਤਾਂ ਭਾਵੇਂ ਮੈਨੂੰ ਕਿਸੇ ਜੰਗ ਵਿਚ ਸਿੱਧਾ ਹਿੱਸਾ ਨਹੀਂ ਲੈਣਾ ਚਾਹੀਦਾ, ਪਰ ਅਜੇਹੇ ਮੌਕਿਆਂ ਦੀ ਮੈਂ ਕਲਪਨਾ ਕਰ ਸਕਦਾ ਹਾਂ ਜਦੋਂ ਉਹਨਾਂ ਲੋਕਾਂ ਦੀ ਫ਼ੌਜੀ ਸਿਖਲਾਈ ਦੇ ਹੱਕ ਵਿਚ ਵੋਟ ਦੇਣਾ ਮੇਰਾ ਫ਼ਰਜ਼ ਹੋਵੇਗਾ, ਜਿਹੜੇ ਇਹ ਸਿਖਲਾਈ ਲੈਣਾ ਚਾਹੁੰਦੇ ਹਨ। ਕਿਉਂਕਿ ਮੈਨੂੰ ਪਤਾ ਹੈ ਕਿ ਇਸਦੇ ਸਾਰੇ ਮੈਂਬਰ ਉਸ ਹੱਦ ਤੱਕ ਅਹਿੰਸਾ ਵਿਚ ਯਕੀਨ ਨਹੀਂ ਰਖਦੇ, ਜਿਸ ਹੱਦ ਤੱਕ ਮੈਂ ਰਖਦਾ ਹਾਂ। ਕਿਸੇ ਬੰਦੇ ਜਾਂ ਸਮਾਜ ਨੂੰ ਜ਼ਬਰਦਸਤੀ ਅਹਿੰਸਕ ਬਣਾਉਣਾ ਸੰਭਵ ਨਹੀਂ ਹੈ।[95]

ਹਾਲਾਤ ਦੀ ਮਜਬੂਰੀ ਹੇਠ ਮੈਂ ਅਹਿੰਸਾ ਦਾ ਅਧਿਆਪਕ ਬਣ ਗਿਆ ਹਾਂ। ਮੈਂ ਆਪਣੀ ਵੱਧ ਤੋਂ ਵੱਧ ਸਮਰੱਥਾ ਮੁਤਾਬਕ ਖੁਦ ਆਪਣੀ ਜ਼ਿੰਦਗੀ ਵਿਚ ਆਪਣੀ ਸਿੱਖਿਆ ਨੂੰ ਲਾਗੂ ਕਰਨ ਦਾ ਦਾਅਵਾ ਕਰਦਾ ਹਾਂ ਅਤੇ ਮੈਂ ਮਹਿਸੂਸ ਕਰਦਾ ਹਾਂ ਕਿ ਆਪਣੀ ਹੱਦ ਤੱਕ ਜੰਗ ਦਾ ਵਿਰੋਧ ਕਰਨ ਦੀ ਮੇਰੇ ਵਿਚ ਤਾਕਤ ਹੈ।

ਮੈਂ ਸਵਰਾਜ ਵਿਚ ਕੌਮੀ ਮਿਲੀਸ਼ੀਆ ਕਾਇਮ ਕਰਨ ਦੀ ਹਿਮਾਇਤ ਕਰਾਂਗਾ, ਜੇ ਹੋਰ ਨਹੀਂ ਤਾਂ ਸਿਰਫ ਇਸ ਕਰਕੇ ਕਿ ਲੋਕਾਂ ਨੂੰ ਜ਼ਬਰਦਸਤੀ ਅਹਿੰਸਕ ਨਹੀਂ ਬਣਾਇਆ ਜਾ ਸਕਦਾ। ਅੱਜ ਮੈਂ ਲੋਕਾਂ ਨੂੰ ਸਿਖਾ ਰਿਹਾ ਹਾ ਕਿ ਅਹਿੰਸਕ ਸਾਧਨਾਂ ਨਾਲ ਕੌਮੀ ਸੰਕਟ ਦਾ ਮੁਕਾਬਲਾ ਕਿਵੇਂ ਕਰੀਦਾ ਹੈ।

ਪਰ ਸੰਕਟ ਦੇ ਸਮੇ ਕਿਸੇ ਵਿਸ਼ੇਸ਼ ਮੰਤਵ ਲਈ ਅਹਿੰਸਾ ਨੂੰ ਅਪਣਾਉਣਾ ਇਕ ਗੱਲ ਹੈ, ਪਰ ਜ਼ਿੰਦਗੀ ਦੇ ਫ਼ਲਸਫ਼ੇ ਵਜੋਂ ਸਾਰਿਆਂ ਵਲੋਂ ਸਾਰੇ ਸਮਿਆਂ ਲਈ ਇਸਦੇ ਅਪਣਾਏ ਜਾਣ ਦੀ ਵਕਾਲਤ ਕਰਨਾ ਬਿਲਕੁਲ ਵੱਖਰੀ ਗੱਲ ਹੈ। ਇਹ ਨਹੀਂ ਕਿ ਮੈਂ ਇੰਝ ਅਪਣਾਏ ਜਾਣ ਨੂੰ ਅਸੰਭਵ ਸਮਝਦਾ ਹਾਂ। ਪਰ ਇਹੋ ਜਿਹੇ ਮਿਸ਼ਨ ਲਈ ਮੇਰੇ ਵਿਚ ਤਾਕਤ ਨਹੀਂ। ਇਸ ਲਈ, ਹੋ ਸਕਦਾ ਹੈ, ਮੈਂ ਕੌਮੀ ਮਿਲੀਸ਼ੀਆ ਕਾਇਮ ਕਰਨ ਦਾ ਵਿਰੋਧ ਨਾ ਕਰਾਂ। ਸਿਰਫ਼, ਮੈਂ ਆਪ ਇਸ ਵਿਚ ਸ਼ਾਮਲ ਨਹੀਂ ਹੋ ਸਕਦਾ। ਆਪਣੇ ਮਨ ਵਿਚ ਮੈਂ ਬਿਲਕੁਲ ਸਪਸ਼ਟ ਢੰਗ ਨਾਲ ਮਹਿਸੂਸ ਕਰਦਾ ਹਾਂ ਕਿ ਮਿਲੀਸ਼ੀਆ ਗ਼ੈਰ-ਜ਼ਰੂਰੀ ਹੈ, ਪਰ ਮੇਰੇ ਕੋਲ ਉਹ ਸ਼ਬਦ ਨਹੀਂ ਜਿਹੜੇ ਦੂਜਿਆਂ ਨੂੰ ਸਹਿਮਤ ਕਰ ਸੱਕਣ।96

## ਅਹਿੰਸਾ ਕਿਵੇਂ ਕੰਮ ਕਰਦੀ ਹੈ

ਅਹਿੰਸਾ ਬੇਹੱਦ ਰਹੱਸਮਈ ਤਰੀਕੇ ਨਾਲ ਕੰਮ ਕਰਦੀ ਹੈ। ਅਹਿੰਸਾ ਦੇ ਦ੍ਰਿਸ਼ਟੀਕੋਣ ਤੋਂ ਮਨੁੱਖ ਦੇ ਕਾਰਜਾਂ ਦਾ ਵਿਸ਼ਲੇਸ਼ਣ ਕਰ ਸੱਕਣਾ ਅਕਸਰ ਮੁਸ਼ਕਲ ਹੁੰਦਾ ਹੈ; ਏਨਾ ਹੀ ਅਕਸਰ ਇਹ ਹੋ ਸਕਦਾ ਹੈ ਕਿ ਉਸਦੇ ਕਾਰਜ ਹਿੰਸਾ ਦੀ ਦਿੱਖ ਰਖਦੇ ਹੋਣ ਜਦ ਕਿ ਉਹ ਸ਼ਬਦ ਦੇ ਸਰਵੁੱਚ

ਅਰਥਾਂ ਵਿਚ ਬਿਲਕੁਲ ਅਹਿੰਸਕ ਹੋਵੇ ਅਤੇ ਮਗਰੋਂ ਅਜੇਹਾ ਹੋਣ ਬਾਰੇ ਪਤਾ ਲੱਗੇ। ਆਪਣੇ ਵਤੀਰੇ ਲਈ ਮੈਂ ਜੋ ਦਾਅਵਾ ਕਰ ਸਕਦਾ ਹਾਂ ਉਹ ਇਹ ਹੈ ਕਿ ਦਿੱਤੀ ਗਈ ਉਦਾਹਰਣ ਵਿਚ, ਇਹ ਅਹਿੰਸਾ ਤੋਂ ਪ੍ਰੇਰਿਤ ਸੀ। ਕਿਸੇ ਦੂਜੇ ਹਿਤ ਦੀ ਕੁਰਬਾਨੀ ਪਿੱਛੇ ਕਿਸੇ ਹੋਛੇ ਕੌਮੀ ਜਾਂ ਕਿਸੇ ਵੀ ਹੋਰ ਹਿਤ ਦਾ ਕੋਈ ਵਿਚਾਰ ਨਹੀਂ ਸੀ।.....

ਮੇਰੇ ਲਈ ਅਹਿੰਸਾ ਨਿਰਾ ਦਾਰਸ਼ਨਿਕ ਸਿਧਾਂਤ ਨਹੀਂ। ਇਹ ਮੇਰੀ ਜ਼ਿੰਦਗੀ ਦਾ ਨਿਯਮ ਅਤੇ ਸਵਾਸ ਹੈ। ਮੈਨੂੰ ਪਤਾ ਹੈ ਕਿ ਮੈਂ ਅਕਸਰ ਅਸਫ਼ਲ ਰਹਿੰਦਾ ਹਾਂ, ਕਦੀ ਕਦੀ ਚੇਤੰਨ ਤੌਰ ਉਤੇ, ਪਰ ਵਧੇਰੇ ਵਾਰੀ ਅਚੇਤ ਇਹ ਬੁਧੀ ਦਾ ਨਹੀਂ ਦਿਲ ਦਾ ਮਾਮਲਾ ਹੈ। ਅਸਲੀ ਅਗਵਾਈ ਲਗਾਤਾਰ ਪਰਮਾਤਮਾ ਦੀ ਸੇਵਾ ਵਿਚ ਰਹਿਣ ਨਾਲ, ਅਤਿ ਦੀ ਨਿਮਰਤਾ ਨਾਲ, ਸਵੈ-ਤਿਆਗ ਨਾਲ, ਆਪਣੀ ਕੁਰਬਾਨੀ ਦੇਣ ਲਈ ਸਦਾ ਤਿਆਰ ਰਹਿਣ ਨਾਲ ਮਿਲਦੀ ਹੈ। ਇਸ ਉਤੇ ਅਮਲ ਕਰਨ ਲਈ ਉੱਚਤਮ ਦਰਜੇ ਦੀ ਦਲੇਰੀ ਅਤੇ ਨਿਡਰਤਾ ਦੀ ਲੋੜ ਹੁੰਦੀ ਹੈ। ਮੈਂ ਆਪਣੀਆਂ ਕਮੀਆਂ ਤੋਂ ਦੁਖਦਾਈ ਹੱਦ ਤੱਕ ਚੇਤੰਨ ਹਾਂ।

ਪਰ ਮੇਰੇ ਅੰਦਰਲਾ ਚਾਨਣ ਸਥਿਰ ਅਤੇ ਸਪਸ਼ਟ ਹੈ। ਸਾਡੇ ਵਿਚੋਂ ਕਿਸੇ ਲਈ ਵੀ ਬਚਣ ਦਾ ਕੋਈ ਰਸਤਾ ਨਹੀ ਸਿਵਾਏ ਸੱਚ ਅਤੇ ਅਹਿੰਸਾ ਦੇ। ਮੈਨੂੰ ਪਤਾ ਹੈ ਕਿ ਜੰਗ ਗ਼ਲਤ ਹੈ ਅਤੇ ਨਿਰੋਲ ਬੁਰਾਈ ਹੈ। ਮੈਨੂੰ ਇਹ ਵੀ ਪਤਾ ਹੈ ਕਿ ਇਸਦਾ ਖਤਮ ਕੀਤਾ ਜਾਣਾ ਜ਼ਰੂਰੀ ਹੈ। ਮੇਰਾ ਪੱਕਾ ਵਿਸ਼ਵਾਸ ਹੈ ਕਿ ਖ਼ੂਨ-ਖਰਾਬੇ ਅਤੇ ਧੋਖੇ ਰਾਹੀਂ ਜਿੱਤੀ ਗਈ ਆਜ਼ਾਦੀ ਕੋਈ ਆਜ਼ਾਦੀ ਨਹੀਂ ਹੁੰਦੀ।....ਹਿੰਸਾ ਨਹੀਂ, ਝੂਠ ਨਹੀਂ, ਸਗੋਂ ਅਹਿੰਸਾ, ਸੱਚ ਸਾਡੀ ਹਸਤੀ ਦਾ ਕਾਨੂੰਨ ਹੈ।[37]

ਅਹਿੰਸਕ ਆਦਮੀ ਸਹਿਜ--ਸੁਭਾਅ ਹੀ ਅਜੇਹੇ ਸਿਸਟਮ ਵਿਚ ਅਸਿੱਧੀ ਨਾਲੋਂ ਸਿੱਧੀ ਸ਼ਮੂਲੀਅਤ ਨੂੰ ਤਰਜੀਹ ਦੇਵੇਗਾ ਜਿਹੜਾ ਹਿੰਸਾ ਉਤੇ ਆਧਾਰਿਤ ਹੈ ਅਤੇ ਜਿਸ ਨਾਲ ਉਸਨੂੰ ਸੰਬੰਧ ਰੱਖਣਾ ਹੀ ਪੈਣਾ ਹੈ ਇਸਤੋਂ ਸਿਵਾ ਉਸ ਕੋਲ ਕੋਈ ਹੋਰ ਰਾਹ ਨਹੀਂ। ਮੈਂ ਐਸੀ ਦੁਨੀਆ ਨਾਲ ਸੰਬੰਧਿਤ ਹਾਂ ਜਿਹੜੀ ਅੰਸ਼ਕ ਤੌਰ ਉਤੇ ਹਿੰਸਾ ਉੱਪਰ ਆਧਾਰਿਤ ਹੈ। ਜੇ ਮੇਰੇ ਲਈ ਚੋਣ ਕਰਨ ਵਾਲੀ ਸਿਰਫ਼ ਇਹ ਗੱਲ ਹੋਵੇ ਕਿ ਮੈਂ ਆਪਣੇ ਗਵਾਂਢੀਆਂ ਨੂੰ ਮਾਰਨ ਲਈ ਸਿਪਾਹੀਆਂ ਦੀ ਫ਼ੌਜ ਵਾਸਤੇ ਪੈਸੇ ਦੇਵਾਂ ਜਾਂ ਆਪ ਸਿਪਾਹੀ ਬਣ ਜਾਵਾਂ ਤਾਂ ਜਿਵੇਂ ਕਿ ਮੈਨੂੰ ਆਪਣੇ ਵਿਸ਼ਵਾਸ ਦੇ ਮੁਤਾਬਕ ਕਰਨਾ ਹੀ ਚਾਹੀਦਾ ਹੈ ਮੈਂ ਸਿਪਾਹੀ ਵਜੋਂ ਭਰਤੀ ਹੋ ਜਾਵਾਂਗਾ, ਇਸ ਆਸ ਨਾਲ ਕਿ ਹਿੰਸਾ ਦੀਆਂ ਸ਼ਕਤੀਆਂ ਉਤੇ ਕਾਬੂ ਰੱਖ ਸਕਾਂ ਅਤੇ ਆਪਣੇ ਸਾਥੀਆਂ ਦੇ ਖਿਆਲ ਬਦਲ ਸਕਾਂ।[38]

## ਫ਼ੌਜੀ ਸੇਵਾ

ਫ਼ੌਜੀ ਸੇਵਾ ਤੋਂ ਨਿਰਾ ਇਨਕਾਰ ਕਰ ਦੇਣਾ ਹੀ ਕਾਫ਼ੀ ਨਹੀਂ। ਜਦੋਂ ਉਹ ਖਾਸ ਸਮਾਂ ਆਉਂਦਾ ਹੈ ਉਦੋਂ ਫ਼ੌਜੀ ਸੇਵਾ ਤੋਂ ਇਨਕਾਰ ਕਰ ਦੇਣਾ ਅਜੇਹੀ ਗੱਲ ਕਰਨਾ ਹੈ, ਜਦੋਂ ਬੁਰਾਈ ਦਾ ਟਾਕਰਾ ਕਰਨ ਲਈ ਸਾਰਾ ਸਮਾ ਲਗਭਗ ਹੱਥੋਂ ਨਿਕਲ ਚੁੱਕਾ ਹੁੰਦਾ ਹੈ। ਫ਼ੌਜੀ ਸੇਵਾ ਬੀਮਾਰੀ ਦੀ ਸਿਰਫ਼ ਅਲਾਮਤ ਹੁੰਦੀ ਹੈ, ਜਦ ਕਿ ਬੀਮਾਰੀ ਡੂੰਘੇਰੀ ਹੁੰਦੀ ਹੈ। ਮੇਰਾ ਤੁਹਾਨੂੰ ਇਹ ਸੁਝਾਅ ਹੈ ਕਿ ਜਿਹੜੇ ਬੰਦੇ ਫ਼ੌਜੀ ਸੇਵਾ ਦੇ ਰਜਿਸਟਰ ਉਤੇ ਨਹੀਂ, ਉਹ ਇਸ ਜੁਰਮ ਵਿਚ ਬਰਾਬਰ ਦੇ ਸ਼ਾਮਲ ਹਨ, ਜੇ ਉਹ ਵੈਸੇ ਰਾਜ ਦੀ ਹਿਮਾਇਤ ਕਰਦੇ ਹਨ ਜਿਹੜਾ ਵੀ ਕੋਈ ਆਦਮੀ

ਜਾਂ ਔਰਤ ਸਿੱਧੇ ਜਾਂ ਅਸਿੱਧੇ ਤੌਰ ਉਤੇ ਫੌਜੀ ਤਰੀਕੇ ਨਾਲ ਸੰਗਠਿਤ ਰਾਜ ਦੀ ਹਿਮਾਇਤ ਕਰਦਾ/ਕਰਦੀ ਹੈ, ਉਹ ਗੁਨਾਹ ਵਿਚ ਸ਼ਾਮਲ ਹੈ। ਹਰ ਆਦਮੀ, ਜਵਾਨ ਜਾਂ ਬਜ਼ੁਰਗ, ਟੈਕਸ ਅਦਾ ਕਰਕੇ ਰਾਜ ਨੂੰ ਕਾਇਮ ਰੱਖਣ ਵਿਚ ਹਿੱਸਾ ਪਾ ਕੇ ਗੁਨਾਹ ਵਿਚ ਸ਼ਾਮਲ ਹੁੰਦਾ ਹੈ। ਇਸੇ ਕਰਕੇ ਹੀ ਮੈਂ ਜੰਗ ਦੇ ਦੌਰਾਨ ਆਪਣੇ ਆਪ ਨੂੰ ਕਿਹਾ ਸੀ ਕਿ ਜਦੋਂ ਤੱਕ ਮੈ ਫ਼ੌਜ ਵਲੋਂ ਸਹਾਇਤਾ ਪ੍ਰਾਪਤ ਕਣਕ ਖਾਂਦਾ ਹਾਂ, ਜਦ ਕਿ ਮੈਂ ਸਿਪਾਹੀ ਬਣਨ ਤੋਂ ਸਿਵਾ ਹੋਰ ਸਭ ਕੁਝ ਕਰ ਰਿਹਾ ਹਾਂ, ਤਾਂ ਮੇਰੇ ਲਈ ਸਭ ਤੋਂ ਚੰਗੀ ਗੱਲ ਇਹ ਹੋਵੇਗੀ ਕਿ ਮੈਂ ਭਰਤੀ ਹੋ ਜਾਵਾਂ ਅਤੇ ਪ੍ਰਕਿਰਤੀ ਵਲੋਂ ਪੈਦਾ ਕੀਤੀ ਖੁਰਾਕ ਖਾਵਾਂ। ਇਸ ਲਈ, ਜਿਹੜੇ ਵੀ ਲੋਕ ਫ਼ੌਜੀ ਸੇਵਾ ਰੋਕਣਾ ਚਾਹੁੰਦੇ ਹਨ, ਉਹ ਸਾਰੇ ਹਰ ਤਰ੍ਹਾਂ, ਦੀ ਮਿਲਵਰਤਣ ਵਾਪਸ ਲੈ ਕੇ ਇੰਝ ਕਰ ਸਕਦੇ ਹਨ। ਰਾਜ ਦੀ ਹਿਮਾਇਤ ਕਰਕੇ ਸਾਰੇ ਨਿਜ਼ਾਮ ਨਾਲ ਨਾ–ਮਿਲਵਰਤਣ ਨਾਲੋਂ ਫ਼ੌਜੀ ਸੇਵਾ ਤੋਂ ਇਨਕਾਰ ਕਿਤੇ ਜ਼ਿਆਦਾ ਸਤਹੀ ਗੱਲ ਹੈ। ਪਰ ਫਿਰ ਤੁਹਾਡਾ ਵਿਰੋਧ ਏਨਾਂ ਤੇਜ਼ ਅਤੇ ਏਨਾ ਅਸਰਦਾਰ ਹੋ ਜਾਂਦਾ ਹੈ ਕਿ ਤੁਸੀਂ ਨਾ ਸਿਰਫ ਜੇਲ੍ਹ ਵਿਚ ਸੁੱਟੇ ਜਾਣ ਦਾ ਹੀ, ਸਗੋਂ ਗਲੀਆਂ ਵਿਚ ਸੁੱਟੇ ਜਾਣ ਦਾ ਵੀ ਖਤਰਾ ਸਹੇੜ ਰਹੇ ਹੁੰਦੇ ਹੋ।[੭੭]

## ਜੰਗ ਦਾ ਵਿਰੋਧ

ਜਦੋਂ ਦੋ ਕੌਮਾਂ ਲੜ ਰਹੀਆਂ ਹੋਣ ਤਾਂ ਅਹਿੰਸਾ ਦੇ ਅਨੁਆਈ ਦਾ ਫ਼ਰਜ਼ ਬਣਦਾ ਹੈ ਕਿ ਜੰਗ ਨੂੰ ਰੋਕੇ। ਜਿਹੜਾ ਕੋਈ ਇਸ ਫ਼ਰਜ਼ ਦੇ ਤੁਲ ਨਹੀਂ, ਜਿਸ ਵਿਚ ਜੰਗ ਦਾ ਵਿਰੋਧ ਕਰਨ ਦੀ ਤਾਕਤ ਨਹੀਂ, ਜਿਹੜਾ ਜੰਗ ਵਿਚ ਸ਼ਾਮਲ ਹੋ ਸਕਦਾ ਹੈ, ਪਰ ਫਿਰ ਵੀ ਆਪਣੇ ਆਪ ਨੂੰ, ਆਪਣੀ ਕੌਮ ਨੂੰ ਅਤੇ ਦੁਨੀਆ ਨੂੰ ਜੰਗਾਂ ਤੋਂ ਮੁਕਤ ਕਰਾਉਣ ਦੀ ਪੂਰੇ ਦਿਲ ਨਾਲ ਕੋਸ਼ਿਸ਼ ਕਰ ਸਕਦਾ ਹੈ।[੧੦੦]

(ਮੇਰੇ ਲਈ) ਇਹ ਡੂੰਘੇ ਵਿਸ਼ਵਾਸ ਦਾ ਮਾਮਲਾ ਹੈ ਕਿ ਜੰਗ ਇਕ ਸ਼ੁੱਧ ਬੁਰਾਈ ਹੈ। ਜੰਗ ਦੀ ਨਿਖੇਧੀ ਕਰਨ ਵਿਚ ਮੈਂ ਕਿਸੇ ਦੀ ਗੱਲ ਨਹੀਂ ਮੰਨਾਂਗਾ। ਪਰ ਵਿਸ਼ਵਾਸ ਇਕ ਗੱਲ ਹੁੰਦਾ ਹੈ, ਠੀਕ ਅਮਲ ਹੋਰ ਗੱਲ ਹੁੰਦੀ ਹੈ। ਉਹੀ ਗੱਲ ਜਿਹੜੀ ਜੰਗ ਦਾ ਵਿਰੋਧ ਕਰਨ ਵਾਲਾ ਇਕ ਬੰਦਾ ਆਪਣੇ ਮਿਸ਼ਨ ਦੇ ਹਿਤ ਕਰ ਸਕਦਾ ਹੈ, ਜੰਗ ਦਾ ਵਿਰੋਧ ਕਰਨ ਵਾਲੇ ਕਿਸੇ ਦੂਜੇ ਨੂੰ ਨਾਪਸੰਦ ਹੋ ਸਕਦੀ ਹੈ ਜਿਹੜਾ ਬਿਲਕੁਲ ਉਲਟੀ ਗੱਲ ਕਰ ਸਕਦਾ ਹੈ, ਅਤੇ ਫਿਰ ਵੀ ਜੰਗ ਦੇ ਬਾਰੇ ਦੋਹਾਂ ਦੇ ਉਹੀ ਵਿਚਾਰ ਹੋ ਸਕਦੇ ਹਨ। ਮਨੁੱਖੀ ਫਿਤਰਤ ਦੀ ਹੈਰਾਨਕੁਨ ਜਟਿਲਤਾ ਕਾਰਨ ਇਹ ਵਿਰੋਧਤਾਈ ਪੈਦਾ ਹੋ ਸਕਦੀ ਹੈ। ਇਸ ਲਈ ਮੈਂ ਇਕੋ ਵਿਸ਼ਵਾਸ ਦੇ ਧਾਰਨੀਆਂ ਵਿਚਕਾਰ ਪ੍ਰਸਪਰ ਸਹਿਣਸ਼ੀਲਤਾ ਦੀ ਹੀ ਅਪੀਲ ਕਰ ਸਕਦਾ ਹਾਂ।[੧੦੧]

ਜੰਗ ਨੂੰ ਰੋਕਣ ਲਈ ਸਾਰੀ ਸਰਗਰਮੀ ਲਾਜ਼ਮੀ ਤੌਰ ਉਤੇ ਨਿਸਫ਼ਲ ਸਿੱਧ ਹੋਵੇਗੀ ਜਦੋਂ ਤੱਕ ਜੰਗ ਦੇ ਕਾਰਨਾਂ ਨੂੰ ਨਹੀਂ ਸਮਝਿਆ ਜਾਂਦਾ ਅਤੇ ਮੂਲੋਂ ਹੀ ਨਹੀਂ ਨਜਿੱਠਿਆ ਜਾਂਦਾ। ਕੀ ਮੌਜੂਦਾ ਜੰਗਾਂ ਦਾ ਮੁੱਖ ਕਾਰਨ ਧਰਤੀ ਉਪਰਲੀਆਂ ਅਖਾਉਤੀ ਕਮਜ਼ੋਰ ਨਸਲਾਂ ਦੇ ਸੋਸ਼ਣ ਲਈ ਲੱਗੀ ਅਮਾਨਵੀ ਦੌੜ ਨਹੀਂ?[੧੦੨]

ਜੇ ਜੰਗ ਦੇ ਕੋਈ ਚੰਗੇ ਲੱਛਣ ਨਾ ਹੁੰਦੇ, ਇਸਦੇ ਪਿੱਛੇ ਕੋਈ ਹਿੰਮਤ ਅਤੇ ਬਹਾਦਰੀ ਨਾ ਹੁੰਦੀ, ਤਾਂ ਇਹ ਨਿੰਦਣਯੋਗ ਚੀਜ਼ ਹੁੰਦੀ ਅਤੇ ਇਸਨੂੰ ਖਤਮ ਕਰਨ ਲਈ ਤਕਰੀਰਾਂ ਦੀ ਲੋੜ ਨਾ ਪੈਂਦੀ। ਪਰ ਮੈਂ ਤੁਹਾਨੂੰ ਜੋ ਸੁਝਾਅ ਦੇਵਾਂਗਾ ਉਹ ਜੰਗ ਨਾਲੋਂ, ਇਸ ਦੀਆਂ ਸਾਰੀਆਂ

ਸ਼ਾਖਾਂ ਸਮੇਤ, ਜਿਸ ਵਿਚ ਰੈਡ ਕਰਾਸ ਵੀ ਸ਼ਾਮਲ ਹੈ, ਅਥਾਹ ਤੌਰ ਉਤੇ ਉੱਚਾ–ਸੁੱਚਾ ਹੈ। ਯਕੀਨ ਜਾਣੋ ਕਿ ਕਿੰਨੇ ਜ਼ਿਆਦਾ ਕਰੋੜ ਕੈਦੀ ਹਨ। ਆਪਣੇ ਵੇਗਾਂ ਅਤੇ ਆਪਣੀਆਂ ਜੀਵਨ ਹਾਲਤਾਂ ਦੇ ਗ਼ੁਲਾਮ ਅਤੇ ਯਕੀਨ ਜਾਣੋ ਕਿ ਕਰੋੜ ਹੀ ਹਨ ਜਿਹੜੇ ਆਪਣੀ ਬੇਵਕੂਫੀ ਕਾਰਨ ਜ਼ਖਮੀ ਹੋਏ ਹੋਏ ਹਨ, ਅਤੇ ਧਰਤੀ ਉਤੇ ਕਰੋੜਾਂ ਹੀ ਬਰਬਾਦ ਹੋਏ ਘਰ ਹਨ। ਇਸ ਲਈ, ਭਲਕ ਦੀਆਂ ਅਮਨ ਸੁਸਾਇਟੀਆਂ ਲਈ ਬਥੇਰਾ ਕੰਮ ਕਰਨ ਵਾਲਾ ਪਿਆ ਹੋਵੇਗਾ ਜਦੋਂ ਉਹ ਕੌਮਾਂਤਰੀ ਸੇਵਾ ਹੱਥ ਲੈਂਦੀਆਂ ਹਨ।....[103]

ਅੱਜ ਜੋ ਕੁਝ ਵਾਪਰ ਰਿਹਾ ਹੈ ਉਹ ਹੈ ਅਹਿੰਸਾ ਦੇ ਨੇਮ ਵੱਲ ਬੇਧਿਆਨੀ ਅਤੇ ਹਿੰਸਾ ਦੀ ਤਾਜਪੋਸ਼ੀ ਜਿਵੇਂ ਕਿ ਇਹ ਸਦੀਵੀ ਨੇਮ ਹੋਵੇ।...ਅੱਜ ਅਸੀਂ ਹਥਿਆਰਾਂ ਦੇ ਮਾਮਲੇ ਵਿਚ ਇਕ ਦੂਜੇ ਨੂੰ ਪਿੱਛੇ ਛੱਡਣ ਲਈ ਪਾਗਲਾਂ ਵਾਲੀ ਦੌੜ ਲੱਗੀ ਦੇਖਦੇ ਹਾਂ ਅਤੇ ਜਦੋਂ ਟੱਕਰ ਹੁੰਦੀ ਹੈ, ਜਿਹੜੀ ਕਿ ਇਕ ਦਿਨ ਲਾਜ਼ਮੀ ਤੌਰ ਉਤੇ ਹੋਣੀ ਹੀ ਹੈ, ਜੇ ਲੋਕਤੰਤਰ ਜਿੱਤ ਜਾਂਦੇ ਹਨ, ਉਹ ਸਿਰਫ਼ ਇਸ ਕਰਕੇ ਹੀ ਜਿੱਤਣਗੇ ਕਿਉਂਕਿ ਉਹਨਾਂ ਨੂੰ ਆਪਣੇ ਲੋਕਾਂ ਦਾ ਸਮਰਥਨ ਪ੍ਰਾਪਤ ਹੋਵੇਗਾ ਜਿਹੜੇ ਇਹ ਕਲਪਨਾ ਕਰਦੇ ਹਨ ਕਿ ਉਹਨਾਂ ਦੀ ਆਪਣੀ ਸਰਕਾਰ ਵਿਚ ਉਹਨਾਂ ਦੀ ਵੀ ਸੁਣੀ ਜਾਂਦੀ ਹੈ....[104]

## ਦੂਜਾ ਸੰਸਾਰ ਯੁੱਧ

ਜ਼ਾਤੀ ਤੌਰ ਉਤੇ, ਮੇਰਾ ਖਿਆਲ ਹੈ ਕਿ ਇਸ ਜੰਗ ਦਾ ਅੰਤ ਉਹੀ ਹੋਵੇਗਾ ਜਿਹੜਾ ਮਹਾਭਾਰਤ ਦੀ ਜੰਗ ਵਿਚ ਹੋਇਆ ਸੀ। ਮਹਾਭਾਰਤ ਨੂੰ ਇਕ ਟਰਾਵਨਕੋਰ ਵਾਲੇ ਨੇ ਠੀਕ ਹੀ ਮਨੁੱਖ ਦਾ ਸਥਾਈ ਇਤਿਹਾਸ ਕਿਹਾ ਹੈ। ਉਸ ਮਹਾਨ ਮਹਾ–ਕਾਵਿ ਵਿਚ ਜੋ ਕੁਝ ਵਰਣਨ ਕੀਤਾ ਗਿਆ ਹੈ, ਉਹ ਅੱਜ ਸਾਡੀਆਂ ਅੱਖਾਂ ਸਾਹਮਣੇ ਵਾਪਰ ਰਿਹਾ ਹੈ। ਜੰਗ–ਜੁੱਟੀਆਂ ਕੌਮਾਂ ਆਪਣੇ ਆਪ ਨੂੰ ਜਿਸ ਭੀਸ਼ਣਤਾ ਅਤੇ ਨਿਰਤੈਤਾ ਨਾਲ ਤਬਾਹ ਕਰ ਰਹੀਆਂ ਹਨ, ਉਸਦਾ ਅੰਤ ਪ੍ਰਸਪਰ ਖੀਣਤਾ ਵਿਚ ਨਿਕਲੇਗਾ। ਜੇਤੂ ਦਾ ਉਹੀ ਹਸ਼ਰ ਹੋਵੇਗਾ, ਜਿਹੜਾ ਬਾਕੀ ਬਚੇ ਪਾਂਡਵਾਂ ਨੂੰ ਉਡੀਕ ਰਿਹਾ ਸੀ। ਸ਼ਕਤੀਸ਼ਾਲੀ ਯੋਧੇ ਅਰਜਨ ਨੂੰ ਤੁੱਛ ਜਿਹੇ ਲੁਟੇਰੇ ਨੇ ਦਿਨ ਦਿਹਾੜੇ ਲੁੱਟ ਲਿਆ ਸੀ। ਅਤੇ ਇਸ ਭਿਅੰਕਰ ਤਬਾਹੀ ਤੋਂ ਨਵਾਂ ਨਿਜ਼ਾਮ ਜਨਮਣਾ ਚਾਹੀਦਾ ਹੈ, ਜਿਸ ਲਈ ਕਰੋੜਾਂ ਸ਼ੋਸ਼ਿਤ ਮਿਹਨਤਕਸ਼ ਚਿਰਾਂ ਤੋਂ ਸਿੱਕਦੇ ਰਹੇ ਹਨ। ਸ਼ਾਂਤੀ–ਪਰੇਮੀਆਂ ਦੀਆਂ ਪ੍ਰਾਰਥਨਾਵਾਂ ਐਵੇਂ ਨਹੀਂ ਜਾ ਸਕਦੀਆਂ। ਸੱਤਿਆਗ੍ਰਹਿ ਆਪਣੇ ਆਪ ਵਿਚ ਦੁਖੀ ਆਤਮਾ ਦੀ ਸਪਸ਼ਟ ਮੂਕ ਪ੍ਰਾਰਥਨਾ ਹੁੰਦੀ ਹੈ।[105]

ਕੁਝ ਲੋਕ ਦਲੀਲ ਦੇਂਦੇ ਹਨ ਕਿ ਨਫ਼ਰਤ ਨੂੰ ਪਿਆਰ ਵਿਚ ਨਹੀਂ ਬਦਲਿਆ ਜਾ ਸਕਦਾ। ਜਿਹੜੇ ਲੋਕ ਹਿੰਸਾ ਵਿਚ ਯਕੀਨ ਰਖਦੇ ਹਨ, ਉਹ ਕੁਦਰਤੀ ਤੌਰ ਉਤੇ ਇਹ ਕਹਿ ਕੇ ਇਸਦੀ ਵਰਤੋਂ ਕਰਨਗੇ,"ਆਪਣੇ ਦੁਸ਼ਮਣ ਨੂੰ ਜਾਨੋਂ ਮਾਰੋ, ਉਸਨੂੰ ਅਤੇ ਉਸਦੀ ਜਾਇਦਾਦ ਨੂੰ ਜਿੱਥੇ ਵੀ ਕਿਤੇ ਪੁਚਾ ਸਕਦੇ ਹੋ, ਨੁਕਸਾਨ ਪੁਚਾਓ, ਪ੍ਰਤੱਖ ਤੌਰ ਉਤੇ ਜਾਂ ਪ੍ਰੋਖ ਤੌਰ ਉਤੇ ਜੋ ਵੀ ਸਮੇਂ ਦੀ ਲੋੜ ਹੋਵੇ।" ਨਤੀਜਾ ਹੋਵੇਗਾ ਹੋਰ ਡੂੰਘੀ ਨਫਰਤ ਅਤੇ ਜਵਾਬੀ ਨਫ਼ਰਤ ਅਤੇ ਦੋਹਾਂ ਧਿਰਾਂ ਉਤੇ ਵਰ੍ਹਾਈ ਗਈ ਨਫ਼ਰਤ ਦੀ ਇਸ ਵਰਤੋਂ ਦੇ ਦੀਵਾਲੀਆਪਣ ਦਾ ਗਲਾ ਫਾੜ ਫਾੜ ਕੇ ਐਲਾਨ ਕਰਦੀ ਹੈ ਅਤੇ ਇਹ ਅਜੇ ਦੇਖਣ ਵਾਲਾ ਰਹਿੰਦਾ ਹੈ ਕਿ ਅਖਾਉਤੀ ਜੇਤੂ ਜਿੱਤੇ ਹਨ ਜਾਂ ਕਿ ਫਿਰ ਉਹ ਆਪਣੇ ਦੁਸ਼ਮਣਾਂ ਨੂੰ ਮਾਯੂਸ ਕਰਨ ਦੀ ਇੱਛਾ ਅਤੇ ਕੋਸ਼ਿਸ਼ ਕਰਦਿਆਂ ਆਪਣੇ ਆਪ ਨੂੰ ਤਾਂ ਨਹੀਂ ਮਾਯੂਸ ਕਰ ਬੈਠੇ।"[106]

# 94. ਪ੍ਰਮਾਣੂ ਜੰਗ

## ਐਟਮ ਬੰਬ

ਦੁਨੀਆ ਵਿਚ ਜੁਗ–ਪਲਟਾਊ ਤਬਦੀਲੀਆਂ ਆਈਆਂ ਹਨ। ਕੀ ਮੈਂ ਅਜੇ ਵੀ ਸੱਚ ਅਤੇ ਅਹਿੰਸਾ ਵਿਚ ਆਪਦੇ ਵਿਸ਼ਵਾਸ ਉਤੇ ਦ੍ਰਿੜ੍ਹ ਹਾਂ? ਕੀ ਐਟਮ ਬੰਬ ਨੇ ਇਸ ਵਿਸ਼ਵਾਸ ਨੂੰ ਖੇਰੂੰ ਖੇਰੂੰ ਨਹੀਂ ਕਰ ਦਿਤਾ? ਇਸਨੇ ਨਾ ਸਿਰਫ਼ ਅਜੇਹਾ ਨਹੀਂ ਕੀਤਾ, ਸਗੋਂ ਇਸਨੇ ਸਪਸ਼ਟ ਤਰ੍ਹਾਂ ਮੈਨੂੰ ਦਰਸਾ ਦਿਤਾ ਹੈ ਕਿ ਦੋਵੇਂ ਮਿਲ ਕੇ ਦੁਨੀਆ ਵਿਚਲੀ ਸਭ ਤੋਂ ਸ਼ਕਤੀਸ਼ਾਲੀ ਤਾਕਤ ਬਣਦੇ ਹਨ। ਇਸਦੇ ਸਾਹਮਣੇ ਐਟਮ ਬੰਬ ਬੇਅਸਰ ਹੈ। ਦੋਵੇਂ ਵਿਰੋਧੀ ਸ਼ਕਤੀਆਂ ਆਪਣੀ ਕਿਸਮ ਵਿਚ ਬਿਲਕੁਲ ਵੱਖਰੀਆਂ ਹਨ, ਇਕ ਇਖ਼ਲਾਕੀ ਅਤੇ ਰੂਹਾਨੀ ਹੈ, ਦੂਜੀ ਸਰੀਰਕ ਅਤੇ ਪਦਾਰਥਕ ਹੈ, ਇਕ ਦੂਜੀ ਨਾਲੋਂ ਅਥਾਹ ਤੌਰ ਉਤੇ ਵਧੇਰੇ ਉੱਚੀ ਹੈ, ਜਦ ਕਿ ਦੂਜੀ ਦਾ ਇਸਦੀ ਪ੍ਰਕਿਰਤੀ ਕਾਰਨ ਹੀ ਅੰਤ ਹੋ ਜਾਂਦਾ ਹੈ। ਰੂਹ ਦੀ ਸ਼ਕਤੀ ਹਮੇਸ਼ਾ ਪ੍ਰਗਤੀਸ਼ੀਲ ਅਤੇ ਬੇਅੰਤ ਹੁੰਦੀ ਹੈ। ਇਸਦਾ ਪੂਰਾ ਪ੍ਰਗਟਾਅ ਇਸਨੂੰ ਦੁਨੀਆ ਵਿਚ ਅਜਿੱਤ ਬਣਾ ਦੇਂਦਾ ਹੈ। ਇਹ ਕਹਿ ਕੇ ਮੈਨੂੰ ਪਤਾ ਹੈ ਕਿ ਮੈ ਕੋਈ ਨਵੀਂ ਗੱਲ ਨਹੀਂ ਕਹੀ। ਮੈਂ ਸਿਰਫ਼ ਤੱਥ ਦੀ ਗਵਾਹੀ ਦਿਤੀ ਹੈ। ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਇਹ ਸ਼ਕਤੀ ਆਦਮੀ, ਔਰਤ ਅਤੇ ਬੱਚੇ, ਹਰ ਇਕ ਵਿਚ ਵੱਸਦੀ ਹੈ, ਉਸਦੀ ਚਮੜੀ ਦਾ ਰੰਗ ਭਾਵੇਂ ਕੋਈ ਵੀ ਹੋਵੇ। ਸਿਰਫ਼, ਕਈਆਂ ਵਿਚ ਇਹ ਸਿੱਥਲ ਪਈ ਰਹਿੰਦੀ ਹੈ, ਪਰ ਸਿਆਣੀ ਸਿਖਲਾਈ ਨਾਲ ਇਸਨੂੰ ਜਗਾਇਆ ਜਾ ਸਕਦਾ ਹੈ।

ਅੱਗੇ ਇਕ ਹੋਰ ਚੀਜ਼ ਦੇਖਣ ਵਾਲੀ ਹੈ ਕਿ ਇਸ ਸੱਚ ਨੂੰ ਪਛਾਣੇ ਬਿਨ੍ਹਾਂ ਅਤੇ ਇਸ ਨੂੰ ਸਾਕਾਰ ਕਰਨ ਲਈ ਉਚਿਤ ਯਤਨ ਕੀਤੇ ਬਿਨ੍ਹਾਂ, ਆਤਮ–ਬਰਬਾਦੀ ਤੋਂ ਕੋਈ ਛੁਟਕਾਰਾ ਨਹੀਂ। ਇਲਾਜ ਇਸ ਗੱਲ ਵਿਚ ਹੈ ਕਿ ਹਰ ਵਿਅਕਤੀ ਜ਼ਿੰਦਗੀ ਦੇ ਹਰ ਖੇਤਰ ਵਿਚ ਸਵੈ–ਪ੍ਰਗਟਾਵੇ ਲਈ ਆਪਣੇ ਆਪ ਨੂੰ ਸਿਖਲਾਈ ਦੇਵੇ, ਭਾਵੇਂ ਗਵਾਂਢੀਆਂ ਵਲੋਂ ਕਿਸੇ ਤਰ੍ਹਾਂ ਦਾ ਵੀ ਹੁੰਗਾਰਾ ਮਿਲੇ।[107]

ਕੀ ਐਟਮ ਬੰਬ ਨੇ ਹਰ ਤਰ੍ਹਾ ਦੀ ਹਿੰਸਾ ਦੀ ਨਿਹਫ਼ਲਤਾ ਨਹੀਂ ਸਿੱਧ ਕਰ ਦਿਤੀ?[108]

## ਅਹਿੰਸਾ ਉੱਤਰ ਹੈ

ਅਮਰੀਕੀ ਦੋਸਤਾ ਵਲੋਂ ਸੁਝਾਅ ਦਿਤਾ ਗਿਆ ਹੈ ਕਿ ਐਟਮ ਬੰਬ ਅਹਿੰਸਾ ਨੂੰ ਇਸ ਤਰ੍ਹਾਂ ਲੈ ਆਇਗਾ ਜਿਵੇਂ ਹੋਰ ਕੋਈ ਚੀਜ਼ ਨਹੀਂ ਲਿਆ ਸਕਦੀ। ਇਹ ਲਿਆਵੇਗਾ ਜੇ ਇਸਦਾ ਭਾਵ ਇਹ ਹੈ ਕਿ ਇਸਦੀ ਤਬਾਹਕੁਨ ਸ਼ਕਤੀ ਦੁਨੀਆ ਨੂੰ ਏਨਾ ਉਕਤਾ ਦੇਵੇਗੀ, ਕਿ ਇਹ ਇਸਨੂੰ ਹਾਲ ਦੀ ਘੜੀ ਹਿੰਸਾ ਤੋਂ ਮੋੜ ਦੇਵੇਗੀ। ਇਹ ਬਿਲਕੁਲ ਉਸ ਆਦਮੀ ਵਾਂਗ ਹੈ ਜਿਹੜਾ ਜੀਅ ਮਿਤਲਾਉਣ ਦੀ ਹੱਦ ਤੱਕ ਆਪਣੇ ਆਪ ਨੂੰ ਸਵਾਦਿਸ਼ਟ ਭੋਜਨਾਂ ਨਾਲ ਤੂਸੀ ਜਾਂਦਾ ਹੈ ਅਤੇ ਉਹਨਾਂ ਤੋਂ ਮੂੰਹ ਮੋੜ ਲੈਂਦਾ ਹੈ, ਹੋਰ ਵੀ ਦੂਣੇ ਉਤਸ਼ਾਹ ਨਾਲ ਮੁੜਨ ਲਈ, ਜਦੋਂ ਜੀਅ ਮਿਤਲਾਉਣ ਵਾਲਾ ਅਸਰ ਕਾਫ਼ੀ ਖ਼ਤਮ ਹੋ ਚੁੱਕਾ ਹੁੰਦਾ ਹੈ। ਬਿਲਕੁਲ ਇਸੇ ਹੀ ਤਰ੍ਹਾਂ, ਜਦੋਂ ਉਕਤਾਹਟ ਦਾ ਅਸਰ ਖਤਮ ਹੋ ਗਿਆ ਤਾ ਨਵੇਂ ਉਤਸ਼ਾਹ ਨਾਲ ਹਿੰਸਾ ਵੱਲ ਪਰਤ ਪਵੇਗੀ।

ਬੁਰਾਈ ਵਿਚੋਂ ਅਕਸਰ ਹੀ ਚੰਗਿਆਈ ਨਿਕਲ ਆਉਂਦੀ ਹੈ। ਪਰ ਇਹ ਮਨੁੱਖ ਦੀ ਨਹੀਂ, ਪਰਮਾਤਮਾ ਦੀ ਮਰਜ਼ੀ ਹੈ। ਆਦਮੀ ਤਾਂ ਜਾਣਦਾ ਹੈ ਕਿ ਬੁਰਾਈ ਵਿਚੋਂ ਸਿਰਫ਼ ਬੁਰਾਈ ਹੀ ਨਿਕਲ ਸਕਦੀ ਹੈ, ਜਿਵੇਂ ਚੰਗਿਆਈ ਵਿਚੋਂ ਚੰਗਿਆਈ ਨਿਕਲਦੀ ਹੈ।

ਐਟਮੀ ਸ਼ਕਤੀ ਨੂੰ ਭਾਵੇਂ ਅਮਰੀਕੀ ਸਾਇੰਸਦਾਨਾਂ ਅਤੇ ਫ਼ੌਜ ਦੇ ਬੰਦਿਆਂ ਨੇ ਤਬਾਹੀ ਦੇ ਮੰਤਵਾ ਲਈ ਹੋਂਦ ਵਿਚ ਲਿਆਂਦਾ ਹੈ, ਪਰ ਇਸਨੂੰ ਸਾਇੰਸਦਾਨਾਂ ਵਲੋਂ ਮਾਨਵਵਾਦੀ ਮੰਤਵਾਂ ਲਈ ਵੀ ਵਰਤਿਆ ਜਾ ਸਕਦਾ ਹੈ, ਅਤੇ ਇਹ ਗੱਲ ਨਿਰਸੰਦੇਹ ਸੰਭਾਵਨਾ ਦੇ ਖੇਤਰ ਦੇ ਵਿਚ ਵਿਚ ਹੈ। ਪਰ ਅਮਰੀਕੀ ਦੋਸਤਾਂ ਨੇ ਜੋ ਕਿਹਾ ਸੀ, ਉਸਦਾ ਭਾਵ ਇਹ ਨਹੀਂ ਸੀ। ਉਹ ਏਨੇਂ ਸਿੱਧੇ ਸਾਦੇ ਨਹੀਂ ਸਨ ਕਿ ਕੋਈ ਐਸਾ ਸਵਾਲ ਕਰਨ ਜਿਸਦਾ ਜਵਾਬ ਪ੍ਰਤੱਖ ਹੋਵੇ। ਇਕ ਅੱਗ ਲਾਉਣ ਵਾਲਾ ਅੱਗ ਦੀ ਵਰਤੋਂ ਆਪਣੇ ਤਬਾਹਕਰੂ ਅਤੇ ਬੁਰੇ ਮੰਤਵਾਂ ਲਈ ਕਰਦਾ ਹੈ ਜਦ ਕਿ ਇਕ ਸੁਆਣੀ ਮਨੁੱਖਤਾ ਲਈ ਪੌਸ਼ਟ ਖ਼ੁਰਾਕ ਤਿਆਰ ਕਰਨ ਲਈ ਇਸਦੀ ਰੋਜ਼ ਵਰਤੋਂ ਕਰਦੀ ਹੈ।

ਜਿਥੋਂ ਤੱਕ ਮੈਂ ਦੇਖ ਸਕਦਾ ਹਾਂ, ਐਟਮ ਬੰਬ ਨੇ ਅਤਿ ਸੂਖਮ ਅਹਿਸਾਸ ਨੂੰ ਮੁਰਦਾ ਬਣਾ ਦਿਤਾ ਹੈ, ਜਿਸਨੇ ਮਨੁੱਖਤਾ ਨੂੰ ਯੁਗਾਂ ਤੋਂ ਕਾਇਮ ਰਖਿਆ ਹੋਇਆ ਹੈ। ਜੰਗ ਦੇ ਅਖਾਉਤੀ ਨਿਯਮ ਹੋਇਆ ਕਰਦੇ ਸਨ ਜਿਹੜੇ ਇਸਨੂੰ ਸਹਿਣਯੋਗ ਬਣਾ ਦੇਂਦੇ ਸਨ। ਹੁਣ ਸਾਨੂੰ ਨੰਗੀ ਸਚਾਈ ਦਾ ਪਤਾ ਹੈ। ਜੰਗ ਕੋਈ ਨੇਮ ਨਹੀਂ ਜਾਣਦੀ ਸਿਵਾਏ ਤਾਕਤ ਦੇ। ਐਟਮ ਬੰਬ ਨੇ ਇਤਿਹਾਦੀਆਂ ਦੀਆਂ ਫ਼ੌਜਾਂ ਨੂੰ ਫੋਕੀ ਜਿੱਤ ਦੁਆਈ, ਪਰ ਇਸਦਾ ਸਿੱਟਾ ਕੁਝ ਸਮੇਂ ਲਈ ਜਾਪਾਨ ਦੀ ਰੂਹ ਨੂੰ ਤਬਾਹ ਕਰ ਦੇਣ ਵਿਚ ਨਿਕਲਿਆ। ਤਬਾਹ ਕਰਨ ਵਾਲੀ ਕੌਮ ਦੀ ਰੂਹ ਨਾਲ ਕੀ ਵਾਪਰਿਆ ਹੈ, ਇਹ ਦੇਖਣਾ ਅਜੇ ਬਹੁਤ ਜਲਦੀ ਹੋਵੇਗਾ। ਪ੍ਰਕਿਰਤੀ ਦੀਆਂ ਸ਼ਕਤੀਆਂ ਰਹੱਸਮਈ ਢੰਗ ਨਾਲ ਕੰਮ ਕਰਦੀਆਂ ਹਨ। ਅਸੀਂ ਇਕੋ ਜਿਹੀਆਂ ਘਟਨਾਵਾਂ ਦੇ ਜਾਣੇ ਜਾ ਚੁੱਕੇ ਸਿੱਟਿਆਂ ਤੋਂ ਅਗਿਆਤ ਸਿੱਟਾ ਕੱਢ ਕੇ ਰਹੱਸ ਨੂੰ ਸਿਰਫ਼ ਹੱਲ ਹੀ ਕਰ ਸਕਦੇ ਹਾਂ। ਗ਼ੁਲਾਮ ਦਾ ਮਾਲਕ ਆਪਣੇ ਆਪ ਨੂੰ ਜਾਂ ਆਪਣੇ ਸਹਾਇਕ ਨੂੰ ਗ਼ੁਲਾਮ ਵਾਲੇ ਪਿੰਜਰੇ ਵਿਚ ਪਾਏ ਤੋਂ ਬਿਨ੍ਹਾਂ ਗ਼ੁਲਾਮ ਨੂੰ ਨਹੀਂ ਰੱਖ ਸੱਕਦਾ। ਕੋਈ ਆਪਣੇ ਮਨ ਵਿਚ ਇਹ ਖਿਆਲ ਨਾ ਲੈ ਬੈਠੇ ਕਿ ਮੈਂ ਜਾਪਾਨ ਵਲੋਂ ਆਪਣੀਆਂ ਅਯੋਗ ਲਾਲਸਾਵਾਂ ਦੀ ਪੂਰਤੀ ਲਈ ਕੀਤੇ ਗਏ ਕੁਕਰਮਾਂ ਦੀ ਵਕਾਲਤ ਕਰਨੀ ਚਾਹੁੰਦਾ ਹਾਂ। ਫ਼ਰਕ ਸਿਰਫ਼ ਮਾਤਰਾ ਦਾ ਸੀ। ਮੇਰਾ ਖ਼ਿਆਲ ਹੈ ਕਿ ਜਾਪਾਨ ਦਾ ਲਾਲਚ ਵਧੇਰੇ ਨੀਚਤਾ ਵਾਲਾ ਸੀ। ਪਰ ਵਧੇਰੇ ਨੀਚਤਾ ਘੱਟ ਨੀਚਤਾ ਵਾਲੇ ਨੂੰ ਇਹ ਅਧਿਕਾਰ ਨਹੀਂ ਦੇਂਦੀ ਕਿ ਉਹ ਇਕ ਖਾਸ ਇਲਾਕੇ ਵਿਚਲੇ ਜਾਪਾਨ ਦੇ ਆਦਮੀਆਂ, ਔਰਤਾਂ ਅਤੇ ਬੱਚਿਆ ਨੂੰ ਬੇਰਹਿਮੀ ਨਾਲ ਤਬਾਹ ਕਰ ਦੇਵੇ।

ਬੰਬ ਨਾਲ ਵਾਪਰੇ ਏਡੇ ਵੱਡੇ ਦੁਖਾਂਤ ਤੋਂ ਜਿਹੜੀ ਸਿੱਖਿਆ ਹੱਕੀ ਤੌਰ ਉਤੇ ਲਈ ਜਾ ਸਕਦੀ ਹੈ, ਉਹ ਇਹ ਹੈ ਕਿ ਇਹ ਵਿਰੋਧੀ ਬੰਬਾਂ ਨਾਲ ਤਬਾਹ ਨਹੀਂ ਕੀਤਾ ਜਾਇਗਾ, ਜਿਵੇਂ ਕਿ ਹਿੰਸਾ ਨੂੰ ਮੁਕਾਬਲੇ ਦੀ ਹਿੰਸਾ ਨਾਲ ਤਬਾਹ ਨਹੀਂ ਕੀਤਾ ਜਾ ਸਕਦਾ। ਮਨੁੱਖਤਾ ਨੂੰ ਅਹਿੰਸਾ ਨਾਲ ਹੀ ਹਿੰਸਾ ਵਿਚੋਂ ਨਿਕਲਣਾ ਪੈਂਦਾ ਹੈ। ਨਫ਼ਰਤ ਨੂੰ ਸਿਰਫ਼ ਪਿਆਰ ਨਾਲ ਹੀ ਦੂਰ ਕੀਤਾ ਜਾ ਸਕਦਾ ਹੈ। ਮੁਕਾਬਲੇ ਦੀ ਨਫ਼ਰਤ ਸਿਰਫ਼ ਨਫ਼ਰਤ ਦੇ ਘੇਰੇ ਅਤੇ ਡੂੰਘਾਈ ਨੂੰ ਵਧਾ ਸਕਦੀ ਹੈ। ਮੈਂ ਚੇਤੰਨ ਹਾਂ ਕਿ ਮੈਂ ਉਹੀ ਕੁਝ ਦੁਹਰਾ ਰਿਹਾ ਹਾਂ, ਜੋ ਕੁਝ ਮੈਂ ਕਈ ਵਾਰੀ ਪਹਿਲਾਂ ਦੁਹਰਾ ਚੁੱਕਾ ਹਾਂ, ਅਤੇ ਜਿਸ ਉਤੇ ਮੈਂ ਆਪਣੀ ਵੱਧ ਤੋਂ ਵੱਧ ਯੋਗਤਾ ਅਤੇ ਸਮਰੱਥਾ ਅਨੁਸਾਰ ਅਮਲ

ਕਰਦਾ ਰਿਹਾ ਹਾਂ। ਮੈਂ ਪਹਿਲਾਂ ਵੀ ਜੋ ਕਿਹਾ ਸੀ, ਉਹ ਆਪਣੇ ਆਪ ਵਿਚ ਕੁਝ ਨਵਾਂ ਨਹੀਂ ਸੀ। ਇਹ ਪਹਾੜਾਂ ਜਿੱਨਾਂ ਪੁਰਾਣਾ ਹੈ। ਸਿਰਫ਼, ਮੈਂ ਕਿਸੇ ਕਿਤਾਬ ਵਿਚੋਂ ਨੀਤੀ-ਵਾਕ ਨਹੀਂ ਸੀ ਦੁਹਰਾਇਆ, ਸਗੋਂ ਉਸ ਗੱਲ ਦਾ ਨਿਸ਼ਚਿਤ ਤਰ੍ਹਾਂ ਐਲਾਨ ਕੀਤਾ ਸੀ ਜਿਸ ਵਿਚ ਮੇਰੀ ਹਸਤੀ ਦਾ ਹਰ ਰੋਮ ਯਕੀਨ ਰਖਦਾ ਸੀ। ਜ਼ਿੰਦਗੀ ਦੇ ਵੱਖੋ ਵੱਖਰੇ ਖੇਤਰਾਂ ਵਿਚ ਸੱਠ ਸਾਲ ਦੇ ਅਮਲ ਨੇ ਵਿਸ਼ਵਾਸ ਨੂੰ ਸਿਰਫ਼ ਅਮੀਰ ਹੀ ਬਣਾਇਆ ਹੈ, ਜਿਸ ਨੂੰ ਦੋਸਤਾਂ ਦੇ ਤਜਰਬੇ ਨੇ ਪੱਕਿਆਂ ਕੀਤਾ ਹੈ। ਪਰ ਇਹ ਕੇਂਦਰੀ ਸੱਚ ਹੈ ਜਿਸ ਉਤੇ ਕੋਈ ਬਿਨ੍ਹਾਂ ਥਿੜਕਿਆਂ ਖੜਾ ਰਹਿ ਸਕਦਾ ਹੈ। ਮੈਕਸਮੂਲਰ ਨੇ ਜੋ ਕੁਝ ਕਈ ਸਾਲ ਪਹਿਲਾਂ ਕਿਹਾ ਸੀ, ਮੈਂ ਉਨਾ ਵਿਚ ਯਕੀਨ ਰਖਦਾ ਹਾਂ, ਕਿ ਸੱਚ ਨੂੰ ਉਦੋਂ ਤੱਕ ਦੁਹਰਾਈ ਜਾਣਾ ਜ਼ਰੂਰੀ ਹੈ ਜਦੋਂ ਤੱਕ ਇਸ ਵਿਚ ਬੇਵਿਸ਼ਵਾਸੀ ਰੱਖਣ ਵਾਲੇ ਆਦਮੀ ਮੌਜੂਦ ਹਨ।[109]

"ਐਟਮ ਬੰਬ ਦੀ ਭਿਅੰਕਰਤਾ ਹੀ ਕੀ ਦੁਨੀਆ ਉਤੇ ਅਹਿੰਸਾ ਨਹੀਂ ਠੋਸ ਦੇਵੇਗੀ? ਜੇ ਸਾਰੀਆਂ ਕੌਮਾਂ ਐਟਮ ਬੰਬ ਨਾਲ ਲੈਸ ਹੋਣ, ਤਾਂ ਉਹ ਇਸ ਦੀ ਵਰਤੋਂ ਤੋਂ ਕਤਰਾਉਣਗੀਆਂ, ਨਹੀਂ: ਕਿਉਂਕਿ ਇਸ ਦਾ ਮਤਲਬ ਸਭ ਸੰਬੰਧਿਤ ਧਿਰਾਂ ਦੀ ਪੂਰਨ ਤਬਾਹੀ ਹੋਵੇਗਾ?" ਮੇਰਾ ਵਿਚਾਰ ਹੈ ਕਿ ਨਹੀਂ। ਹਿੰਸਕ ਆਦਮੀ ਦੀ ਅੱਖ ਤਬਾਹੀ ਅਤੇ ਮੌਤ ਦੀ ਕਿਤੇ ਵਡੇਰੀ ਮਾਤਰਾ ਦੀ, ਜੋ ਹੁਣ ਉਹ ਵਰਤਾ ਸਕਦਾ ਹੈ, ਸੰਭਾਵਨਾ ਉਤੇ ਹੀ ਰੌਸ਼ਨ ਹੋ ਉਠੇਗੀ।[110]

## ਬੰਬ ਦੀ ਕਾਟ

ਮੈਂ ਆਦਮੀਆਂ ਔਰਤਾਂ ਅਤੇ ਬੱਚਿਆ ਦੇ ਸਰਵਨਾਸ ਲਈ ਐਟਮ ਬੰਬ ਦੀ ਵਰਤੋਂ ਕਰਨ ਨੂੰ ਵਿਗਿਆਨ ਦੀ ਸਭ ਤੋਂ ਵੱਧ ਸ਼ੈਤਾਨੀ ਵਰਤੋਂ ਸਮਝਦਾ ਹਾਂ।

"ਇਸਦੀ ਕਾਟ ਕੀ ਹੈ? ਕੀ ਇਸ ਨਾਲ ਅਹਿੰਸਾ ਸਮਾਂ ਵਿਹਾਅ ਚੁੱਕੀ ਹੋ ਗਈ ਹੈ?" ਨਹੀਂ। ਇਸਦੇ ਉਲਟ, ਹੁਣ ਅਹਿੰਸਾ ਇਕੋ ਇਕ ਚੀਜ਼ ਹੈ ਜਿਹੜੀ ਮੈਦਾਨ ਵਿਚ ਰਹਿ ਗਈ ਹੈ। ਇਹ ਇਕੋ ਇਕ ਚੀਜ਼ ਹੈ ਜਿਸਨੂੰ ਐਟਮ ਬੰਬ ਤਬਾਹ ਨਹੀਂ ਕਰ ਸਕਦਾ। ਮੈਂ ਉਂਗਲੀ ਤੱਕ ਨਹੀਂ ਸੀ ਹਿਲਾਈ ਜਦੋਂ ਮੈਂ ਪਹਿਲੀ ਵਾਰੀ ਸੁਣਿਆ ਸੀ ਕਿ ਐਟਮ ਬੰਬ ਨੇ ਹੀਰੋਸ਼ੀਮਾ ਨੂੰ ਦੁਨੀਆ ਦੇ ਨਕਸ਼ੇ ਤੋਂ ਹੀ ਉੱਡਾ ਦਿਤਾ ਹੈ। ਇਸਦੇ ਉਲਟ, ਮੈਂ ਆਪਣੇ ਆਪ ਨੂੰ ਕਿਹਾ ਸੀ, 'ਜਦੋਂ ਤੱਕ ਹੁਣ ਦੁਨੀਆ ਅਹਿੰਸਾ ਨਹੀਂ ਅਪਣਾਉਂਦੀ, ਇਹ ਮਨੁੱਖਤਾ ਲਈ ਯਕੀਨਨ ਆਤਮਘਾਤ ਹੋਵਗਾ।[111]

ਮੈਨੂੰ ਕੋਈ ਸ਼ੱਕ ਨਹੀਂ ਕਿ ਜਦੋਂ ਤੱਕ ਵੱਡੀਆਂ ਕੌਮਾਂ ਆਪਣੀ ਸ਼ੋਸ਼ਣ ਦੀ ਇੱਛਾ ਅਤੇ ਹਿੰਸਾ ਦੀ ਭਾਵਨਾ ਦਾ ਤਿਆਗ ਨਹੀਂ ਕਰਦੀਆਂ, ਜੰਗ ਜਿਨ੍ਹਾਂ ਦਾ ਕੁਦਰਤੀ ਪ੍ਰਗਟਾਅ ਹੈ ਅਤੇ ਐਟਮ ਬੰਬ ਜਿਨ੍ਹਾਂ ਦਾ ਅਟੱਲ ਸਿੱਟਾ ਹੈ, ਸੰਸਾਰ ਵਿਚ ਅਮਨ ਦੀ ਕੋਈ ਆਸ ਨਹੀਂ ਹੋ ਸਕਦੀ। ਮੈਂ ਜੰਗ ਦੇ ਦੌਰਾਨ ਆਪਣਾ ਖਿਆਲ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਸੀ, ਅਤੇ ਬਰਤਾਨਵੀ ਲੋਕਾਂ ਨੂੰ, ਹਿਟਲਰ ਨੂੰ ਅਤੇ ਜਾਪਾਨੀਆਂ ਨੂੰ ਖੁਲ੍ਹੀ ਚਿੱਠੀ ਲਿਖੀ ਸੀ, ਅਤੇ ਮੇਰੀ ਮੁਸੀਬਤ ਨੂੰ ਮੈਨੂੰ ਗ਼ੱਦਾਰ ਗਰਦਾਨਿਆਂ ਗਿਆ ਸੀ।[112]

## ਪੂਰਬ ਦੇ ਸਿਆਣੇ ਆਦਮੀ

ਇਹਨਾਂ ਸਿਆਣੇ ਪੁਰਸ਼ਾਂ ਵਿਚੋਂ ਪਹਿਲਾ ਜ਼ੋਰੇਆਸਟਰ ਸੀ। ਉਹ ਪੂਰਬ ਤੋਂ ਸੀ। ਉਸ ਤੋਂ ਮਗਰੋਂ

ਬੁੱਧ ਹੋਇਆ, ਜਿਹੜਾ ਪੂਰਬ ਤੋਂ –ਭਾਰਤ ਤੋਂ–ਸੀ। ਬੁੱਧ ਤੋਂ ਮਗਰੋਂ ਕੌਣ ਹੋਇਆ ਹੈ? ਯਸੂਹ ਮਸੀਹ, ਜਿਹੜਾ ਪੂਰਬ ਤੋਂ ਸੀ। ਯਸੂਹ ਮਸੀਹ ਤੋਂ ਪਹਿਲਾਂ ਹਜਰਤ ਮੂਸਾ ਹੋਇਆ ਸੀ, ਜਿਹੜਾ ਫ਼ਲਸਤੀਨ ਤੋਂ ਸੀ, ਭਾਵੇਂ ਉਹ ਜਨਮਿਆ ਮਿਸਰ ਵਿਚ ਸੀ। ਯਸੂਹ ਮਸੀਹ ਤੋਂ ਮਗਰੋਂ ਹਜ਼ਰਤ ਮੁਹੰਮਦ ਹੋਏ। ਮੈਂ ਕ੍ਰਿਸਨ, ਰਾਮ ਅਤੇ ਹੋਰ ਹਸਤੀਆਂ ਦਾ ਕੋਈ ਹਵਾਲਾ ਨਹੀਂ ਦੇ ਰਿਹਾ। ਮੈਂ ਉਹਨਾਂ ਨੂੰ ਕੋਈ ਛੋਟੇ ਚਾਨਣ ਨਹੀਂ ਕਹਿੰਦਾ, ਪਰ ਸਾਹਿਤਕ ਸੰਸਾਰ ਵਿਚ ਉਹ ਘੱਟ ਜਾਣੇ ਜਾਂਦੇ ਹਨ। ਫਿਰ ਵੀ, ਮੈਨੂੰ ਦੁਨੀਆ ਵਿਚ ਇਕ ਵੀ ਆਦਮੀ ਅਜੇਹਾ ਨਹੀਂ ਮਿਲਦਾ ਜਿਹੜਾ ਏਸ਼ੀਆ ਦੇ ਇਹਨਾਂ ਬੰਦਿਆਂ ਦਾ ਟਾਕਰਾ ਕਰ ਸਕੇ। ਅਤੇ ਫਿਰ ਕੀ ਵਾਪਰਿਆ? ਈਸਾਈ ਮੱਤ ਕੁਰੂਪਿਆ ਗਿਆ ਜਦੋਂ ਪੱਛਮ ਵਿਚ ਗਿਆ। ਮੈਨੂੰ ਅਫ਼ਸੋਸ ਹੈ ਕਿ ਮੈਨੂੰ ਇਹ ਕਹਿਣਾ ਪੈ ਰਿਹਾ ਹੈ। ਮੈਂ ਹੋਰ ਕੁਝ ਨਹੀਂ ਕਹਾਂਗਾ......

### ਏਸ਼ੀਆ ਦਾ ਸੰਦੇਸ਼

ਮੈਂ ਜੋ ਚਾਹੁੰਦਾ ਹਾਂ ਉਹ ਇਹ ਹੀ ਕਿ ਤੁਸੀਂ ਏਸ਼ੀਆ ਦੇ ਸੰਦੇਸ਼ ਨੂੰ ਸਮਝੋ। ਇਹ ਪੱਛਮੀ ਐਨਕਾਂ ਥਾਣੀ ਜਾਂ ਐਟਮ ਬੰਬ ਦੀ ਨਕਲ ਕਰਨ ਨਾਲ ਨਹੀਂ ਸਿੱਖਿਆ ਜਾ ਸਕਦਾ। ਜੇ ਤੁਸੀਂ ਪੱਛਮ ਤੱਕ ਕੋਈ ਸੰਦੇਸ਼ ਪੁਚਾਉਣਾ ਚਾਹੁੰਦੇ ਹੋ, ਤਾਂ ਇਹ ਪਿਆਰ ਦਾ ਅਤੇ ਸੱਚ ਦਾ ਸੰਦੇਸ਼ ਹੋਣਾ ਚਾਹੀਦਾ ਹੈ। .......ਲੋਕਤੰਤਰ ਦੇ ਇਸ ਯੁਗ ਵਿਚ, ਗ਼ਰੀਬ ਤੋਂ ਗ਼ਰੀਬ ਬੰਦਿਆਂ ਦੇ ਜਾਗ੍ਰਿਤ ਹੋਣ ਦੇ ਇਸ ਯੁਗ ਵਿਚ, ਤੁਸੀਂ ਸਭ ਤੋਂ ਵੱਧ ਜ਼ੋਰ ਦੇ ਕੇ ਇਹ ਸੰਦੇਸ਼ ਮੁੜ ਕੇ ਦੇ ਸਕਦੇ ਹੋ। ਤੁਸੀਂ ਬਦਲੇ ਰਾਹੀਂ ਨਹੀਂ, ਕਿਉਂਕਿ ਤੁਹਾਡਾ ਸ਼ੋਸ਼ਣ ਕੀਤਾ ਗਿਆ ਹੈ, ਸਗੋਂ ਅਸਲੀ ਸੂਝ–ਬੂਝ ਰਾਹੀਂ ਪੱਛਮ ਉਤੇ ਜਿੱਤ ਮੁਕੰਮਲ ਕਰ ਸਕੋਗੇ। ਮੈਂ ਆਸ਼ਾਵਾਨ ਹਾਂ ਜੇ ਤੁਸੀਂ ਸਾਰੇ ਆਪਣੇ ਦਿਲ–ਨਿਰੇ ਦਿਮਾਗ ਨਹੀਂ– ਉਸ ਸੰਦੇਸ਼ ਦੇ, ਜਿਹੜਾ ਯੂਰਪ ਦੇ ਇਹ ਸਿਆਣੇ ਪੁਰਸ਼ ਸਾਡੇ ਲਈ ਛੱਡ ਗਏ ਹਨ, ਭੇਤ ਨੂੰ ਸਮਝਣ ਲਈ ਇਕ ਥਾਂ ਜੋੜ ਲਵੋ, ਅਤੇ ਜੇ ਅਸੀਂ ਸਚਮੁਚ ਉਸ ਸੰਦੇਸ਼ ਦੇ ਯੋਗ ਹੋ ਜਾਈਏ, ਤਾਂ ਪੱਛਮ ਉੱਪਰ ਜਿੱਤ ਨੂੰ ਖੁਦ ਪੱਛਮ ਵੀ ਪਿਆਰ ਕਰੇਗਾ।

ਅੱਜ ਪੱਛਮ ਸਿਆਣਪ ਲਈ ਤਰਸ ਰਿਹਾ ਹੈ। ਇਹ ਐਟਮ ਬੰਬਾਂ ਦੇ ਵਧਦੇ ਜਾਣ ਤੋਂ ਨਿਰਾਸ਼ ਹੋਇਆ ਬੈਠਾ ਹੈ, ਕਿਉਂਕਿ ਐਟਮ ਬੰਬਾਂ ਦਾ ਮਤਲਬ ਹੈ ਪੂਰਨ ਤਬਾਹੀ, ਨਾ ਸਿਰਫ਼ ਪੱਛਮ ਦੀ ਸਗੋਂ ਸਾਰੀ ਦੁਨੀਆ ਦੀ, ਜਿਵੇਂ ਕਿ ਬਾਈਬਲ ਵਿਚ ਕੀਤੀ ਗਈ ਭਵਿੱਖ ਬਾਣੀ ਪੂਰੀ ਹੋਣ ਵਾਲੀ ਹੋਵੇ ਅਤੇ ਪੂਰੀ ਤਰ੍ਹਾਂ ਪਰਲੋ ਆਉਣ ਵਾਲੀ ਹੋਵੇ। ਇਹ ਤੁਹਾਡੇ ਹੱਥ ਹੈ ਕਿ ਦੁਨੀਆ ਨੂੰ ਇਸ ਦੀ ਸ਼ੈਤਾਨੀਅਤ ਅਤੇ ਗੁਨਾਹ ਬਾਰੇ ਦਸੋ– ਇਹ ਹੈ ਵਿਰਸਾ ਜਿਹੜਾ ਤੁਹਾਡੇ ਗੁਰੂਆਂ ਨੇ ਤੇ ਮੇਰੇ ਗੁਰੂਆਂ ਨੇ ਏਸ਼ੀਆ ਨੂੰ ਸਿਖਾਇਆ ਹੈ।[113]

ਹਿੰਸਾ ਦਾ ਹਥਿਆਰ, ਭਾਵੇਂ ਇਹ ਐਟਮ ਬੰਬ ਹੀ ਕਿਉਂ ਨਾ ਹੋਵੇ, ਬੇਕਾਰ ਹੋ ਜਾਂਦਾ ਹੈ ਜਦੋਂ ਇਸ ਦਾ ਮੁਕਾਬਲਾ ਸੱਚੀ ਅਹਿੰਸਾ ਨਾਲ ਹੁੰਦਾ ਹੈ।[114]

## 95. ਅਮਨ ਦਾ ਰਾਹ

### (ੳ) ਨਿਸ਼ਸਤ੍ਰੀਕਰਣ

ਇਹ ਮੇਰਾ ਸੁਝਾਅ ਜ਼ਰੂਰ ਹੈ ਕਿ (ਅਹਿੰਸਾ ਦਾ) ਸਿਧਾਂਤ ਰਾਜਾਂ ਵਿਚਕਾਰ ਵੀ ਠੀਕ ਕੰਮ ਕਰ ਸਕਦਾ ਹੈ। ਮੈਨੂੰ ਪਤਾ ਹੈ ਕਿ ਮੈਂ ਜਦੋਂ ਪਿਛਲੀ ਜੰਗ ਦਾ ਹਵਾਲਾ ਦੇਂਦਾ ਹਾਂ ਤਾਂ ਮੈਂ ਨਾਜ਼ਕ ਜ਼ਮੀਨ ਉਤੇ ਚੱਲ ਰਿਹਾ ਹੁੰਦਾ ਹਾਂ। ਪਰ ਆਪਣੀ ਪੁਜ਼ੀਸ਼ਨ ਸਪਸ਼ਟ ਕਰਨ ਲਈ ਮੈਨੂੰ ਲਗਦਾ

ਹੈ ਕਿ ਮੈਨੂੰ ਇੰਝ ਕਰਨਾ ਹੀ ਚਾਹੀਦਾ ਹੈ। ਜਿਥੋਂ ਤੱਕ ਮੈਂ ਸਮਝਿਆ ਹੈ, ਇਹ ਦੋਹਾਂ ਪਾਸਿਆਂ ਵਲੋਂ ਆਪਣੇ ਅਧਿਕਾਰ-ਖੇਤਰ ਵਿਚ ਵਾਧੇ ਦੀ ਜੰਗ ਸੀ। ਇਹ ਕਮਜ਼ੋਰ ਕੌਮਾਂ ਦੇ ਸ਼ੋਸ਼ਣ ਤੋਂ ਬਣਦੇ ਲੁੱਟ ਦੇ ਮਾਲ ਨੂੰ ਵੰਡਣ ਲਈ ਜੰਗ ਸੀ ਜਿਸਨੂੰ ਸੰਵਰੇ ਹੋਏ ਸ਼ਬਦਾਂ ਵਿਚ ਸੰਸਾਰ ਵਪਾਰ ਕਹਿ ਦਿਤਾ ਜਾਂਦਾ ਹੈ। ਅਸੀਂ ਦੇਖਾਂਗੇ, ਕਿ ਇਸ ਤੋਂ ਪਹਿਲਾਂ ਕਿ ਯੂਰਪ ਵਿਚ ਜੇ ਆਮ ਨਿਸ਼ਸਤ੍ਰੀਕਰਣ ਸੁਰੂ ਹੋਵੇ, ਜਿਵੇਂ ਕਿ ਕਿਸੇ ਨਾ ਕਿਸੇ ਦਿਨ ਹੋਵੇਗਾ ਹੀ ਜੇ ਯੂਰਪ ਨੇ ਆਤਮਘਾਤ ਨਹੀਂ ਕਰਨਾ ਤਾਂ, ਕਿਸੇ ਨਾ ਕਿਸੇ ਕੌਮ ਨੂੰ ਆਪਣੇ ਆਪ ਨੂੰ ਨਿਰਸ਼ਸਤਰ ਕਰਨਾ ਪਵੇਗਾ ਅਤੇ ਭਾਰੀ ਖਤਰਾ ਸਹੇੜਨਾ ਪਵੇਗਾ। ਉਸ ਕੌਮ ਵਿਚ ਜੇ ਇਸ ਤਰ੍ਹਾਂ ਦੀ ਕੋਈ ਗੱਲ ਖੁਸ਼ਕਿਸਮਤੀ ਨੂੰ ਵਾਪਰਦੀ ਹੀ ਹੈ ਤਾਂ, ਅਹਿੰਸਾ ਦਾ ਵੱਕਾਰ ਕੁਦਰਤੀ ਤੌਰ ਉਤੇ ਏਨਾ ਉੱਚਾ ਹੋ ਚੁੱਕਾ ਹੋਵੇਗਾ ਕਿ ਉਹ ਸੰਸਾਰ ਦੇ ਸਤਿਕਾਰ ਦਾ ਹੱਕਦਾਰ ਹੋਵਗਾ। ਉਸਦੇ ਨਿਰਣੇ ਗ਼ਲਤ ਨਹੀਂ ਹੋਣਗੇ, ਉਸਦੇ ਫ਼ੈਸਲੇ ਪੱਕੇ ਹੋਣਗੇ, ਬਹਾਦਰ ਸਵੈ ਕੁਰਬਾਨੀ ਲਈ ਉਸ ਦੀ ਸਮਰੱਥਾ ਮਹਾਨ ਹੋਵਗੀ, ਅਤੇ ਉਹ ਦੂਜੀਆਂ ਕੌਮਾਂ ਲਈ ਵੀ ਓਨਾ ਹੀ ਜਿਊਣਾ ਚਾਹੇਗੀ, ਜਿੰਨਾਂ ਆਪਣੇ ਲਈ।[115]

ਅਫ਼ੀਮ ਦੇ ਉਤਪਾਦਨ ਵਾਂਗ, ਹਥਿਆਰਾਂ ਦਾ ਸੰਸਾਰ -ਉਦਪਾਦਨ ਵੀ ਸੀਮਿਤ ਕਰਨ ਦੀ ਲੋੜ ਹੈ। ਹਥਿਆਰ ਦੁਨੀਆ ਵਿਚ ਅਫ਼ੀਮ ਨਾਲੋਂ ਸ਼ਾਇਦ ਵਧੇਰੇ ਮੁਸੀਬਤ ਲਈ ਜ਼ਿੰਮੇਵਾਰ ਹਨ।[116]

## ਨਿਰਪੱਖ ਰਾਜਾਂ ਦਾ ਫ਼ਰਜ਼

"ਕਿਉਂਕਿ ਨਿਸ਼ਸਤ੍ਰੀਕਰਣ ਮੁੱਖ ਤੌਰ ਉਤੇ ਵੱਡੀਆਂ ਤਾਕਤਾਂ ਉਤੇ ਨਿਰਭਰ ਕਰਦਾ ਹੈ, ਤਾਂ ਸਵਿਟਜ਼ਰਲੈਂਡ ਨੂੰ , ਜੋ ਕਿ ਛੋਟਾ ਜਿਹਾ ਅਤੇ ਨਿਰਪੱਖ ਰਾਜ ਹੈ, ਆਪਣੇ ਆਪ ਨੂੰ ਨਿਰਸ਼ਸਤਰ ਕਰਨ ਲਈ ਕਿਉਂ ਕਿਹਾ ਜਾਏ?"*

ਤੁਹਾਡੇ ਦੇਸ਼ ਦੀ ਨਿਰਪੱਖ ਧਰਤੀ ਤੋਂ ਹੀ ਮੈਂ ਬਾਕੀ ਸਾਰੀਆਂ ਤਾਕਤਾਂ ਨੂੰ ਸੰਬੋਧਨ ਹੋ ਰਿਹਾ ਹਾਂ, ਸਿਰਫ਼ ਸਵਿਟਜ਼ਰਲੈਂਡ ਨੂੰ ਨਹੀਂ। ਜੇ ਤੁਸੀਂ ਇਹ ਸੰਦੇਸ਼ ਯੂਰਪ ਦੇ ਦੂਜਿਆਂ ਹਿੱਸਿਆਂ ਤੱਕ ਨਹੀਂ ਲਿਜਾਂਦੇ, ਤਾਂ ਮੈਂ ਸਾਰੇ ਦੋਸ਼ ਤੋਂ ਬਰੀ ਹੋ ਜਾਵਾਂਗਾ। ਅਤੇ ਇਹ ਦੇਖਦਿਆਂ ਹੋਇਆਂ ਕਿ ਸਵਿਟਜ਼ਰਲੈਂਡ ਇਕ ਨਿਰਪੱਖ ਦੇਸ਼ ਅਤੇ ਗ਼ੈਰ-ਹਮਲਾਵਰ ਕੌਮ ਹੈ, ਇਸ ਗੱਲ ਲਈ ਹੋਰ ਵੀ ਵੇਧਰੇ ਕਾਰਨ ਬਣਦਾ ਹੈ ਕਿ ਸਵਿਟਜ਼ਰਲੈਂਡ ਨੂੰ ਫੌਜ ਦੀ ਲੋੜ ਕਿਉਂ ਨਹੀਂ ਹੋਣੀ ਚਾਹੀਦੀ। ਦੂਜੀ ਗੱਲ, ਤੁਹਾਡੀ ਪ੍ਰਾਹੁਣਾਚਾਰੀ ਅਤੇ ਸੁਵਿਧਾਜਨਕ ਸਥਿਤੀ ਰਖਦੇ ਹੋਣ ਕਰਕੇ ਹੀ ਦੂਜੀਆਂ ਕੌਮਾਂ ਦੇ ਲੋਕ ਤੁਹਾਡੇ ਕੋਲ ਆਉਂਦੇ ਹਨ। ਦੁਨੀਆ ਨੂੰ ਨਿਸ਼ਸਤ੍ਰੀਕਰਣ ਦਾ ਸਬਕ ਦੇਣਾ ਅਤੇ ਇਹ ਸਿੱਧ ਕਰਨਾ ਤੁਹਾਡੇ ਲਈ ਸਭਵ ਹੋਣਾ ਚਾਹੀਦਾ ਹੈ ਕਿ ਤੁਸੀਂ ਏਨੇਂ ਕੁ ਬਹਾਦਰ ਹੋ ਕਿ ਫ਼ੌਜ ਤੋਂ ਬਿਨ੍ਹਾਂ ਗੁਜ਼ਾਰਾ ਕਰ ਸਕੋ।[117]

"ਸ਼ਸਤਰ ਰਹਿਤ ਹੋਇਆ ਨਿਰਪੱਖ ਦੇਸ਼ ਦੂਜੀਆਂ ਕੌਮਾਂ ਨੂੰ ਤਬਾਹ ਕੀਤੇ ਜਾਣ ਦੀ ਕਿਵੇਂ ਆਗਿਆ ਦੇ ਸਕਦਾ ਹੈ? ਜੇ ਸਾਡੀ ਫ਼ੌਜ ਨਾ ਹੁੰਦੀ, ਜਿਹੜੀ ਪਿਛਲੀ ਜੰਗ ਦੇ ਦੌਰਾਨ ਸਾਡੀ ਸਰਹੱਦ ਉਤੇ ਤਿਆਰ ਖੜੀ ਸੀ, ਅਸੀਂ ਤਬਾਹ ਹੋ ਚੁੱਕੇ ਹੁੰਦੇ।"

ਸੁਫ਼ਨੇਸਾਜ਼ ਜਾਂ ਮੂਰਖ ਸਮਝੇ ਜਾਣ ਦਾ ਖਤਰਾ ਮੁੱਲ ਲੈ ਕੇ ਵੀ, ਮੈਨੂੰ ਇਸ ਸਵਾਲ

* ਸਵਿੱਸ ਸ਼ਹਿਰੀ ਵਲੋਂ ਸਵਾਲ।

ਦਾ ਜਵਾਬ ਉਸੇ ਇਕੋ ਢੰਗ ਨਾਲ ਦੇਣਾ ਚਾਹੀਦਾ ਹੈ, ਜਿਹੜਾ ਮੈਨੂੰ ਆਉਂਦਾ ਹੈ। ਇਕ ਨਿਰਪੱਖ ਦੇਸ਼ ਲਈ ਇਹ ਬੁਜ਼ਦਿਲਾਂ ਵਾਲੀ ਗੱਲ ਹੋਵੇਗੀ ਕਿ ਉਹ ਕਿਸੇ ਫ਼ੌਜ ਨੂੰ ਆਪਣਾ ਗਵਾਂਢੀ ਦੇਸ਼ ਬਰਬਾਦ ਕਰਨ ਦੀ ਆਗਿਆ ਦੇ ਦੇਵੇ। ਪਰ ਜੰਗੀ ਫ਼ੌਜੀ ਅਤੇ ਅਹਿੰਸਾ ਦੇ ਫ਼ੌਜੀ ਲਈ ਦੋ ਰਸਤੇ ਸਾਂਝੇ ਹਨ, ਜੇ ਮੈਂ ਸਵਿਟਜ਼ਰਲੈਂਡ ਦਾ ਸ਼ਹਿਰੀ ਅਤੇ ਫ਼ੈਡਰਲ ਰਾਜ ਦਾ ਪ੍ਰਧਾਨ ਹੁੰਦਾ ਤਾਂ ਮੈਂ ਜੋ ਕਰਦਾ ਉਹ ਇਹ ਕਿ ਸਭ ਸਪਲਾਈ ਤੋਂ ਇਨਕਾਰ ਕਰਕੇ ਹਮਲਾਵਰ ਫ਼ੌਜਾਂ ਨੂੰ ਇਥੋਂ ਲੰਘਣ ਦੀ ਇਜਾਜ਼ਤ ਨਾ ਦੇਂਦਾ। ਦੂਜੀ ਗੱਲ, ਸਵਿਟਜ਼ਰਲੈਂਡ ਵਿਚ ਥਰਮੋਪਾਇਕ ਨੂੰ ਅਮਲ ਵਿਚ ਲਿਆਉਂਦਿਆਂ, ਤੁਹਾਨੂੰ ਆਦਮੀਆਂ, ਔਰਤਾਂ ਅਤੇ ਬੱਚਿਆਂ ਦੀ ਜਿਉਂਦੀ-ਜਾਗਦੀ ਕੰਧ ਖੜ੍ਹੀ ਕਰ ਦੇਣੀ ਚਾਹੀਦੀ ਸੀ ਅਤੇ ਹਮਲਾਵਾਰ ਨੂੰ ਸੱਦਾ ਦੇਣਾ ਚਾਹੀਦਾ ਸੀ ਕਿ ਤੁਹਾਡੀਆਂ ਲਾਸ਼ਾਂ ਦੇ ਉਪਰੋਂ ਦੀ ਲੰਘ ਜਾਏ। ਤੁਸੀਂ ਕਹਿ ਸਕਦੇ ਹੋ ਕਿ ਇਹੋ ਜਿਹੀ ਗੱਲ ਮਨੁੱਖਾ ਤਜਰਬੇ ਅਤੇ ਸਹਿਣਸ਼ੀਲਤਾ ਤੋਂ ਬਾਹਰ ਦੀ ਗੱਲ ਹੈ। ਮੈਂ ਕਹਿੰਦਾ ਹਾਂ ਕਿ ਅਜੇਹਾ ਨਹੀਂ। ਇਹ ਬਿਲਕੁਲ ਸੰਭਵ ਸੀ। ਪਿਛਲੇ ਸਾਲ ਗੁਜਰਾਤ ਵਿਚ ਔਰਤਾਂ ਨੇ ਝੁਕੇ ਬਿਨ੍ਹਾਂ ਲਾਠੀ-ਚਾਰਜ ਬਰਦਾਸ਼ਤ ਕੀਤੇ ਅਤੇ ਪਿਸ਼ਾਵਰ ਵਿਚ ਹਜ਼ਾਰਾਂ ਲੋਕਾਂ ਨੇ ਹਿੰਸਾ ਦਾ ਆਸਰਾ ਲਏ ਬਿਨ੍ਹਾਂ ਗੋਲੀਆਂ ਦੀਆਂ ਬੁਛਾੜਾਂ ਬਰਦਾਸ਼ਤ ਕੀਤੀਆਂ। ਕਿਸੇ ਦੂਜੇ ਦੇਸ਼ ਤੱਕ ਮਹਿਫੂਜ਼ ਰਸਤੇ ਦੀ ਮੰਗ ਕਰਦੀ ਇਕ ਫ਼ੌਜ ਦੇ ਸਾਹਮਣੇ ਡਟੇ ਇਹਨਾਂ ਔਰਤਾਂ ਮਰਦਾਂ ਦੀ ਕਲਪਨਾ ਕਰੋ। ਤੁਸੀਂ ਕਹਿ ਸਕਦੇ ਹੋ ਕਿ ਫ਼ੌਜ ਏਨੀਂ ਕੁ ਵਹਿਸ਼ੀ ਹੋਵੇਗੀ ਕਿ ਉਹਨਾਂ ਨੂੰ ਲਿਤਾੜ ਕੇ ਲੰਘ ਜਾਏ। ਤਾਂ ਮੈਂ ਕਹਾਂਗਾ ਕਿ ਆਪਣੇ ਆਪ ਨੂੰ ਤਬਾਹ ਕੀਤੇ ਜਾਣ ਦੀ ਅਗਿਆ ਦੇ ਕੇ ਤੁਸੀਂ ਫਿਰ ਵੀ ਆਪਣਾ ਫ਼ਰਜ਼ ਅਦਾ ਕੀਤਾ ਹੋਵੇਗਾ। ਜਿਹੜੀ ਫ਼ੌਜ ਮਾਸੂਮ ਔਰਤਾਂ ਮਰਦਾਂ ਦੇ ਸਰੀਰਾਂ ਨੂੰ ਲਿਤਾੜ ਕੇ ਲੰਘਣ ਦੀ ਹਿੰਮਤ ਕਰਦੀ ਹੈ, ਉਹ ਇਸ ਤਜਰਬੇ ਨੂੰ ਦੁਹਰਾਅ ਨਹੀਂ ਸਕੇਗੀ। ਜੇ ਚਾਹੋ ਤਾਂ ਤੁਸੀਂ ਔਰਤਾਂ ਮਰਦਾਂ ਦੇ ਸਮੂਹਾਂ ਵਲੋਂ ਇਹੋ ਜਿਹੀ ਹਿੰਮਤ ਕੀਤੇ ਜਾਣ ਵਿਚ ਵਿਸ਼ਵਾਸ ਕਰਨ ਤੋਂ ਇਨਕਾਰ ਕਰ ਸਕਦੇ ਹੋ ਪਰ ਫਿਰ, ਤੁਹਾਨੂੰ ਇਹ ਮੰਨਣਾ ਪਵੇਗਾ ਕਿ ਅਹਿੰਸਾ ਵਧੇਰੇ ਸਖਤ ਚੀਜ਼ ਦੀ ਬਣੀ ਹੋਈ ਹੈ। ਇਸ ਦੀ ਕਮਜ਼ੋਰ ਦੇ ਹਥਿਆਰ ਵਜੋਂ ਕਦੇ ਵੀ ਕਲਪਨਾ ਨਹੀਂ ਸੀ ਕੀਤੀ ਗਈ ਸਗੋਂ ਸਭ ਤੋਂ ਤਗੜੇ ਦਿਲਾਂ ਦੇ ਹਥਿਆਰ ਵਜੋਂ ਕੀਤੀ ਗਈ ਸੀ।[੧੮]

## ਵੱਡੀਆਂ ਤਾਕਤਾਂ ਅਤੇ ਨਿਸ਼ਸਤ੍ਰੀਕਰਣ

ਵੱਡੀਆ ਤਾਕਤਾਂ ਲਈ ਇਹ ਰਾਹ ਖੁੱਲ੍ਹਾ ਹੈ ਕਿ ਉਹ ਇਸ (ਅਹਿੰਸਾ)ਨੂੰ ਕਿਸੇ ਵੀ ਦਿਨ ਅਪਣਾ ਲੈਣ ਅਤੇ ਆਪਣੇ ਆਪ ਨੂੰ ਗੌਰਵਸ਼ੀਲ ਬਣਾ ਲੈਣ ਅਤੇ ਆਉਂਦੀਆਂ ਪੁਸ਼ਤਾਂ ਦਾ ਸਦੀਵੀ ਧੰਨਵਾਦ ਪ੍ਰਾਪਤ ਕਰ ਲੈਣ। ਜੇ ਉਹ ਸਭ ਜਾਂ ਉਹਨਾਂ ਵਿਚੋਂ ਕੋਈ ਵੀ ਤਬਾਹ ਦੇ ਡਰ ਨੂੰ ਲਾਹ ਕੇ ਮਾਰ ਸੱਕਣ, ਜੇ ਉਹ ਆਪਣੇ ਆਪ ਨੂੰ ਸ਼ਸਤਰ-ਰਹਿਤ ਕਰ ਲੈਣ, ਤਾਂ ਉਹ ਆਪਣੇ ਆਪ ਹੀ ਹੋਸ਼ੋ-ਹਵਾਸ ਮੁੜ ਕਾਇਮ ਕਰਨ ਵਿਚ ਬਾਕੀ ਦਿਆਂ ਦੀ ਮੱਦਦ ਕਰਨਗੇ। ਪਰ, ਫਿਰ, ਇਹਨਾਂ ਵੱਡੀਆਂ ਤਾਕਤਾਂ ਨੂੰ ਆਪਣੀਆਂ ਸਾਮਰਾਜੀ ਲਾਲਸਾਵਾਂ , ਦੁਨੀਆ ਦੀਆਂ ਅਖਾਉਤੀ ਅਸਭਯ ਜਾਂ ਅਰਧਸਭਯ ਕੌਮਾਂ ਦੇ ਸ਼ੋਸ਼ਣ ਦੀਆਂ ਲਾਲਸਾਵਾਂ, ਛੱਡਣੀਆਂ ਪੈਣਗੀਆਂ ਅਤੇ ਆਪਣੇ ਜੀਵਨ-ਢੰਗ ਨੂੰ ਬਦਲਣਾ ਪਵੇਗਾ। ਇਸ ਦਾ ਮਤਲਬ ਹੈ ਪੂਰਨ ਇਨਕਲਾਬ। ਵੱਡੀਆਂ ਤਾਕਤਾਂ ਤੋਂ ਸ਼ਾਇਦ ਹੀ ਇਹ ਆਸ ਰੱਖੀ ਜਾ ਸਕਦੀ ਹੋਵੇ ਕਿ ਸਾਧਾਰਣ

ਜੀਵਨ–ਪ੍ਰਵਾਹ ਵਿਚ ਉਹ ਆਪ–ਮੁਹਾਰੀਆਂ ਉਸ ਤੋਂ ਉਲਟੀ ਦਿਸ਼ਾ ਵਿਚ ਚੱਲ ਪੈਣਗੀਆਂ, ਜਿਸ ਦਿਸ਼ਾ ਵਿਚ ਕਿ ਉਹ ਕਦਰਾਂ ਦੇ ਆਪਣੇ ਸੰਕਲਪ ਦੇ ਮੁਤਾਬਕ ਇਕ ਜਿੱਤ ਤੋਂ ਦੂਜੀ ਜਿੱਤ ਤੱਕ ਜਾਂਦੀਆਂ ਵਧਦੀਆਂ ਰਹੀਆਂ ਹਨ। ਪਰ ਕਰਾਮਾਤਾਂ ਪਹਿਲਾਂ ਵੀ ਵਾਪਰਦੀਆਂ ਰਹੀਆਂ ਹਨ ਅਤੇ ਇਸ ਬੜੇ ਨੀਰਸ ਯੁਗ ਵਿਚ ਵੀ ਵਾਪਰ ਸਕਦੀਆਂ ਹਨ। ਗ਼ਲਤੀ ਨੂੰ ਠੀਕ ਕਰਨ ਦੀ ਪਰਮਾਤਮਾ ਦੀ ਤਾਕਤ ਨੂੰ ਸੀਮਿਤ ਕਰਨ ਦੀ ਕੌਣ ਹਿੰਮਤ ਕਰ ਸਕਦਾ ਹੈ? ਇਹ ਗੱਲ ਯਕੀਨੀ ਹੈ ਜੇ ਹਥਿਆਰ ਬਣਾਉਣ ਦੀ ਪਾਗਲ ਦੌੜ ਜਾਰੀ ਰਹਿੰਦੀ ਹੈ ਤਾਂ ਇਸਦਾ ਸਿੱਟਾ ਅਜੇਹੇ ਕਤਲੇਆਮ ਵਿਚ ਨਿਕਲੇਗਾ ਜਿਹੋ ਜਿਹਾ ਇਤਿਹਾਸ ਨੇ ਪਹਿਲਾਂ ਕਦੀ ਨਹੀਂ ਦੇਖਿਆ। ਜੇ ਕੋਈ ਜੇਤੂ ਬਚ ਵੀ ਰਹਿੰਦਾ ਹੈ ਤਾਂ ਇਹ ਜਿੱਤ ਹੀ ਉਸ ਕੌਮ ਲਈ ਜਿਊਂਦੀ–ਜਾਗਦੀ ਮੌਤ ਹੋਵੇਗੀ ਜਿਹੜੀ ਜੇਤੂ ਹੋ ਕੇ ਨਿਕਲਦੀ ਹੈ। ਸਿਰ ਉੱਤੇ ਖੜੀ ਪਰਲੋ ਤੋਂ ਬਚਾਅ ਦਾ ਹੋਰ ਕੋਈ ਰਾਹ ਨਹੀਂ ਸਿਵਾਏ ਅਹਿੰਸਾ ਦੇ ਢੰਗ ਨੂੰ, ਇਸਦੇ ਸਾਰੇ ਸ਼ਾਨਦਾਰ ਅਰਥਾਂ ਸਮੇਤ, ਦਲੇਰੀ ਨਾਲ ਅਤੇ ਬਿਨ੍ਹਾਂ ਸ਼ਰਤ ਪ੍ਰਵਾਨ ਕਰਨ ਦੇ।"[9]

## (ਅ) ਗੁੰਡਾਗਰਦੀ ਬਨਾਮ ਅਹਿੰਸਾ

" 'ਗੁੰਡਾਗਰਦੀ ਕਰਨ ਵਾਲੀਆਂ ਕੌਮਾਂ, ਜੇ ਮੈਂ ਇਹ ਅਕਸਰ ਵਰਤਿਆ ਜਾਂਦਾ ਸ਼ਬਦ ਵਰਤ ਸਕਾਂ ਤਾਂ, ਦਾ ਕੀ ਕੀਤਾ ਜਾਏ? ਅਮਰੀਕਾ ਵਿਚ ਵਿਅਕਤੀਗਤ ਗੁੰਡਾਗਰਦੀ ਸੀ। ਸਥਾਨਕ ਅਤੇ ਕੌਮੀ, ਦੋਹਾਂ ਤਰ੍ਹਾਂ ਦੇ ਜ਼ੋਰਦਾਰ ਕਦਮਾਂ ਨਾਲ ਇਹ ਖਤਮ ਕਰ ਦਿਤੀ ਗਈ ਹੈ। ਕੀ ਅਸੀਂ ਕੌਮਾਂ ਵਿੱਚਕਾਰ ਗੁੰਡਾਗਰਦੀ ਨਾਲ ਵੀ ਕੁਝ ਇਸੇ ਤਰ੍ਹਾਂ ਦਾ ਨਹੀਂ ਕਰ ਸਕਦੇ, ਜਿਸ ਤਰ੍ਹਾਂ ਦੀ ਗੁੰਡਾਗਰਦੀ ਕਿ ਮਨਚੂਰੀਆ ਵਿਚ ਮਿਲਦੀ ਹੈ। ਅਫ਼ੀਮੀ ਜ਼ਹਿਰ ਦੀ ਬਦਨਾਮ ਵਰਤੋਂ, ਐਬਿਸੀਨੀਆਂ ਅਤੇ ਸਪੇਨ ਵਿਚ, ਆਸਟ੍ਰੀਆ ਉਤੇ ਅਚਨਚੇਤ ਕਬਜ਼ੇ ਵਿਚ, ਅਤੇ ਫਿਰ, ਚੈਕੋਸਲੋਵਾਕੀਆ ਦੀ ਸੂਰਤ ਵਿਚ ਮਿਲਦੀ ਹੈ?"

ਜੇ ਦੁਨੀਆ ਦੇ ਬਿਹਤਰੀਨ ਦਿਮਾਗ਼ਾਂ ਨੇ ਅਹਿੰਸਾ ਦੀ ਭਾਵਨਾ ਨੂੰ ਗ੍ਰਹਿਣ ਨਹੀਂ ਕੀਤਾ ਤਾਂ ਉਹਨਾਂ ਨੂੰ ਗੁੰਡਾਗਰਦੀ ਦਾ ਮੁਕਾਬਲਾ ਪ੍ਰੰਪਰਾਈ ਤਰੀਕੇ ਨਾਲ ਹੀ ਕਰਨਾ ਪਵੇਗਾ। ਪਰ ਇਸ ਤੋਂ ਇਹੀ ਪਤਾ ਲੱਗੇਗਾ ਕਿ ਅਸੀਂ ਜੰਗਲ ਦੇ ਕਾਨੂੰਨ ਤੋਂ ਬਹੁਤਾ ਅੱਗੇ ਨਹੀਂ ਗਏ, ਕਿ ਅਸੀਂ ਉਸ ਵਿਰਸੇ ਦਾ ਪੂਰੀ ਤਰ੍ਹਾਂ ਮੁੱਲ ਪਾਉਣਾ ਨਹੀਂ ਸਿੱਖਿਆ ਜਿਹੜਾ ਪਰਮਾਤਮਾ ਨੇ ਸਾਨੂੰ ਦਿੱਤਾ ਹੈ, ਕਿ ਈਸਾਈ ਮੱਤ ਦੀ, ਜੋ ਕਿ 1900 ਸਾਲ ਪੁਰਾਣਾ ਹੈ, ਅਤੇ ਹਿੰਦੂ ਮਤ ਅਤੇ ਬੁੱਧ ਮੱਤ ਦੀ, ਜੋ ਕਿ ਇਸ ਤੋਂ ਵੀ ਪੁਰਾਣੇ ਹਨ, ਸਗੋਂ ਇਸਲਾਮ ਦੀ ਵੀ (ਜੇ ਮੈਂ ਇਸ ਨੂੰ ਠੀਕ ਪੜ੍ਹਿਆ ਹੈ ਤਾਂ) ਸਿੱਖਿਆ ਦੇ ਬਾਵਜੂਦ, ਅਸੀਂ ਮਨੁੱਖਾਂ ਵਜੋਂ ਕੋਈ ਬਹੁਤਾ ਅੱਗੇ ਨਹੀਂ ਵਧੇ। ਪਰ ਮੈਂ ਜਦ ਕਿ ਉਹਨਾਂ ਲੋਕਾਂ ਵਲੋਂ, ਜਿਨ੍ਹਾਂ ਵਿਚ ਅਹਿੰਸਾ ਦੀ ਭਾਵਨਾ ਨਹੀਂ, ਤਾਕਤ ਦੀ ਵਰਤੋਂ ਕਰਨਾ ਸਮਝ ਸਕਦਾ ਹਾਂ, ਮੈਂ ਚਾਹਾਂਗਾ ਕਿ ਅਹਿੰਸਾ ਨੂੰ ਜਾਨਣ ਵਾਲੇ ਬੰਦੇ ਆਪਣਾ ਸਾਰਾ ਜ਼ੋਰ ਇਹ ਸਿੱਧ ਕਰਨ ਉਤੇ ਲਾ ਦੇਣ ਕਿ ਗੁੰਡਾਗਰਦੀ ਦਾ ਮੁਕਾਬਲਾ ਵੀ ਅਹਿੰਸਾ ਨਾਲ ਕੀਤਾ ਜਾਣਾ ਜ਼ਰੂਰੀ ਹੈ। ਕਿਉਂਕਿ ਤਾਕਤ ਦੀ ਵਰਤੋਂ ਭਾਵੇਂ ਕਿੰਨੀ ਵੀ ਉਚਿਤ ਤੌਰ ਉੱਤੇ ਕੀਤੀ ਜਾਏ, ਆਖਰ ਨੂੰ ਇਹ ਸਾਨੂੰ ਉਵੇਂ ਦਲਦਲ ਵਿਚ ਜਾ ਫਸਾਇਗੀ ਜਿਵੇਂ ਹਿਟਲਰ ਅਤੇ ਮਸੋਲਿਨੀ ਦੀ ਤਾਕਤ ਨੇ ਕੀਤਾ ਸੀ। ਸਿਰਫ਼ ਮਾਤਰਾ ਦਾ ਹੀ ਫ਼ਰਕ ਹੋਵੇਗਾ। ਤੁਹਾਨੂੰ ਅਤੇ ਮੈਨੂੰ, ਜਿਹੜੇ ਕਿ ਅਹਿੰਸਾ ਵਿਚ ਵਿਸ਼ਵਾਸ ਰਖਦੇ ਹਾਂ, ਇਸਦੀ ਵਰਤੋਂ ਸਿਰਫ਼ ਨਾਜ਼ਕ

ਮੌਕਿਆਂ ਉਤੇ ਹੀ ਕਰਨੀ ਚਾਹੀਦੀ ਹੈ। ਸਾਨੂੰ ਗੁੰਡਿਆਂ ਦੇ ਵੀ ਦਿਲਾਂ ਨੂੰ ਪ੍ਰਭਾਵਿਤ ਕਰਨ ਵਲੋਂ ਮਾਯੂਸ ਨਹੀਂ ਹੋਣਾ ਚਾਹੀਦਾ, ਭਾਵੇਂ, ਘੜੀ ਪਲ ਲਈ, ਅਜੇਹਾ ਹੀ ਕਿਉਂ ਨਾ ਲੱਗ ਰਿਹਾ ਹੋਵੇ ਕਿ ਅਸੀਂ ਠੋਸ ਕੰਧ ਨਾਲ ਆਪਣੇ ਸਿਰ ਟਕਰਾ ਰਹੇ ਹਾਂ।[20]

## ਅਹਿੰਸਕ ਬਦਲ

ਜਦੋਂ ਅਹਿੰਸਾ ਦੀ ਦ੍ਰਿਸ਼ਟੀ ਤੋਂ ਚੀਜਾਂ ਦੀ ਨਿਰਖ–ਪੁਰਖ ਕੀਤੀ ਜਾਂਦੀ ਹੈ, ਤਾਂ ਮੈਂ ਜ਼ਰੂਰ ਕਹਾਂਗਾ ਕਿ 40 ਕਰੋੜ ਦੀ ਇਕ ਮਹਾਨ ਕੌਮ ਨੂੰ, ਚੀਨੀ ਕੌਮ ਵਰਗੀ ਇਕ ਸਭਯ ਕੌਮ ਨੂੰ ਇਹ ਸੋਭਦਾ ਨਹੀਂ ਕਿ ਜਾਪਾਨ ਦੇ ਹਮਲੇ ਦਾ ਜਵਾਬ ਜਾਪਾਨ ਵਾਲੇ ਢੰਗਾਂ ਨੂੰ ਹੀ ਵਰਤ ਕੇ ਦੇਵੇ। ਜੇ ਚੀਨੀ ਮੇਰੇ ਸੰਕਲਪ ਵਾਲੀ ਅਹਿੰਸਾ ਦੇ ਧਾਰਨੀ ਹੁੰਦੇ, ਤਾਂ ਤਬਾਹੀ ਦੀ ਉਸ ਨਵੀਨਤਮ ਮਸ਼ੀਨਰੀ ਦੀ ਕੋਈ ਲੋੜ ਨਾ ਰਹਿ ਜਾਂਦੀ ਜਿਹੜੀ ਜਾਪਾਨ ਕੋਲ ਹੈ। ਚੀਨੀ ਜਾਪਾਨ ਵਾਲਿਆਂ ਨੂੰ ਕਹਿੰਦੇ ਕਿ ਆਪਣੀ ਸਾਰੀ ਮਸ਼ੀਨਰੀ ਲੈ ਆਓ, ਅਸੀਂ ਆਪਣੀ ਅੱਧੀ ਵੱਸੋਂ ਤੁਹਾਨੂੰ ਪੇਸ਼ ਕਰਦੇ ਹਾਂ। ਪਰ ਬਾਕੀ ਦੇ ਵੀਹ ਕਰੋੜ ਤੁਹਾਡੇ ਅੱਗੇ ਨਹੀਂ ਝੁਕਣਗੇ।' ਜੇ ਚੀਨੀ ਇੰਞ ਕਰਨ, ਤਾਂ ਜਾਪਾਨ ਚੀਨ ਦਾ ਗੁਲਾਮ ਬਣ ਜਾਇਗਾ।[21]

.....ਪੋਲਾਂ ਲਈ ਜਰਮਨ ਧਾੜਾਂ ਦੇ ਮੁਕਾਬਲੇ ਉਤੇ, ਜਿਹੜੀਆਂ ਗਿਣਤੀ, ਫ਼ੌਜੀ ਸਾਜ਼–ਸਾਮਾਨ ਅਤੇ ਤਾਕਤ ਦੇ ਪੱਖੋਂ ਕਿਤੇ ਜ਼ਿਆਦਾ ਅਤੇ ਚੰਗੇਰੀਆਂ ਸਨ, ਬਹਾਦਰੀ ਨਾਲ ਡਟ ਜਾਣਾ ਲਗਭਗ ਅਹਿੰਸਾ ਸੀ। ਮੈਂ ਇਹ ਬਿਆਨ ਮੁੜ ਮੁੜ ਕੇ ਦੁਹਰਾਉਣਾ ਬੁਰਾ ਨਹੀਂ ਸਮਝਾਂਗਾ। ਤੁਹਾਨੂੰ ਸ਼ਬਦ 'ਲਗਭਗ' ਨੂੰ ਪੂਰੀ ਮਹੱਤਤਾ ਦੇਣੀ ਚਾਹੀਦੀ ਹੈ। ਪਰ ਅਸੀਂ ਇੱਥੇ 40 ਕਰੋੜ ਹਾਂ। ਜੇ ਅਸੀਂ ਇਕ ਵੱਡੀ ਫੌਜ ਜਥੇਬੰਦ ਕਰਨੀ ਹੋਵੇ ਅਤੇ ਬਦੇਸ਼ੀ ਹਮਲੇ ਦਾ ਟਾਕਰਾ ਕਰਨੀ ਲਈ ਆਪਣੇ ਆਪ ਨੂੰ ਤਿਆਰ ਕਰਨਾਂ ਹੋਵੇ, ਤਾਂ ਅਹਿੰਸਕ ਹੋਣਾ ਤਾਂ ਇਕ ਪਾਸੇ ਰਿਹਾ, ਅਸੀਂ ਕਲਪਨਾ ਦੀ ਕਿਸੇ ਉਡਾਰੀ ਨਾਲ ਵੀ ਆਪਣੇ ਆਪ ਨੂੰ ਲਗਭਗ ਅਹਿੰਸਕ ਕਿਵੇਂ ਕਹਿ ਸਕਦੇ ਹਾਂ? ਪੋਲ ਉਸ ਤਰੀਕੇ ਲਈ ਤਿਆਰ ਨਹੀਂ ਸਨ ਜਿਸ ਤਰੀਕੇ ਨਾਲ ਦੁਸ਼ਮਣ ਉਹਨਾਂ ਉਤੇ ਆਣ ਝਪਟਿਆ। ਜਦੋਂ ਅਸੀਂ ਹਥਿਆਰਬੰਦ ਤਿਆਰੀ ਦੀ ਗੱਲ ਕਰਦੇ ਹਾਂ, ਤਾਂ ਸਾਡੇ ਦਿਮਾਗ਼ ਵਿਚ ਕਿਸੇ ਵੀ ਹਿੰਸਕ ਗਠਜੋੜ ਦਾ ਮੁਕਾਬਲਾ ਆਪਣੀ ਉਚੇਰੀ ਹਿੰਸਾ ਨਾਲ ਕਰਨ ਦਾ ਖਿਆਲ ਹੁੰਦਾ ਹੈ। ਜੇ ਭਾਰਤ ਨੇ ਆਪਣੇ ਆਪ ਨੂੰ ਕਦੀ ਵੀ ਇਸ ਤਰ੍ਹਾਂ ਤਿਆਰ ਕੀਤਾ, ਤਾਂ ਅਸੀਂ ਸੰਸਾਰ ਅਮਨ ਲਈ ਸਭ ਤੋਂ ਵੱਡਾ ਖਤਰਾ ਬਣ ਜਾਵਾਂਗੇ ਕਿਉਂਕਿ ਅਸੀਂ ਜੇ ਇਹ ਰਸਤਾ ਫੜ ਲੈਂਦੇ ਹਾਂ ਤਾਂ ਸਾਨੂੰ ਯੂਰਪੀ ਕੌਮਾਂ ਵਾਂਗ ਹੀ ਸ਼ੋਸ਼ਣ ਦਾ ਰਸਤਾ ਵੀ ਚੁਨਣਾ ਪਵੇਗਾ।[22]

## (ੲ) ਪਿਆਰ ਰਾਹੀਂ ਸ਼ਾਂਤੀ

ਹੋ ਸਕਦਾ ਹੈ ਬਹੁਤ ਸਮਾਂ ਲੱਗੇ ਜਦੋਂ ਪਿਆਰ ਦੇ ਨੇਮ ਨੂੰ ਕੌਮਾਂਤਰੀ ਮਾਮਲਿਆਂ ਵਿਚ ਮਾਨਤਾ ਮਿਲੇਗੀ। ਸਰਕਾਰਾਂ ਦੀਆਂ ਮਸ਼ੀਨਰੀਆਂ ਵਿਚਕਾਰ ਆ ਖਲੋਂਦੀਆਂ ਹਨ ਅਤੇ ਇਕ ਕੌਮ ਦੇ ਲੋਕਾਂ ਦੇ ਦਿਲਾਂ ਨੂੰ ਦੂਜੀ ਕੌਮ ਦੇ ਦਿਲਾਂ ਤੋਂ ਲੁਕਾ ਲੈਂਦੀਆਂ ਹਨ। ਫਿਰ ਵੀ...ਅਸੀਂ ਦੇਖ ਸਕਦੇ ਹਾਂ ਕਿ ਕਿਵੇਂ ਦੁਨੀਆ ਇਕਸਾਰ ਢੰਗ ਨਾਲ ਇਹ ਮਹਿਸੂਸ ਕਰਨ ਵੱਲ ਜਾ ਰਹੀ ਹੈ ਕਿ ਕੌਮਾਂ ਵਿਚਕਾਰ, ਜਿਵੇਂ ਕਿ ਵਿਅਕਤੀਆਂ ਵਿਚਕਾਰ ਮਸਲਿਆਂ ਨੂੰ ਹਲ ਕਰਨ ਵਿਚ

ਤਾਕਤ ਅਸਫ਼ਲ ਰਹੀ ਹੈ, ਉਸੇ ਤਰ੍ਹਾਂ ਰਾਸ਼ਟਰਾਂ ਦੇ ਝਗੜੇ ਤਾਕਤ ਨਾਲ ਨਹੀਂ ਨਿਬੇੜੇ ਜਾ ਸਕਦੇ ਪਰ ਨਾ-ਮਿਲਵਰਤਣ ਦੀ ਆਰਥਕ ਸ਼ਕਤੀ ਫ਼ੌਜਾਂ ਅਤੇ ਸਮੁੰਦਰੀ ਫ਼ੌਜਾਂ ਨਾਲੋਂ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਅਤੇ ਫ਼ੈਸਲਾਕੁਨ ਹੈ।[23]

ਜਦੋਂ ਤੱਕ ਨਵੀਂ ਸ਼ਕਤੀ ਨਹੀਂ ਲੱਭ ਲਈ ਜਾਂਦੀ ਅਤੇ ਵਰਤੋਂ ਵਿਚ ਨਹੀਂ ਲੈ ਆਂਦੀ ਜਾਂਦੀ, ਪੁਰਾਣੀਆਂ ਸ਼ਕਤੀਆਂ ਦੇ ਸੰਚਾਲਕ ਇਸ ਕਾਢ ਨੂੰ ਸਿਧਾਂਤਕ, ਗ਼ੈਰ-ਅਮਲੀ, ਆਦਰਸ਼ਵਾਦੀ ਆਦਿ ਸਮਝਣਗੇ। ਕੌਮਾਂਤਰੀ ਪਿਆਰ ਲਈ ਤਾਰਾਂ ਵਿਛਾਉਣ ਉਤੇ ਲੰਮਾ ਸਮਾ ਲੱਗ ਸਕਦਾ ਹੈ, ਪਰ ਲਗਾਤਾਰ ਸਰੀਰਕ ਮਜਬੂਰੀ ਨੇ ਮੁਕਾਬਲੇ ਵਿਚ ਕੌਮਾਂਤਰੀ ਨਾਮਿਲਵਰਤਣ ਦੀ ਪ੍ਰਵਾਨਗੀ....ਅੰਤਮ ਅਤੇ ਅਸਲ ਹੱਲ ਵੱਲ ਸਪਸ਼ਟ ਤਰੱਕੀ ਹੈ।[24]

## ਸਥਾਈ ਅਮਨ

ਸਥਾਈ ਅਮਨ ਦੀ ਸੰਭਾਵਨਾ ਵਿਚ ਯਕੀਨ ਨਾ ਰੱਖਣਾ ਮਨੁੱਖੀ ਫ਼ਿਤਰਤ ਦੇ ਦੈਵੀ ਗੁਣ ਵਿਚ ਬੇਵਿਸ਼ਵਾਸੀ ਹੈ। ਹੁਣ ਤੱਕ ਅਪਣਾਏ ਗਏ ਉਪਾਅ ਅਸਫ਼ਲ ਰਹੇ ਹਨ ਕਿਉਂਕਿ ਇਹਨਾਂ ਲਈ ਕੋਸ਼ਿਸ਼ ਕਰਨ ਵਾਲਿਆਂ ਦੇ ਦਿਲਾਂ ਵਿਚ ਸੱਚੀ ਸੁਹਿਰਦਤਾ ਦੀ ਘਾਟ ਸੀ। ਇਹ ਗੱਲ ਨਹੀਂ ਕਿ ਉਹਨਾਂ ਨੇ ਇਹ ਘਾਟ ਮਹਿਸੂਸ ਕਰ ਲਈ ਹੈ। ਸ਼ਰਤਾਂ ਨੂੰ ਅੰਸ਼ਕ ਤੌਰ ਉਤੇ ਪੂਰਿਆਂ ਕਰਨ ਕਰਕੇ ਅਮਨ ਕਾਇਮ ਨਹੀਂ ਹੋ ਸਕਿਆ, ਜਿਵੇਂ ਕਿ ਰਸਾਇਣਕ ਸੁਮੇਲ ਵੀ ਇਸ ਨੂੰ ਪ੍ਰਾਪਤ ਕਰਨ ਦੀਆਂ ਸ਼ਰਤਾਂ ਪੂਰੀ ਤਰ੍ਹਾਂ ਲਾਗੂ ਕੀਤੇ ਬਿਨ੍ਹਾਂ ਅਸੰਭਵ ਹੈ। ਜੇ ਮਨੁੱਖਤਾ ਦੇ ਮੰਨੇ-ਪ੍ਰਮੰਨੇ ਆਗੂ, ਤਬਾਹੀ ਦੇ ਇੰਜਣਾਂ ਉਤੇ ਜਿਨ੍ਹਾਂ ਦਾ ਦਾਅਵਾ ਹੈ, ਪੂਰੀ ਤਰ੍ਹਾਂ ਇਹਨਾਂ ਦੀ ਵਰਤੋਂ ਦਾ ਤਿਆਗ ਕਰ ਦੇਣ, ਜਦ ਕਿ ਉਹ ਇਸ ਗੱਲ ਦੇ ਪੂਰੇ ਅਰਥ ਸਮਝਦੇ ਹੋਣ, ਤਾਂ ਸਥਾਈ ਅਮਨ ਪ੍ਰਾਪਤ ਕੀਤਾ ਜਾ ਸਕਦਾ ਹੈ। ਦੁਨੀਆਂ ਦੀਆਂ ਵੱਡੀਆਂ ਤਾਕਤਾਂ ਵਲੋਂ ਆਪਣੇ ਸਾਮਰਾਜੀ ਇਰਾਦਿਆਂ ਦਾ ਪੂਰੀ ਤਰ੍ਹਾਂ ਤਿਆਗ ਕੀਤੇ ਤੋਂ ਬਿਨ੍ਹਾਂ ਇਹ ਸਪਸ਼ਟ ਤੌਰ ਉਤੇ ਅਸੰਭਵ ਹੈ। ਇਹ, ਫਿਰ ਅਸੰਭਵ ਲਗਦਾ ਹੈ ਜਦੋਂ ਤੱਕ ਵੱਡੀਆਂ ਕੌਮਾਂ ਆਤਮਾ ਨੂੰ ਤਬਾਹ ਕਰਨ ਵਾਲੇ ਮੁਕਾਬਲੇ ਵਿਚ ਵਿਸ਼ਵਾਸ ਕਰਨਾ ਅਤੇ ਲੋੜਾਂ ਨੂੰ ਵਧਾਈ ਤੁਰੇ ਜਾਣ ਦੀ ਅਤੇ, ਇਸ ਲਈ, ਆਪਣੀਆਂ ਪਦਾਰਥਕ ਵਸਤਾਂ ਵਧਾਈ ਤੁਰੇ ਜਾਣ ਦੀ ਇੱਛਾ ਛੱਡ ਨਹੀਂ ਦੇਂਦੀਆਂ। ਇਹ ਮੇਰੀ ਪੱਕੀ ਰਾਏ ਹੈ ਕਿ ਬੁਰਾਈ ਦੀ ਜੜ੍ਹ ਸਜੀਵ ਪਰਮਾਤਮਾ ਵਿਚ ਸਜੀਵ ਵਿਸ਼ਵਾਸ ਦੀ ਘਾਟ ਹੈ। ਇਹ ਪਹਿਲੇ ਦਰਜੇ ਦਾ ਮਨੁੱਖੀ ਦੁਖਾਂਤ ਹੈ ਕਿ ਧਰਤੀ ਦੇ ਜਿਹੜੇ ਲੋਕ ਯਸੂਹ ਮਸੀਹ ਦੇ, ਜਿਸਨੂੰ ਉਹ ਸ਼ਾਂਤੀ ਦਾ ਰਾਜਕੁਮਾਰ ਦੱਸਦੇ ਹਨ, ਸੰਦੇਸ਼ ਵਿਚ ਵਿਸ਼ਵਾਸ ਦਾ ਬਹੁਤ ਘੱਟ ਪ੍ਰਗਟਾਵਾ ਕਰਦੇ ਹਨ। ਇਹ ਦੇਖ ਕੇ ਦੁੱਖ ਹੁੰਦਾ ਹੈ ਕਿ ਸੁਹਿਰਦ ਈਸਾਈ ਸੰਤ ਯਸੂਹ ਮਸੀਹ ਦੇ ਸੰਦੇਸ਼ ਦੇ ਘੇਰੇ ਨੂੰ ਚੋਣਵੇਂ ਵਿਅਕਤੀਆਂ ਤੱਕ ਸੀਮਿਤ ਕਰ ਦੇਂਦੇ ਹਨ। ਮੈਨੂੰ ਬਚਪਨ ਤੋਂ ਸਿਖਾਇਆ ਗਿਆ ਹੈ ਅਤੇ ਅਭਿਆਸ ਰਾਹੀਂ ਇਸ ਸਚਾਈ ਦੀ ਅਜ਼ਮਾਇਸ਼ ਕੀਤੀ ਹੈ ਕਿ ਮਨੁੱਖਤਾ ਦੇ ਬੁਨਿਆਦੀ ਗੁਣਾਂ ਨੂੰ ਮਨੁੱਖੀ ਜੀਵਾਂ ਵਿਚੋਂ ਨੀਚ ਤੋਂ ਨੀਚ ਵਲੋਂ ਵੀ ਧਾਰਨ ਕੀਤਾ ਜਾਣਾ ਸੰਭਵ ਹੈ। ਇਹ ਨਿਰਸੰਦੇਹ ਸਰਬ-ਵਿਆਪਕ ਸੰਭਾਵਨਾ ਹੀ ਹੈ ਜਿਹੜੀ ਮਨੁੱਖ ਨੂੰ ਪਰਮਾਤਮਾ ਦੀ ਬਾਕੀ ਰਚਨਾ ਤੋਂ ਨਿਖੇੜਦੀ ਹੈ। ਜੇ ਇਕ ਕੌਮ ਵੀ ਤਿਆਗ ਦੀ ਸਰਵੁੱਚ ਕਾਰਵਾਈ ਬਿਨ੍ਹਾਂ ਸ਼ਰਤ ਕਰ ਦੇਵੇ, ਤਾਂ ਸਾਡੇ ਵਿਚੋਂ ਕਈ ਆਪਣੇ ਜੀਵਨ-ਕਾਲ ਵਿਚ ਹੀ ਧਰਤੀ ਉਤੇ ਪ੍ਰਤੱਖ ਅਮਨ ਸਥਾਪਿਤ ਹੋਇਆ ਦੇਖਣਗੇ।[25]

ਅਮਨ ਕਦੀ ਕਾਇਮ ਨਹੀਂ ਹੋਵੇਗਾ ਜਦੋਂ ਤੱਕ ਵੱਡੀਆਂ ਤਾਕਤਾਂ ਦਲੇਰੀ ਨਾਲ ਆਪਣੇ ਆਪ ਨੂੰ ਨਿਰ–ਸ਼ਸਤਰ ਕਰਨ ਦਾ ਫ਼ੈਸਲਾ ਨਹੀਂ ਕਰਦੀਆਂ। ਮੈਨੂੰ ਲਗਦਾ ਹੈ ਕਿ ਪਿਛਲੇ ਕੁਝ ਸਮੇਂ ਦੀਆਂ ਘਟਨਾਵਾਂ ਇਹ ਵਿਸ਼ਵਾਸ ਵੱਡੀਆਂ ਤਾਕਤਾਂ ਉਤੇ ਠੋਸ ਦੇਣਗੀਆਂ। ਅਹਿੰਸਾ ਉਪਰ ਨਿਰੰਤਰ ਅਮਲ ਦੇ ਅੱਧੀ ਸਦੀ ਦੇ ਤਜਰਬੇ ਤੋਂ ਮਗਰੋਂ ਮੇਰਾ ਇਹ ਵਿਸ਼ਵਾਸ ਸੁਭਾਉਕੀ ਹੋ ਗਿਆ ਹੈ, ਅਤੇ ਇਹ ਵਿਸ਼ਵਾਸ ਅੱਜ ਪਹਿਲਾਂ ਨਾਲੋਂ ਵੀ ਵਧੇਰੇ ਪ੍ਰਜਵੱਲਤ ਹੈ, ਕਿ ਮਨੁੱਖਤਾ ਨੂੰ ਸਿਰਫ਼ ਅਹਿੰਸਾ ਰਾਹੀਂ ਹੀ ਬਚਾਇਆ ਜਾ ਸਕਦਾ ਹੈ, ਜੋ ਕਿ ਬਾਈਬਲ ਦੀ ਕੇਂਦਰੀ ਸਿੱਖਿਆ ਹੈ, ਜਿਵੇਂ ਕਿ ਮੈਂ ਬਾਈਬਲ ਨੂੰ ਸਮਝਿਆ ਹੈ।[26]

## ਕੋਈ ਛੋਟ ਨਹੀਂ

ਮੈਂ ਛੋਟ ਦੇਣ ਲਈ ਕਿਸੇ ਵੀ ਪੱਖਪਾਤ ਨੂੰ ਕਦੀ ਨਹੀਂ ਮੰਨਿਆ; ਅੰਗਰੇਜ਼ੀ ਭਾਸ਼ਾ ਵਿਚ ਇਹ ਗਾਹਲ ਬਣ ਗਈ ਹੈ। ਅਮਨ ਮੈ ਸਾਰੀ ਮਨੁੱਖਤਾ ਵਿਚ ਚਾਹੁੰਦਾ ਹਾਂ, ਪਰ ਮੈਂ ਹਰ ਕੀਮਤ ਉਤੇ ਅਮਨ ਨਹੀਂ ਚਾਹੁੰਦਾ, ਅਤੇ ਹਮਲਾਵਰ ਨੂੰ ਖੁਸ਼ ਕਰਕੇ ਜਾਂ ਇੱਜ਼ਤ–ਆਬਰੂ ਦੀ ਕੀਮਤ ਉਤੇ ਤਾਂ ਕਦੀ ਵੀ ਨਹੀਂ। ਇਸ ਲਈ ਜਿਹੜਾ ਵੀ ਕੋਈ ਸੋਚਦਾ ਹੈ ਕਿ ਮੈਂ ਇਹਨਾਂ ਵਿਚੋਂ ਕਿਸੇ ਵੀ ਬੁਰਾਈ ਦਾ ਦੋਸ਼ੀ ਹਾਂ, ਉਹ ਫੌਰੀ ਮੰਤਵ ਨੂੰ ਭਾਰੀ ਨੁਕਸਾਨ ਪੁਚਾਇਗਾ।[27]

ਦਿਨੋ ਦਿਨ ਵਧੇਰੇ ਮਜ਼ਬੂਤ ਅਤੇ ਵਧੇਰੇ ਭਰਪੂਰ ਹੋ ਰਿਹਾ ਮੇਰਾ ਤਜਰਬਾ ਮੈਨੂੰ ਦੱਸਦਾ ਹੈ ਕਿ ਮਨੁੱਖ ਵੱਧ ਤੋਂ ਵੱਧ ਸੰਭਵ ਹੱਦ ਤੱਕ ਸੱਚ ਅਤੇ ਅਹਿੰਸਾ ਉਤੇ ਜਿੰਨਾ ਅਮਲ ਕਰ ਸਕਦਾ ਹੈ, ਉਸ ਤੋਂ ਬਿਨ੍ਹਾਂ ਵਿਅਕਤੀਆਂ ਲਈ ਜਾਂ ਕੌਮਾਂ ਲਈ ਕੋਈ ਅਮਨ ਨਹੀਂ ਹੋ ਸਕਦਾ। ਇੱਟ ਦਾ ਜਵਾਬ ਪੱਥਰ ਨਾਲ ਲੈਣ ਦੀ ਨੀਤੀ ਕਦੀ ਵੀ ਸਫ਼ਲ ਨਹੀਂ ਹੋਈ।[28]

## ਹਿੰਸਾ–ਰਹਿਤ ਸਮਾਜ

ਇਹ ਕਹਿਣਾ ਅੱਜ ਕੱਲ੍ਹ ਫੈਸ਼ਨ ਹੋ ਗਿਆ ਹੈ ਕਿ ਸਮਾਜ ਨੂੰ ਅਹਿੰਸਕ ਨੀਹਾਂ ਉਤੇ ਸੰਗਠਿਤ ਕੀਤਾ ਜਾਂ ਚਲਾਇਆ ਨਹੀਂ ਜਾ ਸਕਦਾ। ਇਸ ਨੁਕਤੇ ਉਤੇ ਮੈਂ ਬਹਿਸ ਕਰਨ ਨੂੰ ਤਿਆਰ ਹਾਂ। ਪਰਿਵਾਰ ਵਿਚ, ਜਦੋਂ ਕੋਈ ਪਿਤਾ ਆਪਣੇ ਵਿਗੜੇ ਹੋਏ ਬੱਚੇ ਨੂੰ ਚਪੇੜ ਮਾਰਦਾ ਹੈ, ਤਾਂ ਬੱਚਾ ਅਗੋਂ ਚਪੇੜ ਮਾਰਨ ਦੀ ਨਹੀਂ ਸੋਚਦਾ। ਉਹ ਆਪਣੇ ਪਿਤਾ ਦਾ ਕਿਹਾ ਮੰਨ ਲੈਂਦਾ ਹੈ, ਇਸ ਲਈ ਨਹੀਂ ਕਿ ਚਪੇੜ ਦਾ ਕੋਈ ਅਸਰ ਹੁੰਦਾ ਹੈ, ਸਗੋਂ ਇਸ ਲਈ ਕਿ ਉਹ ਇਸਦੇ ਪਿੱਛੇ ਲੁਕੇ ਹੋਏ ਪਿਆਰ ਨੂੰ ਸਮਝ ਲੈਂਦਾ ਹੈ। ਮੇਰੀ ਰਾਇ ਵਿਚ ਇਹ ਹੈ ਉਸ ਤਰੀਕੇ ਦਾ ਸਾਰਾਂਸ਼ ਜਿਸ ਨਾਲ ਸਮਾਜ ਚਲਦਾ ਹੈ ਜਾਂ ਚਲਾਇਆ ਜਾਣਾ ਚਾਹੀਦਾ ਹੈ। ਜੋ ਕੁਝ ਪਰਿਵਾਰ ਲਈ ਠੀਕ ਹੈ, ਉਹ ਕੁਝ ਸਮਾਜ ਲਈ ਵੀ ਠੀਕ ਹੋਣਾ ਚਾਹੀਦਾ ਹੈ, ਜੋ ਕਿ ਇਕ ਵਡੇਰਾ ਪਰਿਵਾਰ ਹੀ ਹੈ।[29]

## ਜੰਗ ਦਾ ਅੰਤ

ਮੈਂ ਆਪਣਾ ਦ੍ਰਿੜ–ਵਿਸ਼ਵਾਸ ਦੁਹਰਾਉਂਦਾ ਹਾਂ ਕਿ ਇਤਿਹਾਦੀਆਂ ਲਈ ਜਾਂ ਸੰਸਾਰ ਲਈ ਕੋਈ ਅਮਨ ਨਹੀਂ ਹੋਵੇਗਾ ਜਦੋਂ ਉਹ ਜੰਗ ਦੀ ਅਤੇ ਇਸਦੇ ਨਾਲ ਜੁੜੀ ਭਿਆਨਕ ਧੋਖੇਬਾਜ਼ੀ ਅਤੇ ਫਰਾਡ ਦੀ ਕਾਰਗਰਤਾ ਵਿਚ ਆਪਣਾ ਯਕੀਨ ਛੱਡ ਨਹੀਂ ਦੇਂਦੇ ਅਤੇ ਸਾਰੀਆਂ ਨਸਲਾਂ

ਅਤੇ ਕੌਮਾਂ ਦੀ ਆਜ਼ਾਦੀ ਅਤੇ ਬਰਾਬਰੀ ਉਤੇ ਆਧਾਰਿਤ ਅਮਨ ਸਥਾਪਤਾ ਕਰਨ ਦਾ ਪੱਕਾ ਇਰਾਦਾ ਨਹੀਂ ਕਰ ਲੈਂਦੇ। ਸਾਰੀਆਂ ਜੰਗਾਂ ਦਾ ਖਾਤਮਾ ਕਰਨ ਦੀ ਕੋਸ਼ਿਸ਼ ਕਰ ਰਹੀ ਦੁਨੀਆ ਵਿਚ ਇਕ ਕੌਮ ਵਲੋਂ ਦੂਜੀ ਦੇ ਸ਼ੋਸ਼ਣ ਜਾਂ ਉਸ ਉਤੇ ਗਲਬੇ ਲਈ ਕੋਈ ਥਾਂ ਨਹੀਂ ਹੋ ਸਕਦੀ। ਸਿਰਫ਼ ਇਹੋ ਜਿਹੀ ਦੁਨੀਆ ਵਿਚ ਹੀ, ਫ਼ੌਜੀ ਪੱਖੋਂ ਕਮਜ਼ੋਰ ਕੌਮਾਂ ਧਮਕੀਆਂ ਅਤੇ ਸ਼ੋਸ਼ਣ ਦੇ ਡਰ ਤੋਂ ਮੁਕਤ ਹੋ ਸੱਕਣਗੀਆਂ।[30]

ਹਿੰਸਾ ਦਾ ਜਵਾਬ ਹਿੰਸਾ ਨਾਲ ਨਾ ਦੇਣਾ ਸਗੋਂ ਆਪਣਾ ਹੱਥ ਰੋਕ ਕੇ ਇਸਨੂੰ ਬੇਅਸਰ ਬਣਾ ਦੇਣਾ ਅਤੇ ਇਸਦੇ ਨਾਲ ਹੀ, (ਹਮਲਾਵਰ ਦੀ) ਮੰਗ (ਜਿਸਦੀ ਪਿੱਠ ਉਤੇ ਤਾਕਤ ਹੁੰਦੀ ਹੈ) ਮੰਨਣ ਤੋਂ ਇਨਕਾਰ ਕਰ ਦੇਣਾ ਇਸ ਦੁਨੀਆ ਵਿਚ ਰਹਿਣ ਦਾ ਇਕੋ ਇਕ ਸਭਯ ਤਰੀਕਾ ਹੈ। ਹੋਰ ਕੋਈ ਵੀ ਰਸਤਾ ਸਿਰਫ਼ ਹਥਿਆਰਾਂ ਦੀ ਦੌੜ ਵੱਲ ਹੀ ਲਿਜਾ ਸਕਦਾ ਹੈ, ਜਿਸਦੇ ਵਿਚ ਅਮਨ ਦੇ ਦੌਰ ਹੋਣਗੇ, ਜਦ ਕਿ ਉਚੇਰੀ ਕਿਸਮ ਦੀ ਹਿੰਸਾ ਲਈ ਤਿਆਰੀਆਂ ਚੱਲ ਰਹੀਆਂ ਹੋਣਗੀਆਂ। ਉਚੇਰੀ ਹਿੰਸਾ ਰਾਹੀਂ ਅਮਨ ਅਟੱਲ ਤੌਰ ਉਤੇ ਐਟਮ ਬੰਬ ਵੱਲ ਅਤੇ ਜਿਸ ਕਾਸੇ ਦਾ ਵੀ ਇਹ ਪ੍ਰਤੀਕ ਹੈ, ਉਸ ਵੱਲ ਲਿਜਾਂਦਾ ਹੈ। ਇਹ ਅਹਿੰਸਾ ਦਾ ਅਤੇ ਲੋਕਤੰਤਰ ਦਾ, ਜੋ ਕਿ ਅਹਿੰਸਾ ਤੋਂ ਬਿਨ੍ਹਾਂ ਸੰਭਵ ਨਹੀਂ, ਪੂਰਨ ਤੋਂ ਪੂਰਨ ਨਿਸ਼ੇਧ ਹੈ।[31]

ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਜੇ ਦੁਨੀਆ ਵਿਚ ਅਮਨ ਹੋਣਾ ਹੈ ਤਾਂ ਉਸਦਾ ਸਾਧਨ ਅਹਿੰਸਾ ਹੈ, ਹੋਰ ਕੁਝ ਨਹੀਂ।[32]

### ਸ਼ਾਂਤੀਵਾਦ ਅਤੇ ਸ਼ਾਂਤੀਵਾਦੀਏ

ਸੱਚਾ ਸ਼ਾਂਤੀਵਾਦੀ ਸੱਚਾ ਸੱਤਿਆਗ੍ਰਹਿਈ ਹੁੰਦਾ ਹੈ। ਸੱਤਿਆਗ੍ਰਹਿਈ ਵਿਸ਼ਵਾਸ ਹੋਣ ਕਾਰਨ ਕਾਰਜ ਕਰਦਾ ਹੈ ਅਤੇ ਇਸ ਲਈ, ਸਿੱਟਿਆ ਬਾਰੇ ਫ਼ਿਕਰਮੰਦ ਨਹੀਂ ਹੁੰਦਾ, ਕਿਉਂਕਿ ਉਸਨੂੰ ਪਤਾ ਹੁੰਦਾ ਹੈ ਕਿ ਜੇ ਕਾਰਜ ਸੱਚਾ ਹੈ, ਤਾਂ ਸਿੱਟਾ ਯਕੀਨੀ ਹੈ।

...ਸ਼ਾਂਤੀਵਾਦੀਆਂ ਨੂੰ ਜੰਗ ਨਾਲ, ਭਾਵੇਂ ਇਹ ਰੱਖਿਆ ਲਈ ਹੋਵੇ ਅਤੇ ਭਾਵੇਂ ਆਕਰਮਣ ਲਈ, ਕੋਈ ਵੀ ਵਾਸਤਾ ਰੱਖਣ ਤੋਂ ਦ੍ਰਿੜ੍ਹਤਾ ਨਾਲ ਇਨਕਾਰ ਕਰਕੇ ਆਪਣੇ ਵਿਸ਼ਵਾਸ ਨੂੰ ਸਾਬਤ ਕਰਨਾ ਚਾਹੀਦਾ ਹੈ।[33]

.....ਸ਼ਾਂਤੀਵਾਦੀਆਂ ਨੂੰ ਆਪਣੀਆਂ ਜ਼ਿੰਦਗੀਆਂ "ਸਰਮਨ ਆਨ ਦੀ ਮਾਊਂਟ" ਅਨੁਸਾਰ ਜਿਊਣੀਆਂ ਚਾਹੀਦੀਆਂ ਹਨ, ਅਤੇ ਉਹ ਤੁਰਤ ਦੇਖਣਗੇ ਕਿ ਬਹੁਤ ਕੁਝ ਹੈ ਜੋ ਛੱਡਿਆ ਜਾਣ ਵਾਲਾ ਹੈ ਅਤੇ ਮੁੜ–ਡੋਲ੍ਹਿਆ ਜਾਣ ਵਾਲਾ ਹੈ। ਵੱਡੀ ਤੋਂ ਵੱਡੀ ਚੀਜ਼ ਜਿਸ ਤੋਂ ਉਹਨਾਂ ਨੂੰ ਆਪਣੇ ਆਪ ਨੂੰ ਵੰਚਿਤ ਕਰਨਾ ਪਵੇਗਾ, ਉਹ ਹੈ ਸਾਮਰਾਜ ਦਾ ਫਲ।...[34]

## 96. ਭਲਕ ਦਾ ਸੰਸਾਰ

ਭਵਿੱਖ ਬਾਰੇ ਸ਼ਾਇਦ ਕਦੀ ਵੀ ਏਨੀਂ ਜ਼ਿਆਦਾ ਪੇਸ਼ਗੋਈ ਨਹੀਂ ਕੀਤੀ ਗਈ ਜਿੰਨੀ ਅੱਜ ਕੀਤੀ ਜਾ ਰਹੀ ਹੈ। ਕੀ ਸਾਡਾ ਸੰਸਾਰ ਹਮੇਸ਼ਾ ਹਿੰਸਾ ਦਾ ਸੰਸਾਰ ਬਣਿਆ ਰਹੇਗਾ? ਕੀ ਕੰਗਾਲੀ, ਭੁੱਖਮਰੀ, ਕਸ਼ਟ ਹਮੇਸ਼ਾ ਹੀ ਰਹਿਣਗੇ? ਕੀ ਧਰਮ ਵਿਚ ਸਾਡਾ ਵਧੇਰੇ ਪੱਕਾ ਅਤੇ ਵਿਸ਼ਾਲ ਵਿਸ਼ਵਾਸ ਹੋਵੇਗਾ, ਜਾਂ ਕਿ ਦੁਨੀਆ ਨਾਸਤਕ ਹੋ ਜਾਇਗੀ? ਜੇ ਸਮਾਜ ਵਿਚ ਭਾਰੀ

ਤਬਦੀਲੀ ਆਉਣੀ ਹੈ, ਤਾਂ ਉਹ ਤਬਦੀਲੀ ਕਿਵੇਂ ਲਿਆਂਦੀ ਜਾਇਗੀ? ਜੰਗ ਨਾਲ ਜਾਂ ਇਨਕਲਾਬ ਨਾਲ? ਜਾਂ ਕਿ ਫਿਰ ਇਹ ਸ਼ਾਤਮਈ ਤਰੀਕੇ ਨਾਲ ਆਵੇਗੀ?

ਵੱਖੋ ਵੱਖਰੇ ਆਦਮੀ ਇਹਨਾਂ ਸਵਾਲਾਂ ਦਾ ਵੱਖੋ ਵੱਖਰਾ ਜਵਾਬ ਦੇਂਦੇ ਹਨ; ਹਰ ਕੋਈ ਭਲਕ ਦੇ ਸੰਸਾਰ ਦੀ ਯੋਜਨਾ ਆਪਣੀਆਂ ਆਸ਼ਾਵਾਂ ਅਤੇ ਇੱਛਾਵਾਂ ਅਨੁਸਾਰ ਬਣਾਉਂਦਾ ਹੈ। ਮੈਂ ਸਿਰਫ਼ ਵਿਸ਼ਵਾਸ ਕਾਰਨ ਹੀ ਨਹੀਂ ਸਗੋਂ ਦ੍ਰਿੜ੍ਹ ਇਰਾਦੇ ਕਾਰਨ ਵੀ ਇਸਦਾ ਜਵਾਬ ਦੇਂਦਾ ਹਾਂ। ਭਲਕ ਦਾ ਸੰਸਾਰ ਅਹਿੰਸਾ ਉੱਪਰ ਆਧਾਰਿਤ ਸਮਾਜ ਹੋਵੇਗਾ, ਹੋਣਾ ਚਾਹੀਦਾ ਹੈ। ਇਹ ਪਹਿਲਾ ਕਾਨੂੰਨ ਹੈ; ਇਸ ਵਿਚੋਂ ਹੀ ਬਾਕੀ ਸਾਰੀਆਂ ਬਰਕਤਾਂ ਨਿਕਲਣਗੀਆਂ। ਹੋ ਸਕਦਾ ਹੈ ਕਿ ਇਹ ਨਿਸ਼ਾਨਾ ਦੂਰ ਲੱਗੇ, ਇਕ ਗ਼ੈਰ–ਅਮਲੀ ਯੂਟੋਪੀਆ ਲੱਗੇ। ਪਰ ਇਹ ਪ੍ਰਾਪਤ ਨਾ ਕੀਤਾ ਜਾ ਸਕਦਾ ਹੋਵੇ, ਇਹ ਗੱਲ ਬਿਲਕੁਲ ਨਹੀਂ, ਕਿਉਂਕਿ ਇਥੇ ਅਤੇ ਹੁਣੇ ਹੀ ਇਸ ਲਈ ਕੰਮ ਕੀਤਾ ਜਾ ਸਕਦਾ ਹੈ। ਇਹ ਉਡੀਕੇ ਬਿਨ੍ਹਾਂ ਕਿ ਦੂਜੇ ਵੀ ਅਜੇਹਾ ਕਰਨ, ਇਕ ਵਿਅਕਤੀ ਭਵਿੱਖ ਦਾ ਜੀਵਨ–ਢੰਗ – ਅਹਿੰਸਾ ਵਾਲਾ ਢੰਗ –ਅਪਣਾ ਸਕਦਾ ਹੈ ਅਤੇ ਜੇ ਇਕ ਵਿਅਕਤੀ ਇੰਝ ਕਰ ਸਕਦਾ ਹੈ, ਤਾ ਕੀ ਵਿਅਕਤੀਆਂ ਦੇ ਪੂਰੇ ਸਮੂਹ ਨਹੀਂ ਅਪਣਾ ਸਕਦੇ? ਪੂਰੀਆਂ ਕੌਮਾਂ ਨਹੀਂ ਅਪਣਾ ਸਕਦੀਆਂ? ਆਦਮੀ ਆਰੰਭ ਕਰਨ ਲੱਗੇ ਅਕਸਰ ਝਕਦੇ ਹਨ, ਕਿਉਂਕਿ ਉਹਨਾਂ ਦਾ ਵਿਸ਼ਵਾਸ ਹੁੰਦਾ ਹੈ ਕਿ ਨਿਸ਼ਾਨਾ ਪੂਰੀ ਤਰ੍ਹਾਂ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਮਨ ਦਾ ਇਹ ਵਤੀਰਾ ਹੀ ਤਰੱਕੀ ਦੇ ਰਾਹ ਵਿਚ ਸਭ ਤੋਂ ਵੱਡੀ ਰੁਕਾਵਟ ਹੈ–ਐਸੀ ਰੁਕਾਵਟ ਜਿਸਨੂੰ ਹਰ ਮਨੁੱਖ ਦੂਰ ਕਰ ਸਕਦਾ ਹੈ, ਸਿਰਫ਼ ਜੇ ਕਿਤੇ ਉਹ ਮਨ ਬਣਾ ਲਵੇ।

## ਬਰਾਬਰ ਦੀ ਵੰਡ

ਭਵਿੱਖ ਦੇ ਸੰਸਾਰ ਦਾ ਦੂਜਾ ਸਭ ਤੋਂ ਵੱਡਾ ਕਾਨੂੰਨ ਜਿਵੇਂ ਕਿ ਮੈਂ ਇਸਨੂੰ ਦੇਖਦਾ ਹਾਂ ਬਰਾਬਰ ਦੀ ਵੰਡ ਹੈ, ਜਿਸਦਾ ਸੋਮਾ ਅਹਿੰਸਾ ਹੈ। ਇਸਦਾ ਇਹ ਮਤਲਬ ਨਹੀਂ ਨਿਕਲਦਾ ਕਿ ਦੁਨੀਆ ਦੀਆਂ ਸਾਰੀਆਂ ਚੀਜਾਂ ਦੀ ਮਨ–ਮਰਜ਼ੀ ਅਨੁਸਾਰ ਵੰਡ ਕਰ ਦਿਤੀ ਜਾਇਗੀ, ਸਗੋਂ ਇਹ ਹੈ ਕਿ ਹਰ ਆਦਮੀ ਕੋਲ ਆਪਣੀਆਂ ਕੁਦਰਤੀ ਲੋੜਾਂ ਪੂਰੀਆਂ ਕਰਨ ਲਈ ਸਭ ਕੁਝ ਹੋਵੇਗਾ, ਇਸ ਤੋਂ ਵੱਧ ਨਹੀਂ। ਉਦਾਹਰਣ ਵਜੋਂ ਜੋ ਕਿ ਬਹੁਤੀ ਵਧੀਆ ਨਹੀਂ, ਜੇ ਇਕ ਆਦਮੀ ਨੂੰ ਹਫ਼ਤੇ ਲਈ ਚੁਥਾਈ ਪੌਂਡ ਆਟਾ ਚਾਹੀਦਾ ਹੈ ਅਤੇ ਦੂਜੇ ਨੂੰ ਪੰਜ ਪੌਂਡ, ਤਾਂ ਉਹਨਾਂ ਨੂੰ ਆਪ–ਹੁਦਰੇ ਢੰਗ ਨਾਲ ਇਕ ਚੁਥਾਈ ਪੌਂਡ ਜਾਂ ਪੰਜ ਪੌਂਡ ਆਟਾ ਨਹੀਂ ਦਿਤਾ ਜਾਣਾ ਚਾਹੀਦਾ। ਦੋਵੇਂ ਹੀ ਆਪਣੀਆਂ ਆਪਣੀਆਂ ਲੋੜਾਂ ਪੂਰੀਆਂ ਕਰਨ ਦੇ ਯੋਗ ਹੋਣੇ ਚਾਹੀਦੇ ਹਨ।

ਇਥੇ ਸ਼ਾਇਦ ਅਸੀਂ ਭਲਕ ਦੇ ਸੰਸਾਰ ਨੂੰ ਡੌਲਣ ਨਾਲ ਸੰਬੰਧਿਤ ਸਭ ਤੋਂ ਬੁਨਿਆਦੀ ਸਵਾਲ ਵੱਲ ਆਉਂਦੇ ਹਾਂ। ਇਹ ਬਰਾਬਰ ਦੀ ਵੰਡ ਕੀਤੀ ਕਿਵੇਂ ਜਾਣੀ ਹੈ? ਕੀ ਅਮੀਰਾਂ ਤੋਂ ਉਹਨਾਂ ਦਾ ਸਭ ਕੁਝ ਖੋਹ ਲੈਣਾ ਚਾਹੀਦਾ ਹੈ?

ਅਹਿੰਸਾ ਦਾ ਉੱਤਰ ਹੈ–ਨਹੀਂ। ਜੋ ਕੁਝ ਵੀ ਹਿੰਸਕ ਹੈ, ਉਹ ਮਨੁੱਖਤਾ ਲਈ ਸਦੀਵੀ ਲਾਭ ਵਾਲਾ ਨਹੀਂ ਹੋ ਸਕਦਾ। ਜ਼ਬਰਦਸਤੀ ਖੋਹਣਾ ਸਮਾਜ ਨੂੰ ਕਈ ਮਹਾਨ ਕਲਾ ਕੁਸ਼ਲਤਾ ਵਾਲੇ ਬੰਦਿਆਂ ਤੋਂ ਵਾਂਝਿਆਂ ਕਰ ਦੇਵੇਗਾ; ਧਨੀ ਆਦਮੀ ਸਿਰਜਣਾ ਅਤੇ ਉਸਾਰਨਾ ਜਾਣਦਾ ਹੈ, ਉਸਦੀਆਂ ਯੋਗਤਾਵਾਂ ਗੁਆਉਣੀਆਂ ਨਹੀਂ ਚਾਹੀਦੀਆਂ। ਸਗੋਂ, ਉਸਦਾ ਧਨ ਉਸ ਕੋਲ

ਰਹਿਣ ਦੇਣਾ ਚਾਹੀਦਾ ਹੈ, ਤਾਂ ਕਿ ਆਪਣੀਆਂ ਨਿੱਜੀ ਲੋੜਾਂ ਲਈ ਉਸਨੂੰ ਜੋ ਕੁਝ ਉਚਿਤ ਤਰ੍ਹਾਂ ਨਾਲ ਚਾਹੀਦਾ ਹੈ, ਉਹ ਉਸਦੀ ਵਰਤੋਂ ਕਰ ਸਕੇ ਅਤੇ ਬਾਕੀ ਜੋ ਕੁਛ ਬਚਦਾ ਹੈ, ਉਸ ਲਈ ਟਰੱਸਟੀ ਵਜੋਂ ਕੰਮ ਕਰ ਸਕੇ, ਸਮਾਜ ਦੇ ਭਲੇ ਲਈ ਖਰਚਣ ਵਾਸਤੇ, ਇਹੋ ਜਿਹੇ ਬੰਦੇ ਹੋਏ ਹਨ ਅਤੇ ਹੁਣ ਵੀ ਹਨ। ਮੇਰੇ ਖਿਆਲ ਵਿਚ, ਜਿਉਂ ਹੀ ਕੋਈ ਆਦਮੀ ਆਪਣੇ ਆਪ ਨੂੰ ਸਮਾਜ ਦੇ ਸੇਵਕ ਵਜੋਂ ਦੇਖਣ ਲੱਗ ਪੈਂਦਾ ਹੈ ਇਸਦੀ ਖਾਤਰ ਕਮਾਈ ਕਰਦਾ ਹੈ, ਇਸਦੀ ਖਾਤਰ ਖਰਚ ਕਰਦਾ ਹੈ, ਤਾਂ ਉਸਦੀ ਕਮਾਈ ਚੰਗੀ ਹੁੰਦੀ ਹੈ ਅਤੇ ਉਸਦਾ ਕਾਰੋਬਾਰੀ ਉੱਦਮ ਉਸਾਰੂ ਹੁੰਦਾ ਹੈ।

## ਮਨੁੱਖਾ ਪ੍ਰਕਿਰਤੀ ਵਿਚ ਤਬਦੀਲੀ

ਕੀ ਅਹਿੰਸਾ ਦੇ ਇਸ ਸਾਰੇ ਵਿਚਾਰ ਦਾ ਮਤਲਬ ਮਨੁੱਖਾ ਪ੍ਰਕਿਰਤੀ ਵਿਚ ਤਬਦੀਲੀ ਆਉਣਾ ਨਹੀਂ ਹੁੰਦਾ? ਅਤੇ ਕੀ ਇਤਿਹਾਸ ਵਿਚ ਕਿਸੇ ਵੀ ਸਮੇਂ ਇਹੋ ਜਿਹੀ ਤਬਦੀਲੀ ਦਾ ਕੋਈ ਰੀਕਾਰਡ ਮਿਲਦਾ ਹੈ? ਜ਼ੋਰਦਾਰ ਸ਼ਬਦਾਂ ਵਿਚ ਮਿਲਦਾ ਹੈ। ਕਈ ਵਿਅਕਤੀ ਘਟੀਆ, ਨਿੱਜੀ, ਕਬਜ਼ਾ–ਕਰੂ ਦ੍ਰਿਸ਼ਟੀਕੋਨ ਛੱਡ ਕੇ ਅਜੇਹੇ ਦ੍ਰਿਸ਼ਟੀਕੋਨ ਨੂੰ ਧਾਰਨ ਕਰਦੇ ਰਹੇ ਹਨ ਜਿਹੜਾ ਸਮਾਜ ਨੂੰ ਸਮੁੱਚ ਵਜੋਂ ਦੇਖਦਾ ਹੈ ਅਤੇ ਇਸਦੇ ਭਲੇ ਲਈ ਕੰਮ ਕਰਦਾ ਹੈ। ਜੇ ਇਕ ਬੰਦੇ ਵਿਚ ਕਦੀ ਇਹੋ ਜਿਹੀ ਤਬਦੀਲੀ ਆਈ ਹੈ, ਤਾਂ ਕਈਆਂ ਵਿਚ ਇਹੀ ਤਬਦੀਲੀ ਵਾਪਰ ਸਕਦੀ ਹੈ।

## ਭਵਿੱਖ

ਭਲਕ ਦੇ ਸੰਸਾਰ ਵਿਚ ਮੈਨੂੰ ਕੋਈ ਕੰਗਾਲੀ, ਕੋਈ ਜੰਗਾਂ, ਕੋਈ ਇਨਕਲਾਬ, ਕੋਈ ਖੂਨ–ਖਰਾਬੇ ਨਹੀਂ ਦਿਸੇ ਅਤੇ ਉਸ ਸੰਸਾਰ ਵਿਚ ਪਰਮਾਤਮਾ ਵਿਚ ਏਨਾ ਜ਼ਿਆਦਾ ਅਤੇ ਏਨਾਂ ਡੂੰਘਾ ਵਿਸ਼ਵਾਸ ਹੋਵੇਗਾ, ਜਿੰਨਾ ਪਹਿਲਾਂ ਕਦੀ ਨਹੀਂ ਹੋਇਆ। ਸੰਸਾਰ ਦੀ ਹੋਂਦ ਹੀ, ਵਿਸ਼ਾਲ ਅਰਥਾਂ ਵਿਚ ਧਰਮ ਉਤੇ ਨਿਰਭਰ ਕਰਦੀ ਹੈ ਇਸਨੂੰ ਜੜ੍ਹੋਂ ਪੁੱਟ ਸੁੱਟਣ ਦੇ ਸਾਰੇ ਯਤਨ ਅਸਫ਼ਲ ਹੋ ਜਾਣਗੇ।[135]

ਸੰਸਾਰ ਫ਼ੈਡਰੇਸ਼ਨ ਦੀ ਇਮਾਰਤ ਸਿਰਫ਼ ਅਹਿੰਸਾ ਦੀਆਂ ਬੁਨਿਆਦਾਂ ਉਤੇ ਹੀ ਉਸਾਰੀ ਜਾ ਸਕਦੀ ਹੈ, ਅਤੇ ਸੰਸਾਰ ਮਾਮਲਿਆਂ ਵਿਚ ਹਿੰਸਾ ਪੂਰੀ ਤਰ੍ਹਾਂ ਛੱਡਣੀ ਪਵੇਗੀ।[136]

# 15. ਫੁਟਕਲ ਵਿਚਾਰ

## ਮੌਤ

ਕਈ ਸਾਲਾਂ ਤੋਂ ਮੈਂ ਇਸ ਪ੍ਰਸਤਾਵਨਾ ਨੂੰ ਬੌਧਿਕ ਸਹਿਮਤੀ ਦੇਂਦਾ ਆ ਰਿਹਾ ਹਾਂ ਕਿ ਮੌਤ ਜ਼ਿੰਦਗੀ ਵਿਚ ਸਿਰਫ਼ ਇਕ ਬਹੁਤ ਵੱਡੀ ਤਬਦੀਲੀ ਹੈ, ਇਸ ਤੋਂ ਵੱਧ ਕੁਝ ਨਹੀਂ ਅਤੇ ਜਦੋਂ ਵੀ ਇਹ ਆਉਂਦੀ ਹੈ, ਇਸਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਚਾਹੀਦਾ ਹੈ। ਮੈਂ ਆਪਣੇ ਦਿਲ ਵਿਚੋਂ ਹਰ ਕਿਸਮ ਦੇ ਡਰ ਨੂੰ ਕੱਢ ਦੇਣ ਦਾ, ਸਮੇਤ ਮੌਤ ਦੇ ਡਰ ਦੇ, ਜਾਣ-ਬੁੱਝ ਕੇ ਸਰਵੁੱਚ ਯਤਨ ਕਰਦਾ ਰਿਹਾ ਹਾਂ।

ਆਪਣੀ ਜ਼ਿੰਦਗੀ ਵਿਚਲੇ ਉਹ ਮੌਕੇ ਮੈਨੂੰ ਅਜੇ ਵੀ ਯਾਦ ਹਨ ਜਦੋਂ ਮੈਂ ਆ ਰਹੀ ਮੌਤ ਦੇ ਵਿਚਾਰ ਉਤੇ ਖੁਸ਼ੀ ਮਨਾਉਂਦਾ ਸਾਂ, ਜਿਵੇਂ ਕੋਈ ਕਿਸੇ ਲੰਮੇ ਵਿਛੜੇ ਦੋਸਤ ਨੂੰ ਮਿਲਣ ਦੀ ਸੰਭਾਵਨਾ ਉਤੇ ਖੁਸ਼ੀ ਮਨਾਉਂਦਾ ਹੈ। ਇਸ ਤਰ੍ਹਾਂ, ਮਜਬੂਤ ਬਣਨ ਦੇ ਆਪਣੇ ਸਾਰੇ ਯਤਨਾਂ ਦੇ ਬਾਵਜੂਦ, ਮਨੁੱਖ ਅਕਸਰ ਕਮਜ਼ੋਰ ਹੀ ਰਹਿੰਦਾ ਹੈ, ਅਤੇ ਜਿਹੜਾ ਗਿਆਨ ਸਿਰ ਤੱਕ ਹੀ ਅਟਕ ਜਾਂਦਾ ਹੈ ਅਤੇ ਦਿਲ ਤੱਕ ਨਹੀਂ ਪਹੁੰਚਦਾ, ਜਿਊਣ ਦੇ ਤਜਰਬੇ ਦੀਆਂ ਨਾਜ਼ਕ ਘੜੀਆਂ ਵਿਚ ਉਸਦਾ ਕੋਈ ਲਾਭ ਨਹੀਂ ਹੁੰਦਾ।

ਫਿਰ ਉਦੋਂ ਵੀ ਅੰਦਰਲੀ ਸਪਿਰਿਟ ਦੀ ਤਾਕਤ ਵਧੇਰੇ ਕਰਕੇ ਉੱਡ-ਪੁੱਡ ਜਾਂਦੀ ਹੈ ਜਦੋਂ ਕੋਈ ਬੰਦਾ ਬਾਹਰੋਂ ਸਹਾਇਤਾ ਲੈਂਦਾ ਅਤੇ ਪ੍ਰਦਾਨ ਕਰਦਾ ਹੈ। ਸੱਤਿਆਗ੍ਰਹਿਈ ਨੂੰ ਇਹੋ ਜਿਹੇ ਲੋਭਾਂ ਤੋਂ ਹਮੇਸ਼ਾ ਬੱਚ ਕੇ ਰਹਿਣਾ ਚਾਹੀਦਾ ਹੈ।[1]

ਇਹ ਗੱਲ ਮੈਨੂੰ ਚਿੱਟੇ ਦਿਨ ਵਾਂਗ ਸਪਸ਼ਟ ਹੈ ਕਿ ਜ਼ਿੰਦਗੀ ਅਤੇ ਮੌਤ ਇਕੋ ਚੀਜ਼ ਦੇ ਵੱਖੋ ਵੱਖਰੇ ਪੜਾਅ ਹਨ, ਇਕੋ ਸਿੱਕੇ ਦਾ ਸਿੱਧਾ ਪੁੱਠਾ ਪਾਸਾ ਹਨ। ਅਸਲ ਵਿਚ, ਮੁਸੀਬਤਾਂ ਅਤੇ ਮੌਤ ਮੈਨੂੰ ਖੁਸ਼ੀ ਅਤੇ ਜ਼ਿੰਦਗੀ ਨਾਲੋਂ ਕਿਤੇ ਜ਼ਿਆਦਾ ਭਰਪੂਰ ਪੜਾਅ ਪੇਸ਼ ਕਰਦੀਆਂ ਲਗਦੀਆਂ ਹਨ। ਅਜ਼ਮਾਇਸ਼ਾਂ ਅਤੇ ਮੁਸੀਬਤਾਂ ਤੋਂ ਬਿਨ੍ਹਾਂ, ਜੋ ਕਿ ਜ਼ਿੰਦਗੀ ਦਾ ਸਾਰ ਹਨ, ਜ਼ਿੰਦਗੀ ਦੀ ਕੀਮਤ ਹੀ ਕੀ ਰਹਿ ਜਾਂਦੀ ਹੈ?[2]

## ਮੌਤ ਦਾ ਡਰ

ਮੈਨੂੰ ਜੇ ਕੋਈ ਕਹੇ ਕਿ ਮੌਤ ਤੋਂ ਬਚਣ ਲਈ ਮੈਂ ਇਸ ਸਾਲ ਦੇ ਅੰਤ ਤੱਕ ਹਿਮਾਲੀਆ ਵਿਚ ਜਾ ਸ਼ਰਣ ਲਵਾਂ, ਤਾਂ ਮੈਂ ਐਸਾ ਨਹੀਂ ਕਰਾਂਗਾ। ਕਿਉਂਕਿ ਮੈਨੂੰ ਪਤਾ ਹੈ ਕਿ ਮੌਤ ਅਟੱਲ ਹੈ, ਭਾਵੇਂ ਆਦਮੀ ਕਿੰਨਾ ਵੀ ਚੌਕਸੀਆਂ ਨਾਲ ਆਪਣੇ ਆਪ ਨੂੰ ਧੋਖਾ ਦੇ ਲਵੇ। ਮੈਂ ਚਾਹਾਂਗਾ ਕਿ ਤੁਸੀਂ ਇਸ ਗੱਲ ਨੂੰ ਸਲਾਹੋ ਕਿ ਮੈਂ ਭਾਰਤ ਵਿਚਲੇ ਬਹੁਤ ਥੋਹੜੇ ਲੋਕ ਆਗੂਆਂ ਵਿਚੋਂ ਇਕ ਹਾਂ ਜਿਹੜੇ ਜਾਣਦੇ ਹਨ ਕਿ ਆਪਣੀ ਸਿਹਤ ਕਿਵੇਂ ਕਾਇਮ ਰੱਖਣੀ ਹੈ। ਪਰਮਾਤਮਾ

ਹੀ ਜਾਣਦਾ ਹੈ ਕਿ ਮੇਰੇ ਕੋਲੋਂ ਉਸਨੇ ਕੀ ਕੰਮ ਲੈਣਾ ਹੈ। ਆਪਣੇ ਕੰਮ ਲਈ ਉਸਨੂੰ ਮੇਰੀ ਜਿੰਨੀ ਕੁ ਲੋੜ ਹੈ; ਉਸ ਨਾਲੋਂ ਇਕ ਘੜੀ ਵੀ ਵਧੇਰੇ ਜਿਊਣ ਦੀ ਉਹ ਮੈਨੂੰ ਆਗਿਆ ਨਹੀਂ ਦੇਵੇਗਾ।[3]

ਮੌਤ ਸਾਥੀ ਅਤੇ ਦੋਸਤ ਹੈ। ਬਹਾਦਰੀ ਨਾਲ ਮਰਦ ਵਾਲਿਆਂ ਨਾਲ ਇਹ ਹੋਰ ਵੀ ਚੰਗੀ ਹੈ।[4]

ਕਿਸੇ ਨੂੰ ਮੌਤ ਤੋਂ ਨਹੀਂ ਡਰਨਾ ਚਾਹੀਦਾ। ਹਰ ਮਨੁੱਖ ਲਈ ਮੌਤ ਅਟੱਲ ਹੈ, ਪਰ ਜੇ ਅਸੀਂ ਮੁਸਕਰਾਉਂਦੇ ਹੋਏ ਮਰੀਏ, ਤਾਂ ਅਸੀਂ ਨਵੇਂ ਜੀਵਨ ਵਿਚ ਦਾਖਲ ਹੋ ਜਾਵਾਂਗੇ।[5]

ਆਦਮੀ ਮੌਤ ਤੋਂ ਬਚਣ ਲਈ ਹੀ ਜਿਊਂਦਾ ਹੈ। ਜੇ ਇੰਝ ਹੀ ਹੈ, ਤਾਂ ਉਸਨੂੰ ਸਲਾਹ ਹੈ ਕਿ ਉਹ ਅਜੇਹਾ ਨਾ ਕਰੇ।

ਉਸਨੂੰ ਸਲਾਹ ਹੈ ਕਿ ਉਹ ਮੌਤ ਨੂੰ ਜੇ ਜ਼ਿਆਦਾ ਨਹੀਂ ਤਾਂ ਓਨਾ ਹੀ ਪਿਆਰ ਜ਼ਰੂਰ ਕਰੇ ਜਿੰਨਾ ਜ਼ਿੰਦਗੀ ਨੂੰ ਕਰਦਾ ਹੈ। ਬੰਦਾ ਕਹਿ ਸਕਦਾ ਹੈ ਕਿ ਇਹ ਮੁਸ਼ਕਲ ਕਥਨ ਹੈ, ਇਸਨੂੰ ਅਮਲ ਵਿਚ ਲਿਆਉਣਾ ਹੋਰ ਵੀ ਮੁਸ਼ਕਲ ਹੈ। ਹਰ ਯੋਗ ਕੰਮ ਮੁਸ਼ਕਲ ਹੁੰਦਾ ਹੈ। ਚੜ੍ਹਾਈ ਹਮੇਸ਼ਾ ਹੀ ਮੁਸ਼ਕਲ ਹੁੰਦੀ ਹੈ। ਉਤਰਾਈ ਸੌਖੀ ਅਤੇ ਅਕਸਰ ਤਿਲਕਵੀਂ ਹੁੰਦੀ ਹੈ। ਜ਼ਿੰਦਗੀ ਜਿਊਣਯੋਗ ਉਸ ਹੱਦ ਤੱਕ ਹੀ ਹੁੰਦੀ ਹੈ, ਜਿਸ ਹੱਦ ਤੱਕ ਮੌਤ ਨੂੰ ਦੋਸਤ ਸਮਝਿਆ ਜਾਂਦਾ ਹੈ, ਦੁਸ਼ਮਣ ਨਹੀਂ।

ਜ਼ਿੰਦਗੀ ਦੇ ਲੋਭਾਂ ਉਤੇ ਜਿੱਤ ਪ੍ਰਾਪਤ ਕਰਨ ਲਈ ਮੌਤ ਨੂੰ ਆਪਣੀ ਸਹਾਇਤਾ ਲਈ ਸੱਦੋ। ਮੌਤ ਨੂੰ ਟਾਲਣ ਲਈ ਬੁਜ਼ਦਿਲ ਆਪਣੀ ਇੱਜ਼ਤ, ਪਤਨੀ, ਧੀ, ਸਭ ਕੁਝ ਹਵਾਲੇ ਕਰ ਦੇਂਦਾ ਹੈ, ਦਲੇਰ ਆਦਮੀ ਸਵੈ–ਸਤਿਕਾਰ ਛੱਡਣ ਨਾਲੋਂ ਮੌਤ ਨੂੰ ਤਰਜੀਹ ਦਿੰਦਾ ਹੈ।

ਜਦੋਂ ਸਮਾਂ ਆਵੇਗਾ, ਜਿਵੇਂ ਕਿ ਇਹ ਸੰਭਵ ਤੌਰ ਉਤੇ ਆ ਸਕਦਾ ਹੈ, ਤਾਂ ਮੈਂ ਆਪਣੀ ਨਸੀਹਤ ਸੰਕੇਤਕ ਭਾਸ਼ਾ ਵਿਚ ਨਹੀਂ, ਸਗੋਂ ਸਪਸ਼ਟ ਭਾਸ਼ਾ ਵਿਚ ਦੇਵਾਂਗਾ।[6]

ਸਾਰਿਆਂ ਨੇ ਇਕ ਦਿਨ ਮਰਨਾ ਹੈ। ਕੋਈ ਵੀ ਮੌਤ ਤੋਂ ਨਹੀਂ ਬਚ ਸਕਦਾ। ਫਿਰ ਇਸ ਤੋਂ ਡਰਿਆ ਕਿਉਂ ਜਾਏ? ਅਸਲ ਵਿਚ ਮੌਤ ਇਕ ਦੋਸਤ ਹੈ ਜਿਹੜਾ ਕਸ਼ਟ ਤੋਂ ਛੁਟਕਾਰਾ ਕਰਾਉਂਦਾ ਹੈ।[7]

## ਮਰਨ–ਉਪਰਾਂਤ ਟੈਕਸ

ਮਰਨ–ਉਪਰਾਂਤ ਜਾਇਦਾਦ ਉਤੇ ਟੈਕਸ ਕਿਉਂ ਨਾ ਲੱਗਣ? ਕਰੋੜਪਤੀਆਂ ਦੇ ਪੁੱਤਰ, ਜਿਹੜੇ ਬਾਲਗ਼ ਹਨ ਅਤੇ ਫਿਰ ਵੀ ਆਪਣੇ ਮਾਪਿਆਂ ਦਾ ਧਨ ਵਿਰਸੇ ਵਿਚ ਪਾਉਂਦੇ ਹਨ, ਇਸ ਵਿਰਸੇ ਕਾਰਨ ਹੀ ਨੁਕਸ ਦੇ ਭਾਗੀ ਹੁੰਦੇ ਹਨ। ਕੌਮ ਨੂੰ ਇੰਝ ਦੋਹਰਾ ਨੁਕਸਾਨ ਹੁੰਦਾ ਹੈ। ਕਿਉਂਕਿ ਵਿਰਾਸਤ ਹੱਕੀ ਤੌਰ ਉਤੇ ਕੌਮ ਨੂੰ ਜਾਣੀ ਚਾਹੀਦੀ ਹੈ ਅਤੇ ਕੌਮ ਨੂੰ ਇਹ ਨੁਕਸਾਨ ਵੀ ਹੁੰਦਾ ਹੈ ਕਿ ਵਾਰਸਾਂ ਦੀਆਂ ਪੂਰੀਆਂ ਯੋਗਤਾਵਾਂ ਸਾਹਮਣੇ ਨਹੀਂ ਆਉਂਦੀਆਂ, ਇਹ ਅਮੀਰੀ ਦੇ ਬੋਝ ਹੇਠ ਕੁਚਲੀਆਂ ਜਾਂਦੀਆਂ ਹਨ।[8]

ਜ਼ਾਤੀ ਤੌਰ ਉਤੇ ਮੈਂ ਵਿਰਸੇ ਵਿਚ ਮਿਲੀ ਸੰਪਤੀ ਉਤੇ ਵਿਸ਼ਵਾਸ ਨਹੀਂ ਰਖਦਾ। ਅਮੀਰਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਇੰਝ ਵਿਦਿਆ ਦੇਣ ਅਤੇ ਪਾਲਣ–ਪੋਸਣ ਕਿ ਉਹ ਸਵੈਧੀਨ ਹੋਣਾ ਸਿੱਖ ਸੱਕਣ। ਦੁੱਖ ਦੀ ਗੱਲ ਇਹ ਹੈ ਕਿ ਉਹ ਇੰਝ ਨਹੀਂ ਕਰਦੇ। ਉਹਨਾਂ ਦੇ ਬੱਚੇ ਕੁਝ ਵਿਦਿਆ ਪ੍ਰਾਪਤ ਕਰਦੇ ਹਨ, ਸਗੋਂ ਉਹ ਕੰਗਾਲੀ ਦੀ ਤਾਰੀਫ਼ ਵਿਚ ਕਵਿਤਾਵਾਂ

ਵੀ ਪੜ੍ਹਦੇ ਹਨ, ਪਰ ਮਾਪਿਆਂ ਦੇ ਧਨ ਨੂੰ ਵਿਰਸੇ ਵਿਚ ਲੈਣ ਤੋਂ ਉਹਨਾਂ ਦੀ ਜਮੀਰ ਨੂੰ ਜ਼ਰਾ ਵੀ ਕਸ਼ਟ ਨਹੀਂ ਹੁੰਦਾ।[9]

## ਖਾਹਸ਼

ਮਨੁੱਖ ਦੀ ਖੁਸ਼ੀ ਅਸਲ ਵਿਚ ਸੰਤੋਖ ਵਿਚ ਪਾਈ ਜਾਂਦੀ ਹੈ। ਅਸੰਤੁਸ਼ਟ ਆਦਮੀ ਕੋਲ ਭਾਵੇਂ ਕਿੰਨਾ ਵੀ ਧਨ–ਦੌਲਤ ਹੋਵੇ, ਉਹ ਆਪਣੀਆਂ ਖਾਹਸ਼ਾਂ ਦਾ ਗ਼ੁਲਾਮ ਬਣ ਜਾਂਦਾ ਹੈ ਅਤੇ ਖਾਹਸ਼ਾਂ ਦੀ ਗ਼ੁਲਾਮੀ ਵਰਗੀ ਹੋਰ ਕੋਈ ਗ਼ੁਲਾਮੀ ਨਹੀਂ। ਸਾਰੇ ਸਿਆਣਿਆਂ ਨੇ ਕੋਠੇ ਚੜ੍ਹ ਕੇ ਕੂਕ ਕੂਕ ਕੇ ਕਿਹਾ ਹੈ ਕਿ ਮਨੁੱਖ ਆਪਣਾ ਬਦਤਰ ਦੁਸ਼ਮਣ ਅਤੇ ਬਿਹਤਰੀਨ ਦੋਸਤ ਬਣ ਸਕਦਾ ਹੈ। ਆਜ਼ਾਦ ਹੋਣਾ ਜਾਂ ਗ਼ੁਲਾਮ ਬਣਨਾ ਉਸਦੇ ਆਪਣੇ ਹੱਥ ਹੈ। ਅਤੇ ਜੋ ਕੁਝ ਵਿਅਕਤੀ ਲਈ ਠੀਕ ਹੈ, ਉਹ ਸਮਾਜ ਲਈ ਵੀ ਸੱਚ ਹੈ।[10]

## ਹੋਣੀ

ਮੈਨੂੰ ਨਹੀਂ ਪਤਾ ਕਿ ਮੌਤ ਦਾ ਸਮਾ, ਸਥਾਨ ਅਤੇ ਢੰਗ ਪਹਿਲਾਂ ਹੀ ਮਿਥਿਆ ਹੋਇਆ ਹੈ ਜਾ ਨਹੀਂ। ਮੈਂ ਬੱਸ ਇਹ ਜਾਣਦਾ ਹਾਂ ਕਿ 'ਉਸਦੇ ਹੁਕਮ ਬਿਨ੍ਹਾਂ ਇਕ ਪੱਤਾ ਵੀ ਨਹੀਂ ਹਿਲਦਾ।' ਇਸਦਾ ਵੀ ਮੈਨੂੰ ਧੁੰਦਲਾ ਜਿਹਾ ਗਿਆਨ ਹੈ। ਅੱਜ ਜੋ ਧੁੰਦਲਾ ਹੈ, ਉਹ ਪ੍ਰਾਰਥਨਾ ਭਰੀ ਉਡੀਕ ਤੋਂ ਮਗਰੋਂ ਭਲਕੇ ਜਾਂ ਪਰਸੋਂ ਸਪਸ਼ਟ ਹੋ ਜਾਇਗਾ।[11]

ਫ਼ਰਜ਼ ਕੀਤਾ ਜਾਂਦਾ ਹੈ ਕਿ ਮਨੁੱਖ ਆਪਣੀ ਹੋਣੀ ਆਪ ਘੜਦਾ ਹੈ। ਇਹ ਇਕ ਹੱਦ ਤੱਕ ਠੀਕ ਹੈ। ਉਹ ਆਪਣੀ ਹੋਣੀ ਸਿਰਫ ਉਸ ਹੱਦ ਤੱਕ ਘੜ ਸਕਦਾ ਹੈ ਜਿਸ ਹੱਦ ਤੱਕ ਉਹ ਮਹਾਂ ਸ਼ਕਤੀ ਆਗਿਆ ਦੇਂਦੀ ਹੈ, ਜਿਹੜੀ ਸਾਡੇ ਸਾਰੇ ਮਨਸ਼ਿਆਂ, ਸਾਡੀਆਂ ਯੋਜਨਾਵਾਂ ਉਤੇ ਕਾਟਾ ਫੇਰ ਦੇਂਦੀ ਹੈ ਅਤੇ ਆਪਣੀਆਂ ਹੀ ਯੋਜਨਾਵਾਂ ਨੇਪਰੇ ਚੜ੍ਹਾਉਂਦੀ ਹੈ।[12]

## ਨਿਰਲੇਪਤਾ

ਦਿੱਖ ਵਿਚ, ਮੇਰੀ ਸਰੀਰਕ ਸਿਹਤ ਦਾ ਕਾਰਨ ਖਾਣ–ਪੀਣ ਅਤੇ ਰੋਣ ਦੀਆ ਆਦਤਾਂ ਵਿਚ ਬਾਕਾਇਦਗੀ ਦੀ ਕਰੜਾਈ ਨਾਲ ਪਾਲਣਾ ਕਰਨਾ ਹੈ। ਅਤੇ ਪ੍ਰਕਿਰਤਕ ਚਿਕਿਤਸਾ ਲਈ ਮੇਰਾ ਮੋਹ ਹੈ, ਜਿਹੜਾ ਮੈਂ 1901 ਤੋਂ ਜ਼ਿੰਦਗੀ ਵਿਚ ਕਰੜੀ ਤਰ੍ਹਾਂ ਅਪਣਾਇਆ ਹੋਇਆ ਹੈ।.....ਪਰ ਹੋਰ ਵੀ ਵਧੇਰੇ ਹੱਦ ਤੱਕ ਇਸਦਾ ਕਾਰਨ ਮਨ ਦੀ ਨਿਰਲੇਪਤਾ ਨੂੰ ਅਮਲ ਵਿਚ ਲਿਆਉਣਾ ਹੈ।

ਨਿਰਲੇਪਤਾ ਤੋਂ ਮੇਰਾ ਭਾਵ ਹੈ ਕਿ ਤੁਹਾਨੂੰ ਫਿਕਰ ਨਹੀਂ ਕਰਨਾ ਚਾਹੀਦਾ ਕਿ ਤੁਹਾਡੇ ਕੰਮਾਂ ਦੇ ਇੱਛਤ ਨਤੀਜੇ ਨਿਕਲਦੇ ਹਨ ਜਾਂ ਨਹੀਂ। ਜਿੱਥੋਂ ਤੱਕ ਤੁਹਾਡਾ ਮਨਸ਼ਾ ਸ਼ੁੱਧ ਹੈ, ਤੁਹਾਡੇ ਸਾਧਨ ਠੀਕ ਹਨ। ਸਚਮੁਚ, ਇਸਦਾ ਮਤਲਬ ਇਹ ਹੈ ਕਿ ਅਖੀਰ ਵਿਚ ਸਭ ਕੁਝ ਠੀਕ ਠਾਕ ਹੋ ਜਾਵੇਗਾ ਜੇ ਤੁਸੀਂ ਆਪਣੇ ਸਾਧਨਾਂ ਦਾ ਧਿਆਨ ਰੱਖੋ ਅਤੇ ਬਾਕੀ ਸਾਰਾ ਕੁਝ ਪਰਮਾਤਮਾ ਉਤੇ ਛੱਡ ਦਿਓ।[13]

ਜੇ ਮੇਰਾ ਪਿਛਲਾ ਵਿਵਹਾਰ ਜੀਵਨ ਦੇ ਪੂਰੇ ਸਮੇਂ ਦਾ ਭਾਗੀ ਨਹੀਂ, ਮੇਰਾ ਮੌਜੂਦਾ ਜੀਵਨ ਭਾਵੇਂ ਕਿੰਨਾ ਵੀ ਠੀਕ ਕਿਉਂ ਨਾ ਹੋਵੇ, ਮੈਂ ਫਿਰ ਵੀ ਮਨ ਅਤੇ ਸਰੀਰ ਵਿਚਕਾਰ ਪੂਰਨ

ਨਿਰਲੇਪਤਾ ਪ੍ਰਾਪਤ ਕਰਕੇ ਮਗਰਲੀਆਂ ਗ਼ਲਤੀਆਂ ਦੇ ਅਸਰ ਨੂੰ ਜ਼ਾਇਆ ਕਰ ਸਕਦਾ ਹਾਂ। ਨਿਰਲੇਪਤਾ ਮਨੁੱਖ ਨੂੰ ਇਸਦੇ ਯੋਗ ਬਣਾਉਂਦੀ ਹੈ ਕਿ ਉਹ ਬੀਤੇ ਵਿਚ ਕੀਤੇ ਗ਼ਲਤ ਅਮਲਾਂ ਦੇ, ਅਤੇ ਨਾਲ ਹੀ ਵਿਰਸੇ ਅਤੇ ਮਾਹੌਲ ਤੋਂ ਮਿਲਦੀਆ ਕਮਜ਼ੋਰੀਆਂ ਦੇ ਅਸਰਾਂ ਨੂੰ ਖਤਮ ਕਰ ਸਕੇ।

ਸਾਧਾਰਣ ਤੌਰ ਉਤੇ ਗੱਲ ਕੀਤਿਆਂ, ਪ੍ਰਕਿਰਤੀ ਦੇ ਨਿਯਮ ਤੋਂ ਹਰ ਕੁਰਾਹਾ, ਭਾਵੇਂ ਅਣਜਾਣੇ ਹੋਵੇ ਅਤੇ ਭਾਵੇਂ ਜਾਣ–ਬੁੱਝ ਕੇ, ਉਦਾਹਰਣ ਵਜੋਂ, ਕ੍ਰੋਧ, ਬਦਮਿਜ਼ਾਜੀ, ਬੇਸਬਰੀ, ਦੰਪਤੀ ਜੀਵਨ ਵਿਚਲੀਆਂ ਗ਼ਲਤੀਆਂ, ਆਪਣਾ ਮਹਿਸੂਲ ਲੈ ਕੇ ਰਹਿੰਦਾ ਹੈ। ਪਰ ਇਹ ਵਚਨ ਜ਼ਰੂਰ ਹੈ ਕਿ ਜੇ ਤੁਸੀਂ ਪੂਰਨ ਨਿਰਲੇਪਤਾ ਪ੍ਰਾਪਤ ਕਰ ਲਈ ਹੈ, ਤਾਂ ਤੁਸੀਂ ਇਹਨਾਂ ਸਾਰਿਆਂ ਨੂੰ ਮੇਟ ਸਕਦੇ ਹੋ। ਦੂਜਾ ਜਨਮ ਲਏ ਤੋਂ ਬਿਨ੍ਹਾਂ ਤੁਸੀਂ ਸਦੀਵੀ ਜੀਵਨ ਪ੍ਰਾਪਤ ਨਹੀਂ ਕਰ ਸਕਦੇ।'

ਇਸੇ ਗੱਲ ਨੂੰ ਉਲਟਾ ਕੇ ਕਿਹਾ, ਤੁਸੀਂ ਸਦੀਵੀ ਜੀਵਨ ਪ੍ਰਾਪਤ ਕਰ ਸਕਦੇ ਹੋ, ਜੇ ਤੁਸੀਂ 'ਮੁੜ ਜਨਮ ਲੈ ਲਵੋ।' ਮੌਤ ਦੇ ਅੱਗੇ ਕੋਈ ਰੁਕਾਵਟ ਨਹੀਂ ਪਾਈ ਜਾਂਦੀ ਤੁਸੀਂ ਨਵਾਂ ਵਰਕਾ ਪਰਤ ਸਕਦੇ ਹੋ ਅਤੇ ਨਵੇਂ ਸਿਰਿਉਂ ਜੀਵਨ ਸ਼ੁਰੂ ਕਰ ਸਕਦੇ ਹੋ–ਇਥੇ ਅਤੇ ਹੁਣੇ। ਬੀਤਿਆ ਸਮਾਂ ਜੀਵਨ ਚਾਲ ਵਿਚ ਕੋਈ ਵਿਘਨ ਨਹੀਂ ਪਾਇਗਾ, ਬਸ਼ਰਤੇ ਕਿ ਤੁਸੀ ਇਸ ਨਾਲੋਂ ਅਤੇ ਇਸਦੇ ਵਿਰਸੇ ਨਾਲੋਂ ਨਿਰਲੇਪਤਾ ਦੀ ਕੁਹਾੜੀ ਨਾਲ ਪੂਰੀ ਤਰ੍ਹਾਂ ਆਪਣਾ ਨਾਤਾ ਤੋੜ ਚੁਕੇ ਹੋਵੋ।[14]

ਅੰਤਰ–ਨਿਰੀਖਣ ਦੀ ਘੜੀ, ਕਵੀ ਆਪਣੇ ਆਪ ਨੂੰ ਪੁੱਛਦਾ ਹੈ: 'ਹੇ ਮਨੁੱਖ, ਤੂੰ ਰੱਬ ਦਾ ਨਾਂ ਲੈਣਾ ਕਿਉਂ ਛੱਡ ਦਿੱਤਾ ਹੈ? ਤੂੰ ਕ੍ਰੋਧ ਜਾਂ ਕਾਮ ਜਾਂ ਲੋਭ ਤਾਂ ਨਹੀਂ ਛੱਡਿਆ, ਪਰ ਸੱਚ ਨੂੰ ਤੂੰ ਭੁੱਲ ਗਿਆ ਹੈ। ਫ਼ਜ਼ੂਲ ਧੇਲੇ ਇਕੱਠੇ ਕਰੀ ਜਾਣਾ ਅਤੇ ਪਰਮਾਤਮਾ ਦੇ ਪਿਆਰ ਨਾਲ ਅਣਮੋਲ ਹੀਰਾ ਹੱਥੋਂ ਜਾਣ ਦੇਣਾ ਕਿੱਡਾ ਦੁਖਾਤ ਹੈ! ਹੇ ਮੂਰਖ, ਤੂੰ ਸਾਰੀ ਫੂੰ–ਫਾਂ ਤਿਆਗ ਕੇ ਆਪਣੇ ਆਪ ਨੂੰ ਇਕੋ ਪਰਮਾਤਮਾ ਦੀ ਮਿਹਰ ਦੇ ਹਵਾਲੇ ਕਿਉਂ ਨਾ ਕਰ ਸਕਿਆ? ਇਸਦਾ ਮਤਲਬ ਇਹ ਨਹੀਂ ਕਿ ਜੇ ਬੰਦੇ ਕੋਲ ਧਨ ਹੈ ਤਾਂ ਇਹ ਸੁੱਟ ਪਾਈ ਜਾਏ, ਬੀਵੀ ਅਤੇ ਬੱਚਿਆਂ ਨੂੰ ਘਰੋਂ ਕੱਢ ਦਿਤਾ ਜਾਏ। ਇਸਦਾ ਮਤਲਬ ਸਿਰਫ਼ ਇਹ ਹੈ ਕਿ ਇਹਨਾਂ ਚੀਜ਼ਾਂ ਦਾ ਮੋਹ ਤਿਆਗ ਦਿਤਾ ਜਾਏ ਅਤੇ ਉਸਦੇ ਦਿਤੇ ਹੋਏ ਗੁਣਾਂ ਦੀ ਵਰਤੋਂ ਸਿਰਫ਼ ਉਸਦੀ ਸੇਵਾ ਕਰਨ ਲਈ ਕੀਤੀ ਜਾਏ। ਇਸਦਾ ਮਤਲਬ ਇਹ ਵੀ ਹੈ ਕਿ ਜੇ ਅਸੀਂ ਆਪਣੀ ਪੂਰੀ ਹਸਤੀ ਨਾਲ ਉਸਦਾ ਨਾਂ ਲਈਏ, ਤਾਂ ਅਸੀਂ ਸਾਰੀ ਹਵਸ, ਕੁਸੱਤ ਅਤੇ ਘਟੀਆ ਵੇਗਾਂ ਤੋਂ ਆਪਣੇ ਆਪ ਕੱਢ ਲਏ ਜਾਂਦੇ ਹਾਂ।[15]

ਪ੍ਰਜਵੱਲਤ ਜੋਸ਼ ਅਤੇ ਪੂਰਨ ਨਿਰਲੇਪਤਾ ਮਿਲ ਕੇ ਸਾਰੀ ਸਫ਼ਲਤਾ ਦੀ ਕੁੰਜੀ ਬਣਦੇ ਹਨ।[16]

**ਆਹਾਰ**

.....ਆਚਰਣ ਬਣਾਉਣ ਵਿਚ ਜਾਂ ਸਰੀਰਕ ਲੋੜਾਂ ਨੂੰ ਅਧੀਨ ਕਰਨ ਵਿਚ ਖ਼ੁਰਾਕ ਦੀ ਮਹੱਤਤਾ ਦਾ ਵਧਾਅ–ਚੜ੍ਹਾਅ ਕੇ ਅੰਦਾਜ਼ਾ ਲਾਉਣਾ ਗ਼ਲਤ ਹੈ। ਆਹਾਰ ਇਕ ਸ਼ਕਤੀਸ਼ਾਲੀ ਅੰਸ਼ ਹੈ ਜਿਸਨੂੰ ਕਦੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਪਰ ਸਾਰੇ ਧਰਮਾਂ ਦਾ ਖ਼ੁਰਾਕ ਦੀ ਦ੍ਰਿਸ਼ਟੀ

ਤੋਂ ਨਿਚੋੜ ਪੇਸ਼ ਕਰਨਾ, ਜਿਵੇਂ ਕਿ ਭਾਰਤ ਵਿਚ ਅਕਸਰ ਕੀਤਾ ਜਾਂਦਾ ਹੈ, ਓਨਾ ਹੀ ਗ਼ਲਤ ਹੈ ਜਿੰਨਾ ਕਿ ਆਹਾਰ ਦੇ ਸੰਬੰਧ ਵਿਚ ਹਰ ਸੰਜਮ ਨੂੰ ਅੱਖੋਂ ਉਹਲੇ ਕਰ ਦੇਣਾ ਅਤੇ ਆਪਣੀ ਭੁੱਖ ਦੀਆਂ ਵਾਗਾਂ ਖੁਲ੍ਹੀਆਂ ਛੱਡ ਦੇਣਾ। ਵੈਸ਼ਨੋ ਭੋਜਨ ਹਿੰਦੂ ਮਤ ਦੀਆਂ ਅਣਮੋਲ ਸੁਗਾਤਾਂ ਵਿਚੋਂ ਇਕ ਹੈ। ਇਸਨੂੰ ਸਹਿਜੇ ਜਿਹੇ ਤਜਿਆ ਨਹੀਂ ਜਾ ਸਕਦਾ। ਇਸ ਲਈ ਇਹ ਗ਼ਲਤੀ ਠੀਕ ਕਰਨਾ ਜ਼ਰੂਰੀ ਹੈ ਕਿ ਵੈਸ਼ਣੋ ਭੋਜਨ ਖਾਣ ਨੇ ਸਾਨੂੰ ਮਾਨਸਿਕ ਜਾਂ ਸਰੀਰਕ ਤੌਰ ਉਤੇ ਕਮਜ਼ੋਰ ਕਰ ਦਿਤਾ ਹੈ ਜਾਂ ਕਾਰਜ ਦੇ ਪੱਖੋਂ ਸਿੱਥਲ ਜਾਂ ਨਿਸ਼ਕਿਰਿਆ ਕਰ ਦਿਤਾ ਹੈ। ਮਹਾਨ ਤੋਂ ਮਹਾਨ ਹਿੰਦੂ ਸੁਧਾਰਕ ਆਪਣੀ ਪੁਸ਼ਤ ਵਿਚ ਸਭ ਤੋਂ ਵੱਧ ਸਰਗਰਮ ਰਹੇ ਹਨ ਅਤੇ ਉਹ ਆਮ ਕਰਕੇ ਵੈਸ਼ਨੋ ਭੋਜਨ ਕਰਦੇ ਸਨ। ਉਦਾਹਰਣ ਵਜੋਂ ਸ਼ੰਕਰ ਜਾਂ ਦਯਾਨੰਦ ਨਾਲੋਂ ਉਹਨਾਂ ਦੇ ਸਮਿਆਂ ਵਿਚ ਵਧੇਰੇ ਸਰਗਰਮੀ ਕੌਣ ਦਿਖਾ ਸਕਿਆ ਸੀ?

...ਆਪਣੀ ਖੁਰਾਕ ਦੀ ਚੋਣ ਧਰਮ ਉਤੇ ਆਧਾਰਿਤ ਕਰਨ ਵਾਲੀ ਚੀਜ਼ ਨਹੀਂ ਇਹ ਹਰ ਇਕ ਦੇ ਆਪਣੇ ਸੋਚਣ ਦਾ ਮਾਮਲਾ ਹੈ। ਵੈਸ਼ਣੋ ਭੋਜਨ ਖਾਣ ਬਾਰੇ ਕਾਫ਼ੀ ਸਾਹਿਤ ਹੋਂਦ ਵਿਚ ਆ ਚੁੱਕਾ ਹੈ। ਖਾਸ ਕਰਕੇ ਪੱਛਮ ਵਿਚ, ਸੱਚ ਦਾ ਕੋਈ ਵੀ ਢੂੰਡਾਊ ਜਿਸਨੂੰ ਪੜ੍ਹ ਕੇ ਲਾਭ ਉਠਾ ਸਕਦਾ ਹੈ। ਕਈ ਸਿਰਕੱਢ ਡਾਕਟਰਾਂ ਨੇ ਇਸ ਸਾਹਿਤ ਵਿਚ ਯੋਗਦਾਨ ਪਾਇਆ ਹੈ। ਇਥੇ, ਭਾਰਤ ਵਿਚ, ਸਾਨੂੰ ਵੈਸ਼ਨੋ ਭੋਜਨ ਖਾਣ ਦੀ ਹੌਸਲਾ-ਅਫ਼ਜ਼ਾਈ ਕਰਨ ਦੀ ਲੋੜ ਨਹੀਂ ਪਈ ਕਿਉਂਕਿ ਇਥੇ ਇਹ ਸੱਭ ਤੋਂ ਵੱਧ ਇੱਛਤ ਅਤੇ ਸਭ ਤੋਂ ਵੱਧ ਸਤਿਕਾਰਯੋਗ ਚੀਜ਼ ਵਜੋਂ ਪ੍ਰਵਾਨਗੀ ਪਾ ਚੁੱਕਾ ਹੈ। ਪਰ ਜਿਹੜੇ ਲੋਕ ਥਿੜਕੇ ਹੋਏ ਮਹਿਸੂਸ ਕਰ ਰਹੇ ਹਨ, ਉਹ ਪੱਛਮ ਵਿਚ ਵੈਸ਼ਨੋ ਭੋਜਨ ਵੱਲ ਨੂੰ ਵਧਦੀ ਲਹਿਰ ਦਾ ਅਧਿਐਨ ਕਰ ਸਕਦੇ ਹਨ।[17]

## ਜਿਊਣ ਲਈ ਖਾਣਾ

ਬੰਦੇ ਨੂੰ ਆਪਣੇ ਮੂੰਹ ਦੇ ਸੁਆਦ ਲਈ ਨਹੀਂ ਸਗੋਂ ਸਰੀਰ ਨੂੰ ਚੱਲਦਿਆਂ ਰੱਖਣ ਲਈ ਖਾਣਾ ਚਾਹੀਦਾ ਹੈ। ਜਦੋਂ ਹਰ ਗਿਆਨ ਸਰੀਰ ਦੀ ਅਤੇ ਸਰੀਰ ਰਾਹੀਂ ਆਤਮਾ ਦੀ ਸੇਵਾ ਕਰਦਾ ਹੈ, ਤਾਂ ਇਸਦਾ ਵਿਸ਼ੇਸ਼ ਸੁਆਦ ਜਾਂਦਾ ਰਹਿੰਦਾ ਹੈ, ਅਤੇ ਸਿਰਫ਼ ਉਦੋਂ ਹੀ ਇਹ ਉਸ ਤਰ੍ਹਾਂ ਕੰਮ ਕਰਨਾ ਸ਼ੁਰੂ ਕਰਦਾ ਹੈ ਜਿਸ ਤਰ੍ਹਾਂ ਕੰਮ ਕਰਨ ਲਈ ਪ੍ਰਕਿਰਤੀ ਨੇ ਇਸਨੂੰ ਬਣਾਇਆ ਹੁੰਦਾ ਹੈ।

ਪ੍ਰਕਿਰਤੀ ਨਾਲ ਇਹ ਇਕਸੁਰਤਾ ਪ੍ਰਾਪਤ ਕਰਨ ਲਈ ਕਿੰਨੇ ਵੀ ਤਜਰਬੇ ਕਰ ਲਵੋ ਥੋਹੜੇ ਹਨ, ਅਤੇ ਕੋਈ ਵੀ ਕੁਰਬਾਨੀ ਵੱਡੀ ਨਹੀਂ। ਪਰ, ਬਦਕਿਸਮਤੀ ਨੂੰ, ਲਹਿਰ ਹੁਣ ਉਲਟੇ ਪਾਸੇ ਜ਼ੋਰ-ਸ਼ੋਰ ਨਾਲ ਚੱਲ ਰਹੀ ਹੈ। ਅਸੀਂ ਨਾਸ਼ਮਾਨ ਸਰੀਰ ਨੂੰ ਸ਼ਿੰਗਾਰਨ ਅਤੇ ਕੁਝ ਉਡਦੇ ਛਿਣਾਂ ਵਾਸਤੇ ਇਸਦੀ ਹੋਂਦ ਨੂੰ ਲਮਕਾਉਣ ਦੀ ਕੋਸ਼ਿਸ਼ ਵਿਚ ਅਨੇਕਾਂ ਦੂਜੀਆਂ ਜਾਨਾਂ ਦੀ ਕੁਰਬਾਨੀ ਦੇਣ ਲਗਿਆਂ ਸ਼ਰਮਸਾਰ ਨਹੀਂ ਹੁੰਦੇ, ਜਿਸਦੇ ਸਿੱਟੇ ਵਜੋਂ ਅਸੀਂ ਆਪਣੀ ਆਤਮਾ ਅਤੇ ਸਰੀਰ ਦੋਹਾਂ ਨੂੰ ਮਾਰ ਲੈਂਦੇ ਹਾਂ। ਇਕ ਪੁਰਾਣੀ ਬੀਮਾਰੀ ਦਾ ਇਲਾਜ ਕਰਨ ਲਈ ਅਸੀਂ ਸੌ ਨਵੀਆਂ ਬੀਮਾਰੀਆਂ ਪੈਦਾ ਕਰ ਲੈਂਦੇ ਹਾਂ; ਇੰਦਰਿਆਵੀ ਖੁਸ਼ੀਆਂ ਮਾਣਨ ਦੀ ਕੋਸ਼ਿਸ਼ ਵਿਚ, ਅਸੀਂ ਅਖੀਰ ਵਿਚ ਖੁਸ਼ੀ ਮਾਣਨ ਦੀ ਸਮਰੱਥਾ ਵੀ ਗੁਆ ਬੈਠਦੇ ਹਾਂ । ਇਹ ਸਾਰਾ ਕੁਝ ਸਾਡੀਆਂ ਅੱਖਾਂ ਸਾਹਮਣੇ ਵਾਪਰ ਰਿਹਾ ਹੈ, ਪਰ ਉਹਨਾਂ ਲੋਕਾਂ ਨਾਲੋਂ ਜ਼ਿਆਦਾ ਹੋਰ ਕੋਈ ਵੀ ਅੰਨ੍ਹਾਂ ਨਹੀਂ, ਜਿਹੜੇ ਦੇਖਣਾ ਨਹੀਂ ਚਾਹੁੰਦੇ।[18]

ਇਸ ਕਥਨ ਵਿਚ ਬਹੁਤ ਸਚਾਈ ਹੈ ਕਿ ਆਦਮੀ ਜੋ ਖਾਂਦਾ ਹੈ, ਉਹ ਬਣ ਜਾਂਦਾ ਹੈ। ਜਿੰਨੀ ਭੱਦੀ ਖੁਰਾਕ ਹੋਵੇਗੀ, ਓਨਾ ਭੱਦਾ ਸਰੀਰ ਹੋਵੇਗਾ।[19]

## ਮਾਸ ਖਾਣਾ

ਸ਼ਰਾਬ ਅਤੇ ਨਸ਼ੀਲੀਆਂ ਦਵਾਈਆਂ ਅਤੇ ਹਰ ਤਰ੍ਹਾਂ ਦੀ ਖ਼ੁਰਾਕ ਖਾਸ ਕਰਕੇ ਮਾਸ, ਦੀ ਮਿਕਦਾਰ ਬੇਹੱਦ ਘਟਾ ਦੇਣਾ ਨਿਰਸੰਦੇਹ ਆਤਮਾ ਦੇ ਵਿਕਾਸ ਵਿਚ ਭਾਰੀ ਸਹਾਇਤਾ ਦੇਂਦਾ ਹੈ, ਪਰ ਕਿਸੇ ਤਰ੍ਹਾਂ ਵੀ ਇਹ ਆਪਣੇ ਆਪ ਵਿਚ ਨਿਸ਼ਾਨਾ ਨਹੀਂ। ਮਾਸ ਖਾਣ ਵਾਲੇ ਕਈ ਆਦਮੀ, ਜਿਹੜੇ ਰੱਬ ਦਾ ਡਰ ਮਨ ਵਿਚ ਰੱਖ ਕੇ ਜਿਊਂਦੇ ਹਨ, ਉਹਨਾਂ ਆਦਮੀਆਂ ਨਾਲੋਂ ਪਰਮਾਤਮਾ ਦੇ ਵਧੇਰੇ ਨੇੜੇ ਹੁੰਦੇ ਹਨ, ਜਿਹੜੇ ਧਾਰਮਿਕ ਤੌਰ ਉਤੇ ਮਾਸ ਅਤੇ ਹੋਰ ਕਈ ਚੀਜ਼ਾਂ ਤੋਂ ਪਰਹੇਜ਼ ਕਰਦੇ ਹਨ, ਪਰ ਆਪਣੇ ਹਰ ਕਾਰਜ ਵਿਚ ਪਰਮਾਤਮਾ ਦੇ ਖਿਲਾਫ਼ ਕੁਫ਼ਰ ਤੋਲਦੇ ਹਨ।[20]

ਗ਼ਲਤ ਜਾਂ ਠੀਕ, ਇਹ ਗੱਲ ਮੇਰੇ ਧਾਰਮਿਕ ਵਿਸ਼ਵਾਸ ਦਾ ਹਿੱਸਾ ਹੈ ਕਿ ਆਦਮੀ ਮਾਸ, ਆਂਡੇ ਆਦਿ ਨਾ ਖਾਵੇ। ਆਪਣੇ ਆਪ ਨੂੰ ਜਿਊਂਦੇ ਰੱਖਣ ਦੇ ਸਾਧਨਾਂ ਦੀ ਵੀ ਕੋਈ ਸੀਮਾ ਹੋਣੀ ਚਾਹੀਦੀ ਹੈ। ਜ਼ਿੰਦਗੀ ਲਈ ਵੀ ਅਸੀਂ ਕੁਝ ਗੱਲਾਂ ਕਰਨ ਤੋਂ ਪਰਹੇਜ਼ ਕਰ ਸਕਦੇ ਹਾਂ।[21]

ਕਿਸੇ ਵੀ ਪੜਾਅ ਉਤੇ ਅਤੇ ਕਿਸੇ ਵੀ ਮੌਸਮ ਵਿਚ, ਜਿਸ ਵਿਚ ਮਨੁੱਖਾਂ ਲਈ ਸਾਧਾਰਣ ਤੌਰ ਉਤੇ ਜਿਊਣਾ ਸੰਭਵ ਹੁੰਦਾ ਹੈ, ਮੈਂ ਮਾਸ ਵਾਲੀ ਖੁਰਾਕ ਆਪਣੇ ਲਈ ਜ਼ਰੂਰੀ ਨਹੀਂ ਸਮਝਦਾ। ਮੈਂ ਸਮਝਦਾ ਹਾਂ ਕਿ ਮਾਸ ਵਾਲੀ ਖੁਰਾਕ ਸਾਡੀ ਜੀਵ–ਵੰਨਗੀ ਲਈ ਠੀਕ ਨਹੀਂ ਬੈਠਦੀ। ਅਸੀਂ ਜੇ ਨਿਮਨ ਪਸੂ ਜਮਾਤ ਨਾਲੋਂ ਉੱਚੇ ਹਾਂ ਤਾਂ ਉਹਨਾਂ ਦੀ ਨਕਲ ਕਰਨਾ ਸਾਡੀ ਗ਼ਲਤੀ ਹੈ। ਤਜਰਬਾ ਸਿਖਾਉਂਦਾ ਹੈ ਕਿ ਪਸ਼ੂ–ਖੁਰਾਕ ਉਹਨਾਂ ਲਈ ਠੀਕ ਨਹੀਂ, ਜਿਹੜੇ ਆਪਣੇ ਵੇਗਾਂ ਨੂੰ ਕਾਬੂ ਵਿਚ ਰੱਖਣਾ ਚਾਹੁੰਦੇ ਹਨ।[22]

ਮੈਂ ਇਹ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਰੂਹਾਨੀ ਤਰੱਕੀ ਕਿਸੇ ਪੜਾਅ ਉਤੇ ਪੁੱਜ ਕੇ ਇਹ ਮੰਗ ਜ਼ਰੂਰ ਕਰਦੀ ਹੈ ਕਿ ਅਸੀਂ ਆਪਣੀਆਂ ਸਰੀਰਕ ਲੋੜਾਂ ਦੀ ਸੰਤੁਸ਼ਟੀ ਲਈ ਆਪਣੇ ਸਾਥੀ ਜਾਨਵਰਾਂ ਨੂੰ ਮਾਰਨਾ ਛੱਡ ਦੇਈਏ।[23]

## ਵੈਸ਼ਨੋ ਭੋਜਨ

ਮੈਂ ਹਮੇਸ਼ਾ ਹੀ ਨਿਰੋਲ ਵੈਸ਼ਨੋ ਭੋਜਨ ਦੇ ਹੱਕ ਵਿਚ ਰਿਹਾ ਹਾਂ। ਪਰ ਤਜਰਬੇ ਨੇ ਮੈਨੂੰ ਸਿਖਾਇਆ ਹੈ ਕਿ ਬਿਲਕੁਲ ਸਵੱਸਥ ਰਹਿਣ ਲਈ, ਵੈਸ਼ਨੋ ਭੋਜਨ ਵਿਚ ਦੁੱਧ ਅਤੇ ਦੁੱਧ ਤੋਂ ਬਣੀਆਂ ਚੀਜ਼ਾਂ ਜ਼ਰੂਰ ਸ਼ਾਮਲ ਹੋਣੀਆਂ ਚਾਹੀਦੀਆਂ ਹਨ, ਜਿਵੇਂ ਕਿ ਦਹੀ, ਮੱਖਣ, ਘਿਓ, ਆਦਿ....

ਪਰ ਮੈਨੂੰ ਯਕੀਨ ਹੈ ਕਿ ਵਿਸ਼ਾਲ ਬਨਸਪਤਿ ਸੰਸਾਰ ਵਿਚ ਕੋਈ ਕਿਸਮ ਜ਼ਰੂਰ ਅਜੇਹੀ ਹੋਣੀ ਚਾਹੀਦੀ ਹੈ, ਜਿਹੜੀ ਉਹ ਜ਼ਰੂਰੀ ਵਸਤਾਂ ਮੁਹਈਆ ਕਰਨ ਦੇ ਨਾਲ ਨਾਲ, ਜਿਹੜੀਆਂ ਅਸੀਂ ਦੁੱਧ ਅਤੇ ਮਾਸ ਤੋਂ ਲੈਂਦੇ ਹਾਂ, ਉਹਨਾਂ ਦੀਆਂ ਨੈਤਿਕ ਅਤੇ ਦੂਜੀਆਂ ਕਮੀਆਂ ਤੋਂ ਮੁਕਤ ਹੋਵੇ।

ਮੇਰੀ ਰਾਏ ਵਿਚ ਦੁੱਧ ਜਾਂ ਮਾਸ ਖਾਣ ਵਿਚ ਨਿਸਚਿਤ ਘਾਟੇ ਹਨ। ਮਾਸ ਲਈ ਸਾਨੂੰ

ਮਾਰਨਾ ਪੈਂਦਾ ਹੈ ਅਤੇ ਸਾਨੂੰ ਬਾਲ–ਵਰੇਸ ਵਿਚ ਮਾਂ ਦਾ ਦੁਧ ਪੀਣ ਤੋਂ ਛੁੱਟ ਹੋਰ ਕੋਈ ਦੁੱਧ ਪੀਣ ਦਾ ਅਧਿਕਾਰ ਨਹੀਂ। ਨੈਤਿਕ ਨੁਕਸ ਹੋਣ ਤੋਂ ਇਲਾਵਾ, ਨਿਰੋਲ ਸਿਹਤ ਦੇ ਦ੍ਰਿਸ਼ਟੀਕੋਨ ਤੋਂ ਕੁਝ ਹੋਰ ਨੁਕਸ ਵੀ ਹਨ। ਦੁੱਧ ਅਤੇ ਮਾਸ ਦੋਵੇਂ ਹੀ ਆਪਣੇ ਨਾਲ ਉਸ ਪਸ਼ੂ ਵਾਲੇ ਔਗੁਣ ਲੈ ਆਉਂਦੇ ਹਨ ਜਿਸਦਾ ਇਹ ਮਾਸ ਜਾਂ ਦੁੱਧ ਹੁੰਦਾ ਹੈ।....

ਦੁਨੀਆ ਦੇ ਸਾਰੇ ਸਵਾਦੀ ਭੋਜਨ ਉਸ ਆਨੰਦ ਦੇ ਬਰਾਬਰ ਨਹੀਂ ਹੋ ਸਕਦੇ ਜਿਹੜਾ ਭੁੱਖ ਨਾਲ ਖੁਰਾਕ ਵਿਚ ਸ਼ਾਮਲ ਹੋ ਜਾਂਦਾ ਹੈ।[24]

ਇਹ ਮੇਰਾ ਪੱਕਾ ਵਿਸ਼ਵਾਸ ਹੈ ਕਿ ਮਨੁੱਖ ਨੂੰ ਕੋਈ ਦੁੱਧ ਪੀਣ ਦੀ ਲੋੜ ਨਹੀਂ, ਸਿਵਾਏ ਮਾਂ ਦੇ ਦੁੱਧ ਦੇ ਜਿਹੜਾ ਉਹ ਬਾਲ ਵਜੋਂ ਪੀਂਦਾ ਹੈ। ਉਸਦੀ ਖੁਰਾਕ ਧੁੱਪ ਵਿਚ ਪੱਕੇ ਫਲ ਅਤੇ ਗਿਰੀਆਂ ਤੋਂ ਸਿਵਾ ਹੋਰ ਕੁਝ ਨਹੀਂ ਹੋਣੀ ਚਾਹੀਦੀ। ਉਹ ਅੰਗੂਰਾਂ ਵਰਗੇ ਫਲਾਂ ਅਤੇ ਬਾਦਾਮਾਂ ਵਰਗੀਆਂ ਗਿਰੀਆਂ ਤੋਂ ਆਪਣੇ ਟਿਸ਼ੂਆਂ ਅਤੇ ਤੰਤੂਆਂ ਦੋਹਾਂ ਲਈ ਕਾਫ਼ੀ ਪੋਸ਼ਟਿਕਤਾ ਯਕੀਨੀ ਬਣਾ ਸਕਦਾ ਹੈ। ਇਹੋ ਜਿਹੀ ਖੁਰਾਕ ਉਤੇ ਜੀਊਣ ਵਾਲੇ ਬੰਦੇ ਲਈ ਕਾਮੁਕ ਅਤੇ ਦੂਜੇ ਵੇਗਾਂ ਨੂੰ ਕਾਬੂ ਵਿਚ ਰਖਣਾ ਸੌਖਾ ਹੋ ਜਾਂਦਾ ਹੈ।[25]

## ਖੁਰਾਕ ਦੇ ਖੇਤਰ ਵਿਚ ਖੋਜ

ਮਨੁੱਖ ਨੂੰ ਉਸਦੀ ਵੱਧ ਤੋਂ ਵੱਧ ਤਾਕਤ ਨਾਲ ਕਾਇਮ ਰੱਖਣ ਦੀ ਬਨਸਪਤਿ ਸੰਸਾਰ ਦੀ ਅਮੀਰ ਸਮਰੱਥਾ ਇਕ ਅਜੇਹਾ ਖੇਤਰ ਹੈ ਜਿਸਦੀ ਆਧੁਨਿਕ ਡਾਕਟਰੀ ਵਿਗਿਆਨ ਨੇ ਅਜੇ ਤੱਕ ਖੋਜ ਨਹੀਂ ਕੀਤੀ, ਜਿਹੜਾ ਆਦਤ ਦੇ ਜ਼ੋਰ ਹੇਠ ਹੀ ਆਪਣਾ ਵਿਸ਼ਵਾਸ ਬੁੱਚੜਖਾਨਿਆਂ ਜਾਂ ਦੁੱਧ ਅਤੇ ਇਸ ਤੋਂ ਬਣੀਆਂ ਚੀਜ਼ਾਂ ਉਤੇ ਟਿਕਾਈ ਬੈਠਾ ਹੈ। ਇਹ ਅਜੇਹਾ ਫਰਜ਼ ਹੈ ਜਿਹੜਾ ਭਾਰਤੀ ਡਾਕਟਰੀ ਕਾਮਿਆਂ ਵਲੋਂ, ਜਿਨ੍ਹਾਂ ਦੀ ਪਰੰਪਰਾ ਸ਼ਾਕਾਹਾਰੀ ਹੈ, ਅਦਾ ਕੀਤੇ ਜਾਣ ਦੀ ਉਡੀਕ ਵਿਚ ਹੈ। ਵਿਟਾਮਿਨਾਂ ਬਾਰੇ ਤੇਜ਼ੀ ਨਾਲ ਵਿਕਾਸ ਕਰ ਰਹੀਆਂ ਖੋਜਾਂ ਅਤੇ ਉਹਨਾਂ ਵਿਚੋਂ ਸਭ ਤੋਂ ਮਹੱਤਵਪੂਰਨ ਵਿਟਾਮਿਨ ਸਿੱਧੇ ਧੁੱਪ ਤੋਂ ਪ੍ਰਾਪਤ ਕਰ ਸਕਣ ਦੀ ਸੰਭਾਵਨਾ ਖੁਰਾਕ ਬਾਰੇ ਡਾਕਟਰੀ ਵਿਗਿਆਨ ਵਲੋਂ ਪੇਸ਼ ਕੀਤੇ ਗਏ ਪ੍ਰਵਾਨਿਤ ਸਿਧਾਂਤਾਂ ਅਤੇ ਵਿਸ਼ਵਾਸਾਂ ਵਿਚੋਂ ਕਈਆਂ ਵਿਚ ਇਨਕਲਾਬ ਲਿਆਉਣ ਦਾ ਯਕੀਨ ਦੁਆਉਂਦੀ ਹੈ।[26]

ਮੈਨੂੰ ਲੰਮੇਂ ਪ੍ਰਯੋਗ ਅਤੇ ਨਿਰੀਖਣ ਤੋਂ ਮਗਰੋਂ ਪਤਾ ਲਗਾ ਹੈ ਕਿ ਸਾਰੇ ਸਰੀਰਾਂ ਲਈ ਆਹਾਰ ਸੰਬੰਧੀ ਕੋਈ ਬੱਝਵੇਂ ਨਿਯਮ ਨਹੀਂ ਹਨ। ਸਿਆਣੇ ਤੋਂ ਸਿਆਣੇ ਡਾਕਟਰ ਜਿਹੜੀ ਸਲਾਹ ਦੇਣ ਦਾ ਦਾਅਵਾ ਕਰਦੇ ਹਨ ਉਹ ਇਹ ਹੈ ਕਿ ਇਹ ਸੰਬੰਧਿਤ ਮਾਮਲੇ ਵਿਚ ਲਾਭ ਪੁਚਾ ਸਕਦੀ ਹੈ, ਕਿਉਂਕਿ ਬਹੁਗਿਣਤੀ ਮਾਮਲਿਆਂ ਵਿਚ ਇਸਦਾ ਕਾਫ਼ੀ ਚੰਗਾ ਅਸਰ ਹੋਇਆ ਹੈ। ਵਿਗਿਆਨ ਦੀ ਹੋਰ ਕਿਸੇ ਸ਼ਾਖ ਵਿਚ ਵੀ ਵਿਗਿਆਨੀ ਦੇ ਖੋਜ ਦੇ ਕੰਮ ਵਿਚ ਏਨੀ ਰੁਕਾਵਟ ਨਹੀਂ ਪੈਂਦੀ, ਜਿੰਨੀ ਚਿਕਿਤਸਾ ਦੇ ਖੇਤਰ ਵਿਚ। ਇਕ ਵੀ ਦਵਾਈ ਜਾਂ ਖੁਰਾਕ ਦੇ ਅਸਰ ਜਾਂ ਮਨੁੱਖਾ ਸਰੀਰ ਦੇ ਪ੍ਰਤਿਕਰਮਾਂ ਬਾਰੇ ਯਕੀਨ ਨਾਲ ਕੁਝ ਕਹਿ ਸਕਣ ਦੀ ਉਸ ਦੀ ਹਿੰਮਤ ਨਹੀਂ ਪੈਂਦੀ। ਇਹ ਅਨੁਭਵ–ਸਿੱਧ ਹੈ ਅਤੇ ਸਦਾ ਰਹੇਗੀ। ਲੋਕ ਕਹਾਵਤ ਕਿ ਇਕ ਆਦਮੀ ਦੀ ਖੁਰਾਕ ਦੂਜੇ ਲਈ ਜ਼ਹਿਰ ਹੋ ਸਕਦੀ ਹੈ, ਉਸ ਵਿਸ਼ਾਲ ਤਜਰਬੇ ਉਤੇ ਆਧਾਰਿਤ ਹੈ ਜਿਸਦੀ ਰੋਜ਼ ਪੁਸ਼ਟੀ ਹੁੰਦੀ ਰਹਿੰਦੀ ਹੈ। ਇਹੋ ਜਿਹੀ ਸੂਰਤ ਵਿਚ, ਸਿਆਣੇ ਮਰਦਾਂ ਔਰਤਾਂ ਲਈ ਤਜਰਬੇ ਕਰਨ ਵਾਸਤੇ ਖੇਤਰ ਅਸੀਮ ਹੈ। ਆਮ ਆਦਮੀ ਨੂੰ ਸਰੀਰ ਦਾ ਕੰਮ ਚਲਾਊ ਗਿਆਨ ਹੋਣਾ

ਚਾਹੀਦਾ ਹੈ ਜਿਹੜਾ ਅੰਦਰਲੀ ਆਤਮਾ ਦੇ ਵਿਕਾਸ ਵਿਚ ਮਹੱਤਵਪੂਰਨ ਭੂਮਿਕਾ ਅਦਾ ਕਰਦਾ ਹੈ ਅਤੇ ਫਿਰ ਵੀ ਅਸੀਂ ਹੋਰ ਕਿਸੇ ਚੀਜ਼ ਬਾਰੇ ਵੀ ਏਨੀਂ ਦੁਖਦਾਈ ਹੱਦ ਤੱਕ ਅਵੇਸਲੇ ਜਾਂ ਅਗਿਆਨੀ ਨਹੀਂ, ਜਿੰਨਾ ਆਪਣੇ ਸਰੀਰਾਂ ਬਾਰੇ।[27]

ਮੇਰਾ ਕਹਿਣਾ ਇਹ ਹੈ ਕਿ ਸਾਇੰਸਦਾਨਾਂ ਨੇ ਅਜੇ ਮਨੁੱਖਤਾ ਨੂੰ ਵੱਧ ਤੋਂ ਵੱਧ ਸੰਭਵ ਪੌਸ਼ਟਿਕ ਆਹਾਰ ਦੇਣ ਲਈ ਅਣਗਿਣਤ ਗਿਰੀਆਂ, ਪੱਤਿਆਂ ਅਤੇ ਫਲਾਂ ਦੀਆਂ ਲੁਕੀਆਂ ਸੰਭਾਵਨਾਵਾਂ ਦੀ ਖੋਜ ਨਹੀਂ ਕੀਤੀ। ਇਕ ਕਾਰਨ ਤਾਂ ਇਹ ਹੈ ਕਿ ਪਸ਼ੂ ਖੁਰਾਕ ਵਿਚ ਵਿਸ਼ਵਾਸ ਦੇ ਦੁਆਲੇ ਜਿਹੜੇ ਅਥਾਹ ਨਿੱਜੀ ਹਿਤ ਜੁੜ ਗਏ ਹਨ, ਉਹ ਇਸ ਸਵਾਲ ਨੂੰ ਪੂਰਨ ਨਿਰਲੇਪਤਾ ਨਾਲ ਲੈਣ ਤੋਂ ਡਾਕਟਰੀ ਪੇਸ਼ੇ ਨੂੰ ਰੋਕਦੇ ਹਨ।[28]

## ਨੈਤਿਕ ਆਧਾਰ

ਵੈਸ਼ਣੋਂ ਭੋਜਨ ਲੈਣ ਪ੍ਰਤਿ ਦ੍ਰਿੜ੍ਹ ਰਹਿਣ ਲਈ ਮਨੁੱਖ ਨੂੰ ਨੈਤਿਕ ਆਧਾਰ ਦੀ ਲੋੜ ਹੁੰਦੀ ਹੈ। ....ਕਿਉਂਕਿ ਇਹ ਆਤਮਾ ਦੀ ਉਸਾਰੀ ਲਈ ਹੁੰਦਾ ਹੈ, ਸਰੀਰ ਦੀ ਆਤਮਾ ਹੈ ਜਿਸ ਬਾਰੇ ਅਸੀਂ ਫ਼ਿਕਰਮੰਦ ਹਾਂ। ਇਸ ਲਈ, ਵੈਸ਼ਣੋ ਭੋਜਨ ਖਾਣ ਵਾਲਿਆਂ ਕੋਲ ਇਹ ਨੈਤਿਕ ਆਧਾਰ ਹੋਣਾ ਚਾਹੀਦਾ ਹੈ–ਕਿ ਮਨੁੱਖ ਜੀਵ-ਖਾਣੇ ਪਸ਼ੂ ਵਜੋਂ ਪੈਦਾ ਨਹੀਂ ਸੀ ਹੋਇਆ, ਸਗੋਂ ਉਹ ਉਹਨਾਂ ਫਲਾਂ ਅਤੇ ਬੂਟੀਆਂ ਉਤੇ ਜਿਊਣ ਲਈ ਪੈਦਾ ਹੋਇਆ ਸੀ, ਜਿਨ੍ਹਾਂ ਨੂੰ ਧਰਤੀ ਪੈਦਾ ਕਰਦੀ ਹੈ।[29]

ਅਹਿੰਸਾ ਆਹਾਰ-ਵਿਦਿਆ ਦਾ ਮਾਮਲਾ ਨਹੀਂ ਸਗੋਂ ਇਸ ਤੋਂ ਉਪਰਲੀ ਕੋਈ ਚੀਜ਼ ਹੈ। ਆਦਮੀ ਕੀ ਖਾਂਦਾ, ਕੀ ਪੀਂਦਾ ਹੈ, ਇਸਦਾ ਬਹੁਤਾ ਫ਼ਰਕ ਨਹੀਂ ਪੈਂਦਾ; ਫ਼ਰਕ ਇਸਦੇ ਪਿੱਛੇ ਕੰਮ ਕਰ ਰਹੇ ਆਤਮ-ਤਿਆਗ ਅਤੇ ਆਤਮ-ਸੰਜਮ ਦਾ ਪੈਂਦਾ ਹੈ। ਹਰ ਤਰ੍ਹਾਂ ਨਾਲ ਆਪਣੇ ਭੋਜਨ ਦੀਆਂ ਵਸਤਾਂ ਦੀ ਚੋਣ ਕਰਨ ਵਿਚ ਜਿੰਨਾ ਜ਼ਿਆਦਾ ਸੰਜਮ ਚਾਹੁੰਦੇ ਹੋ, ਅਮਲ ਵਿਚ ਲਿਆਓ। ਸੰਜਮ ਸ਼ਲਾਘਾਯੋਗ ਹੈ, ਸਗੋਂ ਜ਼ਰੂਰੀ ਹੈ, ਪਰ ਇਹ ਅਹਿੰਸਾ ਦੇ ਸਿਰਫ਼ ਇਕ ਕਿੰਗਰੇ ਨੂੰ ਹੀ ਛੂੰਹਦਾ ਹੈ। ਮਨੁੱਖ ਆਪਣੇ ਆਪ ਨੂੰ ਖੁਰਾਕ ਦੇ ਮਾਮਲੇ ਵਿਚ ਜਿੰਨੀਂ ਮਰਜ਼ੀ ਖੁਲ੍ਹ ਦੇ ਲਵੇ, ਤਾਂ ਵੀ ਉਹ ਅਹਿੰਸਾ ਦਾ ਸਾਕਾਰ ਰੂਪ ਹੋ ਸਕਦਾ ਹੈ ਅਤੇ ਸਾਡੀ ਸ਼ਰਧਾਂਜਲੀ ਲੈ ਸਕਦਾ ਹੈ ਜੇ ਉਸਦੇ ਦਿਲ ਵਿਚੋਂ ਪਿਆਰ ਦਾ ਹੜ੍ਹ ਵਹਿੰਦਾ ਹੈ ਅਤੇ ਇਹ ਕਿਸੇ ਦੂਜੇ ਦੇ ਦੁੱਖ ਉਤੇ ਪਿਘਲ ਪੈਂਦਾ ਹੈ, ਅਤੇ ਇਸ ਨੂੰ ਸਾਰੇ ਵੇਗਾਂ ਤੋਂ ਸਾਫ਼ ਕੀਤਾ ਜਾ ਚੁੱਕਾ ਹੈ। ਦੂਜੇ ਪਾਸੇ, ਖੁਰਾਕ ਦਾ ਲੋੜੋਂ ਵੱਧ ਧਿਆਨ ਰੱਖਣ ਵਾਲਾ ਆਦਮੀ ਅਹਿੰਸਾ ਦੇ ਪੱਖੋਂ ਬਿਲਕੁਲ ਅਜਨਬੀ ਅਤੇ ਤਰਸਯੋਗ ਜੀਵ ਹੁੰਦਾ ਹੈ ਜੇ ਉਹ ਖੁਦਗਰਜ਼ੀ ਦਾ ਅਤੇ ਵੇਗਾਂ ਦਾ ਗ਼ੁਲਾਮ ਹੁੰਦਾ ਹੈ ਅਤੇ ਸਖਤ ਦਿਲ ਵਾਲਾ ਹੁੰਦਾ ਹੈ।[30]

ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਸਿਰਫ਼ ਜੀਵ-ਦਇਆ(ਪਸ਼ੂਆਂ ਉਤੇ ਦਇਆ) ਸਾਨੂੰ ਆਪਣੇ ਅੰਦਰਲੇ ਛੇ ਮਾਰੂ ਦੁਸ਼ਮਣਾਂ-ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਕੂੜ – ਉਤੇ ਕਾਬੂ ਪਾਉਣ ਦੇ ਸਮਰੱਥ ਨਹੀਂ ਬਣਾ ਸਕਦੀ। ..... ਜੀਵ ਦਇਆ ਇਕ ਅਜੇਹੇ ਵਿਅਕਤੀ ਦੀ ਜਿਹੜਾ ਕ੍ਰੋਧ ਅਤੇ ਕਾਮ ਵਿਚ ਡੁੱਬਾ ਹੋਇਆ ਹੈ, ਪਰ ਰੋਜ਼ ਕੀੜੀਆਂ ਅਤੇ ਹੋਰ ਕੀੜੇ ਮਕੌੜਿਆਂ ਨੂੰ ਖਾਣ ਨੂੰ ਦੇਂਦਾ ਹੈ ਅਤੇ ਜੀਵ-ਮਾਰਨ ਤੋਂ ਪਰਹੇਜ਼ ਕਰਦਾ ਹੈ, ਸ਼ਾਇਦ ਹੀ ਹੈ ਆਪ ਵਿਚ ਕੋਈ ਅਜੇਹਾ ਗੁਣ ਰਖਦੀ ਹੋਵੇ। ਇਹ ਸਿਰਫ਼ ਇਕ ਮਕੈਨੀਕਲ ਕੰਮ ਹੈ ਜਿਸਦੀ

ਰੂਹਾਨੀ ਕੀਮਤ ਕੋਈ ਨਹੀਂ। ਇਸ ਤੋਂ ਵੀ ਇਹ ਭੈੜੀ ਗੱਲ ਹੋ ਸਕਦੀ ਹੈ – ਆਪਣੇ ਅੰਦਰਲੇ ਭ੍ਰਿਸ਼ਟਾਚਾਰ ਨੂੰ ਲੁਕਾਉਣ ਲਈ ਇਕ ਦੰਭੀ ਪਰਦਾ।[31]

### ਅਨੁਸ਼ਾਸਨ

ਅਨੁਸ਼ਾਸਨ ਦਾ ਕੋਈ ਰੁਤਬਾ ਨਹੀਂ ਹੁੰਦਾ। ਇਸਦੀ ਕੀਮਤ ਜਾਨਣ ਵਾਲਾ ਬਾਦਸ਼ਾਹ ਉਹਨਾਂ ਮਾਸਲਿਆਂ ਵਿਚ ਦਰਬਾਨ ਦਾ ਹੁਕਮ ਮੰਨੇਗਾ ਜਿਨ੍ਹਾਂ ਮਾਮਲਿਆਂ ਵਿਚ ਉਹ ਉਸਨੂੰ ਇਕੋ ਇਕ ਨਿਰਨੈਕਾਰ ਥਾਪਦਾ ਹੈ।[32]

ਆਜ਼ਾਦੀ ਦਾ ਸਰਵੁੱਚ ਰੂਪ ਵੱਧ ਤੋਂ ਵੱਧ ਅਨੁਸ਼ਾਸਨ ਅਤੇ ਨਿਮਰਤਾ ਆਪਣੇ ਨਾਲ ਲੈ ਕੇ ਆਉਂਦਾ ਹੈ। ਅਨੁਸ਼ਾਸਨ ਅਤੇ ਨਿਮਰਤਾ ਤੋਂ ਮਿਲਣ ਵਾਲੀ ਆਜ਼ਾਦੀ ਨੂੰ ਰੋਕਿਆ ਨਹੀਂ ਜਾ ਸਕਦਾ, ਬੇਲਗ਼ਾਮ ਖੁਲ੍ਹ ਬੇਹੂਦਗੀ ਦਾ ਚਿੰਨ੍ਹ ਹੈ, ਆਪਣੇ ਵੱਲ ਵੀ ਅਤੇ ਆਪਣੇ ਗੁਆਂਢੀਆਂ ਵੱਲ ਵੀ।[33]

ਮੈਂ ਅਜੇਹੇ ਮੌਕਿਆਂ ਦੀ ਕਲਪਨਾ ਕਰ ਸਕਦਾ ਹਾਂ ਜਦੋਂ ਕਾਰਨਾਂ ਨੂੰ ਵੀ ਬਾਦਲੀਲ ਤਰ੍ਹਾਂ ਨਾਲ ਪੇਸ਼ ਕੀਤੇ ਜਾਣ ਦੀ ਉਡੀਕ ਕੀਤੇ ਬਿਨ੍ਹਾਂ ਪ੍ਰੋਖ ਆਗਿਆਕਾਰੀ ਲਾਜ਼ਮੀ ਹੁੰਦੀ ਹੈ। ਤੱਤ ਰੂਪ ਵਿਚ ਇਹ ਸਿਪਾਹੀ ਦਾ ਗੁਣ ਹੁੰਦਾ ਹੈ। ਅਤੇ ਕੋਈ ਵੀ ਕੌਮ ਭਾਰੀ ਤਰੱਕੀ ਨਹੀਂ ਕਰ ਸਕਦੀ ਜਦੋਂ ਤੱਕ ਇਸ ਦੇ ਲੋਕਾਂ ਦੀ ਵਿਸ਼ਾਲ ਗਿਣਤੀ ਇਸ ਗੁਣ ਦੀ ਧਾਰਨੀ ਨਹੀਂ ਹੁੰਦੀ। ਪਰ ਕਿਸੇ ਵੀ ਚੰਗੇ ਨਿਜ਼ਾਮ ਵਾਲੇ ਸਮਾਜ ਵਿਚ ਇਹੋ ਜਿਹੀ ਆਗਿਆਕਾਰੀ ਦੇ ਮੌਕੇ ਬਹੁਤ ਘੱਟ ਹੁੰਦੇ ਹਨ ਅਤੇ ਹੋਣੇ ਚਾਹੀਦੇ ਹਨ।[34]

ਇਸ ਤੋਂ ਪਹਿਲਾਂ ਕਿ ਅਸੀਂ ਕੋਈ ਮਹਾਨ ਅਤੇ ਸਥਾਈ ਚੀਜ਼ ਪ੍ਰਾਪਤ ਕਰੀਏ, ਸਖਤ ਅਤੇ ਫ਼ੌਲਾਦੀ ਅਨੁਸ਼ਾਸਨ ਦਾ ਹੋਣਾ ਜ਼ਰੂਰੀ ਹੋਵੇਗਾ ਅਤੇ ਇਹ ਅਨੁਸ਼ਾਸਨ ਨਿਰਾ ਅਕਾਦਮਿਕ ਦਲੀਲ ਨਾਲ ਅਤੇ ਤਰਕ ਅਤੇ ਮੰਤਕ ਨੂੰ ਅਪੀਲ ਕਰਨ ਨਾਲ ਨਹੀਂ ਆਇਗਾ। ਅਨੁਸ਼ਾਸਨ ਮੁਸੀਬਤ ਦੇ ਸਕੂਲ ਵਿਚ ਸਿੱਖਿਆ ਜਾਂਦਾ ਹੈ। ਅਤੇ ਜਦੋਂ ਉਤਸ਼ਾਹੀ ਨੌਜਵਾਨ ਬਿਨ੍ਹਾਂ ਕਿਸੇ ਢਾਲ ਦੇ ਜ਼ਿੰਮੇਵਾਰੀ ਵਾਲਾ ਕੰਮ ਕਰਨ ਦੀ ਆਪਣੇ ਆਪ ਨੂੰ ਸਿਖਲਾਈ ਦੇ ਲੈਣਗੇ, ਤਾਂ ਉਹ ਜਾਣ ਜਾਣਗੇ ਕਿ ਜ਼ਿੰਮੇਵਾਰੀ ਅਤੇ ਅਨੁਸ਼ਾਸਨ ਕੀ ਹੁੰਦਾ ਹੈ।[35]

ਸਵੈ–ਇੱਛਤਤ ਅਨੁਸ਼ਾਸਨ ਸਾਂਝੀ ਆਜ਼ਾਦੀ ਦੀ ਪਹਿਲੀ ਲੋੜ ਹੁੰਦਾ ਹੈ। ......ਸਵੈਧੀਨਤਾ ਵੱਲ ਵਧ ਰਹੀ ਕੌਮ ਲਈ ਅਨੁਸ਼ਾਸਨ ਦੀ ਲੋੜ (ਫ਼ੌਜਾਂ ਦੀ ਨਕਲੋ–ਹਰਕਤ ਨਾਲੋਂ ) ਅਥਾਹ ਤੌਰ ਉਤੇ ਜ਼ਿਆਦਾ ਹੰਦੀ ਹੈ। ਇਸ ਤੋਂ ਬਿਨ੍ਹਾਂ ਰਾਮਰਾਜ, ਜਿਸਦਾ ਮਤਲਬ ਹੈ ਧਰਤੀ ਉਤੇ ਰੱਬ ਦੀ ਬਾਦਸ਼ਾਹਤ, ਇਕ ਫੋਕਾ ਸੁਫ਼ਨਾ ਬਣ ਕੇ ਰਹਿ ਜਾਇਗਾ।[36]

ਮਹਾਨ ਕੌਮ ਬਨਣ ਦੀ ਇੱਛਾ ਰੱਖ ਰਹੇ ਲੋਕਾਂ ਲਈ ਸਮੂਹਕ ਅਨੁਸ਼ਾਸਨ ਇਕ ਲਾਜ਼ਮੀ ਸ਼ਰਤ ਹੈ।[37]

### ਕਿਰਤ ਦੀ ਵੰਡ

ਕਿਰਤ ਦੀ ਵੰਡ ਇਕ ਜ਼ਰੂਰਤ ਹੈ। ਇਕ ਪੁਰਖਾ ਦਿਖਾਵਾ ਇੱਛਾ ਯੋਗ ਕਦੀ ਵੀ ਨਹੀਂ ਹੁੰਦਾ ਅਤੇ ਸੰਗਠਨ ਦੇ ਸਿਸਟਮ ਲਈ ਸਿੱਧੀ ਰੁਕਾਵਟ ਹੁੰਦਾ ਹੈ। ਬਰਤਾਨਵੀ ਬਾਦਸ਼ਾਹਤ ਵਰਗਾ ਸੰਗਠਨ ਨਿੱਜੀ ਹੁੰਦਾ" ਬਾਦਸ਼ਾਹ ਮਰ ਗਿਆ ਹੈ। ਬਾਦਸ਼ਾਹ ਅਮਰ ਰਹੇ"। ਇਸੇ ਕਰਕੇ

ਕਹਾਵਤ ਹੈ,' ਬਾਦਸ਼ਾਹ ਕੋਈ ਗ਼ਲਤ ਗੱਲ ਨਹੀਂ ਕਰ ਸਕਦਾ।' ਵਿਅਕਤੀ ਵਜੋਂ ਬਾਦਸ਼ਾਹ, ਹੋ ਸਕਦਾ ਹੈ, ਬਾਦਸ਼ਾਹ ਹੋਵੇ, ਪਰ ਇਕ ਸੰਗਠਨ ਦੇ ਸਾਕਾਰ ਰੂਪ ਵਜੋਂ ਉਹ ਉਹਨਾਂ ਹੀ ਅਰਥਾਂ ਵਿਚ ਪਰਿਪੂਰਨ ਹੈ ਜਿਨ੍ਹਾਂ ਅਰਥਾਂ ਵਿਚ 'ਪਰਿਪੂਰਨ' ਸ਼ਬਦ ਸੰਬੰਧਿਤ ਸਮਾਜ ਵਿਚ ਸਮਝਿਆ ਜਾਂਦਾ ਹੈ।

ਉਦੇਸ਼ ਨਾਅਰਾ ਇਹ ਨਿਕਲਦਾ ਹੈ ਕਿ ਆਰੰਭਲੇ ਪੜਾਵਾਂ ਵਿਚ ਕੰਮ ਲਈ ਜ਼ਿੰਮੇਵਾਰ ਬੰਦੇ ਭਾਵੇਂ ਕਿੰਨੇਂ ਵੀ ਨਿਕੰਮੇਂ ਹੋਣ, ਪ੍ਰਗਤੀਸ਼ੀਲ ਸੰਗਠਨ ਵਿਚ ਕੰਮ ਸੰਭਾਲਣ ਵਾਲੇ ਬੰਦਿਆਂ ਨੂੰ ਸਭ ਕਾਸੇ ਤੋਂ ਉੱਪਰ ਹੋਣਾ ਚਾਹੀਦਾ ਹੈ; ਸੰਗਠਨ ਨੂੰ ਪਹਿਲੀ ਥਾਂ ਅਤੇ ਆਪਣੇ ਆਪ ਨੂੰ ਆਖਰੀ ਥਾਂ ਦੇਣੀ ਚਾਹੀਦੀ ਹੈ। ਜੇ ਬਦਮਾਸ਼ਾਂ ਰਾਹੀਂ ਕੰਮ ਨੂੰ ਜਥੇਬੰਦ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਤਾਂ ਸੰਗਠਨ ਦੇ ਮੁਖੀਆਂ ਵਿਚ ਹਮੇਸ਼ਾ ਬਦਮਾਸ਼ ਹੀ ਰਹਿਣਗੇ।[38]

## ਡਾਕਟਰ

ਹਕੀਕਤ ਇਹੀ ਰਹਿੰਦੀ ਹੈ ਕਿ ਡਾਕਟਰ ਸਾਨੂੰ ਵਿਲਾਸੀ ਬਨਣ ਲਈ ਪ੍ਰੇਰਦੇ ਹਨ, ਅਤੇ ਇਸਦਾ ਸਿੱਟਾ ਇਹ ਨਿਕਲਦਾ ਹੈ ਕਿ ਅਸੀਂ ਸਵੈ–ਕਾਬੂ ਗੁਆ ਬੈਠੇ ਹਾਂ ਅਤੇ ਵਿਲਾਸੀ ਹੋ ਗਏ ਹਾਂ।[39]

ਆਮ ਕਰਕੇ ਡਾਕਟਰੀ ਪੇਸ਼ੇ ਨਾਲ ਮੇਰਾ ਝਗੜਾ ਇਹ ਹੈ ਕਿ ਇਹ ਆਤਮਾ ਨੂੰ ਬਿਲਕੁਲ ਅੱਖੋਂ ਉਹਲੇ ਕਰ ਦੇਂਦਾ ਹੈ ਅਤੇ ਸਿਰਫ਼ ਸਰੀਰ ਵਰਗੇ ਭੁਰ ਭੁਰੇ ਯੰਤਰ ਦੀ ਮੁਰੰਮਤ ਕਰਨ ਉਤੇ ਸਾਰਾ ਜ਼ੋਰ ਦੇਂਦਾ ਹੈ। ਇਸ ਤਰ੍ਹਾਂ ਆਤਮਾ ਨੂੰ ਅੱਖੋਂ ਓਹਲੇ ਕਰਕੇ, ਇਹ ਪੇਸ਼ਾ ਲੋਕਾਂ ਨੂੰ ਆਪਣੇ ਰਹਿਮ ਉਤੇ ਸੁੱਟ ਲੈਂਦਾ ਹੈ ਅਤੇ ਮਨੁੱਖੀ ਵੱਕਾਰ ਅਤੇ ਸਵੈ–ਕਾਬੂ ਨੂੰ ਘਟਾਉਣ ਵਿਚ ਹਿੱਸਾ ਪਾਉਂਦਾ ਹੈ।

ਮੈਂ ਸ਼ੁਕਰ ਕਰਦਿਆਂ ਇਸ ਗੱਲ ਵੱਲ ਧਿਆਨ ਦੇਂਦਾ ਹਾਂ ਕਿ ਪੱਛਮ ਵਿਚ ਹੌਲੀ ਹੌਲੀ ਪਰ ਯਕੀਨੀ ਢੰਗ ਨਾਲ ਇਕ ਧਾਰਾ ਪੈਦਾ ਹੋ ਰਹੀ ਹੈ ਜਿਹੜੀ ਬੀਮਾਰ ਸਰੀਰ ਦੀ ਮੁਰੰਮਤ ਦੀ ਕੋਸ਼ਿਸ਼ ਕਰਦਿਆਂ ਆਤਮਾ ਨੂੰ ਧਿਆਨ ਵਿਚ ਰਖਦੀ ਹੈ ਅਤੇ ਜਿਹੜੀ, ਇਸ ਲਈ ਇਲਾਜ ਦੇ ਸ਼ਕਤੀਸ਼ਾਲੀ ਸਾਧਨ ਵਜੋਂ ਦਵਾਈਆਂ ਉਤੇ ਘੱਟ ਅਤੇ ਪ੍ਰਕਿਰਤੀ ਉਤੇ ਜ਼ਿਆਦਾ ਭਰੋਸਾ ਰਖਦੀ ਹੈ।[40]

## ਆਤਮਾ ਦਾ ਇਲਾਜ ਕਰਨ ਵਾਲੇ

ਸਾਡੀ ਲੋੜ ਸਰੀਰਾਂ ਦਾ ਇਲਾਜ ਕਰਨ ਵਾਲਿਆਂ ਨਾਲੋਂ ਆਤਮਾ ਦਾ ਇਲਾਜ ਕਰਨ ਵਾਲਿਆਂ ਦੀ ਵਧੇਰੇ ਹੈ। ਹਸਪਤਾਲਾਂ ਅਤੇ ਡਾਕਟਰਾਂ ਵਿਚ ਵਾਧਾ ਸੱਚੀ ਸਭਿਅਤਾ ਦੀ ਕੋਈ ਨਿਸ਼ਾਨੀ ਨਹੀਂ। ਅਸੀਂ ਅਤੇ ਹੋਰ ਲੋਕ ਆਪਣੇ ਸਰੀਰਾਂ ਨੂੰ ਜਿੰਨਾ ਘੱਟ ਭੂਏ ਚੜ੍ਹਾਵਾਂਗੇ, ਸਾਡੇ ਲਈ ਅਤੇ ਦੁਨੀਆ ਲਈ ਓਨਾ ਹੀ ਚੰਗਾ ਰਹੇਗਾ।[41]

ਸਰੀਰ ਨੂੰ ਭਗਵਾਨ ਦੇ ਮੰਦਰ ਵਜੋਂ ਵਰਤਣ ਦੀ ਥਾਂ, ਅਸੀਂ ਇਸ ਨੂੰ ਭੋਗ–ਵਿਲਾਸ ਦੇ ਵਾਹਕ ਵਜੋਂ ਵਰਤਦੇ ਹਾਂ, ਅਤੇ ਇਹਨਾਂ ਵਿਚ ਵਾਧਾ ਕਰਨ ਅਤੇ ਇਸ ਮਿੱਟੀ ਦੇ ਭਾਂਡੇ ਦੀ ਦੁਰਵਰਤੋਂ ਕਰਨ ਦੇ ਆਪਣੇ ਯਤਨਾਂ ਵਿਚ ਸਹਾਇਤਾ ਲਈ ਡਾਕਟਰਾਂ ਵੱਲ ਦੌੜਨ ਤੋਂ ਅਸੀਂ ਸ਼ਰਮਸਾਰ ਨਹੀਂ ਹੁੰਦੇ।[42]

ਡਾਕਟਰ ਹੋਣ ਦੀ ਡਿਗਰੀ ਹੀ ਕੋਈ ਕਸੌਟੀ ਨਹੀਂ; ਅਸਲੀ ਡਾਕਟਰ ਉਹ ਹੁੰਦਾ

ਹੈ ਜਿਹੜਾ ਸੱਚਾ ਸੇਵਾਦਾਰ ਹੋਵੇ।[43]

ਡਾਕਟਰ, ਵੈਦ, ਹਕੀਮ–ਸਾਰੇ ਹੀ ਪੈਸੇ ਦੀ ਗ਼ੁਲਾਮੀ ਕਰਦੇ ਹਨ। ਉਹ ਨਿਰੋਲ ਸੇਵਾ ਦੀ ਭਾਵਨਾ ਨਾਲ ਇਹ ਪੇਸ਼ਾ ਧਾਰਨ ਨਹੀਂ ਕਰਦੇ। ਇਹ ਗੱਲ, ਕਿ ਉਹਨਾਂ ਵਿਚੋਂ ਕੁਝ ਵਿਚ ਇਹ ਭਾਵਨਾ ਹੁੰਦੀ ਹੈ, ਮੇਰੇ ਕਹੇ ਨੂੰ ਰੱਦ ਨਹੀਂ ਕਰਦੀ।[44]

## ਲਿਬਾਸ

ਮੇਰੀ ਤੰਗ ਕੰਮਪ੍ਰਸਤੀ ਹੈਟ ਦੇ ਖਿਲਾਫ਼ ਬਗ਼ਾਵਤ ਕਰਦੀ ਹੈ, ਮੇਰਾ ਲੁਕਵਾਂ ਕੌਮਾਤਰੀਵਾਦ ਗੋਲਾ ਹੈਟ ਨੂੰ ਯੂਰਪ ਤੋਂ ਆਈਆਂ ਕੁਝ ਕੁ ਚੰਗੀਆਂ ਚੀਜ਼ਾਂ ਵਿਚੋਂ ਇਕ ਸਮਝਦਾ ਹੈ। ਜੇ ਕਿਤੇ ਹੈਟ ਦੇ ਵਿਰੁੱਧ ਅਥਾਹ ਕੌਮੀ ਤੁਅੱਸਬ ਨਾ ਹੁੰਦਾ, ਤਾਂ ਮੈਂ ਗੋਲਾ ਹੈਟ ਨੂੰ ਪ੍ਰਚਾਰਨ ਵਾਲੀ ਲੀਗ ਦਾ ਪ੍ਰਧਾਨ ਬਨਣਾ ਆਪਣੇ ਜ਼ਿੰਮੇ ਲੈਂਦਾ।

ਭਾਰਤ ਦੇ ਪੜ੍ਹੇ–ਲਿਖੇ ਲੋਕਾਂ ਨੇ (ਇਸ ਮੌਸਮ ਵਿਚ) ਗ਼ੈਰ–ਜ਼ਰੂਰੀ, ਗ਼ੈਰ–ਹਾਈਜੀਨਿਕ, ਕੁਢੱਬੀ ਪੈਂਟ ਅਪਣਾ ਕੇ ਅਤੇ ਗੋਲਾ ਹੈਟ ਨੂੰ ਅਪਣਾਉਣ ਵਿਚ ਆਮ ਝਿਜਕ ਦਿਖਾ ਕੇ ਗ਼ਲਤੀ ਕੀਤੀ ਹੈ। ਪਰ ਮੈਨੂੰ ਪਤਾ ਹੈ ਕਿ ਕੌਮੀ ਪਸੰਦ ਨਾਪਸੰਦ ਦਾ ਤਰਕ ਨਾਲ ਵਾਸਤਾ ਨਹੀਂ ਹੁੰਦਾ।[45]

ਮੈਂ ਕੌਮੀ ਲਿਬਾਸ ਪਾਉਂਦਾ ਹਾਂ ਕਿਉਂਕਿ ਇਹ ਇਕ ਭਾਰਤੀ ਲਈ ਸਭ ਤੋਂ ਵੱਧ ਕੁਦਰਤੀ ਅਤੇ ਸਭ ਤੋ ਵੱਧ ਢੁੱਕਵਾਂ ਹੈ। ਮੇਰਾ ਵਿਸ਼ਵਾਸ ਹੈ ਕਿ ਸਾਡੇ ਵਲੋਂ ਯੂਰਪੀ ਲਿਬਾਸ ਦੀ ਨਕਲ ਸਾਡੇ ਨਿਘਾਰ, ਅਪਮਾਨ ਅਤੇ ਸਾਡੀ ਕਮਜ਼ੋਰੀ ਦੀ ਨਿਸ਼ਾਨੀ ਹੈ, ਅਤੇ ਅਸੀਂ ਅਜੇਹਾ ਲਿਬਾਸ ਤਿਆਗ ਕੇ ਜਿਹੜਾ ਭਾਰਤੀ ਪੌਣ–ਪਾਣੀ ਲਈ ਵੱਧ ਤੋਂ ਵੱਧ ਸੂਤ ਬੈਠਦਾ ਹੈ ਅਤੇ ਜਿਸਨੂੰ ਇਸਦੀ ਸਾਦਗੀ, ਕਲਾ ਅਤੇ ਸਸਤੇਪਣ ਕਰਕੇ ਦੁਨੀਆ ਦੀ ਕੋਈ ਚੀਜ਼ ਮਾਤ ਨਹੀਂ ਕਰ ਸਕਦੀ ਅਤੇ ਜਿਹੜਾ ਹਾਈਜੀਨ ਦੀਆਂ ਲੋੜਾਂ ਵੀ ਪੂਰੀਆਂ ਕਰਦਾ ਹੈ, ਇਕ ਕੌਮੀ ਗੁਨਾਹ ਕਰ ਰਹੇ ਹਾਂ। ਜੇ ਕਿਤੇ ਇਹ ਝੂਠੇ ਘੁਮੰਡ ਅਤੇ ਓਨੇ ਹੀ ਝੂਠੇ ਵੱਕਾਰ ਦੇ ਸੰਕਲਪਾਂ ਦੀ ਗੱਲ ਨਾ ਹੁੰਦੀ, ਤਾਂ ਇਥੋਂ ਦੇ ਅੰਗਰੇਜ਼ ਬਹੁਤ ਮੁੱਦਤ ਤੋਂ ਭਾਰਤੀ ਲਿਬਾਸ ਅਪਣਾ ਚੁੱਕੇ ਹੁੰਦੇ।

ਮੈਂ ਪਵਿੱਤਰ ਕਾਰਨਾਂ ਕਰਕੇ ਬੂਟਾਂ ਤੋਂ ਪਰਹੇਜ਼ ਕਰਦਾ ਹਾਂ, ਪਰ ਮੈਂ ਇਹ ਵੀ ਦੇਖਦਾ ਹਾਂ ਕਿ ਜਦੋਂ ਵੀ ਸੰਭਵ ਹੋਵੇ, ਉਹਨਾਂ ਤੋਂ ਪਰਹੇਜ਼ ਕਰਨਾ ਵਧੇਰੇ ਕੁਦਰਤੀ ਅਤੇ ਸਿਹਤਮੰਦ ਹੈ।[46]

## ਸ਼ਰਾਬ ਪੀਣਾ

ਤੁਸੀਂ ਇਸ ਉਪਰੋਂ ਉਪਰੋਂ ਚੰਗੀ ਲਗਦੀ ਦਲੀਲ ਤੋਂ ਧੋਖੇ ਵਿਚ ਨਹੀਂ ਆਉਗੇ ਕਿ ਭਾਰਤ ਨੂੰ ਜ਼ਬਰਦਸਤੀ ਨਾਲ ਹੋਸ਼ਮੰਦ ਬਣਾਇਆ ਜਾਣਾ ਚਾਹੀਦਾ ਹੈ, ਅਤੇ ਜਿਹੜੇ ਲੋਕ ਸ਼ਰਾਬ ਪੀਣਾ ਚਾਹੁੰਦੇ ਹਨ ਉਹਨਾਂ ਲਈ ਸਹੂਲਤਾਂ ਮੁਹਈਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਰਾਜ ਆਪਣੇ ਲੋਕਾਂ ਦੀਆਂ ਬੁਰਾਈਆਂ ਲਈ ਖਰਚਾ ਮੁਹਈਆ ਨਹੀਂ ਕਰਦਾ। ਅਸੀਂ ਵੇਸ਼ਵਾਘਰਾਂ ਨੂੰ ਨਿਯਮਿਤ ਨਹੀਂ ਕਰਦੇ ਜਾਂ ਉਹਨਾਂ ਨੂੰ ਲਸੰਸ ਨਹੀਂ ਦੇਂਦੇ। ਅਸੀਂ ਚੋਰਾਂ ਲਈ ਸਹੂਲਤਾਂ ਪੈਦਾ ਨਹੀਂ ਕਰਦੇ ਕਿ ਉਹ ਆਪਣੀ ਚੋਰੀ ਕਰਨ ਦੀ ਰੁਚੀ ਨੂੰ ਸੰਤ ਗੁਣ ਕਰ ਸੱਕਣ। ਮੈਂ ਸ਼ਰਾਬ ਪੀਣ ਨੂੰ ਚੋਰੀ ਕਰਨ ਨਾਲੋਂ ਅਤੇ ਸ਼ਾਇਦ, ਵੇਸ਼ਵਾ–ਗਮਨੀ ਨਾਲੋਂ ਵੀ ਵਧੇਰੇ ਨਿਖੇਧੀਯੋਗ ਸਮਝਦਾ ਹਾਂ। ਕੀ ਅਕਸਰ ਹੀ ਇਹ ਦੋਹਾਂ ਨੂੰ ਜਨਮ ਨਹੀਂ ਦੇਂਦੀ?[47]

ਸ਼ਰਾਬ ਪੀਣਾ ਬੁਰਾਈ ਨਾਲੋਂ ਵਧੇਰੇ ਬੀਮਾਰੀ ਹੈ। ਮੈਨੂੰ ਦਰਜਨਾਂ ਆਦਮੀਆਂ ਦਾ ਪਤਾ ਹੈ ਜਿਹੜੇ ਖੁਸ਼ੀ ਖੁਸ਼ੀ ਸ਼ਰਾਬ ਪੀਣਾ ਛੱਡ ਦੇਣ, ਜੇ ਛੱਡ ਸਕਦੇ ਹੋਣ ਤਾਂ। ਕੁਝ ਨੂੰ ਮੈਂ ਜਾਣਦਾ ਹਾਂ ਜਿਨ੍ਹਾਂ ਨੇ ਮੰਗ ਕੀਤੀ ਹੈ ਕਿ ਇਹ ਲਾਲਚ ਉਹਨਾਂ ਤੋਂ ਦੂਰ ਰਖਿਆ ਜਾਏ। ਉਹਨਾਂ ਦੇ ਕਹਿਣ ਉਤੇ ਇਸਨੂੰ ਪਰੇ ਰੱਖ ਦੇਣ ਦੇ ਬਾਵਜੂਦ ਮੈਨੂੰ ਪਤਾ ਹੈ ਕਿ ਉਹ ਸ਼ਰਾਬ ਚੁਰਾਉਂਦੇ ਹਨ। ......ਬੀਮਾਰ ਬੰਦਿਆਂ ਦੀ ਉਹਨਾਂ ਦੀ ਇੱਛਾ ਦੇ ਬਾਵਜੂਦ ਸਹਾਇਤਾ ਕੀਤੀ ਜਾਣੀ ਜ਼ਰੂਰੀ ਹੈ।[48]

ਸ਼ਰਾਬ ਅਤੇ ਨਸ਼ੀਲੀਆਂ ਦਵਾਈਆਂ ਕਈ ਖੱਖਾਂ ਤੋਂ ਮਲੇਰੀਏ ਆਦਿ ਵਲੋਂ ਵਰਤਾਈ ਗਈ ਬੁਰਾਈ ਨਾਲੋਂ ਅਥਾਹ ਤੌਰ ਉਤੇ ਮਾੜੀ ਹੈ; ਕਿਉਂਕਿ ਮਲੇਰਿਆ ਤਾਂ ਸਿਰਫ਼ ਸਰੀਰ ਨੂੰ ਹੀ ਨੁਕਸਾਨ ਪੁਚਾਉਂਦਾ ਹੈ, ਜਦ ਕਿ ਸ਼ਰਾਬ ਸਰੀਰ ਅਤੇ ਆਤਮਾ ਦੋਹਾਂ ਨੂੰ ਹੀ ਚੂਸ ਲੈਂਦੀ ਹੈ।[49]

## ਕੰਗਾਲੀਕਰਣ

ਮੈਂ ਚਾਹਾਂਗਾ ਕਿ ਭਾਰਤ ਕੰਗਾਲੀ ਦੀ ਅਵਸਥਾ ਵਿਚ ਜਾ ਸਕੇ, ਇਸ ਨਾਲੋਂ ਕਿ ਇਸ ਵਿਚ ਹਜ਼ਾਰਾਂ ਹੀ ਸ਼ਰਾਬੀ ਹੋਣ। ਮੈਂ ਚਾਹਾਂਗਾ ਕਿ ਭਾਰਤ ਵਿਚ ਕੋਈ ਵਿਦਿਆ ਨਾ ਦਿਤੀ ਜਾਏ, ਜੇ ਇਸਨੂੰ ਨਸ਼ਿਆਂ ਤੋਂ ਰਹਿਤ ਕਰਨ ਲਈ ਤਾਰੀ ਜਾਣ ਵਾਲੀ ਕੀਮਤ ਇਹੀ ਹੈ।[50]

ਜਿਹੜੀ ਕੌਮ ਸ਼ਰਾਬਨੋਸ਼ੀ ਦੀ ਸ਼ਿਕਾਰ ਹੈ, ਉਸਦੇ ਸਾਹਮਣੇ ਬਰਬਾਦੀ ਤੋਂ ਸਿਵਾ ਹੋਰ ਕੁਝ ਨਹੀਂ ਖੜਾ। ਇਤਿਹਾਸ ਗਵਾਹ ਹੈ ਕਿ ਇਸ ਆਦਤ ਨਾਲ ਸਲਤਨਤਾਂ ਤਬਾਹ ਹੁੰਦੀਆਂ ਰਹੀਆਂ ਹਨ। ਭਾਰਤ ਵਿਚ ਹੀ ਅਸੀਂ ਜਾਣਦੇ ਹਾਂ ਕਿ ਉਹ ਸਾਮਾਨ ਭਾਈਚਾਰਾ, ਜਿਸ ਨਾਲ ਕ੍ਰਿਸ਼ਨ ਜੀ ਸੰਬੰਧ ਰਖਦੇ ਸਨ, ਇਸ ਆਦਤ ਕਾਰਨ ਹੀ ਤਬਾਹ ਹੋ ਗਿਆ ਸੀ। ਇਹ ਭਿਅੰਕਰ ਬੁਰਾਈ ਨਿਰਸੰਦੇਹ ਕੌਮ ਦਾ ਪਤਨ ਕਰਨ ਵਾਲੇ ਅੰਸ਼ਾਂ ਵਿਚੋਂ ਇਕ ਸੀ।[51]

ਸ਼ਰਾਬਨੋਸ਼ੀ ਦੀ ਆਦਤ ਮਨੁੱਖ ਦੀ ਆਤਮਾ ਨੂੰ ਤਬਾਹ ਕਰ ਦੇਂਦੀ ਹੈ ਅਤੇ ਉਸਨੂੰ ਜਾਨਵਰ ਵਿਚ ਬਦਲ ਦੇਣ ਦਾ ਰੁਝਾਨ ਰਖਦੀ ਹੈ, ਜਿਹੜਾ ਪਤਨੀ, ਮਾਂ ਅਤੇ ਭੈਣ ਵਿਚਕਾਰ ਨਿਖੇੜ ਨਹੀਂ ਕਰ ਸਕਦਾ। ਮੈਂ ਅਜੇਹੇ ਆਦਮੀ ਦੇਖੇ ਹਨ ਜਿਹੜੇ ਸ਼ਰਾਬ ਦੇ ਅਸਰ ਹੇਠ ਇਹ ਫ਼ਰਕ ਭੁੱਲ ਜਾਂਦੇ ਹਨ।[52]

ਮੈਨੂੰ ਕੋਈ ਸ਼ੱਕ ਨਹੀਂ ਕਿ ਰਾਜਕੀ ਆਮਦਨ, ਜਿਹੜੀ ਕਿ ਗਰੀਬ ਪੀਣ ਵਾਲਿਆਂ ਦੇ ਇਖ਼ਲਾਕੀ ਅਤੇ ਪਦਾਰਥਕ ਸਾਧਨ ਨਿਚੋੜ ਲੈਂਦੀ ਹੈ ਦਾ ਘਾਟਾ ਸ਼ਰਾਬ ਉਤੇ ਲੱਗਣ ਵਾਲੀ ਪਾਬੰਦੀ ਤੋਂ ਹੋਣ ਵਾਲੇ ਲਾਭ ਨਾਲ ਪੂਰੀ ਤਰ੍ਹਾਂ ਦੂਰ ਹੋ ਜਾਇਗਾ। ਇਸ ਤੋਂ ਛੁੱਟ ਫ਼ੌਜ ਦਾ ਬੋਝ, ਜਿਸਦੀ ਰੋਕ ਵਿਚ ਹੁਣ ਤੱਕ ਆਬਕਾਰੀ ਟੈਕਸ ਨੂੰ ਕਾਇਮ ਰੱਖਣ ਲਈ ਦਲੀਲ ਵਜੋਂ ਵਰਤਿਆ ਜਾਂਦਾ ਹੈ, ਨਵੇਂ ਭਾਰਤ ਵਿਚ ਨਹੀਂ ਚਲੇਗਾ, ਕਿਉਂਕਿ ਇਹ ਬੋਝ ਹੋਵੇਗਾ ਹੀ ਨਹੀਂ। ਇਸ ਲਈ ਆਬਕਾਰੀ ਟੈਕਸ ਦੀ ਬਿਨ੍ਹਾਂ ਕਿਸੇ ਢਿੱਲ ਜਾਂ ਝਿਜਕ ਦੇ ਕੁਰਬਾਨੀ ਕਰ ਦੇਣੀ ਚਾਹੀਦੀ ਹੈ।

ਇਸ ਬੇਹੱਦ ਲੁੜੀਂਦੇ ਸੁਧਾਰ ਦੀ ਪ੍ਰਾਪਤੀ ਵਿਚ ਇਸ ਆਮਦਨ ਦੇ ਖਤਮ ਹੋਣ ਦੇ ਕਿਸੇ ਵੀ ਵਿਚਾਰ ਨੂੰ ਦਖਲ-ਅੰਦਾਜ਼ ਨਹੀਂ ਹੋਣ ਦੇਣਾ ਚਾਹੀਦਾ।......

ਨਸ਼ਾਬੰਦੀ ਦੇ ਚੰਗੇ ਪੱਖ ਨੂੰ ਮਾੜੇ ਦੇ ਨਾਲ ਨਾਲ ਚੱਲਣਾ ਚਾਹੀਦਾ ਹੈ। ਚੰਗਾ ਪੱਖ

ਇਹ ਹੈ ਕਿ ਸ਼ਰਾਬ ਪੀਣ ਵਾਲੇ ਨੂੰ ਬਦਲਵੇਂ ਆਕਰਸ਼ਣ ਮੁਹਈਆ ਕੀਤੇ ਜਾਣ ਜਿਹੜੇ ਉਸਨੂੰ ਸਿਹਤ ਅਤੇ ਮਨਪ੍ਰਚਾਵੇ ਪੇਸ਼ ਕਰਨ।[53]

## ਤਜਰਬੇ

ਮੈਂ ਆਪਣੇ ਅਤੇ ਦੂਜਿਆਂ ਉਤੇ ਪ੍ਰਯੋਗ ਕਰਨ ਨਾਲ ਹੀ ਉੱਚਾ ਉੱਠ ਸਕਦਾ ਹਾਂ। ਮੈਂ ਪਰਮਾਤਮਾ ਦੀ ਅਤੇ ਇਸ ਲਈ ਮਨੁੱਖਤਾ ਦੀ ਵੀ, ਪੂਰਨ ਏਕਤਾ ਵਿਚ ਯਕੀਨ ਰਖਦਾ ਹਾਂ। ਤਾਂ ਕੀ ਹੋਇਆ ਜੇ ਸਾਡੇ ਕਈ ਸਰੀਰ ਹਨ? ਸਾਡੇ ਕੋਲ ਆਤਮਾ ਤਾਂ ਸਿਰਫ਼ ਇਕ ਹੈ। ਸ਼ੀਸ਼ੇ ਦੀ ਤਿਕੋਣ ਵਿਚੋਂ ਲੰਘ ਕੇ ਸੂਰਜ ਦੀਆਂ ਕਈ ਕਿਰਨਾਂ ਬਣ ਜਾਂਦੀਆਂ ਹਨ। ਪਰ ਉਹਨਾਂ ਦਾ ਸੋਮਾ ਇਕੋ ਹੀ ਹੁੰਦਾ ਹੈ। ਇਸ ਲਈ ਮੈਂ ਸਭ ਤੋਂ ਬਦ ਆਤਮਾ ਨਾਲੋਂ ਆਪਣੇ ਆਪ ਨੂੰ ਵੱਖ ਨਹੀਂ ਕਰ ਸਕਦਾ (ਨਾ ਹੀ ਸਭ ਤੋਂ ਚੰਗੀ ਨਾਲ ਇਕਮਿਕ ਹੋਣ ਤੋਂ ਮੈਨੂੰ ਵਰਜਿਆ ਜਾਣਾ ਚਾਹੀਦਾ ਹੈ)। ਇਸ ਲਈ ਮੈਨੂੰ ਆਪਣੀ ਸਾਰੀ ਦੀ ਸਾਰੀ ਜੀਵ-ਵੰਨਗੀ ਨੂੰ ਆਪਣੇ ਤਜਰਬਿਆਂ ਵਿਚ ਸ਼ਾਮਲ ਕਰਨਾ ਚਾਹੀਦਾ ਹੈ, ਭਾਵੇਂ ਕਰ ਸਕਾਂ ਜਾਂ ਨਾ। ਨਾ ਹੀ ਮੈਂ ਤਜਰਬਾ ਕੀਤੇ ਬਿਨ੍ਹਾਂ ਰਹਿ ਸਕਦਾ ਹਾਂ। ਜ਼ਿੰਦਗੀ ਤਜਰਬਿਆਂ ਦੀ ਸਿਰਫ਼ ਇਕ ਅਨੰਤ ਲੜੀ ਹੀ ਹੈ।[54]

## ਝੰਡਾ

ਝੰਡਾ ਸਾਰੀਆਂ ਕੌਮਾਂ ਦੀ ਇਕ ਲੋੜ ਹੈ। ਕਰੋੜਾਂ ਇਸ ਦੀ ਖਾਤਰ ਮਰੇ ਹਨ। ਨਿਰਸੰਦੇਹ ਇਹ ਇਕ ਤਰ੍ਹਾਂ ਦੀ ਬੁੱਤਪ੍ਰਸਤੀ ਹੈ ਜਿਸਨੂੰ ਤਬਾਹ ਕਰਨਾ ਗੁਨਾਹ ਹੋਵੇਗਾ। ਕਿਉਂਕਿ ਝੰਡਾ ਕੋਈ ਆਦਰਸ਼ ਪੇਸ਼ ਕਰਦਾ ਹੈ। ਯੂਨੀਅਨ ਜੈਕ ਲਹਿਰਾਉਣਾ ਅੰਗਰੇਜ਼ਾਂ ਦੀ ਛਾਤੀ ਵਿਚ ਐਸੇ ਭਾਵ ਪੈਦਾ ਕਰ ਦੇਂਦਾ ਹੈ, ਜਿਨ੍ਹਾਂ ਦੀ ਤਾਕਤ ਨੂੰ ਸਾਧਣਾ ਮੁਸ਼ਕਲ ਹੈ। ਸਿਤਾਰਿਆਂ ਅਤੇ ਧਾਰੀਆਂ ਵਿਚ ਅਮਰੀਕਨਾਂ ਲਈ ਸੰਸਾਰ ਲੁਕਿਆ ਹੁੰਦਾ ਹੈ। ਸਿਤਾਰੇ ਅਤੇ ਦੂਜ ਦਾ ਚੰਨ ਇਸਲਾਮ ਵਿਚ ਚੰਗੀ ਤੋਂ ਚੰਗੀ ਬਹਾਦਰੀ ਨੂੰ ਜਨਮ ਦੇਵੇਗਾ।

ਅਸਾਂ ਭਾਰਤੀਆਂ-ਹਿੰਦੂਆਂ, ਮੁਸਲਮਾਨਾਂ, ਈਸਾਈਆਂ, ਯਹੂਦੀਆਂ, ਪਾਰਸੀਆਂ ਅਤੇ ਹੋਰ ਸਾਰਿਆਂ ਲਈ, ਜਿਨ੍ਹਾਂ ਲਈ ਭਾਰਤ ਆਪਣਾ ਘਰ ਹੈ- ਸਾਂਝੇ ਝੰਡੇ ਨੂੰ ਮਾਨਤਾ ਦੇਣਾ ਜ਼ਰੂਰੀ ਹੈ, ਜਿਸ ਲਈ ਅਸੀਂ ਜਿਉ ਅਤੇ ਮਰ ਸਕੀਏ।[55]

## ਬਖਸ਼ਣਹਾਰਤਾ

ਬਖਸ਼ਣਹਾਰਤਾ ਬਹਾਦਰ ਦਾ ਗੁਣ ਹੈ, ਬੁਜ਼ਦਿਲ ਦਾ ਨਹੀਂ। ਜਦੋਂ ਪਾਂਡਵ ਭੇਸ ਵਟਾ ਕੇ ਰਾਜਾ ਵਿਰਾਟ ਦੇ ਘਰ ਰਹਿ ਰਹੇ ਸਨ, ਤਾਂ ਇਕ ਭਰਾ ਸਬੱਬੀ ਹੀ ਜ਼ਖਮੀ ਹੋ ਗਿਆ ਸੀ, ਤਾਂ ਭਰਾਵਾਂ ਨੇ ਨਾ ਸਿਰਫ਼ ਇਹ ਲੁਕਾ ਛੱਡਿਆ ਕਿ ਕੀ ਵਾਪਰਿਆ ਹੈ, ਸਗੋਂ ਇਸ ਡਰੋਂ ਕਿ ਜੇ ਖ਼ੂਨ ਦਾ ਇਕ ਤੁਪਕਾ ਜ਼ਮੀਨ ਉਤੇ ਡਿੱਗ ਪਿਆ ਤਾਂ ਕਿਤੇ ਉਹਨਾਂ ਦੇ ਮੇਜ਼ਬਾਨ ਉਤੇ ਕੋਈ ਮੁਸੀਬਤ ਨਾ ਆ ਜਾਏ, ਉਹਨਾਂ ਨੇ ਹੇਠਾਂ ਇਕ ਸੁਨਹਿਰੀ ਕੋਲ ਰੱਖ ਕੇ ਇਸਨੂੰ ਰੋਕ ਲਿਆ। ਇਸ ਤਰ੍ਹਾਂ ਦੀ ਸਹਿਣਸ਼ੀਲਤਾ ਅਤੇ ਬਹਾਦਰੀ ਮੈਂ ਚਾਹੁੰਦਾ ਹਾਂ ਹਰ ਭਾਰਤੀ ਪੈਦਾ ਕਰੇ, ਭਾਵੇਂ ਉਹ ਹਿੰਦੂ ਹੋਵੇ, ਮੁਸਲਮਾਨ ਹੋਵੇ, ਈਸਾਈ ਹੋਵੇ, ਪਾਰਸੀ ਹੋਵੇਂ ਅਤੇ ਭਾਵੇਂ ਸਿੱਖ ਹੋਵੇ।[56]

## ਚੰਗਿਆਈ

ਕਹਾਵਤ ਹੈ ਕਿ ਚੰਗੇ ਬੰਦੇ ਲਈ ਸਾਰੀ ਦੁਨੀਆ ਚੰਗੀ ਬਣ ਜਾਂਦੀ ਹੈ। ਇਹ ਸੱਚ ਹੈ ਜਿਥੋਂ ਤੱਕ ਇਕੱਲੇ ਵਿਅਕਤੀ ਦਾ ਸੰਬੰਧ ਹੈ। ਪਰ ਚੰਗਿਆਈ ਗਤੀਸ਼ੀਲ ਉਦੋਂ ਹੀ ਹੁੰਦੀ ਹੈ ਜਦੋਂ ਇਹ ਬਦੀ ਦੇ ਰੂਬਰੂ ਅਮਲ ਵਿਚ ਲਿਆਂਦੀ ਜਾਂਦੀ ਹੈ। ਜੇ ਤੁਸੀਂ ਭਲੇ ਦੇ ਜਵਾਬ ਵਿਚ ਭਲਾ ਕਰੋਗੇ, ਤਾਂ ਇਹ ਸੌਦਾ ਹੋਵੇਗਾ ਅਤੇ ਇਸਦਾ ਕੋਈ ਮਤਲਬ ਨਹੀਂ ਹੋਵੇਗਾ। ਪਰ ਜੇ ਤੁਸੀਂ ਬਦੀ ਦੇ ਜਵਾਬ ਵਿਚ ਨੇਕੀ ਕਰੋ, ਤਾਂ ਇਹ ਇਕ ਤਾਰਣਹਾਰ ਸ਼ਕਤੀ ਬਣ ਜਾਇਗੀ। ਇਸਦੇ ਸਾਹਮਣੇ ਬੁਰਾਈ ਰੁਕ ਜਾਂਦੀ ਹੈ ਜਦ ਕਿ ਇਹ ਬਰਫ਼ ਦੇ ਗੋਲੇ ਵਾਂਗ ਆਕਾਰ ਅਤੇ ਰਫ਼ਤਾਰ ਵਿਚ ਵਧਦੀ ਜਾਂਦੀ ਹੈ, ਜਦੋਂ ਤੱਕ ਕਿ ਇਹ ਆਖਰ ਅਰੁਕ ਬਣ ਜਾਂਦੀ ਹੈ।[57]

## ਮਹਾਨਤਾ

ਸੁਲੇਮਾਨ ਨੂੰ ਆਦਮੀ ਦੇ ਜਿਊਂਦੇ ਜੀਅ ਉਸਦੀ ਖੁਸ਼ੀ ਬਾਰੇ ਕੁਝ ਕਹਿਣਾ ਮੁਸ਼ਕਲ ਲਗਦਾ ਸੀ; ਆਦਮੀ ਦੀ ਮਹਾਨਤਾ ਬਾਰੇ ਨਿਰਨਾ ਕਰਨਾ ਕਿੰਨਾ ਜ਼ਿਆਦਾ ਹੋਰ ਮੁਸ਼ਕਲ ਹੋਵੇਗਾ। ਦੁਨੀਆ ਵਿਚ ਅਸਲੀ ਮਹਾਨਤਾ ਪਹਾੜੀ ਉਤੇ ਪਈ ਨਹੀਂ ਮਿਲਦੀ ਤਾਂ ਕਿ ਅਸਭਯ ਭੀੜ ਇਸਨੂੰ ਦੇਖ ਸਕੇ। ਇਸਦੇ ਉਲਟ, ਮੇਰੇ 70 ਸਾਲ ਦੇ ਤਜਰਬੇ ਨੇ ਮੈਨੂੰ ਸਿਖਾਇਆ ਹੈ ਕਿ ਅਸਲੀ ਮਹਾਨ ਅਕਸਰ ਉਹ ਲੋਕ ਹੁੰਦੇ ਹਨ, ਜਿਨ੍ਹਾਂ ਬਾਰੇ ਅਤੇ ਜਿਨ੍ਹਾਂ ਦੀ ਮਹਾਨਤਾ ਬਾਰੇ ਦੁਨੀਆ ਨੂੰ ਉਹਨਾਂ ਦੇ ਜੀਵਨ-ਕਾਲ ਦੇ ਦੌਰਾਨ ਕੁਝ ਪਤਾ ਨਹੀਂ ਹੁੰਦਾ। ਸਿਰਫ਼ ਪਰਮਾਤਮਾ ਹੀ ਅਸਲ ਮਹਾਨਤਾ ਦਾ ਅੰਦਾਜ਼ਾ ਲਾ ਸਕਦਾ ਹੈ ਕਿਉਂਕਿ ਉਹ ਆਦਮੀਆਂ ਦੇ ਦਿਲਾਂ ਨੂੰ ਜਾਣਦਾ ਹੈ।[58]

## ਗੁਰੂ

ਮੈਂ ਗੁਰੂ ਬਾਰੇ ਹਿੰਦੂ ਸਿਧਾਂਤ ਵਿਚ ਅਤੇ ਰੂਹਾਨੀ ਪੂਰਨਤਾ ਪ੍ਰਾਪਤ ਕਰਨ ਵਿਚ ਇਸਦੀ ਮਹੱਤਤਾ ਵਿਚ ਵਿਸ਼ਵਾਸ ਰਖਦਾ ਹਾਂ। ਮੇਰਾ ਖਿਆਲ ਹੈ ਕਿ ਇਸ ਮੱਤ ਵਿਚ ਬਹੁਤ ਜ਼ਿਆਦਾ ਸਚਾਈ ਹੈ ਕਿ ਗੁਰੂ ਤੋਂ ਬਿਨ੍ਹਾਂ ਅਸਲ ਗਿਆਨ ਅਸੰਭਵ ਹੈ। ਅਧੂਰਾ ਅਧਿਆਪਕ ਦੈਨਿਕ ਮਸਲਿਆਂ ਵਿਚ ਸਹਿਣ ਕੀਤਾ ਜਾ ਸਕਦਾ ਹੈ, ਪਰ ਰੂਹਾਨੀ ਮਸਲਿਆਂ ਵਿਚ ਨਹੀਂ। ਸਿਰਫ਼ ਇਕ ਪੂਰਨ ਗਿਆਨੀ ਹੀ ਗੁਰੂ ਦੀ ਪਦਵੀ ਦਾ ਹੱਕਦਾਰ ਹੁੰਦਾ ਹੈ।[59]

ਜੇ ਮੇਰਾ ਕੋਈ ਗੁਰੂ ਹੁੰਦਾ– ਅਤੇ ਮੈਂ ਉਸਦੀ ਭਾਲ ਵਿਚ ਹਾਂ– ਮੈਂ ਤਨ ਮਨ ਨਾਲ ਆਪਣੇ ਆਪ ਨੂੰ ਉਸਦੇ ਸਮਰਪਣ ਕਰ ਦੇਦਾਂ। ਪਰ ਵਿਸ਼ਵਾਸਹੀਣਤਾ ਦੇ ਇਸ ਯੁਗ ਵਿਚ, ਸੱਚਾ ਗੁਰੂ ਲੱਭਣਾ ਮੁਸ਼ਕਲ ਹੈ। ਇਸਦਾ ਬਦਲ ਫ਼ਜ਼ੂਲ ਨਾਲੋਂ ਵੀ ਮਾੜਾ, ਅਕਸਰ ਸਿੱਧਾ ਹਾਨੀਕਾਰਕ ਹੋਵਗਾ।

ਇਸ ਲਈ ਅਧੂਰੇ ਬੰਦਿਆਂ ਨੂੰ ਗੁਰੂਆਂ ਵਜੋਂ ਪ੍ਰਵਾਨ ਕਰਨ ਦੇ ਖਿਲਾਫ਼ ਸਭ ਨੂੰ ਚੇਤਾਵਨੀ ਦੇਵਾਂਗਾ। ਇਹ ਵਧੇਰੇ ਚੰਗਾ ਹੋਵੇਗਾ ਕਿ ਹਨੇਰੇ ਵਿਚ ਹੱਥ ਪੈਰ ਮਾਰੇ ਜਾਣ ਅਤੇ ਲੱਖਾਂ ਗਲਤੀਆਂ ਕਰਕੇ ਸੱਚ ਤੱਕ ਪਹੁੰਚਿਆ ਜਾਏ ਇਸ ਨਾਲੋਂ ਕਿ ਆਪਣੇ ਆਪ ਨੂੰ ਆਪਣੇ ਆਪ ਅਜੇਹੇ ਵਿਅਕਤੀ ਦੇ ਹਵਾਲੇ ਕੀਤਾ ਜਾਏ ਜਿਸਨੂੰ ਇਹ ਵੀ ਨਹੀਂ ਪਤਾ ਕਿ ਉਸਨੂੰ ਕੁਝ ਨਹੀਂ ਪਤਾ। ਆਪਣੀ ਧੌਣ ਨਾਲ ਪੱਥਰ ਬੰਨ੍ਹ ਕੇ ਕਦੀ ਕੋਈ ਤਰਨਾ ਸਿੱਖ ਸਕਿਆ ਹੈ।[60]

ਗੁਰੂ ਬਾਰੇ ਮੇਰਾ ਸੰਕਲਪ ਸ਼ਾਇਦ ਸਾਧਾਰਣ ਆਦਮੀ ਵਾਲਾ ਨਹੀਂ। ਸਿਰਫ਼ ਪਰਿਪੂਰਨਤਾ ਹੀ ਮੈਨੂੰ ਸੰਤੁਸ਼ਟ ਕਰ ਸਕੇਗੀ। ਮੈਂ ਅਜੇਹੇ ਗੁਰੂ ਦੀ ਭਾਲ ਵਿਚ ਹਾਂ ਜਿਹੜਾ ਭਾਵੇਂ ਸਰੀਰ ਰਖਦਾ ਹੋਵੇਗਾ ਪਰ ਭ੍ਰਿਸ਼ਟ ਨਹੀਂ ਕੀਤਾ ਜਾ ਸਕਦਾ ਹੋਵੇਗਾ ਅਤੇ ਭਾਵਕ ਵੇਗਾਂ ਤੋਂ ਬੇਅਸਰ ਰਹੇਗਾ, ਵਿਰੋਧੀ ਜੁੱਟਾਂ ਤੋਂ ਆਜ਼ਾਦ ਹੋਵੇਗਾ, ਜਿਹੜਾ ਸਾਕਾਰ ਸੱਚ ਅਤੇ ਅਹਿੰਸਾ ਹੋਵੇਗਾ ਅਤੇ, ਇਸ ਲਈ ਜਿਹੜਾ ਕਿਸੇ ਤੋਂ ਨਹੀਂ ਡਰੇਗਾ ਅਤੇ ਕੋਈ ਉਸ ਤੋਂ ਨਹੀਂ ਡਰੇਗਾ।[61]

## ਤਿੰਨ ਮਹਾਨ ਪ੍ਰਭਾਵ

ਤਿੰਨ ਆਧੁਨਿਕ ਵਿਅਕਤੀਆਂ ਨੇ ਮੇਰੀ ਜ਼ਿੰਦਗੀ ਉਤੇ ਡੂੰਘੀ ਛਾਪ ਛੱਡੀ ਹੈ ਅਤੇ ਮੈਨੂੰ ਆਪਣੇ ਅਸਰ ਹੇਠ ਕਰ ਲਿਆ ਹੈ: ਰਾਇਚੰਦਭਾਈ ਨੇ ਆਪਣੇ ਸਜੀਵ ਸੰਪਰਕ ਨਾਲ; ਤਾਲਸਤਾਇ ਨੇ ਆਪਣੀ ਪੁਸਤਕ "ਰੱਬ ਦੀ ਬਾਦਸ਼ਾਹਤ ਤੁਹਾਡੇ ਅੰਦਰ ਹੈ" ਨਾਲ ਅਤੇ ਰਸਕਿਨ ਨੇ ਆਪਣੀ ਪੁਸਤਕ "ਅਨਟੂ ਦਿਸ ਲਾਸਟ"।[62]

ਮੇਰਾ ਵਿਸ਼ਵਾਸ ਹੈ ਕਿ ਮੈਂ ਆਪਣੀਆਂ ਕੁਝ ਡੂੰਘੀਆਂ ਤੋਂ ਡੂੰਘੀਆਂ ਮਾਨਤਾਵਾਂ ਨੂੰ ਰਸਕਿਨ ਦੀ ਇਸ ਮਹਾਨ ਪੁਸਤੱਕ ਵਿਚ ਪ੍ਰਤਿਬਿੰਬਤ ਹੁੰਦੇ ਦੇਖਿਆ, ਅਤੇ ਇਹੀ ਕਾਰਨ ਹੈ ਕਿ ਇਸਨੇ ਮੈਨੂੰ ਆਪਣੇ ਵੱਸ ਕਰ ਲਿਆ ਅਤੇ ਆਪਣਾ ਜੀਵਨ ਬਦਲਣ ਲਈ ਮਜਬੂਰ ਕਰ ਦਿੱਤਾ। ..... "ਅਨਟੂ ਦਿਸ ਲਾਸਟ" ਸਿੱਖਿਆਵਾਂ ਨੂੰ ਮੈਂ ਇਸ ਪ੍ਰਕਾਰ ਸਮਝਿਆ:

1. ਕਿ ਵਿਅਕਤੀ ਦਾ ਭਲਾ ਸਾਰਿਆਂ ਦੇ ਭਲੇ ਵਿਚ ਹੁੰਦਾ ਹੈ।

2. ਕਿ ਇਕ ਵਕੀਲ ਦੇ ਕੰਮ ਦੀ ਵੀ ਓਨੀ ਹੀ ਕੀਮਤ ਹੈ ਜਿੰਨੀ ਨਾਈ ਦੇ ਕੰਮ ਦੀ, ਜਿਥੋਂ ਤੱਕ ਕਿ ਸਾਰਿਆਂ ਨੂੰ ਆਪਣੇ ਕੰਮ ਤੋਂ ਆਪਣੀ ਰੋਜ਼ੀ ਕਮਾਉਣ ਦਾ ਉਹੀ ਅਧਿਕਾਰ ਹੈ।

3. ਕਿ ਕਿਰਤੀ ਜੀਵਨ, ਅਰਥਾਤ, ਹਲਵਾਹਕ ਦਾ ਅਤੇ ਦਸਤਕਾਰ ਦਾ ਜੀਵਨ ਜਿਊਣ ਯੋਗ ਹੈ।

ਇਹਨਾਂ ਵਿਚੋਂ ਪਹਿਲੀ ਗੱਲ ਮੈਂ ਜਾਣਦਾ ਸਾਂ। ਦੂਜੀ ਦਾ ਮੈਨੂੰ ਧੁੰਦਲਾ ਜਿਹਾ ਅਹਿਸਾਸ ਸੀ। ਤੀਸਰੀ ਮੈਨੂੰ ਕਦੀ ਸੁੱਝੀ ਨਹੀਂ ਸੀ। "ਅਨਟੂ ਦਿਸ ਲਾਸਟ" ਨੇ ਮੈਨੂੰ ਦਿਨ ਵਾਂਗ ਸਾਫ਼ ਕਰ ਦਿਤਾ ਕਿ ਦੂਜੀ ਅਤੇ ਤੀਜੀ ਗੱਲ ਪਹਿਲੀ ਵਿਚ ਸ਼ਾਮਿਲ ਹੈ।[63]

## ਮੇਰਾ ਰਾਜਸੀ ਗੁਰੂ

ਮੈਂ ਗੋਖਲੇ ਨੂੰ ਆਪਣਾ ਰਾਜਸੀ ਗੁਰੂ ਕਿਹਾ ਹੈ। ਪਰ ਰੂਹਾਨੀ ਮਾਸਲਿਆਂ ਵਿਚ ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਮੈਨੂੰ ਅਜੇ ਤੱਕ ਕੋਈ ਨਹੀਂ ਮਿਲਿਆ ਜਿਸਨੂੰ ਮੈਂ ਆਪਣਾ ਆਪ ਪੂਰੀ ਤਰ੍ਹਾਂ ਸਮਰਪਣ ਕਰ ਸਕਾਂ ਅਤੇ ਜਿਸਦੀ ਰਾਇ ਨੂੰ ਮੈਂ ਦਿਲੋਂ ਅਤੇ ਬਿਨ੍ਹਾਂ ਕਿੰਤੂ ਕੀਤਿਆਂ ਉਸੇ ਤਰ੍ਹਾਂ ਪ੍ਰਵਾਨ ਕਰ ਸਕਾਂ ਜਿਸ ਤਰ੍ਹਾਂ ਰਾਜਨੀਤੀ ਵਿਚ ਮੈਂ ਗੋਖਲੇ ਦੀ ਕਰ ਸਕਦਾ ਹਾਂ। ਸ਼ਾਇਦ ਕਿਸੇ ਰੂਹਾਨੀ ਗੁਰੂ ਲਈ ਮੈਂ ਅਜੇ ਪਰੋਢ ਨਹੀਂ ਹੋਇਆ, ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਰੂਹਾਨੀ ਗੁਰੂ ਤੁਹਾਡੇ ਤੱਕ ਆਪਣੇ ਆਪ ਪੁੱਜ ਜਾਂਦਾ ਹੈ, ਅਸਲ ਵਿਚ ਤੁਹਾਨੂੰ ਲੱਭ ਲੈਂਦਾ ਹੈ ਜਦੋਂ ਤੁਸੀਂ ਉਸ ਲਈ ਤਿਆਰ ਹੁੰਦੇ ਹੋ।

ਪਰ, ਇਸ ਤਰ੍ਹਾਂ ਮੇਰੇ ਅੰਦਰਲਾ ਛੋਟਾ ਜਿਹਾ ਤਖਤ ਜਦ ਕਿ ਖਾਲੀ ਰਿਹਾ ਹੈ, ਸਵਰਗੀ

ਰਾਇਚੰਦਭਾਈ ਤੋਂ ਮਗਰੋਂ, ਤਾਲਸਤਾਇ ਤਿੰਨਾਂ ਵਿਚੋਂ ਇਕ ਆਧੁਨਿਕ ਵਿਅਕਤੀ ਹੈ ਜਿਸਨੇ ਮੇਰੇ ਜੀਵਨ ਉਤੇ ਸਭ ਤੋਂ ਡੂੰਘਾ ਰੂਹਾਨੀ ਅਸਰ ਪਾਇਆ ਹੈ, ਅਤੇ ਤੀਜਾ ਰਸਕਿਨ ਹੈ। ਚਾਲੀ, ਸਾਲ ਪਹਿਲਾਂ ਦੀ ਗੱਲ ਹੈ ਜਦੋਂ ਮੈਂ ਸੰਦੇਹਵਾਦ ਅਤੇ ਸ਼ੰਕੇ ਦੇ ਭਾਰੀ ਸੰਕਟ ਵਿਚੋਂ ਲੰਘ ਰਿਹਾ ਸਾਂ, ਕਿ ਉਸਦੀ ਪੁਸਤਕ "ਰੱਬ ਦੀ ਬਾਦਸ਼ਾਹਤ ਤੁਹਾਡੇ ਅੰਦਰ ਹੈ।" ਮੇਰੇ ਹੱਥ ਲੱਗੀ ਅਤੇ ਮੈਂ ਇਸ ਨਾਲ ਡੂੰਘੀ ਤਰ੍ਹਾਂ ਝੂਣਿਆ ਗਿਆ। ਉਦੋਂ ਮੈਂ ਹਿੰਸਾ ਵਿਚ ਵਿਸ਼ਵਾਸ ਰਖਣ ਵਾਲਾ ਹੁੰਦਾ ਸਾਂ। ਇਸਦੇ ਪੜ੍ਹਨ ਨੇ ਮੈਨੂੰ ਮੇਰੇ ਸੰਦੇਹਵਾਦ ਤੋਂ ਮੁਕਤ ਕਰਾ ਦਿਤਾ ਅਤੇ ਅਹਿੰਸਾ ਵਿਚ ਪੱਕਾ ਵਿਸ਼ਵਾਸ ਰੱਖਣ ਵਾਲਾ ਬਣਾ ਦਿਤਾ। ਤਾਲਸਤਾਇ ਦੇ ਜੀਵਨ ਵਿਚ ਜਿਹੜੀ ਗੱਲ ਮੈਨੂੰ ਸਭ ਤੋਂ ਚੰਗੀ ਲੱਗੀ ਹੈ, ਉਹ ਇਹ ਕਿ ਉਹ ਜੋ ਪਰਚਾਰਦਾ ਸੀ, ਉਸ ਉਤੇ ਅਮਲ ਵੀ ਕਰਦਾ ਸੀ ਅਤੇ ਸੱਚ ਦੀ ਆਪਣੀ ਖੋਜ ਵਿਚ ਕੋਈ ਕੀਮਤ ਤਾਰਨੀ ਵੀ ਬਹੁਤ ਜ਼ਿਆਦਾ ਨਹੀਂ ਸੀ ਸਮਝਦਾ।[64]

ਮੇਰੇ ਕੋਈ ਚੇਲੇ ਨਹੀਂ, ਮੈਂ ਤਾਂ ਖੁਦ ਚੇਲਾ ਬਣਨਾ ਲੋਚਦਾ ਹਾਂ ਅਤੇ ਗੁਰੂ ਦੀ ਭਾਲ ਵਿਚ ਹਾਂ।[65]

## ਪ੍ਰਸੰਨਤਾ

ਪ੍ਰਸੰਨਤਾ...ਦਾ ਮਤਲਬ ਹੈ ਮਨੁੱਖੀ ਗਰਿਮਾ ਦਾ ਪ੍ਰਬੁੱਧ ਅਹਿਸਾਸ ਅਤੇ ਮਨੁੱਖੀ ਆਜ਼ਾਦੀ ਲਈ ਸਿੱਕ ਜਿਹੜੀ ਨਿੱਜੀ ਸੁਖਾਂ ਅਤੇ ਪਦਾਰਥਕ ਲੋੜਾਂ ਦੀ ਨਿਰੀ ਖੁਦਗਰਜ਼ ਸੰਤੁਸ਼ਟੀ ਤੋਂ ਉਤੇ ਰਖਦੀ ਹੈ ਅਤੇ ਸਵੈ–ਸੰਭਾਲ ਦੀ ਖਾਤਰ ਇਹਨਾਂ ਦੀ ਤੁਰਤ ਅਤੇ ਖੁਸ਼ੀ ਖੁਸ਼ੀ ਕੁਰਬਾਨੀ ਦੇ ਦੇਵੇਗੀ।[66]

ਇਹ ਹਰ ਆਦਮੀ ਦੇ ਆਪਣੇ ਅੰਦਰ ਅਤੇ ਪਰਿਪੂਰਨਤਾ ਅਤੇ ਸੱਚ ਦੀ ਖੋਜ ਕਰਨ ਵਿਚ ਵੱਸਦੀ ਹੈ।...."ਕੀ ਸਾਰੇ ਮਨੁੱਖ ਪਰਿਪੂਰਨਤਾ ਖੋਜਣ ਦੇ ਸਮਰੱਥ ਹਨ?"–ਹਾਂ, ਇਹ ਉਹਨਾਂ ਦੇ ਆਪਣੇ ਅੰਦਰ ਹੁੰਦੀ ਹੈ।[67]

## ਸਿਹਤ

ਇਹ ਕਿਸੇ ਵੀ ਸ਼ੱਕ ਤੋਂ ਪਰੇ, ਸਥਾਪਤ ਹੋ ਚੁੱਕਾ ਹੈ ਕਿ ਸਿਹਤ ਅਤੇ ਸਫ਼ਾਈ ਦੇ ਨਿਯਮਾਂ ਦੀ ਅਗਿਆਨਤਾ ਅਤੇ ਅਣਗਹਿਲੀ ਉਹਨਾਂ ਬੀਮਾਰੀਆਂ ਵਿਚੋਂ ਬਹੁਗਿਣਤੀ ਲਈ ਜ਼ਿੰਮੇਵਾਰ ਹੈ ਜਿਹੜੀਆਂ ਮਨੁੱਖਤਾ ਨੂੰ ਵਿਰਸੇ ਵਿਚ ਮਿਲਦੀਆਂ ਹਨ। ਸਾਡੇ ਵਿਚਕਾਰ ਬਹੁਤ ਉੱਚੀ ਮੌਤ–ਦਰ ਨਿਰਸੰਦੇਹ ਵਧੇਰੇ ਕਰਕੇ ਸਾਡੀ ਕੱਟ ਕੱਟ ਖਾਂਦੀ ਕੰਗਾਲੀ ਕਾਰਨ ਹੈ, ਪਰ ਇਹ ਘੱਟ ਜਾਇਗੀ ਜੇ ਲੋਕਾਂ ਨੂੰ ਉਹਨਾਂ ਦੀ ਸਿਹਤ ਅਤੇ ਸਫ਼ਾਈ ਬਾਰੇ ਉਚਿਤ ਤਰ੍ਹਾਂ ਵਿਦਿਆ ਦਿਤੀ ਜਾਏ।

'ਸਵੱਸਥ ਸਰੀਰ ਅਤੇ ਸਵੱਸਥ ਮਨ' ਸ਼ਾਇਦ ਮਨੁੱਖਤਾ ਦਾ ਪਹਿਲਾ ਨੇਮ ਹੈ। ਸਿਹਤਮੰਦ ਸਰੀਰ ਵਿਚ ਸਿਹਤਮੰਦ ਮਨ ਸਵੈਪ੍ਰਤੱਖ ਸਚਾਈ ਹੈ। ਮਨ ਅਤੇ ਸਰੀਰ ਵਿਚਕਾਰ ਇਕ ਅਟੱਲ ਸੰਬੰਧ ਹੈ। ਜੇ ਸਾਡੇ ਮਨ ਸਿਹਤਮੰਦ ਹੋਣ ਤਾਂ ਅਸੀਂ ਸਾਰੀ ਹਿੰਸਾ ਛੱਡ ਦੇਵਾਂਗੇ ਅਤੇ, ਕੁਦਰਤੀ ਤੌਰ ਉਤੇ ਸਿਹਤ ਦੇ ਸਾਰੇ ਨੇਮਾਂ ਦੀ ਪਾਲਣਾ ਕਰਦੇ ਹੋਏ, ਅਸੀਂ ਬਿਨ੍ਹਾਂ ਕਿਸੇ ਯਤਨ ਦੇ ਸਰੀਰਾਂ ਨੂੰ ਸਿਹਤਮੰਦ ਬਣਾ ਲਵਾਂਗੇ।

ਸਿਹਤ ਅਤੇ ਸਫਾਈ ਦੇ ਬੁਨਿਆਦੀ ਨੇਮ ਸਰਲ ਹਨ ਅਤੇ ਸੌਖੀ ਤਰ੍ਹਾਂ ਸਿੱਖੇ ਜਾ ਸਕਦੇ ਹਨ। ਮੁਸ਼ਕਲ ਉਹਨਾਂ ਦੀ ਪਾਲਣਾ ਕਰਨ ਵਿਚ ਆਉਂਦੀ ਹੈ। ਕੁਝ ਕਹਿੰਦੇ ਹਨ ਸਵੱਛ ਤੋਂ ਸਵੱਛ ਵਿਚਾਰਾਂ ਬਾਰੇ ਸੋਚੋ ਅਤੇ ਵਿਹਲੇ ਅਤੇ ਅਸ਼ੁੱਧ ਵਿਚਾਰ ਮਨ ਵਿਚੋਂ ਕੱਢ ਦਿਓ।

ਦਿਨੇ ਰਾਤ ਤਾਜ਼ਾ ਤੋਂ ਤਾਜ਼ਾ ਹਵਾ ਵਿਚ ਸਾਹ ਲਵੋ।

ਸਰੀਰਕ ਕਿਰਤ ਅਤੇ ਦਿਮਾਗ਼ੀ ਕੰਮ ਵਿਚਕਾਰ ਸੰਤੁਲਨ ਕਾਇਮ ਕਰੋ, ਅਤੇ ਇਹਨਾਂ ਗੱਲਾਂ ਨੂੰ ਆਪਣੀ ਅੰਦਰਲੀ ਹਾਲਤ ਦਾ ਪ੍ਰਗਟਾਵਾ ਬਣਨ ਦਿਓ।

ਆਪਣੇ ਸਾਥੀਆਂ ਦੀ ਸੇਵਾ ਲਈ ਜਿਊਣ ਵਾਸਤੇ ਖਾਓ। ਆਪਣੇ ਆਪ ਨੂੰ ਵਿਲਾਸਤਾ ਵਿਚ ਪਾਉਣ ਲਈ ਨਾ ਖਾਓ। ਇਸ ਲਈ, ਤੁਹਾਡੀ ਖੁਰਾਕ ਬਸ ਏਨੀਂ ਕੁ ਹੋਣੀ ਚਾਹੀਦੀ ਹੈ ਜਿਹੜੀ ਤੁਹਾਡੇ ਮਨ ਅਤੇ ਸਰੀਰ ਨੂੰ ਚੰਗੀ ਹਾਲਤ ਵਿਚ ਰੱਖ ਸਕੇ। ਮਨੁੱਖ ਉਹ ਕੁਝ ਬਣ ਜਾਂਦਾ ਹੈ, ਜੋ ਕੁਝ ਉਹ ਖਾਂਦਾ ਹੈ।

ਤੁਹਾਡਾ ਪਾਣੀ, ਖੁਰਾਕ ਅਤੇ ਹਵਾ ਸ਼ੁੱਧ ਹੋਣੇ ਚਾਹੀਦੇ ਹਨ, ਅਤੇ ਤੁਸੀਂ ਨਿਰਾ ਆਪਣੀ ਨਿੱਜੀ ਸਫਾਈ ਨਾਲ ਸੰਤੁਸ਼ਟ ਨਹੀਂ ਹੋਵੋਗੇ, ਸਗੋਂ ਤੁਸੀਂ ਉਸੇ ਤਿੰਨ ਤਰ੍ਹਾਂ ਦੀ ਸਫ਼ਾਈ ਦੀ ਲਾਗ ਆਪਣੇ ਮਾਹੌਲ ਨੂੰ ਵੀ ਲਾ ਦਿਓਗੇ, ਜਿਸਦੀ ਤੁਸੀਂ ਆਪਣੇ ਲਈ ਇੱਛਾ ਰਖਦੇ ਹੋ।[68]

ਯਕੀਨਨ, ਪਰਾਲਬਧ ਦੇ ਸਿਧਾਂਤ ਤੋਂ ਇਹ ਨਤੀਜਾ ਨਹੀਂ ਨਿਕਲਦਾ ਕਿ ਅਸੀਂ ਆਪਣੇ ਆਪ ਦਾ ਧਿਆਨ ਰੱਖਣ ਬਾਰੇ 'ਫਿਕਰਮੰਦ' ਨਾ ਹੋਈਏ, ਭਾਵੇਂ ਅਸੀਂ ਬੀਮਾਰ ਹੀ ਪਏ ਹੋਈਏ। ਬੀਮਾਰੀ ਵੱਲ ਬੇਧਿਆਨੀ ਬੀਮਾਰ ਪੈਣ ਨਾਲੋਂ ਵੀ ਵਡੇਰਾ ਜੁਰਮ ਹੈ। ਕੱਲ੍ਹ ਨਾਲੋਂ ਅੱਜ ਕੁਝ ਵਧੇਰੇ ਚੰਗੀ ਤਰ੍ਹਾਂ ਕਰ ਸੱਕਣ ਦੇ ਯਤਨ ਦਾ ਕੋਈ ਅੰਤ ਨਹੀਂ। ਸਾਨੂੰ 'ਫਿਕਰ' ਕਰਨਾ ਚਾਹੀਦਾ ਹੈ ਅਤੇ ਪਤਾ ਲਾਉਣਾ ਚਾਹੀਦਾ ਹੈ ਕਿ ਅਸੀਂ ਕਿਉਂ ਬੀਮਾਰ ਹਾਂ ਜਾਂ ਬੀਮਾਰ ਪੈ ਗਏ ਹਾਂ। ਬੀਮਾਰੀ ਨਹੀਂ, ਸਿਹਤ ਪ੍ਰਕਿਰਤੀ ਦਾ ਨੇਮ ਹੈ। ਆਓ, ਪ੍ਰਕਿਰਤੀ ਦੇ ਨੇਮ ਦੀ ਖੋਜ ਕਰੀਏ ਅਤੇ ਇਸਦੀ ਪਾਲਣਾ ਕਰੀਏ, ਜੇ ਅਸੀਂ ਬੀਮਾਰ ਨਹੀਂ ਹੋਣਾ ਚਾਹੁੰਦੇ ਜਾਂ, ਜੇ ਅਸੀਂ ਬੀਮਾਰ ਪੈ ਗਏ ਹਾਂ ਤਾਂ, ਮੁੜ ਸਿਹਤਮੰਦ ਹੋਣਾ ਚਾਹੁੰਦੇ ਹਾਂ।[69]

## ਸਰੀਰ ਅਤੇ ਆਤਮਾ

ਮੇਰਾ ਵਿਸ਼ਵਾਸ ਹੈ ਕਿ ਸਵੱਸਥ ਆਤਮਾ ਸਵੱਸਥ ਸਰੀਰ ਵਿਚ ਹੀ ਰਹਿਣੀ ਚਾਹੀਦੀ ਹੈ। ਇਸ ਲਈ, ਜਿਸ ਹੱਦ ਤੱਕ ਆਤਮਾ ਸਿਹਤ ਅਤੇ ਵੇਗਾਂ ਤੋਂ ਆਜ਼ਾਦ ਹੋ ਕੇ ਵਧਦੀ ਫੁਲਦੀ ਹੈ, ਉਸ ਹੱਦ ਤੱਕ ਸਰੀਰ ਵੀ ਉਸੇ ਅਵਸਥਾ ਵਿਚ ਵਧਦਾ ਫੁਲਦਾ ਹੈ। ਇਸਦਾ ਮਤਲਬ ਇਹ ਨਹੀਂ ਕਿ ਸਵੱਸਥ ਸਰੀਰ ਲਾਜ਼ਮੀ ਤੌਰ ਉਤੇ ਮੋਟਾ ਤਾਜ਼ਾ ਹੋਣਾ ਚਾਹੀਦਾ ਹੈ। ਬਹਾਦਰ ਆਤਮਾ ਅਕਸਰ ਪਤਲੇ ਸਰੀਰ ਵਿਚ ਵਸਦੀ ਹੈ। ਇਕ ਖਾਸ ਪੜਾਅ ਤੋਂ ਮਗਰੋਂ, ਆਤਮਾ ਦੇ ਵਾਧੇ ਦੀ ਤੁਲਨਾ ਵਿਚ ਸਰੀਰ ਦਾ ਮੋਟਾਪਾ ਘਟਦਾ ਜਾਂਦਾ ਹੈ।

ਪੂਰੀ ਤਰ੍ਹਾਂ ਸਵੱਸਥ ਸਰੀਰ ਹੋ ਸਕਦਾ ਹੈ ਜੇ ਮੋਟਾਪੇ ਤੋਂ ਬਿਲਕੁਲ ਖਾਲੀ ਹੋਵੇ। ਪੱਠੇਦਾਰ ਸਰੀਰ ਅਕਸਰ ਕਈ ਬੀਮਾਰੀਆਂ ਦਾ ਵਾਰਸ ਬਣਦਾ ਹੈ। ਪ੍ਰਤੱਖ ਤੌਰ ਉਤੇ ਭਾਵੇਂ ਇਹ ਬੀਮਾਰੀ ਤੋਂ ਮੁਕਤ ਹੀ ਹੋਵੇ, ਇਹ ਬੀਮਾਰੀ ਦੇ ਅਸਰ ਹੇਠ ਆਉਣ, ਲਾਗ ਆਦਿ ਤੋਂ ਮੁਕਤ ਨਹੀਂ ਹੁੰਦਾ। ਇਸਦੇ ਉਲਟ, ਪੂਰੀ ਤਰ੍ਹਾਂ ਸਵੱਸਥ ਸਰੀਰ ਇਹਨਾਂ ਸਾਰਿਆਂ ਤੋਂ ਬੇਅਸਰ ਰਹਿੰਦਾ ਹੈ। ਗੰਦਾ ਨਾ ਹੋਣ ਵਾਲੇ ਖ਼ੂਨ ਵਿਚ ਸਾਰੀਆਂ ਬੀਮਾਰੀਆਂ ਦਾ ਟਾਕਰਾ ਕਰਨ ਦਾ ਜਮਾਂਦਰੂ ਗੁਣ ਹੁੰਦਾ ਹੈ।

ਇਹੋ ਜਿਹਾ ਸੰਤੁਲਨ, ਸਚਮੁਚ, ਪ੍ਰਾਪਤ ਕਰਨਾ ਮੁਸ਼ਕਲ ਹੁੰਦਾ ਹੈ, ਨਹੀਂ ਤਾਂ ਮੈਂ ਪ੍ਰਾਪਤ ਕਰ ਲਿਆ ਹੁੰਦਾ ਕਿਉਂਕਿ ਮੇਰੀ ਆਤਮਾ ਇਸ ਤੱਥ ਦੀ ਗਵਾਹ ਹੈ ਕਿ ਇਸ ਪਰਿਪੂਰਨ ਅਵੱਸਥਾ ਤੱਕ ਪੁੱਜਣ ਲਈ ਮੈਂ ਕੋਈ ਕਸਰ ਨਹੀਂ ਛੱਡਾਂਗਾ। ਮੇਰੇ ਅਤੇ ਇਸ ਅਵਸਥਾ ਵਿਚਕਾਰ ਕੋਈ ਬਾਹਰੀ ਰੁਕਾਵਟ ਖੜੀ ਨਹੀਂ ਹੋ ਸਕਦੀ।

ਪਰ ਬੀਤੇ ਦੇ ਸੰਸਕਾਰਾਂ ਨੂੰ ਮਿਟਾਉਣਾ ਸਾਰਿਆਂ ਲਈ ਸੋਖਾ ਨਹੀਂ ਹੁੰਦਾ, ਘੱਟੋ ਘੱਟ ਮੇਰੇ ਲਈ ਸੋਖਾ ਨਹੀ। ਕਿਉਂਕਿ ਉਸ ਪਰਿਪੂਰਨ ਅਵਸਥਾ ਦੀ ਮੇਰੇ ਦਿਮਾਗ਼ ਵਿਚ ਇਕ ਤਸਵੀਰ ਹੈ। ਸਗੋਂ ਮੈਂ ਤਾਂ ਇਸਦੀਆਂ ਮੱਧਮ ਜਿਹੀਆਂ ਝਲਕੀਆਂ ਵੀ ਦੇਖ ਚੁੱਕਾ ਹਾਂ। ਪ੍ਰਾਪਤ ਕੀਤੀ ਤਰੱਕੀ ਮੈਨੂੰ ਨਿਰਾਸ਼ ਕਰਨ ਨਾਲੋਂ, ਆਸ ਨਾਲ ਜ਼ਿਆਦਾ ਭਰਦੀ ਹੈ। ਪਰ ਇਸ ਤੋਂ ਪਹਿਲਾਂ ਕਿ ਇਹ ਆਸ ਪੂਰੀ ਹੋਵੇ ਜੇ ਮੈਂ ਸਰੀਰ ਤਿਆਗ ਵੀ ਦੇਂਦਾ ਹਾਂ, ਮੈਂ ਇਹ ਨਹੀਂ ਸੋਚਾਂਗਾ ਕਿ ਮੈਂ ਅਸਫ਼ਲ ਹੋਇਆ ਹਾਂ। ਕਿਉਂਕਿ ਮੈਂ ਪੁਨਰ-ਜਨਮ ਵਿਚ ਓਨਾ ਹੀ ਯਕੀਨ ਰਖਦਾ ਹਾਂ, ਜਿੰਨਾ ਆਪਣੇ ਮੌਜੂਦਾ ਸਰੀਰ ਦੀ ਹੋਂਦ ਵਿਚ। ਇਸ ਲਈ, ਮੈਂ ਜਾਣਦਾ ਹਾਂ ਕਿ ਜ਼ਰਾ ਕੁ ਯਤਨ ਵੀ ਜ਼ਾਇਆ ਨਹੀਂ ਜਾਂਦਾ।[70]

## ਈਮਾਨਦਾਰੀ

ਪੂਰੀ ਤਰ੍ਹਾਂ ਈਮਾਨਦਾਰੀ ਨਾਲ ਕਾਰੋਬਾਰ ਚਲਾਉਣਾ ਮੁਸ਼ਕਲ ਹੈ, ਪਰ ਅਸੰਭਵ ਨਹੀਂ। ਹਕੀਕਤ ਇਹ ਹੈ ਜਿੰਨਾਂ ਵਧੇਰੇ ਈਮਾਨਦਾਰ ਕਾਰੋਬਾਰ ਹੋਵੇਗਾ, ਓਨਾ ਹੀ ਵਧੇਰੇ ਸਫ਼ਲ ਹੋਵੇਗਾ। ਇਸ ਤੋਂ ਹੀ ਕਾਰੋਬਾਰੀ ਬੰਦਿਆਂ ਵਲੋਂ ਘੜੀ ਗਈ ਕਹਾਵਤ ਨਿਕਲਦੀ ਹੈ : "ਈਮਾਨਦਾਰੀ ਸਭ ਤੋਂ ਚੰਗੀ ਨੀਤੀ ਹੈ।"....ਜੋ ਸੱਚ ਹੈ ਉਹ ਇਹ ਕਿ ਈਮਾਨਦਾਰੀ ਭਾਰੀ ਦੌਲਤ ਇਕੱਠੀ ਕਰਨ ਨਾਲ ਮੇਲ ਨਹੀਂ ਖਾਂਦੀ। "ਸੱਚੀ ਗੱਲ ਇਹ ਹੈ ਕਿ ਅਮੀਰ ਆਦਮੀ ਦੇ ਰੱਬ ਦੀ ਬਾਦਸ਼ਾਹਤ ਵਿਚ ਦਾਖਲ ਹੋਣ ਨਾਲੋਂ ਊਠ ਦਾ ਸੂਈ ਦੇ ਨੱਕੇ ਵਿਚੋਂ ਲੰਘਣਾ ਵਧੇਰੇ ਸੋਖਾ ਹੈ।"....ਈਮਾਨਦਾਰੀ ਕਾਰੋਬਾਰੀ ਆਦਮੀ ਦੇ ਸੋਮਿਆਂ ਉਤੇ ਕੋਈ ਅਸੰਭਵ ਬੋਝ ਨਹੀਂ ਪਾਉਂਦੀ।[71]

## ਆਦਰਸ਼

ਆਦਰਸ਼ ਦਾ ਗੁਣ ਇਸਦੇ ਅਸੀਮ ਹੋਣ ਵਿਚ ਹੈ। ਪਰ ਇਸ ਤਰ੍ਹਾਂ ਧਾਰਮਿਕ ਆਦਰਸ਼ ਆਪਣੀ ਪ੍ਰਕਿਰਤੀ ਕਾਰਨ ਹੀ, ਭਾਵੇਂ ਅਪੂਰਨ ਮਨੁੱਖੀ ਜੀਵਾਂ ਦੀ ਪਹੁੰਚ ਤੋਂ ਪਰ੍ਹੇ ਹੀ ਰਹਿਣਗੇ, ਭਾਵੇਂ ਆਪਣੇ ਅਸੀਮਿਤ ਹੋਣ ਕਰਕੇ ਉਹ ਸਾਡੇ ਤੋਂ ਹਮੇਸ਼ਾ ਦੂਰ ਹੁੰਦੇ ਲੱਗਣਗੇ, ਜਿੰਨਾਂ ਵੀ ਅਸੀਂ ਉਹਨਾਂ ਦੇ ਵਧੇਰੇ ਨੇੜੇ ਜਾਈ ਜਾਵਾਂਗੇ, ਤਾਂ ਵੀ ਉਹ ਸਾਡੇ ਹੱਥਾਂ ਅਤੇ ਪੈਰਾਂ ਨਾਲੋਂ ਸਾਡੇ ਵਧੇਰੇ ਨੇੜੇ ਹਨ, ਕਿਉਂਕਿ ਅਸੀਂ ਖੁਦ ਆਪਣੇ ਸਰੀਰਕ ਵਜੂਦ ਨਾਲੋਂ ਵੀ ਵਧੇਰੇ ਉਹਨਾਂ ਦੀ ਸਚਾਈ ਅਤੇ ਹਕੀਕਤ ਬਾਰੇ ਯਕੀਨੀ ਹੁੰਦੇ ਹਾਂ। ਆਪਣੇ ਆਦਰਸ਼ਾਂ ਵਿਚ ਇਹ ਵਿਸ਼ਵਾਸ ਹੀ, ਅਸਲ ਵਿਚ, ਅਸਲੀ ਜੀਵਨ ਹੁੰਦਾ ਹੈ, ਇਹ ਮਨੁੱਖ ਦਾ ਸਭ ਕੁਝ ਹੁੰਦਾ ਹੈ।[72]

ਅਸੀਂ ਡਿੱਗ ਸਕਦੇ ਹਾਂ ਅਤੇ ਠੇਡਾ ਖਾ ਸਕਦੇ ਹਾਂ, ਹਰ ਅਸੀਂ ਮੁੜ ਉੱਠ ਪਵਾਂਗੇ; ਇਹ ਕਾਫ਼ੀ ਹੋਣਾ ਚਾਹੀਦਾ ਹੈ ਜੇ ਅਸੀਂ ਲੜਾਈ ਦੇ ਮੈਦਾਨ ਵਿਚੋਂ ਨੱਠ ਨਹੀਂ ਜਾਂਦੇ।[73]

## ਅਮਰਤਾ

ਮੈਂ ਆਤਮਾ ਦੇ ਅਮਰ ਹੋਣ ਵਿਚ ਵਿਸ਼ਵਾਸ ਰਖਦਾ ਹਾਂ। ਮੈਂ ਤੁਹਾਨੂੰ ਸਮੁੰਦਰ ਦੀ ਮਿਸਾਲ ਦੇਣਾ ਚਾਹਾਂਗਾ। ਸਮੁੰਦਰ ਪਾਣੀ ਦੇ ਤੁਪਕਿਆਂ ਤੋਂ ਬਣਿਆ ਹੁੰਦਾ ਹੈ, ਹਰ ਤੁਪਕਾ ਇਕ ਵੱਖਰਾ ਵਜੂਦ ਰਖਦਾ ਹੈ ਅਤੇ ਫਿਰ ਵੀ ਸਮੁੱਚ ਦਾ ਭਾਗ ਹੁੰਦਾ ਹੈ; 'ਏਕ ਅਤੇ ਅਨੇਕ'। ਜੀਵਨ ਦੇ ਸਮੁੰਦਰ ਵਿਚ ਅਸੀਂ ਸਾਰੇ ਛੋਟੇ ਛੋਟੇ ਤੁਪਕੇ ਹਾਂ।

ਮੇਰੇ ਸਿਧਾਂਤ ਦਾ ਮਤਲਬ ਹੈ ਕਿ ਮੈਨੂੰ ਆਪਣੀ ਸ਼ਨਾਖਤ ਜ਼ਿੰਦਗੀ ਨਾਲ ਸਾਂਝੀ ਕਰਨੀ ਚਾਹੀਦੀ ਹੈ, ਹਰ ਉਸ ਚੀਜ਼ ਨਾਲ ਜਿਹੜੀ ਸਜੀਵ ਹੈ, ਕਿ ਮੈਨੂੰ ਪਰਮਾਤਮਾ ਦੀ ਹਜ਼ੂਰੀ ਵਿਚ ਜ਼ਿੰਦਗੀ ਦੀ ਸ਼ਾਨ ਵਿਚ ਭਿਆਲ ਹੋਣਾ ਚਾਹੀਦਾ ਹੈ। ਇਸ ਜੀਵਨ ਦਾ ਕੁੱਲ ਜੋੜ ਪਰਮਾਤਮਾ ਹੈ।[74]

## ਵਿਅਕਤੀ

ਮੇਰੇ ਲਈ, ਵਿਅਕਤੀ ਵਾਸਤੇ ਇਨਸਾਫ਼ ਹੀ ਸਭ ਕੁਝ ਹੈ, ਭਾਵੇਂ ਉਹ ਨੀਵੇਂ ਤੋਂ ਨੀਵਾਂ ਹੀ ਕਿਉਂ ਨਾ ਹੋਵੇ। ਬਾਕੀ ਸਭ ਕੁਝ ਬਾਅਦ ਵਿਚ ਆਉਂਦਾ ਹੈ।[75]

## ਬੀਮਾ

.....ਮੇਰਾ ਖਿਆਲ ਹੁੰਦਾ ਸੀ ਕਿ ਜੀਵਨ ਬੀਮੇ ਦਾ ਮਤਲਬ ਹੈ ਡਰ ਅਤੇ ਪਰਮਾਤਮਾ ਵਿਚ ਵਿਸ਼ਵਾਸ ਦੀ ਘਾਟ।.... ਆਪਣੇ ਜੀਵਨ ਦਾ ਬੀਮਾ ਕਰਵਾ ਕੇ ਮੈਂ ਆਪਣੀ ਬੀਵੀ ਅਤੇ ਬੱਚਿਆਂ ਦਾ ਸਵੈ–ਭਰੋਸਾ ਖੋਹ ਲਿਆ ਹੈ। ਦੁਨੀਆ ਵਿੱਚ ਅਨੇਕਾਂ ਗਰੀਬਾਂ ਦੇ ਪਰਿਵਾਰਾਂ ਨਾਲ ਕੀ ਵਾਪਰਦਾ ਹੈ? ਉਹਨਾਂ ਤੋਂ ਆਪਣਾ ਖਿਆਲ ਆਪ ਰੱਖਣ ਦੀ ਆਸ ਕਿਉਂ ਨਾ ਕੀਤੀ ਜਾਏ? ਮੈਂ ਆਪਣੇ ਆਪ ਨੂੰ ਉਹਨਾਂ ਵਿਚੋਂ ਇਕ ਕਿਉਂ ਨਾ ਗਿਣਾਂ? ਇਹ ਫ਼ਰਜ਼ ਕਰਨ ਲਈ ਮੇਰੇ ਕੋਲ ਕੀ ਦਲੀਲ ਹੈ ਕਿ ਮੌਤ ਦੂਜਿਆਂ ਨਾਲੋਂ ਪਹਿਲਾਂ ਮੈਨੂੰ ਲੈ ਜਾਏਗੀ? ਆਖਰ (ਮੇਰੇ ਪਰਿਵਾਰ ਦਾ) ਅਸਲੀ ਰੱਖਿਅਕ ਨਾ ਮੈਂ ਹਾਂ, ਨਾ ਮੇਰਾ ਭਰਾ, ਸਰਬ–ਸ਼ਕਤੀਮਾਨ ਪਰਮਾਤਮਾ ਹੈ।[76]

## ਪੱਤਰਕਾਰੀ

ਪੱਤਰਕਾਰੀ ਦਾ ਇਕੋ ਇਕ ਨਿਸ਼ਾਨਾ ਸੇਵਾ ਹੋਣਾ ਚਾਹੀਦਾ ਹੈ। ਅਖ਼ਬਾਰ ਮਹਾਨ ਸ਼ਕਤੀ ਹੁੰਦੇ ਹਨ, ਪਰ ਜਿਵੇਂ ਬੇਲਗ਼ਾਮ ਪਾਣੀ ਦੀ ਛਲ ਪੂਰੇ ਪਿੰਡਾਂ ਦੇ ਪਿੰਡਾਂ ਨੂੰ ਡੁਬੋ ਦੇਂਦੀ ਹੈ ਅਤੇ ਫ਼ਸਲਾਂ ਤਬਾਹ ਕਰ ਦੇਂਦੀ ਹੈ, ਇਸੇ ਤਰ੍ਹਾਂ ਬੇਲਗ਼ਾਮ ਕਲਮ ਸਿਰਫ਼ ਤਬਾਹੀ ਦੀ ਹੀ ਸੇਵਾ ਕਰਦੀ ਹੈ। ਜੇ ਕੰਟਰੋਲ ਬਾਹਰੋਂ ਹੋਵੇ, ਤਾਂ ਇਹ ਕੰਟਰੋਲ ਦੀ ਘਾਟ ਨਾਲੋਂ ਵਧੇਰੇ ਜ਼ਹਿਰੀਲਾ ਸਾਬਤ ਹੁੰਦਾ ਹੈ। ਇਹ ਲਾਭਕਾਰੀ ਤਾਂ ਹੀ ਹੋ ਸਕਦਾ ਹੈ, ਜੇ ਅੰਦਰੋਂ ਅਮਲ ਵਿਚ ਆਵੇ। ਜੇ ਇਹ ਤਰਕ ਵਿਧੀ ਠੀਕ ਹੈ, ਤਾਂ ਦੁਨੀਆ ਵਿਚਲੇ ਕਿੰਨੇਂ ਕੁ ਰਸਾਲੇ ਇਸ ਅਜ਼ਮਾਇਸ਼ ਉਤੇ ਪੂਰੇ ਉਤਰ ਸਕਦੇ ਹਨ? ਪਰ ਜੱਜ ਕੌਣ ਹੋਵੇ? ਲਾਭਕਾਰੀ ਅਤੇ ਬੇਕਾਰ ਨੂੰ, ਆਮ ਕਰਕੇ ਚੰਗਿਆਈ ਅਤੇ ਬੁਰਾਈ ਵਾਂਗ, ਨਾਲੋ ਨਾਲ ਚੱਲਣਾ ਚਾਹੀਦਾ ਹੈ, ਅਤੇ ਆਦਮੀ ਨੂੰ ਆਪਣੀ ਚੋਣ ਆਪ ਕਰਨੀ ਚਾਹੀਦੀ ਹੈ।

ਪੱਤਰਕਾਰੀ ਦਾ ਅਸਲੀ ਪ੍ਰਕਾਰਜ ਲੋਕ ਮਨ ਨੂੰ ਵਿਦਿਆ ਦੇਣਾ ਹੈ, ਇਸਨੂੰ ਚਾਹੇ

ਅਣਚਾਹੇ ਪ੍ਰਭਾਵਾਂ ਨਾਲ ਤੂਸਣਾ ਨਹੀਂ ਹੈ।[77]

ਇਸ ਲਈ ਪੱਤਰਕਾਰ ਨੂੰ ਆਪਣੀ ਮਰਜ਼ੀ ਵਰਤਣੀ ਪੈਂਦੀ ਹੈ ਕਿ ਕੀ ਰੀਪੋਰਟ ਕਰਨਾ ਹੈ ਅਤੇ ਕਦੋਂ। ਜਿਵੇਂ ਕਿ ਹੁੰਦਾ ਹੀ ਹੈ, ਪੱਤਰਕਾਰ ਸਿਰਫ਼ ਤੱਥਾਂ ਨਾਲ ਚੰਬੜੇ ਰਹਿਣ ਤੋਂ ਸੰਤੁਸ਼ਟ ਨਹੀਂ ਹੁੰਦੇ। ਪੱਤਰਕਾਰੀ 'ਘਟਨਾਵਾਂ ਦੀ ਸਿਆਣੀ ਪੇਸ਼ਗੋਈ' ਦੀ ਕਲਾ ਬਣ ਗਈ ਹੈ।[78]

## ਆਧੁਨਿਕ ਪੱਤਰਕਾਰੀ

ਪੇਤਲਾਪਣ, ਇਕਪਾਸੜਪੁਣਾ, ਗ਼ਲਤ-ਬਿਆਨੀ ਅਤੇ ਅਕਸਰ ਬੇਈਮਾਨੀ ਵੀ, ਜਿਹੜੇ ਆਧੁਨਿਕ ਪੱਤਰਕਾਰੀ ਵਿਚ ਆ ਵੜੇ ਹਨ, ਈਮਾਨਦਾਰ ਆਦਮੀਆਂ ਨੂੰ ਲਗਾਤਾਰ ਕੁਰਾਹੇ ਪਾਉਂਦੇ ਹਨ, ਜਿਹੜੇ ਆਦਮੀ ਸਿਰਫ਼ ਇਨਸਾਫ਼ ਹੋਇਆ ਦੇਖਣਾ ਚਾਹੁੰਦੇ ਹਨ, ਹੋਰ ਕੁਝ ਨਹੀਂ।[79]

ਮੇਰੇ ਸਾਹਮਣੇ ਰਸਾਲਿਆਂ ਵਿਚੋਂ ਕੁਝ ਟੂਕਾਂ ਹਨ, ਜਿਨ੍ਹਾਂ ਵਿਚ ਕੁਝ ਭਿਅੰਕਰ ਗੱਲਾਂ ਹਨ। ਇਹਨਾਂ ਵਿਚ ਫਿਰਕੂ ਭੜਕਾਹਟ ਹੈ, ਘੋਰ ਗ਼ਲਤ ਪੇਸ਼ਕਾਰੀ ਅਤੇ ਕਤਲ ਕਰਨ ਤੱਕ ਦੀ ਰਾਜਨੀਤਕ ਹਿੰਸਾ ਲਈ ਭੜਕਾਹਟ ਹੈ। ਬੇਸ਼ਕ, ਸਰਕਾਰ ਲਈ ਮੁਕੱਦਮਾ ਚਲਾਉਣਾ ਜਾਂ ਦਬਾਉਣ ਵਾਲੇ ਕਾਨੂੰਨ ਪਾਸ ਕਰਨਾ ਕਾਫ਼ੀ ਸੌਖਾ ਹੈ। ਇਹਨਾਂ ਦਾ ਜੋ ਮੰਤਵ ਹੁੰਦਾ ਹੈ, ਉਹ ਪੂਰਾ ਕਰਨ ਤੋਂ ਇਹ ਅਸਮਰੱਥ ਰਹਿੰਦੇ ਹਨ, ਸਿਵਾਏ ਆਰਜ਼ੀ ਤੌਰ ਉਤੇ, ਅਤੇ ਕਿਸੇ ਸੂਰਤ ਵਿਚ ਵੀ ਉਹ ਲੇਖਕਾਂ ਦੇ ਮਨ ਨਹੀਂ ਬਦਲਦੇ ਜਿਹੜੇ ਫਿਰ ਅਕਸਰ ਚੋਰੀ ਪ੍ਰਚਾਰ ਦਾ ਰਸਤਾ ਫੜ ਲੈਂਦੇ ਹਨ ਜਦੋਂ ਪਰੈੱਸ ਦਾ ਖੁਲ੍ਹਾ ਮੰਚ ਉਹਨਾਂ ਤੋਂ ਖੋਹ ਲਿਆ ਜਾਂਦਾ ਹੈ।

ਅਸਲ ਇਲਾਜ ਸਵੱਸਥ ਲੋਕ ਰਾਇ ਹੈ ਜਿਹੜੀ ਜ਼ਹਿਰੀਲੇ ਰਸਾਲਿਆਂ ਦੀ ਸਰਪ੍ਰਸਤੀ ਕਰਨ ਤੋਂ ਇਨਕਾਰ ਕਰ ਦੇਵੇਗੀ।... ਪਰੈੱਸ ਦੀ ਆਜ਼ਾਦੀ ਕੀਮਤੀ ਵਿਸ਼ੇਸ਼ਾਧਿਕਾਰ ਹੈ ਜਿਹੜਾ ਕੋਈ ਵੀ ਦੇਸ਼ ਨਹੀਂ ਛੱਡ ਸਕਦਾ। ਪਰ ਜੇ ਕਾਨੂੰਨੀ ਬੰਦਸ਼ ਕੋਈ ਵੀ ਨਾ ਹੋਵੇ, ਜਿਵੇਂ ਕਿ ਨਹੀਂ ਹੋਣੀ ਚਾਹੀਦੀ, ਸਿਵਾਇ ਨਰਮ ਜਿਹੇ ਖਾਸੇ ਵਾਲੀ ਬੰਦਸ਼ ਦੇ, ਤਾਂ ਅੰਦਰਲੀ ਬੰਦਸ਼, ਜਿਸ ਤਰ੍ਹਾਂ ਦੀ ਬਾਰੇ ਮੈਂ ਸੁਝਾਅ ਦਿਤਾ ਹੈ, ਅਸੰਭਵ ਨਹੀਂ ਹੋਣੀ ਚਾਹੀਦੀ ਅਤੇ ਇਸ ਉਤੇ ਇਤਰਾਜ਼ ਨਹੀਂ ਹੋਣਾ ਚਾਹੀਦਾ।[80]

## ਇਸ਼ਤਿਹਾਰ

ਮੇਰਾ ਵਿਸ਼ਵਾਸ ਹੈ ਕਿ ਅਨੈਤਿਕ ਇਸ਼ਤਿਹਾਰਾਂ ਦੀ ਸਹਾਇਤਾ ਨਾਲ ਅਖਬਾਰ ਚਲਾਉਣਾ ਗ਼ਲਤ ਹੈ। ਮੇਰਾ ਇਹ ਵਿਸ਼ਵਾਸ ਜ਼ਰੂਰ ਹੈ ਕਿ ਜੇ ਇਸ਼ਤਿਹਾਰ ਲੈਣੇ ਹੀ ਪੈਂਦੇ ਹਨ, ਤਾਂ ਅਖਬਾਰ ਦੇ ਮਾਲਕਾਂ ਅਤੇ ਸੰਪਾਦਕਾਂ ਵਲੋਂ ਆਪ ਕਰੜੀ ਸੈਂਸਰਸ਼ਿਪ ਲਾਈ ਜਾਣੀ ਚਾਹੀਦੀ ਹੈ, ਅਤੇ ਸਿਰਫ਼ ਸਵੱਸਥ ਇਸ਼ਤਿਹਾਰ ਹੀ ਲਏ ਜਾਣੇ ਚਾਹੀਦੇ ਹਨ।

ਅਨੈਤਿਕ ਇਸ਼ਤਿਹਾਰਾਂ ਦੀ ਬੁਰਾਈ ਉਹਨਾਂ ਅਖਬਾਰਾਂ ਰਸਾਲਿਆਂ ਨੂੰ ਵੀ ਆਪਣੀ ਲਪੇਟ ਵਿਚ ਲੈ ਰਹੀ ਹੈ ਜਿਹੜੇ ਬੇਹੱਦ ਸਤਿਕਾਰਯੋਗ ਹੋਣ ਵਜੋਂ ਜਾਣੇ ਜਾਂਦੇ ਹਨ। ਅਖਬਾਰ ਦੇ ਮਾਲਕਾਂ ਅਤੇ ਸੰਪਾਦਕਾਂ ਦੀ ਜ਼ਮੀਰ ਨੂੰ ਸ਼ੁੱਧ ਕਰਕੇ ਇਸ ਬੁਰਾਈ ਦਾ ਟਾਕਰਾ ਕੀਤਾ ਜਾਣਾ ਚਾਹੀਦਾ ਹੈ। ਇਹ ਸ਼ੁੱਧਤਾਈ ਮੇਰੇ ਵਰਗੇ ਸਿਖਾਂਦਰੂ ਸੰਪਾਦਕ ਦੇ ਪ੍ਰਭਾਵ ਰਾਹੀਂ ਨਹੀਂ ਆ ਸਕਦੀ, ਸਗੋਂ ਇਹ ਉਦੋਂ ਆਵੇਗੀ ਜਦੋਂ ਉਹਨਾਂ ਦੀ ਆਪਣੀ ਜ਼ਮੀਰ ਜਾਗ ਉੱਠਦੀ

ਹੈ ਅਤੇ ਇਸ ਵਧਦੀ ਬੁਰਾਈ ਨੂੰ ਪਛਾਨਣ ਲਗ ਪੈਂਦੀ ਹੈ ਜਾਂ ਜਦੋਂ ਲੋਕਾਂ ਦੀ ਪ੍ਰਤਿਨਿਧਤਾ ਕਰਦੀ ਅਤੇ ਲੋਕਾਂ ਦੀ ਨੈਤਿਕਤਾ ਲਈ ਫਿਕਰਮੰਦ ਸਰਕਾਰ ਵਲੋਂ ਇਹ ਉੱਪਰ ਵਲੋਂ ਉਹਨਾਂ ਉਤੇ ਠੋਸੀ ਜਾਂਦੀ ਹੈ।[81]

## ਅਖਬਾਰ ਅਤੇ ਸੱਚ

ਪੂਰਬ ਵਿਚ, ਜਿਵੇਂ ਕਿ ਪੱਛਮ ਵਿਚ ਹੈ, ਅਖਬਾਰ ਬੜੀ ਤੇਜ਼ੀ ਨਾਲ ਲੋਕਾਂ ਦੀ ਅੰਜੀਲ, ਕੁਰਾਨ, ਜ਼ੇਂਦ ਅਵੇਸਤਾ ਅਤੇ ਭਗਵਤ ਗੀਤਾ, ਸਭ ਕੁਝ ਮਿਲਾ ਕੇ ਇਕ ਚੀਜ਼ ਬਣਦੇ ਜਾ ਰਹੇ ਹਨ। ਜੋ ਕੁਝ ਅਖਬਾਰਾਂ ਵਿਚ ਆਉਂਦਾ ਹੈ, ਉਸਨੂੰ ਰੱਬੀ ਸਚਾਈ ਸਮਝਿਆ ਜਾਂਦਾ ਹੈ।[82]

ਮੈਂ ਅਖਬਾਰਾਂ ਤੋਂ ਰਾਵਾਂ ਉਧਾਰੀਆਂ ਲੈਣ ਦੀ ਆਦਤ ਨੂੰ ਬੁਰਾ ਸਮਝਦਾ ਹਾਂ। ਅਖਬਾਰ ਤੱਥਾਂ ਦੇ ਅਧਿਐਨ ਲਈ ਹੋਣੇ ਚਾਹੀਦੇ ਹਨ। ਇਹਨਾਂ ਨੂੰ ਸਵੈਧੀਨ ਸੋਚਣੀ ਦੀ ਆਦਤ ਖਤਮ ਕਰਨ ਦੀ ਆਗਿਆ ਨਹੀਂ ਦਿਤੀ ਜਾਣੀ ਚਾਹੀਦੀ।[83]

ਮੈਂ ਅਖਬਾਰਾਂ ਵਾਲਿਆਂ ਦਾ ਇਹ ਫ਼ਰਜ਼ ਸਮਝਦਾ ਹਾਂ ਕਿ ਉਹ ਆਪਣੇ ਪਾਠਕਾਂ ਨੂੰ ਤੱਥਾਂ ਤੋਂ ਸਿਵਾ ਹੋਰ ਕੁਝ ਨਾ ਦੇਣ।[84]

## ਪਰੈੱਸ ਦੀ ਤਾਕਤ

ਪਰੈੱਸ ਨੂੰ ਰਾਜ ਦੀ ਚੌਥੀ ਸੰਸਥਾ ਕਿਹਾ ਜਾਂਦਾ ਹੈ। ਇਹ ਯਕੀਨਨ ਇਕ ਸ਼ਕਤੀ ਹੈ; ਪਰ ਇਸ ਸ਼ਕਤੀ ਦੀ ਦੁਰਵਰਤੋਂ ਕਰਨਾ ਮੁਜਰਮਾਨਾ ਹੈ। ਮੈਂ ਆਪ ਇਕ ਪੱਤਰਕਾਰ ਹਾਂ ਅਤੇ ਸਾਥੀ ਪੱਤਰਕਾਰਾਂ ਨੂੰ ਅਪੀਲ ਕਰਾਂਗਾ ਕਿ ਉਹ ਆਪਣੀ ਜ਼ਿੰਮੇਵਾਰੀ ਪਛਾਨਣ ਅਤੇ ਸੱਚ ਦਾ ਝੰਡਾ ਚੁੱਕੀ ਰੱਖਣ ਦੇ ਇਕੋ ਇਕ ਨਿਸ਼ਾਨੇ ਨਾਲ ਕੰਮ ਕਰੀ ਜਾਣ।[85]

ਅਖਬਾਰ ਸ਼ਕਤੀਸ਼ਾਲੀ ਪ੍ਰਭਾਵ ਹਨ। ਸੰਪਾਦਕਾਂ ਦਾ ਫ਼ਰਜ਼ ਇਹ ਦੇਖਣਾ ਹੈ ਕਿ ਉਹਨਾਂ ਦੇ ਅਖਬਾਰ ਵਿਚ ਕੋਈ ਗ਼ਲਤ ਰੀਪੋਰਟ, ਜਾਂ ਅਜੇਹੀ ਰੀਪੋਰਟ ਨਾ ਛਪੇ ਜਿਹੜੀ ਲੋਕਾਂ ਨੂੰ ਉਤੇਜਿਤ ਕਰ ਸਕਦੀ ਹੈ।....

ਸੰਪਾਦਕਾਂ ਅਤੇ ਉਹਨਾਂ ਦੇ ਸਹਾਇਕਾਂ ਨੂੰ ਇਸ ਬਾਰੇ ਹੋਰ ਬਹੁਤਾ ਚੌਕਸ ਰਹਿਣਾ ਚਾਹੀਦਾ ਹੈ ਕਿ ਉਹ ਕਿਹੜੀ ਖ਼ਬਰ ਲਾਉਂਦੇ ਹਨ ਅਤੇ ਕਿਸ ਤਰ੍ਹਾਂ ਇਸਨੂੰ ਪੇਸ਼ ਕਰਦੇ ਹਨ।

ਸਵੈਧੀਨਤਾ ਦੀ ਸਥਿਤੀ ਵਿਚ, ਪਰੈੱਸ ਨੂੰ ਕੰਟਰੋਲ ਕਰਨਾ ਸਰਕਾਰਾਂ ਲਈ ਲਗਭਗ ਅਸੰਭਵ ਹੁੰਦਾ ਹੈ। ਇਹ ਲੋਕਾਂ ਦਾ ਫ਼ਰਜ਼ ਹੁੰਦਾ ਹੈ ਕਿ ਅਖਬਾਰਾਂ ਉਤੇ ਕਰੜੀ ਨਿਗਾਹ ਰੱਖਣ ਅਤੇ ਉਹਨਾਂ ਨੂੰ ਠੀਕ ਰਾਹ ਉਤੇ ਰੱਖਣ। ਪ੍ਰਬੁੱਧ ਜਨਤਾ ਅੱਗ ਲਾਊ ਜਾਂ ਅਸ਼ਲੀਲ ਅਖਬਾਰਾਂ ਦੀ ਸਰਪ੍ਰਸਤੀ ਕਰਨ ਤੋਂ ਇਨਕਾਰ ਕਰ ਦੇਵੇਗੀ।[86]

ਉਹਨਾਂ (ਲੋਕਾਂ) ਲਈ ਛਪਿਆ ਵਰਕਾ ਅੰਜੀਲੀ ਸਚਾਈ ਹੈ। ਇਹ ਤੱਥ ਸੰਪਾਦਕਾਂ ਅਤੇ ਖਬਰਾਂ ਲਿਖਣ ਵਾਲਿਆਂ ਉਤੇ ਭਾਰੀ ਜ਼ਿੰਮੇਵਾਰੀ ਸੁੱਟਦਾ ਹੈ।[87]

ਮੈਂ ਖੁਦ ਅਖਬਾਰੀ ਰੀਪੋਰਟਾਂ ਦੀ ਕਦੀ ਸਹੁੰ ਨਹੀਂ ਖਾਂਦਾ ਅਤੇ ਅਖਬਾਰਾਂ ਦੇ ਪਾਠਕਾਂ ਨੂੰ ਚੇਤਾਵਨੀ ਦੇਵਾਂਗਾ ਕਿ ਉਹ ਉਹਨਾਂ ਵਿਚ ਛਪੀਆਂ ਕਹਾਣੀਆਂ ਤੋਂ ਛੇਤੀ ਪ੍ਰਭਾਵਿਤ ਨਾ ਹੋਣ। ਉਹਨਾਂ ਵਿਚੋਂ ਚੰਗੇ ਤੋਂ ਚੰਗੇ ਵੀ ਅਤਿਕਥਨੀ ਅਤੇ ਟੀਪਾ-ਟਾਪੀ ਤੋਂ ਮੁਕਤ ਨਹੀਂ ਹੁੰਦੇ।[88]

## ਜਿਊਰੀ ਮੁਕੱਦਮੇ

ਜੱਜਾਂ ਹੇਠਲੇ ਮੁਕੱਦਮਿਆਂ ਨਾਲੋਂ ਜਿਊਰੀ ਹੇਠਲੇ ਮੁਕੱਦਮਿਆਂ ਦੇ ਵਧੇਰੇ ਗੁਣਾਂ ਬਾਰੇ ਮੇਰਾ ਮਨ ਨਹੀਂ ਮੰਨ ਸਕਿਆ।... ਠੀਕ ਮੌਕੇ ਉਤੇ ਇੰਗਲੈਂਡ ਵਿਚ ਵੀ ਜਿਊਰੀਆਂ ਅਸਫ਼ਲ ਰਹਿੰਦੀਆਂ ਦੇਖੀਆਂ ਗਈਆਂ ਹਨ। ਜਦੋਂ ਤੀਬਰ ਜਜ਼ਬੇ ਭੜਕਾਏ ਜਾਂਦੇ ਹਨ, ਤਾਂ ਜਿਊਰੀਆਂ ਵੀ ਉਹਨਾਂ ਦੇ ਅਸਰ ਹੇਠ ਆ ਜਾਂਦੀਆਂ ਹਨ ਅਤੇ ਗ਼ਲਤ ਫ਼ੈਸਲੇ ਕਰ ਦੇਂਦੀਆਂ ਹਨ। ਨਾ ਹੀ ਸਾਨੂੰ ਇਹ ਫ਼ਰਜ਼ ਕਰਨ ਦੀ ਲੋੜ ਹੈ ਕਿ ਉਹ ਹਮੇਸ਼ਾ ਹੀ ਨਰਮਾਈ ਰੱਖਣ ਵਾਲੇ ਪਾਸੇ ਚੱਲਦੀਆਂ ਹਨ। ਮੈਂ ਜਾਣਦਾ ਹਾਂ ਜਦੋਂ ਸਬੂਤ ਦੇ ਹੁੰਦਿਆਂ ਵੀ ਜਿਊਰੀ ਵੱਲੋਂ ਕੈਦੀਆਂ ਨੂੰ ਮੁਜਰਮ ਕਰਾਰ ਦਿਤਾ ਜਾਂਦਾ ਹੈ ਅਤੇ ਇਥੋਂ ਤੱਕ ਕਿ ਜੱਜ ਵੀ ਮੁਕੱਦਮੇ ਨੂੰ ਸਮੇਟਦੇ ਹੋਏ ਉਲਟ ਫੈਸਲਾ ਦੇਂਦੇ ਹਨ।

ਸਾਨੂੰ ਜੋ ਕੁਝ ਵੀ ਅੰਗਰੇਜ਼ੀ ਹੈ, ਉਸਦੀ ਗ਼ੁਲਾਮਾਂ ਵਾਂਗ ਨਕਲ ਨਹੀਂ ਕਰਨੀ ਚਾਹੀਦੀ। ਜਿਨ੍ਹਾਂ ਮਾਮਲਿਆਂ ਵਿਚ ਨਿਰੋਲ ਨਿਰਪੱਖਤਾ, ਧੀਰਜ, ਤੱਥਾਂ ਨੂੰ ਛਾਂਟ ਸਕਣ ਦੀ ਅਤੇ ਮਨੁਖੀ ਸੁਭਾਅ ਨੂੰ ਸਮਝ ਸਕਣ ਦੀ ਯੋਗਤਾ ਦੀ ਲੋੜ ਹੁੰਦੀ ਹੈ, ਉਥੇ ਸਾਨੂੰ ਸੁਸਿਖਿਅਤ ਜੱਜਾਂ ਦੀ ਥਾਂ ਅਣਸਿੱਖੇ ਬੰਦਿਆਂ ਨੂੰ ਨਹੀਂ ਦੇਣੀ ਚਾਹੀਦੀ ਜਿਹੜੇ ਸਬੱਬ ਨਾਲ ਹੀ ਇਕੱਠੇ ਹੋਏ ਹੁੰਦੇ ਹਨ। ਸਾਨੂੰ ਜੋ ਨਿਸ਼ਾਨਾ ਰੱਖਣਾ ਚਾਹੀਦਾ ਹੈ, ਉਹ ਹੈ ਬਿਲਕੁਲ ਹੇਠੋਂ ਸ਼ੁਰੂ ਕਰਕੇ ਨਾ ਭ੍ਰਿਸ਼ਟ ਹੋਣ ਵਾਲੀ, ਨਿਰਪੱਖ ਅਤੇ ਕਾਬਲ ਜੁਡੀਸ਼ਰੀ।[89]

## ਵਕੀਲ

ਜੇ ਅਸੀਂ ਵਕੀਲਾਂ ਅਤੇ ਅਦਾਲਤਾਂ ਦੇ ਜਾਦੂ ਅਸਰ ਹੇਠ ਨਾ ਹੁੰਦੇ, ਅਤੇ ਜੇ ਸਾਨੂੰ ਕਚਹਿਰੀਆਂ ਦੀ ਦਲਦਲ ਵੱਲ ਖਿੱਚ ਕੇ ਲੈ ਜਾਣ ਵਾਲੇ ਅਤੇ ਸਾਡੇ ਨੀਚ ਤੋਂ ਨੀਚ ਜਜ਼ਬਿਆਂ ਨੂੰ ਪ੍ਰੇਰਨ ਵਾਲੇ ਟਾਊਟ ਨਾ ਹੁੰਦੇ, ਤਾਂ ਅਸੀਂ ਹੁਣ ਨਾਲੋਂ ਕਿਤੇ ਵਧੇਰੇ ਖੁਸ਼ੀ ਭਰਿਆ ਜੀਵਨ ਬਿਤਾ ਰਹੇ ਹੁੰਦੇ। ਜਿਹੜੇ ਲੋਕ ਅਕਸਰ ਕਚਹਿਰੀਆਂ ਵਿਚ ਜਾਂਦੇ ਆਉਂਦੇ ਰਹਿੰਦੇ ਹਨ, – ਉਹਨਾਂ ਵਿਚੋਂ ਸਭ ਤੋਂ ਚੰਗੇ – ਇਸ ਤੱਥ ਦੀ ਗਵਾਹੀ ਦੇਣਗੇ ਕਿ ਉਹਨਾਂ ਦੇ ਦੁਆਲੇ ਦਾ ਮਾਹੌਲ ਸੜ੍ਹਿਹਾਂਦ ਮਾਰਦਾ ਹੁੰਦਾ ਹੈ। ਦੋਵੇਂ ਪਾਸੇ ਝੂਠੇ ਗਵਾਹਾਂ ਦੀਆਂ ਕਤਾਰਾਂ ਹੁੰਦੀਆਂ ਹਨ, ਜਿਹੜੇ ਪੈਸੇ ਦੀ ਖਾਤਰ ਜਾਂ ਮਿੱਤਰਤਾ ਦੀ ਖਾਤਰ ਆਪਣੀ ਆਤਮਾ ਤੱਕ ਨੂੰ ਵੀ ਵੇਚਣ ਲਈ ਤਿਆਰ ਹੁੰਦੇ ਹਨ।[90]

ਮੈਂ ਕਾਨੂੰਨ ਦੀ ਸੱਚੀ ਪ੍ਰੈਕਟਿਸ ਸਿੱਖੀ ਸੀ। ਮੈਂ ਮਨੁੱਖੀ ਸੁਭਾਅ ਦੇ ਚੰਗੇਰੇ ਪੱਖ ਨੂੰ ਲੱਭਣਾ ਅਤੇ ਮਨੁੱਖਾਂ ਦੇ ਦਿਲਾਂ ਵਿਚ ਵੜਨਾਂ ਸਿੱਖਿਆ ਸੀ। ਮੈਂ ਮਹਿਸੂਸ ਕੀਤਾ ਸੀ ਕਿ ਵਕੀਲ ਦਾ ਅਸਲੀ ਕੰਮ ਪਾਟੀਆਂ ਧਿਰਾਂ ਨੂੰ ਜੋੜਨਾ ਹੈ। ਇਹ ਸਬਕ ਏਨਾਂ ਅਮਿਟ ਤੌਰ ਉਤੇ ਮੇਰੇ ਦਿਲ ਵਿਚ ਘਰ ਕਰ ਚੁੱਕਾ ਸੀ ਕਿ ਵਕੀਲ ਵਜੋਂ ਆਪਣੀ ਪ੍ਰੈਕਟਿਸ ਦੇ ਵੀਹ ਸਾਲਾਂ ਦੇ ਦੌਰਾਨ ਮੇਰੇ ਸਮੇਂ ਦਾ ਬਹੁਤਾ ਹਿੱਸਾ ਸੈਂਕੜੇ ਕੇਸਾਂ ਦੇ ਨਿੱਜੀ ਸਮਝੌਤੇ ਕਰਾਉਣ ਉਤੇ ਖਰਚ ਹੁੰਦਾ ਸੀ। ਇਸ ਨਾਲ ਮੇਰਾ ਕੁਝ ਵੀ ਨਹੀਂ ਗੁਆਚਾ – ਇਥੋਂ ਤੱਕ ਕਿ ਪੈਸੇ ਵੀ ਨਹੀਂ, ਅਤੇ ਆਤਮਾ ਤਾਂ ਯਕੀਨਨ ਨਹੀਂ ਗੁਆਚੀ।[91]

## ਕਾਨੂੰਨ ਅਤੇ ਸੱਚ

ਮੇਰਾ ਇਹ ਵਿਸ਼ਵਾਸ ਪੱਕਾ ਹੋਇਆ ਕਿ ਸੱਚ ਛੱਡੇ ਬਿਨ੍ਹਾਂ ਕਾਨੂੰਨ ਦੀ ਪ੍ਰੈਕਟਿਸ ਕਰਨਾ ਅਸੰਭਵ ਨਹੀਂ। ਪਰ ਪਾਠਕ ਨੂੰ ਇਹ ਯਾਦ ਰਹੇ ਕਿ ਕਿੱਤੇ ਦੀ ਪ੍ਰੈਕਟਿਸ ਵਿਚ ਸਚਾਈ ਵੀ ਇਸਨੂੰ ਉਸ ਬੁਨਿਆਦੀ ਬੁਰਾਈ ਤੋਂ ਨਹੀਂ ਛੁਡਾ ਸਕਦੀ ਜਿਹੜੀ ਇਸਨੂੰ ਗੰਦਾ ਬਣਾ ਰਹੀ ਹੁੰਦੀ ਹੈ।[92]

ਬਾਰ ਵਿਖੇ ਆਪਣੇ ਸਾਰੇ ਪੇਸ਼ਾਵਰ ਜੀਵਨ ਦੇ ਦੌਰਾਨ, ਮੈਂ ਕਰੜੇ ਤੋਂ ਕਰੜੇ ਸੱਚ ਅਤੇ ਈਮਾਨਦਾਰੀ ਤੋਂ ਕਦੀ ਇਕ ਵਾਰੀ ਵੀ ਲਾਂਭੇ ਨਹੀਂ ਸਾਂ ਗਿਆ।[93]

.....ਪਹਿਲੀ ਗੱਲ ਜਿਹੜੀ ਤੁਹਾਨੂੰ ਹਮੇਸ਼ਾ ਧਿਆਨ ਵਿਚ ਰੱਖਣੀ ਚਾਹੀਦੀ ਹੈ, ਜੇ ਤੁਸੀਂ ਕਾਨੂੰਨ ਦੀ ਪ੍ਰੈਕਟਿਸ ਦਾ ਰੂਹਾਨੀਕਰਣ ਕਰਨਾ ਹੈ ਤਾਂ, ਉਹ ਇਹ ਹੈ ਕਿ ਆਪਣੇ ਕਿੱਤੇ ਨੂੰ ਆਪਣੀ ਜੇਬ ਦੇ ਹਿਤਾਂ ਦੇ ਅਧੀਨ ਨਾ ਕਰੋ, ਜਿਵੇਂ ਕਿ ਬਦਕਿਸਮਤੀ ਨੂੰ ਅਤੇ ਅਕਸਰ ਕੁਝ ਵਧੇਰੇ ਵਾਰੀ ਹੀ ਇਸ ਵੇਲੇ ਕੀਤਾ ਜਾ ਰਿਹਾ ਹੈ, ਸਗੋਂ ਆਪਣੇ ਦੇਸ਼ ਦੀ ਸੇਵਾ ਕਰਨ ਲਈ ਆਪਣੇ ਕਿੱਤੇ ਦੀ ਵਰਤੋਂ ਕਰੋ। ਸਾਰੇ ਦੇਸ਼ਾਂ ਵਿਚ ਪ੍ਰਸਿੱਧ ਵਕੀਲਾਂ ਦੀਆਂ ਉਦਾਹਰਣਾਂ ਮਿਲਦੀਆਂ ਹਨ ਜਿਹੜੇ ਸਵੈ–ਕੁਰਬਾਨੀ ਦਾ ਜੀਵਨ ਬਿਤਾਉਂਦੇ ਰਹੇ, ਜਿਨ੍ਹਾਂ ਨੇ ਆਪਣੀਆਂ ਸ਼ਾਨਦਾਰ ਕਾਨੂੰਨੀ ਯੋਗਤਾਵਾਂ ਪੂਰੀ ਤਰ੍ਹਾਂ ਆਪਣੇ ਦੇਸ਼ ਦੀ ਸੇਵਾ ਵਿਚ ਲਾ ਦਿਤੀਆਂ ਭਾਵੇਂ ਇਸਦਾ ਉਹਨਾਂ ਲਈ ਮਤਲਬ ਲਗਭਗ ਕੰਗਾਲ ਹੋਣਾ ਸੀ।....

## ਵਕੀਲ ਦਾ ਫ਼ਰਜ਼

....ਤੁਸੀਂ ਰਸਕਿਨ ਦੀ ਸਿੱਖਿਆ ਉਤੇ ਚੱਲ ਸਕਦੇ ਹੋ ਜਿਹੜੀ ਉਸਨੇ ਆਪਣੀ ਪੁਸਤਕ "ਅਨਟੂ ਦਿਸ ਲਾਸਟ" ਵਿਚ ਦਿੱਤੀ ਹੈ। 'ਇਕ ਵਕੀਲ ਆਪਣੇ ਕੰਮ ਲਈ ਪੰਦਰ੍ਹਾਂ ਪੌਂਡ ਕਿਉਂ ਲਵੇ,' ਉਹ ਪੁੱਛਦਾ ਹੈ, 'ਜਦ ਕਿ ਇਕ ਤਰਖਾਣ ਨੂੰ ਉਦਾਹਰਣ ਵਜੋਂ, ਆਪਣੇ ਕੰਮ ਲਈ ਮਸਾਂ ਏਨੇਂ ਕੁ ਸ਼ਲਿੰਗ ਮਿਲਦੇ ਹਨ?' ਵਕੀਲਾਂ ਵਲੋਂ ਲਈ ਜਾਂਦੀ ਫੀਸ ਹਰ ਥਾਂ ਹੀ ਨਾਵਾਜਬ ਹੈ।... ਇੰਗਲੈਂਡ ਵਿਚ, ਦੱਖਣੀ ਅਫ਼ਰੀਕਾ ਵਿਚ, ਲਗਭਗ ਹਰ ਥਾਂ ਮੈਂ ਦੇਖਿਆ ਹੈ ਕਿ ਆਪਣੇ ਪੇਸ਼ੇ ਉਤੇ ਅਮਲ ਕਰਨ ਦੇ ਦੌਰਾਨ ਵਕੀਲ ਚੇਤੰਨ ਜਾਂ ਅਚੇਤ ਤੌਰ ਉਤੇ ਆਪਣੇ ਗਾਹਕਾਂ ਦੀ ਖਾਤਰ ਕੁਸੱਤ ਵੱਲ ਚਲੇ ਜਾਂਦੇ ਹਨ। ਇਕ ਪ੍ਰਸਿੱਧ ਵਕੀਲ ਨੇ ਤਾਂ ਇਥੋਂ ਤੱਕ ਵੀ ਕਿਹਾ ਹੈ ਕਿ ਆਪਣੇ ਗਾਹਕ ਦੀ ਵਕਾਲਤ ਕਰਨਾ ਵਕੀਲ ਦਾ ਉਦੋਂ ਵੀ ਫ਼ਰਜ਼ ਹੁੰਦਾ ਹੈ, ਜਦੋਂ ਉਹ ਜਾਣਦਾ ਹੈ ਕਿ ਉਸਦਾ ਗਾਹਕ ਗੁਨਾਹਗਾਰ ਹੈ। ਇਸ ਨਾਲ ਮੈਂ ਸਹਿਮਤ ਨਹੀਂ। ਵਕੀਲ ਦਾ ਫ਼ਰਜ਼ ਕਦੀ ਵੀ ਗੁਨਾਹਗਾਰ ਨੂੰ ਬੇਗੁਨਾਹ ਸਾਬਤ ਕਰਨਾ ਨਹੀਂ ਸਗੋਂ ਹਮੇਸ਼ਾ ਜੱਜਾਂ ਸਾਹਮਣੇ ਸੱਚ ਪੇਸ਼ ਕਰਨਾ ਅਤੇ ਸੱਚ ਤੱਕ ਪੁੱਜਣ ਵਿਚ ਉਹਨਾਂ ਦੀ ਸਹਾਇਤਾ ਕਰਨਾ ਹੁੰਦਾ ਹੈ।[94]

## ਲੀਡਰਸ਼ਿਪ

ਮੇਰਾ ਵਿਸ਼ਵਾਸ ਹੈ ਕਿ ਆਪਣੀ ਰਾਏ ਦਾ ਨਿਰਾ ਐਲਾਨ ਕਰਨਾ ਅਤੇ ਜਨਤਕ ਰਾਏ ਅੱਗੇ ਹਥਿਆਰ ਸੁੱਟਣਾ ਨਾ ਸਿਰਫ਼ ਨਾਕਾਫ਼ੀ ਹੈ, ਸਗੋਂ ਬੁਨਿਆਦੀ ਮਹੱਤਤਾ ਵਾਲੇ ਮਾਮਲਿਆਂ ਵਿਚ, ਆਗੂਆਂ ਨੂੰ ਜਨਤਕ ਰਾਏ ਦੇ ਉਲਟ ਵੀ ਕੰਮ ਕਰਨਾ ਚਾਹੀਦਾ ਹੈ, ਜੇ ਇਹ ਰਾਏ ਉਹਨਾਂ

ਨੂੰ ਤਰਕਪੂਰਨ ਨਹੀਂ ਲਗਦੀ।[95]

ਮੈਂ ਡਰੂ ਅਤੇ ਸੰਦੇਹਵਾਦੀ ਵਕੀਲ ਨਾਲੋਂ ਬਹਾਦਰ ਅਤੇ ਆਸਤਕ ਜੁਲਾਹੇ ਜਾਂ ਮੋਚੀ ਵਲੋਂ ਆਪਣੇ ਘੋਲ ਦੀ ਕਾਰਗਰ ਢੰਗ ਨਾਲ ਅਗਵਾਈ ਕਰਦੇ ਦੀ ਯਕੀਨਨ ਕਲਪਨਾ ਕਰ ਸਕਦਾ ਹਾਂ। ਸਫ਼ਲਤਾ ਬਹਾਦਰੀ, ਕੁਰਬਾਨੀ, ਸੱਚ, ਪਿਆਰ ਅਤੇ ਵਿਸ਼ਵਾਸ ਉਤੇ ਨਿਰਭਰ ਕਰਦੀ ਹੈ; ਨਾ ਕਿ ਕਾਨੂੰਨੀ ਜ਼ੋਰ, ਹਿਸਾਬ–ਕਿਤਾਬ, ਡਿਪਲੋਮੇਸੀ, ਨਫ਼ਰਤ ਅਤੇ ਨਾਸਤਿਕਤਾ ਉੱਪਰ।[96]

ਲੀਡਰ ਬਰਾਬਰ ਬੰਦਿਆਂ ਵਿਚ ਸਿਰਫ਼ ਪਹਿਲਾ ਬੰਦਾ ਹੁੰਦਾ ਹੈ। ਕਿਸੇ ਨਾ ਕਿਸੇ ਨੂੰ ਪਹਿਲੀ ਥਾਂ ਉਤੇ ਰਖਿਆ ਜਾਣਾ ਚਾਹੀਦਾ ਹੈ, ਪਰ ਉਹ ਜ਼ੰਜੀਰ ਦੀ ਸਭ ਤੋਂ ਕਮਜ਼ੋਰ ਕੜੀ ਨਾਲੋਂ ਵਧੇਰੇ ਮਜ਼ਬੂਤ ਨਹੀਂ ਹੁੰਦਾ, ਨਾ ਹੋਣਾ ਚਾਹੀਦਾ ਹੈ। ਆਪਣੇ ਚੋਣ ਕਰ ਲੈਣ ਤੋਂ ਪਿਛੋਂ ਸਾਨੂੰ ਉਸਦੇ ਮਗਰ ਚੱਲਣਾ ਚਾਹੀਦਾ ਹੈ, ਨਹੀਂ ਤਾਂ ਜ਼ੰਜੀਰ ਟੁੱਟ ਜਾਂਦੀ ਹੈ ਅਤੇ ਸਭ ਕੁਝ ਜਾਂਦਾ ਰਹਿੰਦਾ ਹੈ।[97]

ਲੀਡਰ ਫ਼ਜ਼ੂਲ ਹੁੰਦਾ ਹੈ ਜਦੋਂ ਹਰ ਤਰ੍ਹਾਂ ਦੇ ਵਿਚਾਰ ਰਖਦੇ ਲੋਕਾਂ ਨਾਲ ਘਿਰਿਆ ਹੋਇਆ ਹੋਵੇ, ਜਿਵੇਂ ਕਿ ਉਸਨੂੰ ਘਿਰਿਆ ਹੀ ਹੋਣਾ ਚਾਹੀਦਾ ਹੈ, ਉਹ ਆਪਣੀ ਹੀ ਜ਼ਮੀਰ ਦੇ ਕਹਿਣੇ ਦੇ ਉਲਟ ਕੰਮ ਕਰਦਾ ਹੈ। ਜੇ ਉਸਨੂੰ ਦ੍ਰਿੜ੍ਹ ਰੱਖਣ ਲਈ ਅਤੇ ਉਸਦੀ ਅਗਵਾਈ ਕਰਨ ਲਈ ਆਪਣੀ ਅੰਦਰਲੀ ਆਵਾਜ਼ ਨਹੀਂ, ਤਾਂ ਉਹ ਬੇਲੰਗਰ ਜਹਾਜ਼ ਵਾਂਗ ਡਿੱਕੋ ਡੋਲੇ ਖਾਂਦਾ ਰਹੇਗਾ।[98]

ਲੀਡਰ ਨੂੰ ਉਸਦੇ ਮਗਰ ਚੱਲਣ ਵਾਲੇ ਬਣਾਉਂਦੇ ਹਨ। ਉਹ ਜਨਤਾ ਵਿਚਕਾਰ ਸੁੱਤੀਆਂ ਪਈਆਂ ਅਭਿਲਾਸ਼ਾਵਾਂ ਬਾਰੇ ਵਧੇਰੇ ਸਪਸ਼ਟ ਤਰ੍ਹਾਂ ਨਾਲ ਸੋਚਦਾ ਹੈ।[99]

## ਸਾਧਨ ਅਤੇ ਟੀਚੇ

ਉਹਨਾਂ ਦਾ ਕਹਿਣਾ ਹੈ 'ਸਾਧਨ ਆਖਰ ਸਾਧਨ ਹੁੰਦੇ ਹਨ।' ਮੈਂ ਕਹਾਂਗਾ 'ਸਾਧਨ ਆਖਰ ਸਭ ਕੁਝ ਹੁੰਦੇ ਹਨ। ਜਿਹੋ ਜਿਹੇ ਸਾਧਨ, ਉਹੋ ਜਿਹਾ ਟੀਚਾ। ਹਿੰਸਕ ਸਾਧਨ ਹਿੰਸਕ ਸਵਰਾਜ ਲਿਆਉਣਗੇ। ਇਹ ਦੁਨੀਆ ਲਈ ਅਤੇ ਖੁਦ ਭਾਰਤ ਲਈ ਖਤਰਾ ਹੋਵੇਗਾ। ਸਾਧਨਾਂ ਅਤੇ ਟੀਚੇ ਵਿਚਕਾਰ ਕੋਈ ਨਿਖੇੜਵੀਂ ਕੰਧ ਨਹੀਂ। ਬੇਸ਼ਕ, ਸਿਰਜਣਹਾਰ ਨੇ ਸਾਨੂੰ ਸਾਧਨਾਂ ਉਤੇ ਕੰਟਰੋਲ ਦਿਤਾ ਹੋਇਆ ਹੈ। (ਅਤੇ ਉਹ ਵੀ ਬਹੁਤ ਸੀਮਿਤ), ਪਰ ਟੀਚੇ ਉਤੇ ਕੋਈ ਨਹੀਂ। ਨਿਸ਼ਾਨੇ ਦੀ ਪ੍ਰਾਪਤੀ ਸਾਧਨਾਂ ਦੇ ਨਾਲ ਪੂਰੀ ਤਨਾਸਬ ਰਖਦੀ ਹੈ। ਇਹ ਇਕ ਅਜੇਹੀ ਪ੍ਰਸਤਾਵਨਾ ਹੈ ਜਿਹੜੀ ਕਿਸੇ ਅਪਵਾਦ ਦੀ ਆਗਿਆ ਨਹੀਂ ਦੇਂਦੀ। ਇਹੋ ਜਿਹਾ ਵਿਸ਼ਵਾਸ ਰਖਦਿਆਂ, ਮੈਂ ਕੋਸ਼ਿਸ਼ ਕਰਦਾ ਰਿਹਾ ਹਾਂ ਕਿ ਦੇਸ਼ ਨੂੰ ਉਹਨਾਂ ਸਾਧਨਾਂ ਤੱਕ ਰੱਖ ਸਕਾਂ ਜਿਹੜੇ ਨਿਰੋਲ ਸ਼ਾਂਤਮਈ ਅਤੇ ਕਾਨੂੰਨੀ ਹੋਣ।[100]

ਮੇਰੀ ਜੀਵਨ ਫ਼ਿਲਾਸਫ਼ੀ ਵਿਚ ਸਾਧਨ ਅਤੇ ਟੀਚੇ ਇਕ ਦੂਜੇ ਦੀ ਥਾਂ ਲੈਣ ਯੋਗ ਸ਼ਬਦ ਹਨ।[101]

## ਚਿਕਿਤਸਾ

ਮੈਂ ਪੱਛਮੀ ਚਿਕਿਤਸਾ ਦੇ ਖ਼ਿਲਾਫ਼ ਬੋਲਦਾ ਰਿਹਾ ਹਾਂ, ਜਿਸ ਨੂੰ ਮੈਂ ਕਾਲੇ ਜਾਦੂ ਦਾ ਨਿਚੋੜ

| | |
|---|---|
| | ਮੁੜ ਗ੍ਰਿਫਤਾਰੀ, ਪਰ ਜ਼ਮਾਨਤ ਉਤੇ ਰਿਹਾਆ। |
| 20 | ਅਖਬਾਰਾਂ ਨੂੰ ਲਿਖਣਾ, ਜਿਸ ਵਿਚ ਘੋਲ ਦੇ ਅੰਤਮ ਪੜਾਅ ਲਈ ਤਿਆਰ ਰਹਿਣ ਵਾਸਤੇ ਭਾਰਤੀਆਂ ਨੂੰ ਬੁਲਾਵਾ ਦਿਤਾ। |
| ਫ਼ਰਵਰੀ 25 | ਵੋਲਕਸਰਸਟ ਵਿਖੇ ਗ੍ਰਿਫ਼ਤਾਰੀ; 3 ਮਹੀਨੇ ਦੀ ਸਜ਼ਾ। |
| ਮਈ 2 | ਪਰੇਟੋਰੀਆ ਸੈਂਟਰਲ ਜੇਲ੍ਹ ਵਿਚ ਭੇਜ ਦਿਤੇ ਗਏ। |
| 24 | ਰਿਹਾਈ। |
| ਜੂਨ 21 | ਭਾਰਤੀਆਂ ਦਾ ਕੇਸ ਪੇਸ਼ ਕਰਨ ਲਈ ਹਾਜੀ ਹਬੀਬ ਨਾਲ ਇੰਗਲੈਂਡ ਨੂੰ ਰਵਾਨਗੀ। |
| ਜੁਲਾਈ 10 | ਲੰਡਨ ਪੁੱਜਣਾ। |
| | ਲਾਰਡ ਐਮਥਿਲ ਦੀ ਸਹਾਇਤਾ ਨਾਲ, ਪ੍ਰਭਾਵਸ਼ਾਲੀ ਬਰਤਾਨਵੀ ਆਗੂਆਂ ਅਤੇ ਜਨਤਾ ਨੂੰ ਸੁਵਿਦਿਅਤ ਕਰਨਾ ਅਤੇ ਸ਼ਾਹੀ ਅਧਿਕਾਰੀਆਂ ਨੂੰ ਪ੍ਰੇਰਣ ਦਾ ਅਣਥੱਕ ਯਤਨ। |
| ਅਕਤੂਬਰ 1 | ਸੱਤਿਆਗ੍ਰਹਿ ਲਹਿਰ ਬਾਰੇ ਤਾਲਸਤਾਏ ਨੂੰ ਚਿੱਠੀ। |
| ਨਵੰਬਰ 9 | ਗਾਂਧੀ ਤੇ ਸਰਕਾਰ ਵਿਚਕਾਰ ਟਰਾਸਵਾਲ ਕਾਨੂੰਨਾਂ ਬਾਰੇ ਗੱਲਬਾਤ ਦੇ ਅਸਫਲ ਰਹਿਣ ਬਾਰੇ 'ਦੀ ਟਾਈਮਜ਼' ਵਿਚ ਰੀਪੋਰਟ। |
| 10 | ਤਾਲਸਤਾਇ ਨੂੰ ਉੱਤਰ, ਡੋਕ ਰਾਹੀਂ ਆਪਣੀ ਜੀਵਨੀ ਭੇਜੀ। |
| 13 | ਇੰਗਲੈਂਡ ਤੋਂ ਦੱਖਣੀ ਅਫ਼ਰੀਕਾ ਲਈ ਰਵਾਨਗੀ। |
| 30 | ਦੱਖਣੀ ਅਫ਼ਰੀਕਾ ਪੁੱਜਣਾ। |
| ਦਸੰਬਰ 29 | ਲਾਹੌਰ ਵਿਖੇ ਕਾਂਗਰਸ ਵਲੋਂ ਦੱਖਣੀ ਅਫ਼ਰੀਕਾ ਵਿਚ ਭਾਰਤੀਆਂ ਦੇ ਘੋਲ ਦੀ ਪ੍ਰਸੰਸਾ ਕਰਦਾ ਮਤਾ ਪਾਸ; ਇਕਰਾਰਨਾਮੇ ਉਤੇ ਪਾਬੰਦੀ ਲਾਉਣ ਦੀ ਮੰਗ। |
| 1910 ਅਪਰੈਲ 4 | ਇੰਡੀਅਨ ਹੋਮ ਰੂਲ ਦੀ ਇਕ ਕਾਪੀ ਤਾਲਸਤਾਇ ਨੂੰ ਭੇਜੀ ਅਤੇ ਟਿੱਪਣੀ ਮੰਗੀ। |
| ਮਈ 8 | ਤਾਲਸਤਾਇ ਦਾ ਉੱਤਰ : ਸੱਤਿਆਗ੍ਰਹਿ ਦਾ ਸਵਾਲ ਨਾ ਸਿਰਫ਼ ਭਾਰਤ ਲਈ ਸਗੋਂ ਸਾਰੀ ਮਨੁੱਖਤਾ ਲਈ ਸਰਵੁੱਚ ਮਹੱਤਤਾ ਵਾਲਾ ਹੈ। |
| 30 | ਤਾਲਸਤਾਇ ਫਾਰਮ ਦੀ ਨੀਂਹ ਰੱਖੀ। |
| ਦਸੰਬਰ 4 | ਤਾਲਸਤਾਇ ਦੀ ਯਾਦ ਨੂੰ ਸ਼ਰਧਾਂਜਲੀ। |
| 1911 ਜਨਵਰੀ | ਆਵਾਸੀਆਂ ਉਤੇ ਪਾਬੰਦੀ ਲਾਉਣ ਲਈ ਬਿੱਲ ਵਿਚ ਤਰਮੀਮਾਂ ਸੰਬੰਧੀ ਸਮੱਟਸ ਨਾਲ ਪੱਤਰ–ਵਿਹਾਰ। ਸਮੱਟਸ ਵਲੋਂ ਯਕੀਨ ਦੁਆਇਆ ਜਾਣਾ ਕਿ ਕਾਨੂੰਨਾਂ ਵਿਚ ਕੋਈ ਰੰਗ–ਭੇਦ ਨਹੀਂ ਹੋਵੇਗਾ। |
| ਮਾਰਚ 27 | ਕੇਪਟਾਊਨ ਵਿਖੇ ਸਮੱਟਸ ਨਾਲ ਇੰਟਰਵਿਊ। |
| ਅਪਰੈਲ 22 | ਸਮੱਟਸ ਭਾਰਤੀਆ ਵਲੋਂ ਮੰਗੀਆਂ ਗਈਆਂ ਯਕੀਨ–ਦਹਾਨੀਆਂ ਦੇਣ ਉਤੇ ਸਹਿਮਤ ਹੋ ਜਾਂਦਾ ਹੈ, ਜੇ ਸੱਤਆਗ੍ਰਹਿ ਰੋਕ ਦਿਤਾ ਜਾਏ। |
| ਮਈ 3 | ਸਮੱਟਸ ਨਾਲ ਮੁਲਾਕਾਤ : ਏਸ਼ੀਆਈਆਂ ਦੀ ਰਜਿਸਟ੍ਰੇਸ਼ਨ ਅਤੇ |

| | |
|---|---|
| | ਆਵਾਸੀਆਂ ਉਤੇ ਪਾਬੰਦੀ ਲਾਉਂਦੇ ਕਾਨੂੰਨਾਂ ਨੂੰ ਮਨਸੂਖ ਕਰਨ ਦੇ ਸਮੱਟਸ ਦੇ ਵਾਅਦੇ ਉਤੇ 'ਆਰਜ਼ੀ ਨਿਪਟਾਰੇ' ਉਤੇ ਪੁੱਜ ਗਿਆ। |
| 24 | ਕਿੰਗ–ਐਮਪਰਰ ਦੀ ਤਾਜਪੋਸ਼ੀ ਉਤੇ ਉਸ ਵੱਲ ਵਫ਼ਾਦਾਰੀ ਦੀ ਸਹੁੰ ਚੁੱਕੀ। |
| ਦਸੰਬਰ 8 | ਗੋਖਲੇ ਨੂੰ ਦੱਖਣੀ ਅਫ਼ਰੀਕਾ ਆਉਣ ਦਾ ਸੱਦਾ। |
| 1912 ਮਾਰਚ 16 | ਇਕਰਾਰਨਾਮਾ ਸਿਸਟਮ ਖਤਮ ਕਰਾਉਣ ਲਈ ਗੋਖਲੇ ਦੇ ਯਤਨਾਂ ਦੀ ਸ਼ਲਾਘਾ। |
| ਸਤੰਬਰ 12 | ਫੇਨਿਕਸ ਟਰੱਸਟ ਦੀ ਕਾਇਮੀ। |
| ਅਕਤੂਬਰ 22 | ਦੱਖਣੀ ਅਫ਼ਰੀਕਾ, ਲਰੰਸ ਮਾਰਕੁਈਨ, ਮੁਜ਼ਮਬੀਕ ਅਤੇ ਜ਼ੰਜ਼ੀਬਾਰ ਦੇ ਦੌਰੇ ਉਤੇ ਗੋਖਲੇ ਨਾਲ ਰਵਾਨਾ। ਯੂਰਪੀ ਲਿਬਾਸ ਅਤੇ ਦੁੱਧ ਪੀਣ ਦਾ ਤਿਆਗ; ਕੇਵਲ ਤਾਜ਼ਾ ਅਤੇ ਸੁੱਕੇ ਫਲਾਂ ਦੇ ਆਹਾਰ ਤੱਕ ਸੀਮਿਤ ਰੱਖਣਾ। |
| 1913 ਜਨਵਰੀ 18 | ਅੱਧ ਸਾਲ ਤੱਕ ਵਾਪਸ ਭਾਰਤ ਆਪਦੇ ਘਰ ਮੁੜਨ ਦੀ ਸੰਭਾਵਨਾ ਦਾ ਇੰਡੀਅਨ ਓਪੀਨੀਅਨ ਵਿਚ ਜ਼ਿਕਰ। |
| ਮਾਰਚ 14 | ਦੱਖਣੀ ਅਫ਼ਰੀਕਾ ਵਿਚ ਹੋਏ ਭਾਰਤੀ ਵਿਆਹਾਂ ਨੂੰ ਸਾਰਲੇ ਦੇ ਸੁਪ੍ਰੀਮ ਕੋਰਟ ਦੇ ਨਿਰਣੇ ਰਾਹੀਂ ਰੱਦ ਕੀਤਾ ਜਾਣਾ।; |
| 30 | ਆਮ ਜਲਸਿਆਂ ਵਿਚ ਭਾਰਤੀਆਂ ਵਲੋਂ ਸਾਰਲੇ ਦੇ ਨਿਰਣੇ ਵਿਰੁੱਧ ਰੋਸ। |
| ਅਪਰੈਲ 12 | ਇੰਡੀਅਨ ਓਪੀਨੀਅਨ ਵਿਚ ਇਸ ਗੱਲ ਵੱਲ ਧਿਆਨ ਦੁਆਉਣਾ ਕਿ ਨਵਾਂ ਆਵਾਸੀ ਬਿੱਲ 1911 ਦੇ ਆਰਜ਼ੀ ਨਿਪਟਾਰੇ ਦੀਆ ਸ਼ਰਤਾਂ ਪੂਰੀਆਂ ਨਹੀਂ ਕਰਦਾ। ਕਸਤੂਰਬਾ ਵਲੋਂ ਸਤਿਆਗ੍ਰਹਿ ਵਿਚ ਸ਼ਾਮਲ ਹੋਣ ਦਾ ਫੈਸਲਾ। |
| ਮਈ 19 | ਸਰਕਾਰ ਨੂੰ ਚੇਤਾਵਨੀ ਕਿ ਜੇ ਇਹ ਉਹ ਰਲੀਫ਼ ਨਹੀਂ ਦੇਂਦੀ ਜਿਸਦਾ ਇਸਨੇ ਵਚਨ ਦਿਤਾ ਸੀ, ਤਾਂ ਲਹਿਰ ਯਕੀਨੀ ਤੌਰ ਉਤੇ ਮੁੜ ਸ਼ੁਰੂ ਹੋ ਸਕਦੀ ਹੈ। |
| ਜੂਨ 7 | ਭੇਦ–ਭਾਵ ਵਾਲੇ ਕਾਨੂੰਨਾਂ ਨੂੰ ਸਖਤੀ ਨਾਲ ਲਾਗੂ ਕੀਤੇ ਜਾਣ ਅਤੇ ਸਤਿਆਗ੍ਰਹਿ ਮੁੜ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਨੂੰ ਮੁੱਖ ਰਖਦਿਆਂ ਭਾਰਤ ਵਾਪਸੀ ਦਾ ਵਿਚਾਰ ਮੁਲਤਵੀ। |
| 28 | ਗੱਲਬਾਤ ਲਈ ਤਿਆਰ ਹੋਣ ਦਾ ਪ੍ਰਗਟਾਵਾ। |
| ਸਤੰਬਰ 13 | ਐਲਾਨ ਕਿ ਗੱਲਬਾਤ " ਅਸਫ਼ਲ ਸਿੱਧ ਹੋਈ ਹੈ।" |
| 15 | ਸੱਤਿਆਗ੍ਰਹਿ ਮੁੜ ਸ਼ੁਰੂ। |
| 16 | ਕਸਤੂਰਬਾ ਦੀ ਗ੍ਰਿਫ਼ਤਾਰੀ। |
| ਅਕਤੂਬਰ 17 | ਨਿਊਕਾਸਲ ਦਾ ਦੋਰਾ; ਠੇਕੇ ਉਤੇ ਲੱਗੇ ਭਾਰਤੀਆਂ ਨੂੰ ਅਪੀਲ ਕਿ ਕੰਮ ਬੰਦ ਕਰ ਦੇਣ, ਜਦੋਂ ਤਕ 3 ਪੌਂਡ ਦਾ ਟੈਕਸ ਮਨਸੂਖ ਨਹੀਂ |

ਕੀਤਾ ਜਾਂਦਾ। 3000 ਕਾਨ–ਕਾਮਿਆਂ ਵਲੋਂ ਹੜਤਾਲ।

24 ਟਰਾਂਸਵਲ ਨੂੰ 'ਮਾਰਚ' ਕਰਨ ਦੀ ਤਜਵੀਜ਼

28 ਨਿਊਕਾਸਲ ਤੋਂ 'ਮਾਰਚ' ਆਰੰਭ।

30 ਚਾਰਲਸਟਾਊਨ ਪੁੱਜਣਾ।

ਨਵੰਬਰ 3 ਗ੍ਰਿਫ਼ਤਾਰੀ ਦੇਣ ਲਈ ਮਾਰਚ ਕਰਦਿਆਂ ਟਰਾਂਸਵਲ ਵਿਚ ਜਾਣ ਦਾ ਐਲਾਨ।

5 ਸਮੱਟਸ ਨੂੰ ਟੈਲੀਫ਼ੂਨ ਕਿ ਉਹ ਪੌਂਡ ਦਾ ਟੈਕਸ ਖਤਮ ਕਰਨ ਦਾ ਯਕੀਨ ਦੁਆਏ।

6 'ਮਹਾਨ ਮਾਰਚ' ਦੀ ਅੱਗਵਾਈ। ਪਾਸਫੋਰਡ ਵਿਖੇ ਗ੍ਰਿਫ਼ਤਾਰੀ।

7 ਵੋਲਕਸਰਸਟ ਵਿਖੇ ਜ਼ਮਾਨਤ ਉਤੇ ਰਿਹਾਅ; ਮੁੜ ਮਾਰਚ ਕਰਨ ਵਾਲਿਆਂ ਨਾਲ ਜਾ ਰਲਣਾ।

8 ਸਟੈਂਡਰਟਨ ਵਿਖੇ ਗ੍ਰਿਫ਼ਤਾਰੀ; ਪਛਾਣੇ ਜਾਣ ਉਤੇ ਰਿਹਾਈ; 'ਮਾਰਚ' ਜਾਰੀ।

9 ਟੀਕਵਰਥ ਵਿਖੇ ਗ੍ਰਿਫ਼ਤਾਰੀ, ਬੈਲਫੋਰ ਲਿਜਾਇਆ ਗਿਆ।

10 ਟੈਕਸ ਮਨਸੂਖ ਕਿਤੇ ਜਾਣ ਤੱਕ 'ਰੋਜ਼ ਦਾ ਇਕ ਖਾਣਾ ਖਾਣ' ਦੀ ਸਹੁੰ।

11 ਡੰਡੀ ਵਿਖੇ 9 ਮਹੀਨੇ ਕੈਦ ਬਾ–ਮੁਸ਼ਕਤ ਦੀ ਸਜ਼ਾ।

13 ਵੈਲਕਸਰਸਟ ਜੇਲ੍ਹ ਭੇਜ ਦਿਤਾ ਗਿਆ।

14 ਵੈਲਕਸਰਸਟ ਵਿਖੇ ਨਵੇਂ ਦੋਸ਼ ਲਈ ਤਿੰਨ ਮਹੀਨੇ ਦੀ ਸਜ਼ਾ

ਦਸੰਬਰ 18 ਬਿਨ੍ਹਾਂ–ਸ਼ਰਤ ਰਿਹਾਈ; ਰਿਹਾਈ ਤੋਂ ਲੈ ਕੇ ਨਿਪਟਾਰਾ ਹੋਣ ਤੱਕ ਰੋਜ਼ ਦਾ ਸਿਰਫ਼ ਇਕ ਖਾਣਾ ਖਾਣਾ ਅਤੇ ਠੇਕੇ ਉਤੇ ਲੱਗੇ ਮਜ਼ਦੂਰ ਵਾਲੀ ਪੁਸ਼ਾਕ ਪਾਉਣਾ।

1914 ਜਨਵਰੀ 13, ਸਮੱਟਸ ਨਾਲ ਇੰਟਰਵਿਊ, ਨਵੀਨ ਤਜਵੀਜ਼ਾਂ ਪੇਸ਼

16, 22 ਸਮੱਟਸ ਨਾਲ ਸਮਝੌਤਾ ਹੋਣ ਉਤੇ ਸੱਤਿਆਗ੍ਰਹਿ ਰੋਕਣਾ। ਫਾਰਮ ਦੇ ਵਾਸੀਆਂ ਦੀਆਂ ਨੈਤਿਕ ਉਕਾਈਆਂ ਕਰਕੇ 14 ਦਿਨ ਦਾ ਪਛਤਾਵੇ ਦਾ ਵਰਤ।

ਜੂਨ ਇੰਡੀਅਨ ਰਿਲੀਫ਼ ਐਕਟ ਪਾਸ ਹੋਣਾ।

ਜੁਲਾਈ 18 ਬਰਾਸਤਾ ਇੰਗਲੈਂਡ, ਭਾਰਤ ਨੂੰ ਵਾਪਸੀ।

ਅਗਸਤ 4 ਲੰਡਨ ਪੁੱਜਣਾ। ਇੰਡੀਅਨ ਵਾਲੰਟੀਅਰ ਕੋਰ ਕਾਇਮ ਕਰਨਾ।

ਅਕਤੂਬਰ ਵਾਲੰਟੀਅਰ ਕੋਰ ਦਾ ਡਿਊਟੀ ਦੇਣਾ। ਕੋਰ ਵਿਚ ਪ੍ਰਬੰਧਕੀ ਮੁਦਾਖਲਤ ਉਤੇ ਸੱਤਿਆਗ੍ਰਹਿ ਕਰਨਾ।

ਦਸੰਬਰ 19 ਸਮੁੰਦਰੀ ਜਹਾਜ਼ ਰਾਹੀਂ ਭਾਰਤ ਨੂੰ ਰਵਾਨਾ।

1915 ਜਨਵਰੀ 9 ਭਾਰਤ ਪੁੱਜਣਾ। ਐਂਬੂਲੈਂਸ ਸੇਵਾਵਾਂ ਲਈ ਕੈਸਰ–ਇ–ਹਿੰਦ ਗੋਲਡ ਮੈਡਲ ਪਰਦਾਨ।

| | |
|---|---|
| ਮਈ 20 | ਅਹਿਮਦਾਬਾਦ ਵਿਖੇ ਸੱਤਿਆਗ੍ਰਹਿ ਆਸ਼ਰਮ ਕਾਇਮ ਕਰਨਾ; ਮਗਰੋਂ ਇਹ ਉਥੋਂ ਦੇ ਦਰਿਆ ਦੇ ਨਾਂ ਉਤੇ ਸਾਬਰਮਤੀ ਆਸ਼ਰਮ ਕਿਹਾ ਜਾਣ ਲੱਗਾ। |
| 1915–16 | ਰੇਲਵੇ ਦੇ ਤੀਜੇ ਦਰਜੇ ਵਿਚ ਸਫ਼ਰ ਕਰਦਿਆਂ ਭਾਰਤ ਅਤੇ ਬਰਮਾ ਦਾ ਦੌਰਾ। |
| 1917 | ਠੇਕੇ ਉਤੇ ਭਾਰਤੀ ਪਰਵਾਸ ਦੇ ਖਿਲਾਫ਼ ਸਫ਼ਲ ਅੰਦੋਲਨ; ਵੱਡੇ ਪੈਮਾਨੇ ਉਤੇ ਹੱਥ ਖੱਡੀਆਂ ਉਤੇ ਕਪੜਾ ਤਿਆਰ ਕਰਨ ਲਈ ਚਰਖੇ ਦੀ ਵਰਤੋਂ ਕਰਨ ਦਾ ਵਿਚਾਰ ਮਨ ਵਿਚ ਪੱਕੀਆਂ ਜੜ੍ਹਾਂ ਫੜ ਲੈਂਦਾ ਹੈ। |
| ਅਪਰੈਲ | ਨੀਲ ਦੇ ਬਾਗ਼ਾਂ ਵਿਚ ਕਿਰਤੀਆਂ ਦੀ ਹਾਲਤ ਦੀ ਪੜਤਾਲ ਕਰਨ ਲਈ ਚੰਪਾਰਨ (ਬਿਹਾਰ) ਦਾ ਦੌਰਾ; ਗ੍ਰਿਫ਼ਤਾਰ, ਮਗਰੋਂ ਰਿਹਾਅ; ਬਿਹਾਰ ਸਰਕਾਰ ਵਲੋਂ ਰਯੋਤਾਂ ਦੀਆਂ ਸ਼ਿਕਾਇਤਾਂ ਦੀ ਪੜਤਾਲ ਕਰਨ ਲਈ ਬਣਾਈ ਗਈ ਕਮੇਟੀ ਦਾ ਮੈਂਬਰ ਨਿਯੁਕਤ। |
| 1918 ਜਨਵਰੀ–ਮਾਰਚ | ਅਹਿਮਦਾਬਾਦ ਦੇ ਕੱਪੜਾ ਮਜ਼ਦੂਰਾਂ ਦਾ ਕਾਜ਼ ਆਪਣੇ ਹੱਥ ਲੈਣਾ ਅਤੇ ਝਗੜੇ ਦਾ ਸੁਲਹ–ਸਫ਼ਾਈ ਨਾਲ ਨਿਪਟਾਰਾ ਕਰਾਉਣ ਲਈ ਵਰਤ; ਫਸਲਾਂ ਮਾਰੀਆਂ ਜਾਣ ਕਰਕੇ ਮਾਲੀਆ ਤੈਅ ਕਰਨ ਦੀ ਮਨਸੂਖੀ ਯਕੀਨੀ ਬਣਾਉਣ ਲਈ ਕੈਰਾ ਜ਼ਿਲਾ (ਬੰਬਈ) ਵਿਚ ਸੱਤਿਆਗ੍ਰਹਿ ਸ਼ੁਰੂ ਕਰਨਾ। |
| ਅਪਰੈਲ 27 | ਦਿੱਲੀ ਵਿਖੇ ਵਾਇਸਰਾਏ ਦੀ ਜੰਗੀ ਕਾਨਫ਼ਰੰਸ ਵਿਚ ਸ਼ਾਮਲ ਹੋਣਾ ਅਤੇ ਹਿੰਦੁਸਤਾਨੀ ਵਿਚ ਭਾਸ਼ਣ ਦੇਣਾ; ਮਗਰੋਂ ਰੰਗਰੂਟ ਭਾਰਤੀ ਕਰਨ ਲਈ ਕੈਰਾ ਜ਼ਿਲ੍ਹੇ ਦਾ ਦੌਰਾ। |
| 1919 ਫਰਵਰੀ 28 | ਰੌਲਟ ਬਿੱਲਾਂ ਦਾ ਵਾਪਸ ਲਿਆ ਜਾਣਾ ਯਕੀਨੀ ਕਰਾਉਣ ਲਈ ਸੱਤਿਆਗ੍ਰਹਿ ਪ੍ਰਤਿੱਗਿਆ ਉਤੇ ਦਸਤਖਤ। |
| ਅਪਰੈਲ 6 | ਸਰਬ–ਹਿੰਦ ਸੱਤਿਆਗ੍ਰਹਿ ਲਹਿਰ ਦਾ ਉਦਘਾਟਨ ਕਰਨਾ; ਦੇਸ਼–ਵਿਆਪੀ ਹੜਤਾਲ। |
| 8-10 | ਪੰਜਾਬ ਵਿਚ ਦਾਖਲ ਨਾ ਹੋਣ ਦੇ ਕਾਨੂੰਨ ਦੀ ਪਾਲਣਾ ਕਰਨ ਤੋਂ ਇਨਕਾਰ ਕਰਨ ਲਈ ਦਿੱਲੀ ਨੂੰ ਜਾਂਦਿਆਂ ਅਤੇ ਵਿਚ ਗ੍ਰਿਫ਼ਤਾਰ; ਵਾਪਸ ਬੰਬਈ ਲਿਜਾਇਆ ਗਿਆ; ਕਈ ਸ਼ਹਿਰਾਂ ਵਿਚ ਹਿੰਸਾ ਭੜਕਣਾ। |
| 13 | ਅੰਮ੍ਰਿਤਸਰ ਵਿਖੇ ਜੱਲਿਆਂਵਾਲਾ ਬਾਗ਼ ਦਾ ਸਾਕਾ; ਬੇ–ਹਥਿਆਰ ਭੀੜ ਉਤੇ ਫ਼ੌਜਾਂ ਵਲੋਂ ਗੋਲੀ ਚਲਾਇਆ ਜਾਣਾ ਅਤੇ 400 ਤੋਂ ਵੱਧ ਦਾ ਮਾਰੇ ਜਾਣਾ। ਸਾਬਰਮਤੀ ਆਸ਼ਰਮ ਦੇ ਨੇੜੇ ਆਮ ਜਲਸੇ ਵਿਚ ਭਾਸ਼ਣ ਅਤੇ ਤਿੰਨ ਦਿਨ ਦੇ ਪਛਤਾਵਾ ਵਰਤ ਦਾ ਐਲਾਨ। |
| 14 | ਨਾਦਿਆਡ ਵਿਖੇ ਸੱਤਿਆਗ੍ਰਹਿ ਸੰਬੰਧੀ ਆਪਣੇ 'ਹਿਮਾਲੀਆ ਜਿੱਡੇ ਗ਼ਲਤ ਅੰਦਾਜ਼ੇ' ਬਾਰੇ ਮੰਨਣਾ; ਪੰਜਾਬ ਵਿਚ ਮਾਰਸ਼ਲ ਲਾਅ ਦਾ ਐਲਾਨ। |

| | |
|---|---|
| 18 | ਸੱਤਿਆਗ੍ਰਹਿ ਮਨਸੂਖ ਕਰਨਾ। |
| ਸਤੰਬਰ | ਗੁਜਰਾਤੀ ਸਮਾਜ ਨਵਜੀਵਨ ਦਾ ਸੰਪਾਦਕ ਬਨਣਾ, ਮਗਰੋਂ ਇਹ ਹਿੰਦੀ ਵਿਚ ਵੀ ਹਫ਼ਤੇਵਾਰ ਛਪਦਾ ਰਿਹਾ। |
| ਅਕਤੂਬਰ | ਅੰਗਰੇਜ਼ੀ ਸਪਤਾਹਕ ਯੰਗ ਇੰਡੀਆ ਦਾ ਸੰਪਾਦਕ ਬਨਣਾ; ਪੰਜਾਬ ਵਿਚ ਸਰਕਾਰੀ ਜ਼ਿਆਦਤੀਆਂ ਦੀ ਪੜਤਾਲ ਕਰਨ ਲਈ ਬਣੀ ਗ਼ੈਰ–ਸਰਕਾਰੀ ਕਮੇਟੀ ਵਿਚ ਸ਼ਾਮਲ। |
| ਨਵੰਬਰ 24 | ਦਿੱਲੀ ਵਿਚ ਕੁੱਲ–ਹਿੰਦ ਖਿਲਾਫ਼ਤ ਕਾਨਫਰੰਸ ਦੀ ਪ੍ਰਧਾਨਗੀ। |
| ਦਸੰਬਰ | ਅੰਮ੍ਰਿਤਸਰ ਵਿਖੇ ਕਾਂਗਰਸ ਨੂੰ ਮੰਟੇਗੂ–ਚੇਮਸਫੋਰਡ ਸੁਧਾਰ ਪ੍ਰਵਾਨ ਕਰਨ ਦੀ ਸਲਾਹ ਦੇਣਾ। |
| 1920 ਜਨਵਰੀ | ਬਰਤਾਨਵੀ ਸਰਕਾਰ ਨੂੰ ਇਕ ਗੱਲ ਉਤੇ ਜ਼ੋਰ ਦੇਣ ਲਈ ਵਾਇਸਰਾਏ ਨੂੰ ਮਿਲਣ ਵਾਲੇ ਡੈਪੂਟੇਸ਼ਨ ਦੀ ਅਗਵਾਈ ਕੀਤੀ ਕਿ ਉਹ ਤੁਰਕੀ ਦੇ ਸੁਲਤਾਨ ਨੂੰ (ਜਿਹੜਾ ਕਿ ਮੁਸਲਮਾਨਾਂ ਦਾ ਖਲੀਫ਼ਾ ਵੀ ਸੀ।) ਇਸਲਾਮ ਦੀਆਂ ਪਵਿੱਤਰ ਥਾਵਾਂ ਉਤੇ ਉਸਦੀ ਖੁਦਮੁਖਤਾਰੀ ਤੋਂ ਵਿਰਵਿਆਂ ਨਾ ਕਰੇ। |
| ਅਗਸਤ 1 | ਕੈਸਰ–ਇ–ਹਿੰਦ ਮੈਡਲ, ਜ਼ੁਲੂ ਵਾਰ ਮੈਡਲ ਅਤੇ ਬੋਰ ਵਾਰ ਮੈਡਲ ਵਾਪਸ ਕਰਦਿਆਂ ਵਾਇਸਰਾਏ ਨੂੰ ਚਿੱਠੀ ਲਿਖਣਾ। |
| ਸਤੰਬਰ | ਕਲਕੱਤੇ ਵਿਖੇ ਹੋਏ ਇੰਡੀਅਨ ਨੈਸ਼ਨਲ ਕਾਂਗਰਸ ਦੇ ਉਚੇਚੇ ਸਮਾਗਮ ਵਲੋਂ ਉਹਨਾਂ ਦਾ ਇਹ ਪ੍ਰੋਗਰਾਮ ਪ੍ਰਵਾਨ ਕਿ ਪੰਜਾਬ ਅਤੇ ਖਿਲਾਫ਼ਤ ਨਾਲ ਕੀਤੀਆਂ ਗਈਆਂ ਜ਼ਿਆਦਤੀਆਂ ਦਾ ਹਰਜਾਨਾ ਯਕੀਨੀ ਕਰਾਉਣ ਲਈ ਨਾ–ਮਿਲਵਰਤਣ ਸ਼ੁਰੂ ਕੀਤੀ ਜਾਵੇ। |
| ਨਵੰਬਰ | ਅਹਿਮਦਾਬਾਦ ਵਿਖੇ ਗੁਜਰਾਤ ਵਿਦਿਆਪੀਠ ਦੀ ਕਾਇਮੀ। |
| ਦਸੰਬਰ | ਨਾਗਪੁਰ ਕਾਂਗਰਸ ਸੈਸ਼ਨ ਵਲੋਂ ਉਹਨਾਂ ਦੇ ਇਸ ਐਲਾਨ ਵਾਲੇ ਮਤੇ ਨੂੰ ਪ੍ਰਵਾਨਗੀ ਕਿ ਕਾਂਗਰਸ ਦਾ ਨਿਸ਼ਾਨਾ ਸਾਰੇ ਕਾਨੂੰਨੀ ਅਤੇ ਸ਼ਾਂਤਮਈ ਸਾਧਨਾਂ ਰਾਹੀ ਭਾਰਤ ਦੇ ਲੋਕਾਂ ਵਲੋਂ ਸਵਰਾਜ ਪ੍ਰਾਪਤ ਕਰਨਾ ਹੈ। |
| 1921 ਅਪਰੈਲ | ਕਾਂਗਰਸ ਦੇ ਇਕ ਕਰੋੜ ਮੈਂਬਰ ਬਨਾਉਣ, ਤਿਲਕ ਸਵਰਾਜ ਫੰਡ ਲਈ ਇਕ ਕਰੋੜ ਰੁਪਿਆ ਇਕੱਠਾ ਕਰਨ ਅਤੇ ਕੌਮੀ ਉਸਾਰੂ ਲਹਿਰ ਨੂੰ ਅੱਗੇ ਵਧਾਉਣ ਲਈ ਦੇਸ਼ ਵਿਚ 20 ਲੱਖ ਚਰਖੇ ਸ਼ੁਰੂ ਕਰਨ ਦਾ ਪ੍ਰੋਗਰਾਮ ਸ਼ੁਰੂ ਕਰਨਾ। |
| ਅਗਸਤ | ਬਦੇਸ਼ੀ ਕੱਪੜੇ ਦੇ ਪੂਰਨ ਬਾਈਕਾਟ ਲਈ ਮੁਹਿੰਮ ਦੀ ਅਗਵਾਈ; ਅਤੇ ਬੰਬਈ ਵਿਚ ਬਦੇਸ਼ੀ ਕੱਪੜੇ ਦੀ ਵਿਸ਼ਾਲ ਲੋਹੜੀ ਬਲਣਾ। |
| ਦਸੰਬਰ | ਅਹਿਮਦਾਬਾਦ ਵਿਖੇ ਹੋਏ ਕਾਂਗਰਸ ਸਮਾਗਮ ਵਲੋਂ ਪੂਰੇ ਡਿਕਟੇਟਰ ਮੰਨ ਕੇ ਅਧਿਕਾਰ ਦਿਤੇ ਜਾਣਾ। |
| 1922 ਫ਼ਰਵਰੀ 1 | ਬਾਰਦੋਲੀ(ਗੁਜਰਾਤ) ਵਿਚ ਸੱਤਿਆਗ੍ਰਹਿ ਸ਼ੁਰੂ ਕਰਨ ਦੇ ਆਪਣੇ ਇਰਾਦੇ ਬਾਰੇ ਵਾਇਸਰਾਏ ਨੂੰ ਨੋਟਿਸ ਦੇਣਾ। |

| | |
|---|---|
| 5 | ਚੌਰੀ ਚੌਰਾ (ਯੂ.ਪੀ.) ਦੇ ਦੁਖਾਂਤ ਤੋਂ ਪਿੱਛੋਂ, ਜਿਸ ਵਿਚ 21 ਸਿਪਾਹੀ ਅਤੇ ਇਕ ਛੋਟਾ ਥਾਨੇਦਾਰ ਭੀੜ ਵਲੋਂ ਜ਼ਿੰਦਾ ਜਲਾ ਦਿਤੇ ਗਏ ਸਨ, ਪੰਜ ਦਿਨਾਂ ਲਈ ਵਰਤ ਰਖਿਆ ਅਤੇ ਸੱਤਿਆਗ੍ਰਹਿ ਲਹਿਰ ਦੀ ਯੋਜਨਾ ਤਿਆਗ ਦਿਤੀ। |
| ਮਾਰਚ 10 | ਸਾਬਰਮਤੀ ਵਿਖੇ ਦੇਸ਼-ਧ੍ਰੋਹ ਲਈ ਗ੍ਰਿਫ਼ਤਾਰ ਕਿਤੇ ਗਏ ਅਤੇ (18 ਮਾਰਚ ਨੂੰ) ਛੇ ਸਾਲ ਕੈਦ ਦੀ ਸਜ਼ਾ। |
| 1924 ਜਨਵਰੀ–ਫਰਵਰੀ | ਸੈਸੂਨ ਹਸਪਤਾਲ, ਪੂਨਾ ਵਿਖੇ ਅਪੈਂਡੇਸਾਈਟਸ ਲਈ ਓਪਰੇਸ਼ਨ (ਜਨਵਰੀ 12) ਅਤੇ 5 ਫ਼ਰਵਰੀ ਨੂੰ ਰਿਹਾਈ। |
| ਅਪਰੈਲ | ਯੰਗ ਇੰਡੀਆ ਅਤੇ ਨਵਜੀਵਨ ਦੀ ਐਡੀਟਰਸ਼ਿਪ ਫਿਰ ਸੰਭਾਲਣਾ। |
| ਸਤੰਬਰ 18 | ਹਿੰਦੂ-ਮੁਸਲਿਮ ਏਕਤਾ ਲਈ 21 ਦਿਨਾਂ ਦਾ ਵਰਤ ਰੱਖਣਾ। |
| ਦਸੰਬਰ | ਬੈਲਗਾਮ ਵਿਖੇ ਕਾਂਗਰਸ ਸਮਾਗਮ ਦੀ ਪ੍ਰਧਾਨਗੀ। |
| 1925 ਸਤੰਬਰ | ਸੂਤ ਕੱਤਣ ਵਾਲਿਆਂ ਦੀ ਕੁੱਲ-ਹਿੰਦੂ ਸਭਾ ਕਾਇਮ ਕਰਨਾ |
| ਨਵੰਬਰ | ਆਸ਼ਰਮ ਵਾਸੀਆਂ ਦੀਆਂ ਗ਼ਲਤੀਆਂ ਲਈ ਸੱਤ ਦਿਨਾਂ ਦਾ ਵਰਤ। ਆਪਣੀ ਆਤਮਕਥਾ 'ਸੱਚ ਨਾਲ ਮੇਰੇ ਤਜਰਬਿਆਂ ਦੀ ਕਹਾਣੀ' ਲਿਖਣੀ ਸ਼ੁਰੂ ਕਰਨਾ। |
| 1927 ਨਵੰਬਰ | ਸੇਲੋਨ ਦਾ ਦੌਰਾ। |
| 1928 | ਕਾਂਗਰਸ ਦੇ ਕਲਕੱਤਾ ਸਮਾਗਮ ਵਿਚ ਇਹ ਮਤਾ ਪੇਸ਼ ਕਰਨਾ ਕਿ ਜੇ 1929 ਦੇ ਅਖ਼ੀਰ ਤੱਕ ਡੁਮੀਨੀਅਨ ਸਟੇਟਸ ਨਹੀਂ ਦਿਤਾ ਜਾਂਦਾ ਤਾਂ ਸਵੈਧੀਨਤਾ ਦੀ ਮੰਗ ਕੀਤੀ ਜਾਏ। |
| 1929 ਦਸੰਬਰ | ਗਾਂਧੀ ਜੀ ਦੇ ਕਹਿਣ ਉਤੇ ਲਾਹੌਰ ਕਾਂਗਰਸ ਸਮਾਗਮ ਵਲੋਂ ਐਲਾਨ ਕੀਤਾ ਜਾਣਾ ਕਿ ਕਾਂਗਰਸ ਨਿਸਚੇ ਵਿਚ ਸਵਰਾਜ ਦਾ ਮਤਲਬ ਹੋਵੇਗਾ 'ਪੂਰਨ ਸਵਰਾਜ' (ਪੂਰਨ ਸਵੈਧੀਨਤਾ)। |
| 1930 ਫ਼ਰਵਰੀ | ਸਿਵਲ ਨਾਫ਼ਰਮਾਨੀ ਦੀ ਲਹਿਰ ਚਲਾਉਣ ਲਈ ਆਲ-ਇੰਡੀਆ ਕਾਂਗਰਸ ਕਮੇਟੀ ਵਲੋਂ ਕਾਂਗਰਸ ਡਿਕਟੇਟਰ ਨਿਯੁਕਤ। |
| ਮਾਰਚ 2 | ਵਾਇਸਰਾਏ ਨੂੰ ਪੱਤਰ ਲਿਖ ਕੇ ਆਪਣੇ ਇਸ ਇਰਾਦੇ ਤੋਂ ਜਾਣੂ ਕਰਾਉਣਾ ਕਿ ਜੇ ਕਾਂਗਰਸ ਦੀਆਂ ਮੰਗਾਂ ਨਾ ਮੰਨੀਆਂ ਗਈਆਂ ਤਾਂ ਨਿਮਕ ਕਾਨੂੰਨ ਤੋੜਿਆ ਜਾਇਗਾ। |
| 12 | ਡੰਡੀ ਮਾਰਚ ਸ਼ੁਰੂ; ਡੰਡੀ ਸਾਗਰ-ਕੰਢੇ ਪੂਰੀ ਰਸਮ ਨਾਲ ਲੂਣ ਚੁੱਕਿਆ (ਅਪਰੈਲ 6)। |
| ਮਈ 5 | ਗ੍ਰਿਫ਼ਤਾਰ ਅਤੇ ਬਿਨ੍ਹਾਂ ਮੁਕੱਦਮਾ ਚਲਾਏ ਕੈਦ; ਭਾਰਤ ਭਰ ਵਿਚ ਹੜਤਾਲ; ਸਾਲ ਖਤਮ ਹੋਣ ਤੋਂ ਪਹਿਲਾ ਪਹਿਲਾਂ ਇਕ ਲੱਖ ਤੋਂ ਵੱਧ ਗ੍ਰਿਫ਼ਤਾਰੀਆਂ। |
| 1931 ਜਨਵਰੀ 26 | ਜੇਲ੍ਹ ਤੋਂ ਬਿਨ੍ਹਾਂ ਸ਼ਰਤ ਰਿਹਾਈ। |
| ਫ਼ਰਵਰੀ-ਮਾਰਚ | ਵਾਇਸਰਾਏ ਨਾਲ ਗੱਲਬਾਤ ਦੇ ਕਈ ਦੌਰ, ਜਿਨ੍ਹਾਂ ਦਾ ਸਿੱਟਾ |

| | |
|---|---|
| | ਇਰਵਿਨ–ਗਾਂਧੀ ਪੈਕਟ ਵਿਚ ਨਿਕਲਿਆ। |
| ਅਗਸਤ 29 | ਦੂਜੀ ਗੋਲ ਮੇਜ਼ ਕਾਨਫਰੰਸ ਦੇ ਇਕੋ ਇਕ ਕਾਂਗਰਸ ਡੈਲੀਗੇਟ ਵਜੋਂ ਇੰਗਲੈਂਡ ਲਈ ਰਵਾਨਾ। |
| ਸਤੰਬਰ–ਦਸੰਬਰ | ਕਾਨਫਰੰਸ ਦੇ ਸਮਾਗਮਾਂ ਵਿਚ ਭਾਗ ਲਿਆ। |
| ਦਸੰਬਰ 5 | ਇੰਗਲੈਂਡ ਤੋਂ ਭਾਰਤ ਨੂੰ ਵਾਪਸੀ। |
| ਦਸੰਬਰ 28 | ਬੰਬਈ ਉਤਰਨਾ |
| 1932 ਜਨਵਰੀ 4 | ਗ੍ਰਿਫ਼ਤਾਰ ਅਤੇ ਮੁਕੱਦਮਾ ਚਲਾਏ ਬਿਨ੍ਹਾਂ ਨਜ਼ਰਬੰਦ |
| ਸਤੰਬਰ 20 | ਕਮਿਊਨਲ ਅਦਾਲਤ ਵਿਚ ਹਰੀਜਨਾਂ ਲਈ ਵੱਖਰੇ ਚੋਣ ਹਲਕੇ ਖਤਮ ਕਰਨਾ ਯਕੀਨੀ ਬਣਾਉਣ ਲਈ ਜੇਲ੍ਹ ਵਿਚ ਮਰਨ–ਵਰਤ ਸ਼ੁਰੂ ਕੀਤਾ। |
| 26 | ਹਰੀਜਨਾਂ ਸੰਬੰਧੀ ਮੰਗ ਨੂੰ ਭਾਰਤ ਸਰਕਾਰ ਵਲੋਂ ਪ੍ਰਵਾਨ ਕਰ ਲੈਣ ਪਿਛੋਂ ਵਰਤ ਤੋੜਨਾ। |
| 1933 ਫਰਵਰੀ 11 | ਸਪਤਾਹਕ ਹਰੀਜਨ ਸ਼ੁਰੂ ਕੀਤਾ, ਜਿਹੜਾ ਅੰਗਰੇਜ਼ੀ ਅਤੇ ਹਿੰਦੀ ਵਿਚ ਛਪਦਾ ਰਿਹਾ। |
| ਮਈ 8 | ਦੁਪਹਿਰ ਵੇਲੇ ਆਤਮ–ਸ਼ੁਧੀ ਲਈ 21 ਦਿਨਾਂ ਦਾ ਵਰਤ ਸ਼ੁਰੂ ਕੀਤਾ; ਸ਼ਾਮ ਨੂੰ 9 ਵਜੇ ਬਿਨ੍ਹਾਂ ਸ਼ਰਤ ਰਿਹਾਅ ਕਰ ਦਿਤਾ ਗਿਆ। |
| 9 | ਸਿਵਲ ਨਾਫ਼ੁਰਮਾਨੀ ਦੀ ਲਹਿਰ ਨੂੰ ਛੇ ਮਹੀਨੇ ਲਈ ਰੋਕ ਦੇਣ ਦਾ ਐਲਾਨ ਅਤੇ ਆਰਡੀਨੈਂਸ ਵਾਪਸ ਲੈਣ ਲਈ ਸਰਕਾਰ ਨੂੰ ਸੱਦਾ। |
| 29 | ਵਰਤ ਖਤਮ ਕਰਨਾ। |
| ਜੁਲਾਈ 26 | ਸੱਤਿਆਗ੍ਰਹਿ ਆਸ਼ਰਮ ਤੋੜਣਾ। |
| 30 | ਸਿਵਲ ਨਾ–ਫ਼ੁਰਮਾਨੀ ਦੀ ਲਹਿਰ ਨੂੰ ਮੁੜ–ਸੁਰਜੀਤ ਕਰਨ ਲਈ 33 ਸਮਰਥਕਾਂ ਸਮੇਤ ਅਹਿਮਦਾਬਾਦ ਤੋਂ ਰਾਸ ਤੱਕ ਮਾਰਚ ਕਰਨ ਦੇ ਆਪਣੇ ਫ਼ੈਸਲੇ ਤੋਂ ਬੰਬਈ ਸਰਕਾਰ ਨੂੰ ਸੂਚਿਤ ਕਰਨਾ। |
| 31 | ਗ੍ਰਿਫ਼ਤਾਰ ਅਤੇ ਬਿਨ੍ਹਾਂ ਮੁੱਕਦਮਾ ਚਲਾਏ ਨਜ਼ਰਬੰਦ। |
| ਅਗਸਤ 4 | ਰਿਹਾਈ ਅਤੇ ਰੋਕ ਲਾਉਂਦਾ ਹੁਕਮ ਤੋੜਨ ਲਈ ਮੁੜ–ਗ੍ਰਿਫ਼ਤਾਰੀ। |
| 16 | ਛੂਤ–ਛਾਤ ਵਿਰੋਧੀ ਪਰਚਾਰ ਜਾਰੀ ਰੱਖਣ ਲਈ ਸਹੂਲਤਾਂ ਨਾ ਦਿਤੇ ਜਾਣ ਉਤੇ ਵਰਤ ਸ਼ੁਰੂ ਕਰਨਾ। |
| 23 | ਬਿਨ੍ਹਾਂ ਸ਼ਰਤ ਰਿਹਾਈ। |
| ਨਵੰਬਰ 7 | ਹਰੀਜਨ–ਉਦਾਰ ਲਈ ਦੌਰਾ ਸ਼ੁਰੂ ਕਰਨਾ। |
| 1934 ਸਤੰਬਰ 17 | ਆਪਣੇ ਆਪ ਨੂੰ ਪੇਂਡੂ ਸਨਅਤਾਂ ਦੇ ਵਿਕਾਸ, ਹਰੀਜਨਾਂ ਦੀ ਸੇਵਾ ਅਤੇ ਬੁਨਿਆਦੀ ਦਸਤਕਾਰੀਆਂ ਰਾਹੀਂ ਵਿਦਿਆ, ਉਤੇ ਲਾਉਣ ਲਈ। ਅਕਤੂਬਰ ਤੋਂ ਸਿਆਸਤ ਤੋਂ ਕਿਨਾਰਾਕਸ਼ੀ ਕਰ ਲੈਣ ਦੇ ਫ਼ੈਸਲੇ ਦਾ ਐਲਾਨ। |
| ਅਕਤੂਬਰ 26 | ਕੁੱਲ–ਹਿੰਦ ਪੇਂਡੂ ਸਨਅਤ ਐਸੋਸੀਏਸ਼ਨ ਦਾ ਉਦਘਾਟਨ। |
| 1936 ਅਪਰੈਲ 30 | ਮਧ ਪ੍ਰਦੇਸ਼ ਵਿਚ ਵਾਰਧਾ ਨੇੜੇ ਦੇ ਇਕ ਪਿੰਡ, ਸੇਵਾਗਰਾਮ, ਵਿਚ ਜਾ |

| | |
|---|---|
| | ਵੱਸਣਾ ਅਤੇ ਇਸਨੂੰ ਆਪਣਾ ਹੈੱਡ–ਕੁਆਟਰ ਬਣਾਉਣਾ। |
| 1937 ਅਕਤੂਬਰ 22 | ਵਾਰਧਾ ਵਿਖੇ ਵਿਦਿਅਕ ਕਾਨਫ਼ਰੰਸ ਦੀ ਪ੍ਰਧਾਨਗੀ; ਬੁਨਿਆਦੀ ਦਸਤਕਾਰੀਆਂ ਰਾਹੀਂ ਵਿਦਿਆ ਦੇਣ ਦੀ ਆਪਣੀ ਸਕੀਮ ਦਾ ਖਾਕਾ ਪੇਸ਼ ਕੀਤਾ। |
| 1939 ਮਾਰਚ 3 | ਰਾਜ ਪ੍ਰਬੰਧ ਨੂੰ ਸੁਧਾਰਨ ਲਈ ਰਾਜੇ ਵਲੋਂ ਕੀਤੇ ਗਏ ਵਾਅਦੇ ਨੂੰ ਪੂਰਾ ਕਰਾਉਣਾ ਯਕੀਨੀ ਬਣਾਉਣ ਲਈ ਰਾਜਕੋਟ ਵਿਖੇ ਮਰਨ ਵਰਤ ਸ਼ੁਰੂ ਕਰਨਾ; 7 ਮਾਰਚ ਨੂੰ ਵਾਇਸਰਾਏ ਦੀ ਮੁਦਾਖਲਤ ਉਤੇ ਵਰਤ ਤੋੜਨਾ। |
| 1940 ਜੁਲਾਈ–ਸਤੰਬਰ | ਜੰਗ ਦੀ ਸਥਿਤੀ ਸੰਬੰਧੀ ਮਿਲੇ ਸੱਦੇ ਉਤੇ ਵਾਇਸਰਾਏ ਨੂੰ ਮਿਲਣਾ। |
| ਅਕਤੂਬਰ | ਵਿਅਕਤੀਗਤ ਸਿਵਲ ਨਾਫੁਰਮਾਨੀ ਦੀ ਆਗਿਆ ਦੇਣਾ; ਹਰੀਜਨ ਵਿਚ ਸੱਤਿਆਗ੍ਰਹਿ ਦੇ ਵਿਸ਼ੇ ਉਤੇ ਛਪਦੀਆਂ ਰੀਪੋਰਟਾਂ ਅਤੇ ਲਿਖਤਾਂ ਦੀ ਪੂਰਵ–ਸੈਂਸਰਸ਼ਿਪ ਲਈ ਸਰਕਾਰੀ ਮੰਗ ਤੋਂ ਪਿਛੋਂ ਹਰੀਜਨ ਅਤੇ ਦੂਜੇ ਸਪਤਾਹਕਾਂ ਦਾ ਪ੍ਰਕਾਸ਼ਨ ਰੋਕਣਾ। |
| 1941 ਦਸੰਬਰ 30 | ਕਾਂਗਰਸ ਵਰਕਿੰਗ ਕਮੇਟੀ ਵਲੋਂ ਉਹਨਾਂ ਨੂੰ ਉਹਨਾਂ ਦੀ ਆਪਣੀ ਬੇਨਤੀ ਉਤੇ ਕਾਂਗਰਸ ਦੀ ਲੀਡਰਸ਼ਿਪ ਤੋਂ ਮੁਕਤ ਕੀਤਾ ਜਾਣਾ। |
| 1942 ਜਨਵਰੀ 18 | 'ਹਰੀਜਨ' ਅਤੇ ਦੂਜੇ ਸਪਤਾਹਕ ਮੁੜ ਸ਼ੁਰੂ ਕਰਨਾ। |
| ਮਾਰਚ 27 | ਨਵੀਂ ਦਿੱਲੀ ਵਿਚ ਸਰ ਸਟੈਫ਼ਰਡ ਕ੍ਰਿਪਸ ਨਾਲ ਮੁਲਾਕਾਤ; ਮਗਰੋਂ ਐਲਾਨ ਕਿ ਕ੍ਰਿਪਸ ਦੀਆਂ ਤਜਵੀਜ਼ਾਂ 'ਪੋਸਟ–ਡੇਟਿਡ ਚੈਕ' ਹਨ। |
| ਮਈ | ਬਰਤਾਨਵੀ ਸਰਕਾਰ ਨੂੰ ਭਾਰਤ ਛੱਡਣ ਲਈ ਅਪੀਲ। |
| ਅਗਸਤ 8 | ਬੰਬਈ ਵਿਚ ਆਲ–ਇੰਡੀਆ ਕਾਂਗਰਸ ਕਮੇਟੀ ਦੇ ਸਮਾਗਮ ਵਿਚ ਭਾਰਤ ਛੱਡੋ ਮਤੇ ਦੇ ਅਰਥਾਂ ਬਾਰੇ ਭਾਸ਼ਣ। |
| 9 | ਗ੍ਰਿਫ਼ਤਾਰੀ ਅਤੇ ਪੂਨਾ ਵਿਖੇ ਆਗ਼ਾਖ਼ਾਨ ਦੇ ਮਹੱਲ ਵਿਚ ਨਜ਼ਰਬੰਦ। |
| 15 | ਆਗ਼ਾਖ਼ਾਨ ਦੇ ਮਹੱਲ ਵਿਚ ਹਾਰਟ ਫੇਲ ਹੋਣ ਨਾਲ ਗਾਂਧੀ ਜੀ ਦੇ ਨਿੱਜੀ ਸਕੱਤਰ, ਮਹਾਦੇਵ ਡੀਸਾਈ, ਦਾ ਦੇਹਾਂਤ। |
| ਅਗਸਤ–ਦਸੰਬਰ | ਫ਼ਸਾਦਾਂ ਸੰਬੰਧੀ ਵਾਇਸਰਾਏ ਅਤੇ ਭਾਰਤ ਸਰਕਾਰ ਨਾਲ ਪੱਤਰ–ਵਿਹਾਰ। |
| 1943 ਫ਼ਰਵਰੀ 10 | 21 ਦਿਨ ਦਾ ਵਰਤ ਸ਼ੁਰੂ ਕੀਤਾ ਜੋ 3 ਮਾਰਚ ਨੂੰ ਤੋੜਿਆ। |
| 1943 ਫ਼ਰਵਰੀ 22 | ਆਗ਼ਾ ਖਾਨ ਦੇ ਮਹੱਲ ਵਿਚ ਕਸਤੂਰਬਾ ਗਾਂਧੀ ਦਾ ਦੇਹਾਂਤ। |
| ਮਈ 6 | ਬਿਨ੍ਹਾਂ ਸ਼ਰਤ ਰਿਹਾਈ। |
| ਸਤੰਬਰ 9–27 | ਐਮ. ਏ. ਜਿਨਾਹ ਨਾਲ ਪਾਕਿਸਤਾਨ ਸੰਬੰਧੀ ਗੱਲਬਾਤ। |
| ਅਕਤੂਬਰ 2 | 75ਵੇਂ ਜਨਮ ਦਿਨ ਉਤੇ ਕਸਤੂਰਬਾ ਮੈਮੋਰੀਅਲ ਲਈ 110 ਲੱਖ ਰੁਪਏ (8,25,000 ਪੌਂਡ) ਦਾ ਪਰਸ ਭੇਟ। |
| 1945 ਅਪਰੈਲ 17 | ਸਾਨਫ਼ਰਾਂਸਿਸਕੋ ਵਿਖੇ ਹੋਣ ਵਾਲੀ ਕਾਨਫਰੰਸ ਸੰਬੰਧੀ ਦਿਤੇ ਬਿਆਨ ਵਿਚ ਇਹ ਕਿਹਾ ਕਿ ਭਾਰਤ ਦੀ ਬਰਾਬਰੀ ਅਤੇ ਆਜ਼ਾਦੀ ਤੋਂ ਬਿਨ੍ਹਾਂ |

| | | |
|---|---|---|
| | | ਅਮਨ ਅਸੰਭਵ ਹੈ। ਜਰਮਨੀ ਅਤੇ ਜਾਪਾਨ ਲਈ ਵੀ ਨਿਆਈਂ ਅਮਨ ਦੀ ਮੰਗ। |
| ਦਸੰਬਰ 19 | | ਸ਼ਾਂਤੀ ਨਿਕੇਤਨ ਵਿਖੇ ਸੀ. ਐਫ. ਐਂਡਰਿਊਜ਼ ਯਾਦਗਾਰੀ ਹਸਪਤਾਲ ਦਾ ਨੀਂਹ ਪੱਥਰ ਰੱਖਣਾ। |
| 1945–46 ਦਸੰਬਰ –ਜਨਵਰੀ | | ਬੰਗਾਲ ਅਤੇ ਆਸਾਮ ਦਾ ਦੌਰਾ। |
| 1946 ਜਨਵਰੀ –ਫ਼ਰਵਰੀ | | ਛੂਤ–ਛਾਤ ਵਿਰੋਧੀ ਅਤੇ ਹਿੰਦੁਸਤਾਨੀ ਲਈ ਪ੍ਰਚਾਰ ਵਾਸਤੇ ਦੱਖਣੀ ਭਾਰਤ ਦਾ ਦੌਰਾ। |
| ਫਰਵਰੀ 10 | | ਹਰੀਜਨ ਅਤੇ ਨਾਲ ਲਗਦੇ ਦੂਜੇ ਸਪਤਾਹਕ ਮੁੜ ਸ਼ੁਰੂ ਕਰਨਾ। |
| ਅਪ੍ਰੈਲ | | ਦਿੱਲੀ ਵਿਚ ਕੈਬੀਨਟ ਮਿਸ਼ਨ ਨਾਲ ਰਾਜਸੀ ਗੱਲਬਾਤ ਵਿਚ ਸ਼ਮੂਲੀਅਤ। |
| ਮਈ 5–12 | | ਸ਼ਿਮਲੇ ਵਿਚ; ਸ਼ਿਮਲਾ ਕਾਨਫ਼ਰੰਸ ਦਾ ਸਮਾਗਮ; ਗੱਲਬਾਤ ਵਿਅਰਥ ਸਾਬਤ ਹੋਈ। |
| | 16 | ਕੈਬੀਨਟ ਮਿਸ਼ਨ ਵਲੋਂ ਯੋਜਨਾ ਦਾ ਐਲਾਨ। |
| | 18–19 | ਕੈਬੀਨਟ ਮਿਸ਼ਨ ਨਾਲ ਯੋਜਨਾ ਉਤੇ ਵਿਚਾਰ। |
| | 26 | ਵਿਆਪਕ ਹਾਲਤਾਂ ਵਿਚ ਇਸ ਯੋਜਨਾ ਨੂੰ ਬਰਤਾਨਵੀ ਸਰਕਾਰ ਵਲੋਂ ਪੇਸ਼ ਕੀਤੀ ਗਈ ਸਭ ਤੋਂ ਚੰਗੀ ਦਸਤਾਵੇਜ਼ ਦੱਸਣਾ। |
| ਜੂਨ | 6 | ਮਸੂਰੀ ਵਿਚ। |
| | 7 | ਦਿੱਲੀ ਵਾਪਸੀ। |
| | 10 | ਇਤਿਹਾਦੀਆਂ ਦੀ ਜਿੱਤ ਉਤੇ ਖੁਸ਼ੀਆਂ ਮਨਾਉਣ ਤੋਂ ਇਨਕਾਰ, ਇਹ ਕਹਿੰਦਿਆਂ ਕਿ ਇਹ 'ਝੂਠ ਉਤੇ ਸੱਚ ਦੀ ਜਿੱਤ' ਨਹੀਂ। |
| | 11. | ਵਾਇਸਰਾਏ ਦਾ ਗਾਂਧੀ ਜੀ ਨੂੰ ਮਿਲਣਾ; ਕੇਂਦਰ ਵਿਚ ਕੁਲੀਸ਼ਨ ਸਰਕਾਰ ਦੀ ਤਜਵੀਜ਼ ਪੇਸ਼ ਕਰਨਾ। |
| | 16 | ਕੈਬੀਨਟ ਮਿਸ਼ਨ ਨਾਲ ਗੱਲਬਾਤ ਰੋਕ ਦਿਤੀ ਗਈ; ਵਾਇਸਰਾਏ ਵਲੋਂ ਅੰਤਰਿਮ ਸਰਕਾਰ ਦੀ ਪੇਸ਼ਕਸ਼। |
| | 18 | ਕਾਂਗਰਸ ਵਰਕਿੰਗ ਕਮੇਟੀ ਵਲੋਂ ਅੰਤਰਿਮ ਸਰਕਾਰ ਵਾਲੀ ਸਕੀਮ ਪ੍ਰਵਾਨ ਕਰਨ ਦਾ ਫ਼ੈਸਲਾ। |
| | 20–21 | ਵਰਕਿੰਗ ਕਮੇਟੀ ਮੀਟਿੰਗ ਵਿਚ ਭਾਗ ਲੈਣਾ। ਕ੍ਰਿਪਸ ਗਾਂਧੀ ਜੀ ਨੂੰ ਮਿਲਦਾ ਹੈ। |
| | 23 | ਕਾਂਗਰਸ ਨੂੰ ਸਲਾਹ ਦਿਤੀ ਕਿ ਉਹ ਅੰਤਰਿਮ ਸਰਕਾਰ ਵਿਚ ਨਹੀਂ, ਸਗੋਂ ਸਿਰਫ਼ ਵਿਧਾਨਸਾਜ਼ ਅਸੰਬਲੀ ਵਿਚ ਸ਼ਾਮਲ ਹੋਵੇ। |
| | 24 | ਕੈਬੀਨਟ ਮਿਸ਼ਨ ਨਾਲ ਮੁਲਾਕਾਤ। |
| | 28 | ਦਿੱਲੀ ਤੋਂ ਪੂਨੇ ਲਈ ਰਵਾਨਾ, ਰਸਤੇ ਵਿਚ ਰੇਲ–ਗੱਡੀ ਨੂੰ ਪਟੜੀਉਂ ਲਾਹੁਣ ਦੇ ਯਤਨ। |

| | | |
|---|---|---|
| ਜੁਲਾਈ | 7 | ਬੰਬਈ ਵਿਖੇ ਆਲ–ਇੰਡੀਆਂ ਕਾਂਗਰਸ ਕਮੇਟੀ ਦੀ ਮੀਟਿੰਗ ਵਿਚ ਭਾਸ਼ਣ; ਕਾਂਗਰਸ ਵਲੋਂ ਕੈਬੀਨਟ ਮਿਸ਼ਨ ਦੀ 16 ਮਈ ਦੀ ਯੋਜਨਾ ਪ੍ਰਵਾਨ |
| | 31 | ਜਿਨਾਹ ਵੱਲੋਂ 'ਡਾਇਰੈਕਟ ਐਕਸ਼ਨ' ਦੀ ਧਮਕੀ। |
| ਅਗਸਤ | 12 | ਵਾਇਸਰਾਏ ਵਲੋਂ ਕਾਂਗਰਸ ਨੂੰ ਆਰਜ਼ੀ ਸਰਕਾਰ ਬਣਾਉਣ ਲਈ ਸੱਦਾ ਦੇਣ ਦਾ ਐਲਾਨ। |
| | 16–18 | ਕਲਕੱਤੇ ਦਾ ਭਾਰੀ ਕਤਲਾਮ |
| | 24 | ਵਾਇਸਰਾਏ ਵੇਵਲ ਵਲੋਂ ਯੋਜਨਾ ਰੇਡੀਓ ਤੋਂ ਪ੍ਰਸਾਰਿਤ |
| | 27 | ਗਾਂਧੀ ਜੀ ਵਲੋਂ ਤਾਰ ਦੇ ਕੇ ਬੰਗਾਲ ਦੁਖਾਂਤ ਦੁਹਰਾਏ ਜਾਣ ਦੇ ਖਿਲਾਫ ਬਰਤਾਨਵੀ ਸਰਕਾਰ ਨੂੰ ਚੇਤਾਵਨੀ; ਵੇਵਲ ਨੂੰ ਵੀ ਚਿੱਠੀ। |
| ਸਤੰਬਰ | 4 | ਅੰਤਰਿਮ ਸਰਕਾਰ ਦਾ ਗਠਨ। |
| | 26 | ਵੇਵਲ ਨਾਲ ਇੰਟਰਵਿਊ। |
| ਅਕਤੂਬਰ | 9 | ਜਿਨਾਹ ਦੀਆਂ 9 ਸੂਤਰੀ ਮੰਗਾਂ ਕਾਂਗਰਸ ਨੂੰ ਭੇਜੀਆਂ ਗਈਆਂ। |
| | 10 | ਨੋਆਖਲੀ ਕਤਲਾਮ। |
| | 15 | ਮੁਸਲਿਮ ਲੀਗ ਅੰਤਰਿਮ ਸਰਕਾਰ ਵਿਚ ਸ਼ਾਮਲ ਹੋਣ ਲਈ ਸਹਿਮਤ। |
| | 28 | ਕਲਕੱਤਾ ਰਵਾਨਾ। ਬਿਹਾਰ ਵਿਚ ਦੰਗੇ–ਫ਼ਸਾਦ ਸ਼ੁਰੂ। |
| ਨਵੰਬਰ | 6 | ਨੋਆਖਲੀ ਲਈ ਰਵਾਨਾ; 'ਅੰਸ਼ਕ ਵਰਤ' ਰੱਖਣ ਬਾਰੇ ਬਿਆਨ। ਨੋਆਖਲੀ ਦਾ ਦੌਰਾ ਸ਼ੁਰੂ। |
| | 20. | ਸੰਗੀਆਂ ਤੋਂ ਬਿਨ੍ਹਾਂ ਦੌਰਾ ਸ਼ੁਰੂ ਕਰਨਾ। |
| ਦਸੰਬਰ | 20 | ਮਹੀਨੇ ਦਾ ਦੌਰਾ ਸ੍ਰੀਰਾਮਪੁਰ ਵਿਖੇ ਸੰਪੂਰਨ। |
| | 25 | ਨੋਆਖਲੀ ਵਿਚ ਬਿਆਨ: "ਮੇਰੀ ਪੂਰੀ ਪੂਰੀ ਤਰ੍ਹਾਂ ਅਜ਼ਮਾਇਸ਼ ਹੋ ਰਹੀ ਹੈ..." |
| | 30 | ਜਵਾਹਰਲਾਲ ਨਹਿਰੂ ਦਾ ਗਾਂਧੀ ਜੀ ਨੂੰ ਮਿਲਣਾ ਅਤੇ ਉਹਨਾਂ ਦਾ ਕਹਿਣਾ: "ਮੇਰੀ ਬੁਧੀ ਮੇਰੇ ਦਿਲ ਦੀ ਪੂਰੀ ਤਰ੍ਹਾਂ ਹਿਮਾਇਤ ਕਰਦੀ ਹੈ।" |
| 1947 ਜਨਵਰੀ | 2 | ਇਹ ਕਹਿਣਾ ਕਿ "ਮੇਰੇ ਚਾਰ–ਚੁਫੇਰੇ ਘੋਰ ਹਨੇਰਾ ਹੈ।" ਸ੍ਰੀਰਾਮਪੁਰ ਤੋਂ ਪੈਦਲ ਦੌਰੇ ਲਈ ਰਵਾਨਾ। |
| | 3–29 | ਬਿਹਾਰ ਵਿਚ, ਫ਼ਸਾਦਾਂ ਤੋਂ ਪ੍ਰਭਾਵਿਤ ਇਲਾਕਿਆਂ ਦਾ ਦੌਰਾ। |
| | 30 | ਪਟਨੇ ਤੋਂ ਦਿੱਲੀ ਲਈ ਰਵਾਨਾ। ਨਵਾਂ ਵਾਇਸਰਾਏ, ਮਾਊਂਟ ਬੈਟਨ, ਦਿੱਲੀ ਪੁੱਜਦਾ ਹੈ। |
| ਅਪਰੈਲ | 1–2 | ਦਿੱਲੀ ਵਿਚ ਏਸ਼ੀਆਈ ਸੰਬੰਧਾਂ ਬਾਰੇ ਕਾਨਫ਼ਰੰਸ ਵਿਚ ਗਾਂਧੀ ਜੀ ਦਾ ਭਾਸ਼ਣ। |
| | 15 | ਸੰਪਰਦਾਇਕ ਸ਼ਾਂਤੀ ਲਈ ਜਿਨਾਹ ਨਾਲ ਸਾਂਝੀ ਅਪੀਲ। |
| | 29 | ਬਿਹਾਰ ਵਿਚ। |

| | | |
|---|---|---|
| ਮਈ | 1 | ਕਾਂਗਰਸ ਵਰਕਿੰਗ ਕਮੇਟੀ ਵਲੋਂ ਦੇਸ਼–ਵੰਡ ਦੀ ਅਸੂਲ ਵਿਚ ਪ੍ਰਵਾਨਗੀ। |
| | 5 | ਇਕ ਇੰਟਰਵਿਊ ਵਿਚ ਗਾਂਧੀ ਜੀ ਇਸ ਗੱਲ ਨੂੰ ਰੱਦ ਕਰਦੇ ਹਨ ਕਿ ਭਾਰਤ ਦੀ ਫਿਰਕੂ ਵੰਡ ਅਟੱਲ ਹੈ। |
| | 24 | ਬਿਹਾਰ ਤੋਂ ਦਿੱਲੀ ਲਈ ਰਵਾਨਾ। |
| | 31 | ਇਹ ਐਲਾਨ ਕਿ ਵੰਡ ਤੋਂ ਪਹਿਲਾਂ ਅਮਨ ਕਾਇਮ ਹੋਣਾ ਚਾਹੀਦਾ ਹੈ ਅਤੇ 'ਮੈਂ ਭਾਰਤ ਦੇ ਅੰਗ–ਛੇਦ ਵਿਚ ਹਿੱਸੇਦਾਰ ਨਹੀਂ ਬਣਾਂਗਾ। |
| ਜੂਨ | 2 | ਵਾਇਸਰਾਏ ਵਲੋਂ ਵੰਡ ਬਾਰੇ ਯੋਜਨਾ ਪੇਸ਼; ਕਾਂਗਰਸ ਵਰਕਿੰਗ ਕਮੇਟੀ ਵਲੋਂ ਪ੍ਰਵਾਨਗੀ ਦਾ ਪ੍ਰਗਟਾਅ। |
| | 3 | ਮਾਊਂਟਬੈਟਨ ਯੋਜਨਾ ਬਾਰੇ ਭਾਰਤੀ ਆਗੂਆਂ ਦੇ ਰੇਡੀਓ ਪ੍ਰਸਾਰਣ। |
| | 6 | ਗਾਂਧੀ ਜੀ ਵਲੋਂ ਮਾਊਂਟਬੈਟਨ ਨੂੰ ਲਿਖਣਾ ਕਿ ਹੁਣ ਜਦ ਪਾਕਿਸਤਾਨ ਪ੍ਰਵਾਨ ਕਰ ਹੀ ਲਿਆ ਗਿਆ ਹੈ ਤਾਂ ਉਹ ਜਿਨਾਹ ਨੂੰ ਸਾਰੇ ਉਘੜਵੇਂ ਨੁਕਤਿਆਂ ਬਾਰੇ ਕਾਂਗਰਸ ਨਾਲ ਸੁਲਹ ਸਫ਼ਾਈ ਨਾਲ ਨਿਪਟਾਰਾ ਕਰਨ ਲਈ ਪਰੇਰੇ। |
| | 12 | ਕਾਂਗਰਸ ਵਰਕਿੰਗ ਕਮੇਟੀ ਸਾਹਮਣੇ ਭਾਸ਼ਣ। |
| ਜੁਲਾਈ | | 'ਭਾਰਤ ਸਵੈਧੀਨਤਾ ਬਿੱਲ' ਪਾਸ |
| | 27 | ਰਜਵਾੜਿਆਂ ਨੂੰ ਅਪੀਲ ਕਿ ਉਹ ਲੋਕਾਂ ਦੀ ਸਰਵੁੱਚਤਾ ਨੂੰ ਵਿਸ਼ੇਸ਼ਾਧਿਕਾਰ ਵਜੋਂ ਲੈਣ। |
| ਅਗਸਤ | 14 | ਬਰਤਾਨਵੀ ਗੁਲਾਮੀ ਤੋਂ ਮੁਕਤੀ ਲਈ ਖੁਸ਼ੀਆਂ ਮਨਾਉਣ ਦੇ ਦਿਨ ਵਜੋਂ ਅਗਲੇ ਦਿਨ ਦਾ ਸਵਾਗਤ; ਪਰ ਵੰਡ ਦੀ ਨਿਖੇਧੀ। ਪਾਕਿਸਤਾਨ ਦਾ ਜਨਮ। |
| | 15 | ਕਲਕੱਤੇ ਵਿਚ ਹਿੰਦੂ–ਮੁਸਲਿਮ ਭਰਾਤਰੀਕਰਣ। |
| | 16 | 'ਕਲਕੱਤੇ ਦੀ ਕਰਾਮਾਤ' ਦਾ ਸੁਆਗਤ। |
| ਸਤੰਬਰ | 1 | ਕਲਕੱਤਾ ਅਮਨ ਨੂੰ ਨੌ ਦਿਨਾਂ ਦਾ ਕ੍ਰਿਸ਼ਮਾ ਦੱਸਣਾ, ਵਰਤ ਦਾ ਫ਼ੈਸਲਾ |
| | 2 | ਕਲਕੱਤੇ ਵਾਲੇ ਘਰ ਵਿਚ ਭੀੜ ਵਲੋਂ ਹਮਲਾ; ਨੋਆਖਲੀ ਦਾ ਦੌਰਾ ਕਰਨ ਦਾ ਵਿਚਾਰ ਤਰਕ। ਸ਼ਾਂਤੀ ਯਤਨ ਤੇਜ਼। |
| | 4 | ਵਰਤ ਤੋੜਨਾ। |
| | 7 | ਕਲਕੱਤੇ ਤੋਂ ਦਿੱਲੀ ਲਈ ਰਵਾਨਾ; ਫਸਾਦ–ਗ੍ਰਸਤ ਇਲਾਕਿਆਂ ਦੇ ਰੋਜ਼ਾਨਾ ਦੌਰੇ। |
| | 24 | ਪਾਕਿਸਤਾਨੀ ਹਮਲਾਵਰਾਂ ਦੁਆਰਾ ਕਸ਼ਮੀਰ ਉਤੇ ਹਮਲਾ। |
| | 25 | ਕਸ਼ਮੀਰ ਵਲੋਂ ਭਾਰਤੀ ਯੂਨੀਅਨ ਨਾਲ ਮਿਲਣ ਦਾ ਐਲਾਨ। |
| | 26 | ਚਰਚਿਲ ਦੇ 'ਭਾਰਤ ਵਿਚ ਪਰਲੋ' ਵਾਲੇ ਬਿਆਨ ਦੀ ਆਲੋਚਨਾ। |
| ਨਵੰਬਰ | 1 | ਭਾਰਤੀ ਫ਼ੌਜਾਂ ਜੂਨਾਗੜ੍ਹ ਵਿਚ ਦਾਖਲ। |
| | 3 | ਜੂਨਾਗੜ੍ਹ ਵਲੋਂ ਭਾਰਤ ਵਿਚ ਸ਼ਾਮਲ ਹੋਣ ਦਾ ਐਲਾਨ। ਸਰਬ ਭਾਰਤੀ |

ਕਾਂਗਰਸ ਕਮੇਟੀ ਨੂੰ ਸੰਬੋਧਨ ਕੀਤਾ।

11 ਜੂਨਾਗੜ੍ਹ ਦੇ ਭਾਰਤ ਨਾਲ ਮਿਲਣ ਦਾ ਸਮਰਥਨ।

ਦਸੰਬਰ 25 ਭਾਰਤ ਅਤੇ ਪਾਕਿਸਤਾਨ ਵਿਚਕਾਰ ਸ਼ਾਂਤਮਈ ਨਿਪਟਾਰੇ ਦੀ ਅਪੀਲ।

30 ਭਾਰਤ ਵਲੋਂ ਕਸ਼ਮੀਰ ਝਗੜਾ ਸੰਯੁਕਤ ਰਾਸ਼ਟਰ ਨੂੰ ਸੌਂਪਣਾ।

1948 ਜਨਵਰੀ 12 ਦਿੱਲੀ ਵਿਚ ਸੰਪਰਦਾਇਕ ਸ਼ਾਂਤੀ ਲਈ ਵਰਤ ਰੱਖਣ ਦਾ ਫ਼ੈਸਲਾ; ਗਾਂਧੀ ਜੀ ਨੂੰ ਇਸ ਤੋਂ ਰੋਕਣ ਲਈ ਮਾਊਂਟਬੈਟਨ ਅਸਫ਼ਲ।

15 ਸਿਹਤ ਨਾਜ਼ੁਕ। ਪਾਕਿਸਤਾਨ ਦੇ 55 ਕਰੋੜ ਰੁਪਏ ਰਲੀਜ਼ ਕਰਨ ਦੇ ਭਾਰਤੀ ਕੈਬੀਨਟ ਦੇ ਫ਼ੈਸਲੇ ਦਾ ਸੁਆਗਤ। ਸੰਪਰਦਾਇਕ ਸ਼ਾਂਤੀ ਦੀ ਸਥਾਪਨਾ ਲਈ ਵਰਤ ਜਾਰੀ।

17 ਡਾਕਟਰਾਂ ਵਲੋਂ ਚੇਤਾਵਨੀ ਕਿ ਵਰਤ ਖਤਮ ਹੋਣਾ ਚਾਹੀਦਾ ਹੈ। ਕੇਂਦਰੀ ਅਮਨ ਕਮੇਟੀ ਦੀ ਕਾਇਮੀ, ਇਸ ਵਲੋਂ ਅਮਨ ਪ੍ਰਤਿਗਿਆ ਕਰਨ ਦਾ ਫ਼ੈਸਲਾ।

18 ਅਮਨ ਕਮੇਟੀ ਵਲੋਂ 'ਅਮਨ ਪ੍ਰਤਿੱਗਿਆ' ਉੱਤੇ ਦਸਤਖਤ ਅਤੇ ਗਾਂਧੀ ਜੀ ਨੂੰ ਪੇਸ਼; ਉਹਨਾਂ ਵਲੋਂ ਵਰਤ ਤੋੜਨਾ।

20 ਪ੍ਰਾਰਥਨਾ ਸਭਾ ਉਤੇ ਬੰਬ ਸੁੱਟਿਆ ਗਿਆ।

27 ਮਹਿਰੌਲੀ ਮੁਸਲਿਮ ਮੇਲੇ ਵਿਚ ਜਾਣਾ।

29 ਰੋਹ ਵਿਚ ਆਏ ਸ਼ਰਨਾਰਥੀ ਗਾਂਧੀ ਜੀ ਨੂੰ ਹਿਮਾਲੀਆ ਵਿਚ ਜਾ ਵੱਸਣ ਲਈ ਕਹਿੰਦੇ ਹਨ।

30 ਕਾਂਗਰਸ ਨੂੰ ਲੋਕ ਸੇਵਕ ਸੰਘ ਵਿਚ ਬਦਲਣ ਲਈ ਸੰਵਿਧਾਨ ਦਾ ਖਰੜਾ ਤਿਆਰ ਕਰਨਾ।

ਸ਼ਾਮ ਨੂੰ ਪ੍ਰਾਰਥਨਾ ਸਭਾ ਵੱਲ ਜਾਂਦਿਆਂ ਕਤਲ।

# ਅਨੁਕ੍ਰਮਣਿਕਾ

ਅਦਵੈਤ : ਇਕ ਤੱਤ-ਵਾਦ ਦਾ ਹਿੰਦੂ ਫ਼ਲਸਫ਼ਾ

ਅਗਿਆਰੀ : ਜ਼ੋਰੋਆਸਟਰੀਆਂ ਅਗਨੀ ਮੰਦਰ

ਅਹਿੰਸਾ : ਹਿੰਸਾ ਨਾ ਕਰਨਾ; ਆਪਣੇ ਚੰਗੇ ਪੱਖ ਵਿਚ ਸਾਰੀਆਂ ਸਜੀਵ ਵਸਤਾਂ ਨਾਲ ਪ੍ਰੇਮ।

ਅਮਾਨਿਤਵਮ: ਨਿਮਰਤਾ।

ਅਪਾਰੀਗਰਹ: ਸੰਪਤੀਰਹਿਤਤਾ।

ਅਰਧਾਂਗਣ : ਪਤਨੀ: 'ਚੰਗੇਰਾ ਮਾਂਪ'

ਆਸ਼ਰਮ : ਰੂਹਾਨੀ ਗੁਰੂ ਦਾ ਨਿਵਾਸ-ਸਥਾਨ; ਅਨੁਸ਼ਾਸਤ ਭਾਈਚਾਰਕ ਰਹਿਣੀ ਲਈ ਥਾਂ; ਜੀਵਨ ਦਾ ਪੜਾਅ।

ਅਸ਼ੋਕ : ਤੀਜੀ ਸਦੀ ਪੂਰਵ ਈਸਵੀ ਵਿਚ ਹੋਇਆ ਭਾਰਤੀ ਸਮਰਾਟ; ਆਪਣੀ ਸਲਤਨਤ ਤਿਆਗਣ ਅਤੇ ਜਿੱਤਾਂ ਛੱਡਣ ਲਈ, ਅਤੇ ਬੁੱਧ ਧਰਮ ਬਾਰੇ ਆਪਣੇ ਸ਼ਿਲਾਲੇਖਾਂ ਲਈ ਪ੍ਰਸਿੱਧ ਹੈ।

ਅਤਿਸ਼ੂਦਰਾ : ਸ਼ੂਦਰ ਤੋਂ ਵੀ ਥੱਲੇ, ਹਿੰਦੂ ਸਮਾਜ ਵਿਚ ਸਭ ਤੋਂ ਹੇਠਲੀ ਜ਼ਾਤ; ਅਛੂਤ।

ਅਵਤਾਰ : ਸ਼ਾਬਦਿਕ ਅਰਥਾਂ ਵਿਚ, 'ਵੁਤਰਣਾ'; ਦੇਵਤੇ ਦਾ ਸਾਖਸ਼ਾਤ ਸਰੂਪ, ਖਾਸ ਕਰਕੇ ਹਿੰਦੂ ਤ੍ਰਿਮੂਰਤੀ ਵਿਚ ਵਿਸ਼ਨੂੰ।

ਬਰਦੋਲੀ : ਸਿਵਲ ਨਾਫ਼ੁਰਮਾਨੀ ਨਾਲ ਸੰਬੰਧਿਤ ਗੁਜਰਾਤ ਦਾ ਪਿੰਡ।

ਬਿਭੀਸ਼ਣ : ਰਾਵਣ ਦਾ ਭਰਾ, ਰਾਮਾਯਣ ਵਿਚ, ਸਿਆਣੀ ਸਲਾਹ ਦੇਂਦਾ ਸੀ।

ਭੋਗਭੂਮੀ : ਐਸ਼ ਦੀ ਥਾਂ।

ਬ੍ਰਹਮਾ : ਸਿਰਜਣਹਾਰ ਪਰਮਾਤਮਾ ਲਈ ਹਿੰਦੂ ਨਾਂ, ਤ੍ਰਿਮੂਰਤੀ ਵਿਚੋਂ ਇਕ।

ਬ੍ਰਹਮਚਰਯ : ਕੁੰਵਾਰਾਪਣ; ਵਿਵਹਾਰ ਦਾ ਜ਼ਾਬਤਾ ਜਿਸ ਵਿਚ ਵਿਦਿਆ, ਫ਼ਿਲਾਸਫ਼ੀ ਅਤੇ ਪਰਮਾਤਮਾ ਦੀ ਪ੍ਰਾਪਤੀ ਲਈ ਪਵਿੱਤਰਤਾ ਅਤੇ ਕਰਨ ਸੰਜਮ ਸ਼ਾਮਲ ਹੈ।

ਬ੍ਰਾਹਮਣ : ਚਾਰ ਜ਼ਾਤਾਂ ਵਿਚੋਂ ਪਹਿਲੀ ਜ਼ਾਤ ਦਾ ਮੈਂਬਰ ਜਿਸਦਾ ਮੁਖ ਫ਼ਰਜ਼ ਵੇਦਾਂ ਦਾ ਅਧਿਐਨ ਕਰਨਾ ਅਤੇ ਸਿਖਲਾਈ ਦੇਣਾ, ਅਤੇ ਕੁਰਬਾਨੀ ਦੇਣ ਅਤੇ ਹੋਰ ਧਾਰਮਿਕ ਰਹੁਰੀਤਾਂ ਨਿਭਾਉਣਾ ਹੈ।

ਬੁੱਧ : ਬੁੱਧਮੱਤ ਦਾ ਬਾਨੀ, ਜਨਮ 563 ਦੇਹਾਂਤ 483 ਪੂਰਵ ਈਸਵੀ; ਗੌਤਮ, ਸਿੱਧਾਰਥ, ਸ਼ਾਕਯਮੁਨੀ ਆਦਿ ਇਸਦੇ ਹੋਰ ਨਾਂ ਹਨ।

ਚੈਤਨਯ : 15ਵੀਂ ਸਦੀ ਈਸਵੀ ਦਾ ਬੰਗਾਲੀ ਧਾਰਮਿਕ ਸੁਧਾਰਕ, ਉਸਦੇ ਅਨੁਆਈ ਉਸਦੀ ਸ੍ਰੀ ਕ੍ਰਿਸ਼ਨ ਦੇ ਅਵਤਾਰ ਵਜੋਂ ਪੂਜਾ ਕਰਦੇ ਹਨ।

ਡੰਡੀ ਮਾਰਚ : ਗਾਂਧੀ ਜੀ ਵਲੋਂ 12 ਮਾਰਚ ਤੋਂ 5 ਅਪਰੈਲ 1930 ਤੱਕ ਸਾਬਰਮਤੀ ਆਸ਼ਰਮ

ਤੋਂ ਤੱਟ ਉਪਰਲੇ ਡੰਡੀ ਪਿੰਡ ਤੱਕ, ਜੋ 100ਕੁ ਮੀਲ ਦੀ ਦੂਰੀ ਉਤੇ ਹੈ, ਕੀਤੀ ਗਈ ਮਾਰਚ; ਇਸਦਾ ਮਕਸਦ ਸਾਗਰ ਤੱਟ ਤੋਂ ਕੁਦਰਤੀ ਲੂਣ ਚੁੱਕ ਕੇ ਲੂਣ ਦਾ ਕਾਨੂੰਨ ਤੋੜਨਾ ਸੀ। ਡੰਡੀ ਵਿਖੇ ਉਹਨਾਂ ਦੀ ਗ੍ਰਿਫ਼ਤਾਰੀ ਤੋਂ ਮਗਰੋਂ ਸਿਵਲ ਨਾਫ਼ੁਰਮਾਨੀ ਦੀ ਦੇਸ਼–ਵਿਆਪੀ ਲਹਿਰ ਚੱਲ ਪਈ, ਜਿਹੜੀ ਲੂਣ ਸੱਤਿਆਗ੍ਰਹਿ ਕਰਕੇ ਮਸ਼ਹੂਰ ਹੈ।

ਦਮਯੰਤੀ : ਵਿਦਰਭ ਦੀ ਰਾਜਕੁਮਾਰੀ ਅਤੇ ਨੈਸ਼ਾਧ ਦੇ ਰਾਜਕੁਮਾਰ ਨਲ ਦੀ ਪਤਨੀ; ਇਹਨਾਂ ਦੀ ਇਕ ਦੂਜੇ ਨਾਲ ਵਫ਼ਾਦਾਰੀ ਪੁਰਾਣਾਂ ਵਿਚਲੀ ਇਕ ਪ੍ਰਸਿਧ ਕਹਾਣੀ ਦਾ ਵਿਸ਼ਾ ਹੈ।

ਦਰਿਦਰਨਾਰਾਯਣ : ਗ਼ਰੀਬ ਅਤੇ ਕੰਗਾਲ ਦੇ ਰੂਪ ਵਿਚ ਪਰਮਾਤਮਾ।

ਦਸ਼ਰਥ : ਰਾਮਾਇਣ ਵਿਚ ਅਯੁੱਧਿਆ ਦਾ ਰਾਜਾ ਰਾਮ ਦਾ ਪਿਤਾ।

ਦਯਾਨੰਦ : ਸਵਾਮੀ ਦਯਾਨੰਦ ਸਰਸਵਤੀ (1824–83) ਆਰੀਆ ਸਮਾਜ ਦੇ ਬਾਨੀ।

ਧਰਮ : ਵਿਅਕਤੀ ਦੀ ਹਸਤੀ ਦਾ ਕਾਨੂੰਨ, ਨਿਆਂ–ਪੂਰਵਕਤਾ ਧਰਮ ਅਤੇ ਨੈਤਿਕ ਅਸੂਲਾਂ ਦਾ ਹਿੰਦੂ ਜ਼ਾਬਤਾ ਜਾਂ ਧਾਰਮਿਕ ਅਤੇ ਨੈਤਿਕ ਫ਼ਰਜ਼।

ਧਰਮਾਜਾ : ਫ਼ਰਜ਼ ਦੀ ਭਾਵਨਾ ਤੋਂ ਉਤਪਤਿ।

ਧਰਮ ਯੁੱਧ : ਨਿਆਈਂ ਨਿਸ਼ਾਨੇ ਲਈ ਨਿਆਈਂ ਸਾਧਨਾਂ ਅਤੇ ਢੰਗਾਂ ਨਾਲ ਲੜੀ ਗਈ ਜੰਗ।

ਢੇਡ : ਪ੍ਰੰਪਰਾਈ ਤੌਰ ਉਤੇ ਅਛੂਤ ਸਮਝੀ ਜਾਂਦੀ ਇਕ ਗੁਜਰਾਤੀ ਜਾਤੀ।

ਧਰਨਾ : ਬੈਠ ਕੇ ਹੜਤਾਲ ਕਰਨੀ; ਸੱਤਿਆਗ੍ਰਹਿ ਦਾ ਮੁੱਢਲਾ ਅਤੇ ਕੱਚਘਰੜ ਰੂਪ।

ਧਿਆਨਦੇਵ : ਤੇਰ੍ਹਵੀਂ ਸਦੀ ਈਸਵੀ ਦਾ ਮਹਾਰਾਸ਼ਟਰ ਦਾ ਸੰਤ–ਕਵੀ; ਗੀਤਾ ਦਾ ਮਰਾਠੀ ਵਿਚ ਸਟੀਕ ਧਿਆਨੇਸ਼ਵਰੀ ਦਾ ਲੇਖਕ; ਧਿਆਨੇਸ਼ਵਰ ਜਾਂ ਗਿਆਨੇਸ਼ਵਰ ਵਜੋਂ ਵੀ ਲਿਖਿਆ ਜਾਂਦਾ ਹੈ।

ਦਰੋਪਦੀ : ਮਹਾਭਾਰਤ ਵਿਚ ਪਾਂਡਵ ਰਾਜਕੁਮਾਰਾਂ ਦੀ ਨਾਰ।

ਦੁਬਲੇ : ਗੁਜਰਾਤ ਦੀ ਇਕ ਪੱਛੜੀ ਸ਼ੂਦਰ ਜਾਤੀ।

ਦਰਯੋਧਨ : ਮਹਾਭਾਰਤ ਵਿਚ ਕੌਰਵ ਰਾਜਕੁਮਾਰਾਂ ਦਾ ਮੁਖੀ।

ਡਾਇਰ : ਅੰਗਰੇਜ਼ ਜਰਨੈਲ ਜਿਸਨੇ 13 ਅਪਰੈਲ, 1919 ਨੂੰ ਅੰਮ੍ਰਿਤਸਰ ਵਿਖੇ ਜੱਲਿਆਂਵਾਲੇ ਬਾਗ਼ ਵਿਚ ਬੇਹਥਿਆਰ ਜਲਸੇ ਉਤੇ ਗੋਲੀ ਚਲਵਾ ਕੇ 400 ਤੋਂ ਵਧੇਰੇ ਬੰਦੇ ਮਾਰ ਦਿਤੇ।

ਗੰਗ : ਉੱਤਰੀ ਭਾਰਤ ਦੀ ਪਵਿੱਤ੍ਰ ਨਦੀ।

ਗਾਂਜਾ : ਭਾਰਤੀ ਭੰਗ ਦੇ ਫੁੱਲ ਤੋਂ ਬਣਦਾ ਨਸ਼ੀਲਾ ਪਦਾਰਥ।

ਘਾਣੀ : ਪੇਂਡੂ ਕੋਹਲੂ।

ਗੀਤਾ : "ਅਰਸ਼ੀ ਗੀਤ"; ਸੰਸਕ੍ਰਿਤ ਕਾਵਿ ਵਿਚ ਹਿੰਦੂ ਧਰਮ–ਗਰੰਥ ਜਿਹੜਾ ਕੁਝ ਸਦੀਆਂ ਪੂਰਵ ਈਸਵੀ ਵਿਚ ਲਿਖਿਆ ਗਿਆ ਅਤੇ ਜਿਸ ਵਿਚ ਸ੍ਰੀ ਕ੍ਰਿਸ਼ਨ ਹਿੰਦੂ ਧਰਮ ਅਤੇ ਫ਼ਲਸਫ਼ੇ ਦਾ ਸਾਰ–ਤੱਤ ਪੇਸ਼ ਕਰਦੇ ਹਨ।

ਗੋਖਲੇ : ਗੋਪਾਲ ਕ੍ਰਿਸ਼ਨ ਗੋਖਲੇ (1866–1915), ਭਾਰਤੀ ਸਿਆਸਤਦਾਨ,

ਵਾਇਸਰਾਏ ਦੀ ਵਿਧਾਨ ਪ੍ਰੀਸ਼ਦ ਦਾ ਮੈਂਬਰ ਅਤੇ ਸਰਵੈਂਟਸ ਆਫ਼ ਇੰਡੀਆ ਸੁਸਾਇਟੀ ਦਾ ਬਾਨੀ; ਗਾਂਧੀ ਜੀ ਇਸਨੂੰ ਆਪਣਾ ਰਾਜਸੀ ਗੁਰੂ ਮੰਨਦੇ ਹਨ।

ਗੋਪਾਲ : ਗਵਾਲਾ; ਸ੍ਰੀ ਕ੍ਰਿਸ਼ਨ ਦਾ ਇਕ ਨਾਂ।

ਗੋਸੇਵਾ : ਪਸ਼ੂਆਂ ਦੀ ਸੇਵਾ; ਗਊ ਰੱਖਿਆ।

ਹੜਤਾਲ : ਸਾਧਾਰਣ ਕੰਮ–ਕਾਜ ਠੱਪ ਕਰਨਾ।

ਹੁਗਲੀ : ਗੰਗਾ ਨਦੀ ਦੀ ਧੁਰ ਪੱਛਮ ਦੀ ਸ਼ਾਖ ਜਿਸ ਦੇ ਕੰਢੇ ਕਲਕੱਤਾ ਸਥਿਤ ਹੈ।

ਈਸ਼ੋਪਨਿਸ਼ਦ: ਇਕ ਮੁਖ ਉਪਨਿਸ਼ਦ।

ਜੈਨਮੱਤ : ਪੁਰਾਤਨ ਭਾਰਤੀ ਧਰਮ; ਇਸਦਾ ਇਕ ਮੁਖ ਅਸੂਲ ਅਹਿੰਸਾ ਸੀ।

ਜੈਨੀ : ਜੈਨਮੱਤ ਦੇ ਧਾਰਨੀ।

ਜਨਕ : ਵਿਦੇਹ ਦਾ ਫਿਲਾਸਫ਼ਰ ਰਾਜਾ, ਰਾਮਾਇਣ ਵਿਚ ਸੀਤਾ ਦਾ ਧਰਮ–ਪਿਤਾ।

ਕਬੀਰ : ਉੱਤਰੀ ਭਾਰਤ ਦਾ ਸੰਤ ਕਵੀ, ਪੰਦਰ੍ਹਵੀਂ ਸਦੀ ਵਿਚ ਹੋਇਆ; ਆਪਣੀ ਬਾਣੀ ਵਿਚ ਉਸਨੇ ਤੱਤਰੂਪ ਵਿਚ ਪਰਮਾਤਮਾ ਦੀ ਇਕੱਤਾ ਬਾਰੇ ਅਤੇ ਹਿੰਦੂ ਮਤ ਅਤੇ ਇਸਲਾਮ ਵਿਚਕਾਰ ਇਕਸੁਰਤਾ ਬਾਰੇ ਲਿਖਿਆ।

ਕਾਮਾਜਾ : ਕਾਮ ਤੋਂ ਉਪਜਿਆ।

ਕਰਮਭੂਮੀ : ਫ਼ਰਜ਼ ਦੀ ਧਰਤੀ।

ਕਰਮਯੋਗੀ : ਅਜੇਹਾ ਵਿਅਕਤੀ ਜਿਸਨੇ ਦੂਜਿਆਂ ਦੀ ਨਿਸ਼ਕਾਮ ਸੇਵਾ ਵਿਚ ਕਾਰਜ ਨੂੰ ਜ਼ਿੰਦਗੀ ਸਮਰਪਿਤ ਕੀਤੀ ਹੋਵੇ।

ਖੱਦਰ, ਖਾਦੀ: ਹੱਥ ਦਾ ਕੱਤਿਆ ਅਤੇ ਉਣਿਆ ਕਪੜਾ।

ਕ੍ਰਿਸ਼ਨ : ਦੈਵੀ ਨਾਇਕ ਅਤੇ ਮਹਾਕਾਵਿ ਮਹਾਭਾਰਤ ਦਾ ਕੇਂਦਰੀ ਪਾਤਰ; ਹਿੰਦੂ ਇਨ੍ਹਾਂ ਦੀ ਪੂਜਾ ਪਰਮਾਤਮਾ ਦੇ ਅੱਠਵੇਂ ਅਵਤਾਰ ਵਜੋਂ ਕਰਦੇ ਹਨ।

ਕਸ਼ੱਤ੍ਰੀ : ਹਿੰਦੂਆਂ ਵਿਚ ਦੂਜੀ (ਯੋਧਾ) ਜ਼ਾਤ ਦਾ ਮੈਂਬਰ

ਲੀਲਾ : ਪਰਮਾਤਮਾ ਦੀ ਖੇਡ; ਸਿਰਜਣਾ ਨੂੰ ਵੈਸ਼ਣਵਾਂ ਵਲੋਂ ਅਕਸਰ ਪਰਮਾਤਮਾ ਦੀ ਲੀਲਾ ਦਸਿਆ ਜਾਂਦਾ ਹੈ, ਜਿਸ ਨਾਲ ਬ੍ਰਹਿਮੰਡ ਵਿਚ ਆਪਮੁਹਾਰਤਾ ਅਤੇ ਆਜ਼ਾਦੀ ਦੇ ਤੱਤ ਸ਼ਾਮਲ ਹੋ ਜਾਂਦੇ ਹਨ।

ਲੋਕ ਸੇਵਕ ਸੰਘ : ਲੋਕਾਂ ਦੀ ਸੇਵਾ ਲਈ ਬਣੀ ਸਭਾ।

ਮਹਾਭਾਰਤ : ਹਿੰਦੂ ਮਹਾਕਾਵਿ ਜਿਸ ਵਿਚ ਪਾਂਡਵਾਂ ਅਤੇ ਕੋਰਵਾਂ, ਚੰਦਰਵੰਸ਼ੀ ਰਾਜਕੁਮਾਰਾਂ, ਵਿਚਕਾਰ ਮਹਾਂਯੁੱਧ ਦਾ ਵਰਨਣ ਕੀਤਾ ਗਿਆ ਹੈ; ਇਹ ਚਾਚੇ ਤਾਏ ਤੋਂ ਭਰਾ ਸਨ ਅਤੇ ਹਸਤਨਾਪੁਰ (ਪੁਰਾਤਨ ਦਿੱਲੀ) ਦੇ ਤਖਤ ਦੇ ਦਾਅਵੇਦਾਰ ਸਨ।

ਮਹਾਤਮਾ : ਮਹਾਨ ਆਤਮਾ, ਗਾਂਧੀ ਜੀ ਨੂੰ ਇਹ ਪਦਵੀ ਦਿਤੀ ਗਈ ਸੀ।

ਮਹਾਵੀਰ : *24ਵਾਂ ਤੀਰਥਾਂਕਰ ਜਾਂ ਜੈਨਮੱਤ ਦਾ ਪੈਗੰਬਰ (540–468 ਪੂਰਵ ਈਸਵੀ)*; ਇਹਨਾਂ ਨੂੰ ਜੈਨਮੱਤ ਦਾ ਸਭ ਤੋਂ ਵੱਡਾ ਪ੍ਰਚਾਰਕ ਮੰਨਿਆ ਜਾਂਦਾ ਹੈ; ਇਹਨਾਂ ਦਾ ਪਹਿਲਾ ਨਾ ਵਰਧਮਾਨ ਸੀ।

ਮਹਾਯਾਜਦਾ : ਮਹਾਂ ਕੁਰਬਾਨੀ ਜਾਂ ਦੇਵਤੇ ਰੀਝਾਉਣ ਦੀ ਰਸਮ।

ਮੰਤਰ, ਮੰਤਰਮ : ਪਵਿੱਤਰ ਜਾਂ ਜਾਦੂਈ ਸ਼ਬਦ।

ਮਾਇਆ : ਝਾਵਲਾ; ਹਿੰਦੂ ਫ਼ਲਸਫ਼ੇ ਵਿਚ ਮਾਇਆ ਕੋਈ ਸ਼ਕਤੀ ਹੈ, ਜਿਸਨੇ ਬ੍ਰਹਿਮੰਡ ਸਿਰਜਿਆ ਹੈ।

ਮੀਰਾਬਾਈ : ਸੋਲ੍ਹਵੀਂ ਸਦੀ ਈਸਵੀ ਦੀ ਰਾਜਪੂਤ ਰਾਣੀ ਜਿਹੜੀ ਸ੍ਰੀ ਕ੍ਰਿਸ਼ਨ ਦੀ ਮਹਾਨ ਭਗਤਣੀ ਸੀ; ਉਹਨਾਂ ਦੀ ਉਸਤਤਿ ਵਿਚ ਇਸਨੇ ਅਣਗਿਣਤ ਭਜਨ ਲਿਖੇ ਅਤੇ ਗਾਏ; ਇਹ ਭਜਨ ਹੁਣ ਭਾਰਤ ਭਰ ਵਿਚ ਪ੍ਰਸਿੱਧ ਹੋ ਚੁੱਕੇ ਹਨ।

ਮੋਕਸ਼ : ਸੰਸਾਰਕ ਬੰਧਨ ਤੋਂ ਛੁਟਕਾਰਾ।

ਮੁਨੀ : ਸਾਧੂ; ਪੁਰਾਤਨ ਰਿਸ਼ੀ।

ਨਈ ਤਾਲੀਮ : ਸ਼ਾਬਦਿਕ ਅਰਥ, 'ਨਵੀਂ ਵਿਦਿਆ', ਬੁਨਿਆਦੀ ਜਾਂ ਦਸਤਕਾਰੀ ਰਾਹੀਂ ਦਿਤੀ ਜਾਂਦੀ ਵਿਦਿਆ ਨੂੰ ਇਹ ਨਾਂ ਦਿਤਾ ਗਿਆ।

ਨਮਾਜ਼ : ਮੁਸਲਿਮ ਪ੍ਰਾਰਥਨਾ।

ਨਾਨਕ : ਸਿੱਖਮੱਤ ਦੇ ਬਾਨੀ (1469–1539 ਈਸਵੀ)।

ਨਿਰਵਾਣ : ਮੁਕਤੀ; ਮੋਕਸ਼ ਦਾ ਬੋਧੀ ਸਮਾਨਾਰਥੀ।

ਪੰਚ ਪੰਚਾਇਤ : ਪੰਜ ਜਣੇ; ਪੰਜ ਜਣਿਆਂ ਦੀ ਭਾਈਚਾਰਕ ਸੰਮਤੀ।

ਪਿੰਜਰਪੋਲੇਸ : ਬੁੱਢੇ ਅਤੇ ਨਾਕਾਰਾ ਪਸ਼ੂਆਂ ਦੀ ਦੇਖ ਭਾਲ ਕਰਨ ਵਾਲੀਆਂ ਸੰਸਥਾਵਾਂ।

ਪੂਰਨ ਸਵਰਾਜ : ਪੂਰੀ ਤਰ੍ਹਾਂ ਸਵੈ–ਸ਼ਾਸਨ ਜਾਂ ਪੂਰਨ ਸੁਤੰਤਰਤਾ।

ਪ੍ਰਹਿਲਾਦ : ਹਿਰਣਾਕਸ਼, ਮਿਥਿਹਾਸਕ ਦੈਤ, ਦਾ ਬੇਟਾ; ਪ੍ਰਹਿਲਾਦ ਵਿਸ਼ਨੂੰ ਦੀ ਪੂਜਾ ਕਰਦਾ ਸੀ ਜਿਸ ਲਈ ਉਸਨੂੰ ਪਿਓ ਦੇ ਤਸੀਹੇ ਸਹਿਣੇ ਪੈਂਦੇ ਸਨ; ਆਖਰ ਵਿਸ਼ਨੂੰ ਦੇ ਅਵਤਾਰ ਨਰਸਿੰਹ ਨੇ ਹਿਰਕਸ਼ ਨੂੰ ਮਾਰ ਦਿਤਾ।

ਪ੍ਰੀਤਮ : ਪ੍ਰੀਤਮਦਾਸ, ਸੋਲ੍ਹਵੀਂ ਸਦੀ ਈਸਵੀ ਦਾ ਗੁਜਰਾਤੀ ਕਵੀ, ਜਿਸਨੇ ਅਨੇਕਾਂ ਭਜਨ ਲਿੱਖੇ ਹਨ।

ਰਾਜਚੰਦਰ, ਰਾਏਚੰਦਭਾਈ : ਜੈਨ ਸੰਤ ਅਤੇ ਫਿਲਾਸਫ਼ਰ, ਗਾਂਧੀ ਜੀ ਦਾ ਸਮਕਾਲੀ; ਗਾਂਧੀ ਜੀ ਉਸਨੂੰ ਆਪਣਾ ਰੂਹਾਨੀ ਆਗੂ ਮੰਨਦੇ ਸਨ; 1900 ਵਿਚ ਦੇਹਾਂਤ।

ਰਾਮ, ਰਾਮਾ : ਮਹਾਕਾਵਿ ਰਾਮਾਇਣ ਦਾ ਨਾਇਕ, ਜਿਸਨੂੰ ਹਿੰਦੂ ਆਦਰਸ਼ਕ ਮਨੁੱਖ ਅਤੇ ਰਾਜਾ ਮੰਨਦੇ ਹਨ ਅਤੇ ਪਰਮਾਤਮਾ ਦੇ ਸੱਤਵੇਂ ਅਵਤਾਰ ਵਜੋਂ ਪੂਜਦੇ ਹਨ।

ਰਾਮਾਕ੍ਰਿਸ਼ਨਾ : ਬੰਗਾਲੀ ਸੰਤ (1836–86 ਈਸਵੀ) ; ਸਵਾਮੀ ਵਿਵੇਕਾਨੰਦ ਦੇ ਗੁਰੂ; ਪਰਮਾਤਮਾ ਦੇ ਇਕ ਹੋਣ ਬਾਰੇ ਅਤੇ ਸਾਰੇ ਧਰਮਾਂ ਦੀ ਬੁਨਿਆਦੀ ਇਕਸੁਰਤਾ ਦੀ ਸਿੱਖਿਆ ਦਿਤੀ। ਇਹਨਾਂ ਦੇ ਨਾਂ ਉਤੇ ਰਾਮਕ੍ਰਿਸ਼ਨ ਮਿਸ਼ਨ ਕਾਇਮ ਹੋਇਆ।

ਰਾਮਾਨੁਜ : ਬਾਰ੍ਹਵੀਂ ਸਦੀ ਦਾ ਵੈਸ਼ਨਵ ਵਿਦਵਾਨ, ਜਿਸਨੇ ਦਵੈਤ ਫ਼ਲਸਫ਼ਾ ਪੇਸ਼ ਕੀਤਾ।

ਰਾਮਰਾਜ : ਸ਼ਾਬਦਿਕ ਅਰਥਾਂ ਵਿਚ ਰਾਮ ਦਾ ਰਾਜ; ਸ਼ਾਸਨ ਦੀ ਆਦਰਸ਼ਕ ਪ੍ਰਣਾਲੀ।

ਰਾਮਾਇਣ : ਹਿੰਦੂ ਮਹਾਕਾਵਿ ਜਿਸ ਵਿਚ ਅਯੁੱਧਿਆ ਦੇ ਰਾਜਕੁਮਾਰ ਰਾਮ ਦੀ ਪਤਨੀ ਸੀਤਾ ਦੇ ਲੰਕਾ ਦੇ ਦੈਂਤ ਰਾਜਾ ਰਾਵਣ ਵਲੋਂ ਅਪਹਰਣ, ਰਾਮ ਦੀਆਂ ਫ਼ੌਜਾਂ ਵਲੋਂ ਲੰਕਾ ਜਿੱਤ ਕੇ ਉਸਨੂੰ ਛੁਡਾਉਣ ਅਤੇ ਰਾਮ ਹੱਥੋਂ ਰਾਵਣ ਦਾ ਕਤਲ ਹੋਣ ਦੀ ਵਾਰਤਾ ਬਿਆਨ ਕੀਤੀ ਗਈ ਹੈ।

ਸਦਾਵ੍ਰਤ : ਦਾਨ-ਪੁੰਨ।
ਸਹਿਧਰਮਿਣੀ : ਪਤਨੀ
ਸਮੱਗਰ ਗਰਾਮਸੇਵਾ : ਸਰਬ-ਪੱਖੀ ਪੇਂਡੂ ਸੇਵਾ।
ਸੰਸਕਾਰ : ਪਿਛਲੇ ਜਨਮ ਤੋਂ ਵਿਰਸੇ ਵਿਚ ਮਿਲੀਆਂ ਮੂਲ ਪ੍ਰਵਿਰਤੀਆਂ; ਧਾਰਮਿਕ ਰਹੁ-ਰੀਤਾਂ।
ਸਨਾਤਨੀ : ਪੁਰਾਤਨ ਵੇਦਿਕ ਧਰਮ ਦੀ ਪੂਰੀ ਤਰ੍ਹਾਂ ਪਾਲਣਾ ਕਰਨ ਵਾਲੇ।
ਸੰਨਿਆਸ : ਸਰਵੁੱਚ ਹਸਤੀ ਉਤੇ ਧਿਆਨ ਕੇਂਦਰਿਤ ਕਰਨ ਲਈ ਸਾਰੇ ਸੰਸਾਰਕ ਬੰਧਨਾਂ ਦਾ ਤਿਆਗ।
ਸੰਨਿਆਸੀ : ਸੰਨਿਆਸ ਧਾਰਨ ਕਰਨ ਵਾਲਾ।
ਸਰਵੋਦੇ : ਸਰਬੱਤ ਦਾ ਭਲਾ।
ਸਾਤਵਿਕ : ਸੱਚ ਦਾ ਰੁਝਾਨ ਰਖਦਾ।
ਸੱਤਿਆਗ੍ਰਹਿ : ਆਤਮਾ ਦੀ ਸ਼ਕਤੀ ਜਾਂ ਸੱਚ ਦੀ ਸ਼ਕਤੀ ਦਾ ਆਸਰਾ ਲੈਣਾ।
ਸੱਤਿਆਗ੍ਰਹਿਈ : ਸੱਤਿਆਗ੍ਰਹਿ ਕਰਨ ਵਾਲਾ।
ਸਾਵਿਤ੍ਰੀ : ਸੱਤਯਾਵਾਨ ਦੀ ਪਤਨੀ; ਦੱਸਿਆ ਜਾਂਦਾ ਹੈ ਕਿ ਉਸਨੇ ਯਮਰਾਜ ਤੋਂ ਆਪਣੇ ਪਤੀ ਨੂੰ ਛੁੜਾ ਲਿਆਂਦਾ ਸੀ।
ਸ਼ੰਕਰ : ਅੱਠਵੀਂ ਸਦੀ ਈਸਵੀ ਦਾ ਹਿੰਦੂ ਫ਼ਿਲਾਸਫ਼ਰ; ਉਹ ਵੇਦਾਂਤ ਫ਼ਲਸਫ਼ੇ ਦੀ ਅਦਵੈਤ ਧਾਰਾ ਦਾ ਇਕ ਸਿਰਕੱਢ ਵਿਆਖਿਆਕਾਰ ਸੀ।
ਸ਼ਾਸਤਰ : ਹਿੰਦੂ ਧਰਮ-ਗਰੰਥ।
ਸ਼ਲੋਕ : ਕਾਵਿ ਰੂਪ
ਸ਼ੂਦਰ : ਹਿੰਦੂਆਂ ਵਿਚ ਚੌਥੀ ਜਾਂ ਹੇਠਲੀ ਜ਼ਾਤ ਦਾ ਮੈਂਬਰ।
ਸਮ੍ਰਿਤੀਆਂ : ਜ਼ਾਬਤੇ, ਜਿਨ੍ਹਾਂ ਦਾ ਆਧਾਰ ਸ਼ਾਸਤਰ ਹਨ।
ਸਥਿਤਾਪਰਯਨਾ : ਸ਼ਾਬਦਿਕ ਅਰਥ 'ਟਿਕੇ ਮਨ ਵਾਲਾ'; ਅਤਿ ਦੀ ਖੁਸ਼ੀ ਅਤੇ ਅਤਿ ਦੀ ਗ਼ਮੀ ਤੋਂ ਨਿਰਲੇਪ ਆਤਮਾ।
ਸੁਦਾਮਾ : ਸ੍ਰੀ ਕ੍ਰਿਸ਼ਨ ਦਾ ਬਚਪਨ ਦਾ ਦੋਸਤ ਅਤੇ ਸਾਥੀ, ਜਿਸਨੂੰ ਭਾਗਵਤ ਵਿਚ ਉਹਨਾਂ ਵਲੋਂ ਸਤਿਕਾਰਿਆ ਗਿਆ ਹੈ।
ਸੂਰਦਾਸ : ਉੱਤਰੀ ਭਾਰਤ ਦਾ ਨੇਤਰਹੀਣ ਹਿੰਦੀ ਕਵੀ; ਸੋਲ੍ਹਵੀਂ ਸਦੀ ਵਿਚ ਹੋਇਆ; ਕ੍ਰਿਸ਼ਨ ਦੀ ਕਹਾਣੀ ਬਿਆਨ ਕਰਦੀ ਉਹਨਾਂ ਦੀ ਕਾਵਿ-ਰਚਨਾ ਸੁਰਸਾਗਰ ਹਿੰਦੀ ਬੋਲਦੇ ਹਿੰਦੂਆਂ ਵਿਚ ਅਥਾਹ ਹਰਮਨਪਿਆਰੀ ਹੈ।
ਸਵਦੇਸ਼ੀ : ਆਪਦੇ ਦੇਸ਼ ਦੀ ਜਾਂ ਆਪਣੇ ਦੇਸ਼ ਵਿਚ ਬਣੀ।
ਸਰਵਗਾਰੋਹਣ ਪਰਵ : ਮਹਾਕਾਵਿ ਮਹਾਭਾਰਤ ਦੇ ਆਖਰੀ ਅਠਾਰਾਂ ਅਧਿਆਏ; ਇਹਨਾਂ ਵਿਚ ਵਰਨਣ ਕੀਤਾ ਗਿਆ ਹੈ ਕਿ ਜਦੋਂ ਪੰਜ ਪਾਂਡਵਾਂ ਵਿਚੋਂ ਸਭ ਤੋਂ ਵੱਡੇ ਭਰਾ ਯੁਧਿਸ਼ਟਰ ਨੇ ਆਪਣੀ ਜ਼ਿੰਦਗੀ ਦੇ ਅਖੀਰ ਉਤੇ ਹਿਮਾਲੀਆ ਵਿਚ ਸੰਨਿਆਸ ਲੈ ਲਿਆ, ਉਸਦੀ ਪਤਨੀ ਅਤੇ ਚਾਰ ਭਰਾ ਇਕ ਇਕ ਕਰਕੇ ਮਰ ਗਏ, ਤਾਂ ਕਿਵੇਂ ਇੰਦਰ ਉਸਨੂੰ ਸਰੀਰ ਸਮੇਤ ਆਪਦੇ ਸਵਰਗ ਵਿਚ

ਲਿਜਾਣ ਲਈ ਆਪਣਾ ਰਥ ਲੈ ਕੇ ਆਇਆ; ਸਵਰਗ ਇੰਦਰ ਦਾ ਅਰਸ਼ ਹੈ ਜਿਥੇ ਨਾਸ਼ਮਾਨ ਜੀਵ ਮੌਤ ਤੋਂ ਮਗਰੋਂ ਆਪਦੇ ਧਰਤੀ ਉਪਰਲੇ ਸ਼ੁਭ ਕਰਮਾਂ ਦਾ ਫਲ ਮਾਣਦੇ ਹਨ।

ਤਦਗੁੜ : ਤਾੜ ਦੇ ਰਸ ਤੋਂ ਬਣਦੀ ਸ਼ੱਕਰ।

ਤਪਸਚਰਯ : ਤਪੱਸਿਆ।

ਤਿਲਕ : ਮੱਥੇ ਉਤੇ ਲਾਇਆ ਜਾਂਦਾ ਜ਼ਾਤ-ਚਿੰਨ੍ਹ।

ਤੁਕਾਰਾਮ : ਮਹਾਰਾਸ਼ਟਰ ਦਾ ਸੰਤ ਕਵੀ: 17ਵੀ ਸਦੀ ਵਿਚ ਹੋਇਆ; ਹਜ਼ਾਰਾਂ ਭਜਨ ਲਿਖੇ। ਕਿਰਤਾਂ ਤੋਂ ਇਲਾਵਾ ਰਾਮਚਰਿਤ੍ਰਮਾਨਸ (ਸ਼ਬਦੀ ਅਰਥ: ਰਾਮ ਦੇ ਜੀਵਨ ਦਾ ਪਵਿੱਤਰ ਸਰੋਵਰ) ਦੀ ਰਚਨਾ ਕੀਤੀ, ਜਿਸ ਵਿਚ ਰਾਮ ਦੇ ਕਰਨਾਮਿਆਂ ਦਾ ਪੁਨਰ ਵਰਨਣ ਕੀਤਾ ਗਿਆ ਹੈ। ਇਸ ਰਚਨਾ ਨੂੰ ਹਿੰਦੀ ਬੋਲਦੇ ਹਿੰਦੂਆਂ ਵਲੋਂ ਸਰਵੁੱਚ ਸਤਿਕਾਰ ਦਿਤਾ ਜਾਂਦਾ ਹੈ।

ਉਪਨਿਸ਼ਦ : ਪੁਰਾਤਨ ਹਿੰਦੂ ਦਾਰਸ਼ਨਿਕ ਲਿਖਤਾਂ ਜੋ ਵੇਦਾਂ ਦਾ ਜ਼ਮੀਮਾ ਹਨ ਅਤੇ ਵੇਦਾਂ ਜਿੰਨੀਆਂ ਹੀ ਪਰਿਮਾਣਕ ਸਮਝੀਆਂ ਜਾਂਦੀਆਂ ਹਨ।

ਵੈਦ : ਅਯੁਰਵੈਦਿਕ ਪ੍ਰਣਾਲੀ ਜਾਂ ਦੇਸੀ ਚਿਕਿਤਸਾ ਰਾਹੀਂ ਇਲਾਜ ਕਰਨ ਵਾਲੇ।

ਵੈਸ਼ : ਹਿੰਦੂਆਂ ਦੀ ਤੀਜੀ (ਖੇਤੀ ਕਰਨ ਵਾਲੇ ਅਤੇ ਵਪਾਰੀ) ਜ਼ਾਤ ਦੇ ਮੈਂਬਰ

ਵਾਲਮੀਕੀ : ਪਹਿਲੇ ਸੰਸਕ੍ਰਿਤ ਕਵੀਆਂ ਵਿਚੋਂ ਇਕ, ਹਿੰਦੂ ਮਹਾਕਾਵਿ ਰਾਮਾਇਣ ਦਾ ਲੇਖਕ (ਬ੍ਰਾਹਮਣ, ਕਸ਼ੱਤ੍ਰੀ, ਵੈਸ਼ ਅਤੇ ਸ਼ੂਦਰ) ਵਿਚੋਂ ਇਕ।

ਵਰਨਾਸ਼ਰਮ : ਹਿੰਦੂ ਸਮਾਜ ਦੀ ਚਾਰ ਭਾਗਾਂ ਵਿਚ ਵੰਡ।

ਵੇਦਾਂਤ : ਉਪਨਿਸ਼ਦਾਂ ਤੋਂ ਨਿਕਲੀ ਫ਼ਿਲਾਸਫ਼ੀ ਦਾ ਸਿਸਟਮ।

ਵੇਦ : ਸਭ ਤੋਂ ਪੁਰਾਤਨ ਹਿੰਦੂ ਧਰਮ-ਗਰੰਥ, ਜਿਨ੍ਹਾਂ ਵਿਚ ਵੱਖ ਵੱਖ ਦੇਵਤਿਆਂ ਦੀ ਉਸਤਿਤ ਦੇ ਸਲੋਕ ਹਨ; ਵੇਦ ਚਾਰ ਹਨ: ਰਿਗਵੇਦ, ਸਾਮਵੇਦ, ਯਜੁਰਵੇਦ, ਅਥਰਵੇਦ

ਵਿਦੁਰ : ਮਹਾਭਾਰਤ ਵਿਚ ਨੀਵੀਂ ਜ਼ਾਤ ਦਾ ਇਕ ਸਿਆਣਾ ਪੁਰਸ਼ ਜਿਸਨੂੰ ਸ੍ਰੀ ਕ੍ਰਿਸ਼ਨ ਨੇ ਸਨਮਾਨਿਆ।

ਯਾਜਨਾ : ਧਾਰਮਿਕ ਕੁਰਬਾਨੀ ਦੀ ਰੀਤੀ।

ਯੋਗ : ਮਨੁੱਖੀ ਆਤਮਾ ਦੇ ਪਰਮਾਤਮਾ ਨਾਲ ਮੇਲ ਕਰਾਉਣ ਲਈ ਧਿਆਨ।

ਯੋਗੀ : ਜਿਹੜਾ ਯੋਗ ਉਤੇ ਅਮਲ ਕਰਦਾ ਹੈ।

ਯੁਧਿਸ਼ਟਰ : ਪਾਂਡਵ ਰਾਜਕੁਮਾਰਾਂ ਵਿਚੋਂ ਸਭ ਤੋਂ ਵੱਡਾ, ਠੀਕ ਵਿਵਹਾਰ ਕਰਕੇ ਮੰਨਿਆ ਜਾਂਦਾ ਹੈ।

ਜ਼ੇਂਦ ਅਵੇਸਤਾ : ਜ਼ੋਰੋਆਸਟਰੀ ਧਰਮ ਗਰੰਥ

ਜ਼ੋਰੋਆਸਟਰ : ਜ਼ੋਰੋਆਸਟਰਵਾਦ ਵਜੋਂ ਜਾਣੀ ਜਾਂਦੀ ਧਾਰਮਿਕ ਪ੍ਰਣਾਲੀ ਦਾ ਬਾਨੀ। ਇਸਨੂੰ ਜ਼ਾਰਾਥੂਸਟਰ ਜਾਂ ਜ਼ਰਦੁਸ਼ਤ ਵੀ ਕਹਿੰਦੇ ਹਨ। ਭਾਰਤ ਦੇ ਪਾਰਸੀ, ਜਿਹੜੇ ਫ਼ਾਰਸ ਤੋਂ ਆਏ ਹੋਏ ਹਨ, ਇਸ ਪੈਗੰਬਰ ਦੇ ਪੁਜਾਰੀ ਹਨ।

---

ਸਿੰਘ ਬ੍ਰਦਰਜ਼, 44/2, ਚਰਚ ਰੋਡ, ਭੋਗਲ ਤੋਂ ਲੇਜ਼ਰ ਟਾਈਪ ਸੈਟਿੰਗ ਹੋ ਕੇ ਨਿਊ ਪ੍ਰਿੰਟ ਇੰਡੀਆ, ਸਾਹਿਬਾਬਾਦ ਵਿਚ ਛਪੀ।